# ਗੁਰੂ ਨਾਨਕ ਬਾਣੀ ਪ੍ਰਕਾਸ਼

ਭਾਗ ੧

**ਪੰਚਮ-ਸ਼ਤਾਬਦੀ ਸਿਮਰਤੀ ਗ੍ਰੰਥ**

*ਸੰਪਾਦਨਾ ਤੇ ਟੀਕਾ*

ਡਾ ਤਾਰਨ ਸਿੰਘ

*ਸੁਧਾਈ*

ਸ. ਨਰੈਣ ਸਿੰਘ



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

(ਪਹਿਲਾ ਐਡੀਸ਼ਨ)

ਪੰਜਾਬੀ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦੀ ਪੰਚਮ ਸ਼ਤਾਬਦੀ ਦੇ ਸੁਆਗਤ ਲਈ ਜੋ ਸਾਹਿਤਕ ਯੋਜਨਾਵਾਂ ਉਲੀਕੀਆਂ ਹਨ, ਉਨ੍ਹਾਂ ਵਿਚ 'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਯੋਜਨਾ ਦਾ ਵਿਸ਼ੇਸ਼ ਮਹੱਤਵ ਹੈ। ਇਸ ਪ੍ਰੋਜੈਕਟ ਦੋ ਜਿਲਦਾਂ ਦਾ ਹੈ। ਇਸ ਦਾ ਸਮੁੱਚਾ ਆਕਾਰ ੧੫੦੦ ਪੰਨੇ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਦਾ ਮੂਲ ਪਾਠ, ਸ਼ਬਦਾਰਥ ਅਤੇ ਟੀਕਾ ਦਿੱਤੇ ਗਏ ਹਨ। ਇਸ ਪ੍ਰਕਾਰ ਦੇ ਦੋ ਤਿੰਨ ਯਤਨ ਤਾਂ 'ਗੁਰੂ ਨਾਨਕ ਬਾਣੀ ਪ੍ਰਕਾਸ਼ ਦੇ ਵਿਦਮਾਨ ਹੋਣ ਤੋਂ ਪਹਿਲਾਂ ਵੀ ਹੋ ਚੁੱਕੇ ਹਨ। ਪਰ ਇਸ ਪ੍ਰੋਜੈਕਟ ਦਾ ਆਪਣਾ ਅਸਥਾਨ ਹੈ ਜਿਸ ਦਾ ਪਾਠਕ ਇਸ ਦੇ ਅਧਿਐਨ ਤੋਂ ਆਪ ਅੰਦਾਜ਼ਾ ਲਗਾ ਲੈਣਗੇ। ਮੇਰੇ ਵਾਸਤੇ ਇਹ ਯੋਗ ਨਹੀਂ ਕਿ ਮੈਂ ਆਪਣੇ ਪ੍ਰੋਜੈਕਟਸ ਜਾਂ ਦੂਜੀਆਂ ਯੋਜਨਾਵਾਂ ਦਾ ਕਿਸੇ ਕਿਸਮ ਦਾ ਮੁਲਾਂਕਣ ਕਰਾਂ।

ਗੁਰੂ ਨਾਨਕ ਬਾਣੀ ਸਾਰੇ ਮਾਨਵੀ ਸਮਾਜ ਦੇ ਸਾਰੇ ਧਰਮਾਂ ਨੂੰ ਮਿਲਾਣ ਵਾਲੀ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਦਾ ਪ੍ਰਮੁੱਖ ਕਰਤਵ ''ਸਤਿਗੁਰ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ'' ਮੰਨਿਆ ਹੈ। ਇਸ ਬਾਣੀ ਵਿਚ ਕਿਸੇ ਹੋਰ ਧਰਮ, ਧਰਮ ਪੁਸਤਕ, ਗੁਰੂ, ਪੀਰ, ਪੂਜਾ-ਢੰਗ, ਸੱਚ ਤੀਕ ਅਪੜਨ ਦੇ ਤਰੀਕੇ ਨੂੰ ਛੁਟਿਆਇਆ ਨਹੀਂ ਗਿਆ ਅਤੇ ਕਿਸੇ ਹੋਰ ਧਰਮ-ਪ੍ਰਬੰਧ ਪ੍ਰਤੀ ਘ੍ਰਿਣਾ ਨਹੀਂ ਪ੍ਰਗਟ ਕੀਤੀ, ਸਗੋਂ ਖੁਲ੍ਹ-ਦਿਲੀ, ਵਿਸ਼ਾਲਤਾ ਹਮਦਰਦੀ, ਪ੍ਰੇਮ ਨਾਲ ਹੋਰ ਧਰਮਾਂ, ਮਹਾਂਪੁਰਸ਼ਾਂ, ਸੰਤਾਂ, ਭਗਤਾਂ, ਸੂਫੀਆਂ, ਫਕੀਰਾਂ ਦੇ ਅਕਾਲ ਪੁਰਖ ਪ੍ਰਤੀ ਬਚਨਾਂ ਨੂੰ ਅਪਣਾਉਣ ਦਾ ਯਤਨ ਕੀਤਾ ਹੈ ਅਤੇ ਪਾਖੰਡ, ਭਰਮ ਤੇ ਫੋਕਟ ਧਾਰਮਕ ਰਹੁ-ਰੀਤਾਂ ਨੂੰ ਧਰਮ ਤੋਂ ਬੜੀ ਨਿਡਰਤਾ ਤੇ ਸੁਚੱਜੇ ਤਰੀਕੇ ਨਾਲ ਨਖੇੜਿਆ ਹੈ। ਇਸ ਬਾਣੀ ਵਿਚ ਭਾਰਤੀ ਅਧਿਆਤਮਕ ਅਤੇ ਸਭਿਆਚਾਰਕ ਵਿਰਸੇ ਨੂੰ ਸਤਿਕਾਰਿਆ ਹੋਇਆ ਹੈ, ਪਰ ਇਸ ਬਾਣੀ ਨੇ ਸਮੇਂ ਨਾਲ ਭਾਰਤੀ ਧਰਮਾਂ ਤੇ ਸਮਾਜ ਵਿਚ ਦਾਖਲ ਹੋ ਗਈਆਂ ਭੁੱਲਾਂ ਨੂੰ ਵੀ ਸੋਧਿਆ ਹੈ। ਇਸ ਬਾਣੀ ਦੀ ਭਾਵਨਾ ਜੀਵਨ ਪਰਵਿਰਤੀ ਦੀ ਹੈ, ਇਸ ਵਿਚ ਨਾਮ ਸਿਮਰਨ, ਸ਼ਬਦ ਵਿਚ ਸੁਰਤ ਜੋੜਨ, ਸਦਾਚਾਰਕ ਜੀਵਨ ਬਤੀਤ ਕਰਨ ਦਾ ਉਪਦੇਸ਼ ਹੈ। ਇਨ੍ਹਾਂ ਸੇਧਾਂ ਅਨੁਸਾਰ ਹੀ ਇਹ ਟੀਕਾ ਕੀਤਾ ਗਿਆ ਹੈ। ਵਿਸ਼ਵ-ਵਿਦਿਆਲੇ ਵਿਚੋਂ ਹੋਈਆਂ ਪ੍ਰਕਾਸ਼ਨਾਵਾਂ ਦਾ ਦ੍ਰਿਸ਼ਟੀਕੋਣ ਵਿਸ਼ਵ-ਵਿਆਪੀ ਹੋਣਾ ਉਚਿਤ ਹੈ ਤੇ ਇਹ ਟੀਕਾ ਇਸੇ ਭਾਵਨਾ ਅਨੁਸਾਰ ਹੈ।

'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਕੁਝ ਹੋਰ ਸੰਪਾਦਕੀ ਵਿਸ਼ੇਸ਼ਤਾ ਵੀ ਹੈ। ਇਸ ਵਿਚ ਗੁਰਦੇਵ ਜੀ ਦੀ ਸਾਰੀ ਬਾਣੀ ਉਸੇ ਤਰਤੀਬ ਤੇ ਰਾਗਸਕ੍ਰਮ ਅਨੁਸਾਰ ਸੰਕਲਤ ਹੋਈ ਹੈ, ਜਿਸ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਮੂਲ ਦੀ ਹਰ ਸਤਰ ਨੂੰ ਅੰਕ ਦੇ ਕੇ ਟੀਕੇ

ਦੀਆਂ ਸਤਰਾਂ ਨੂੰ ਉਹ ਹੀ ਅੰਕ ਦਿਤਾ ਗਿਆ ਹੈ। ਗੁਰੂ ਨਾਨਕ ਸਾਹਿਬ ਦੀਆਂ ਸਾਰੀਆਂ ਵਾਰਾਂ ਆਪਣੇ ਪੂਰੇ ਰੂਪ ਵਿਚ ਅੰਕਤ ਕੀਤੀਆਂ ਗਈਆਂ ਹਨ, ਸਣੇ ਹੋਰ ਮਹਲਾਂ ਦੇ ਸਲੋਕਾਂ ਦੇ। ਇਸ ਵਿਚ ਮੂਲ ਪਾਠ, ਪਦ-ਅਰਥ ਅਤੇ ਟੀਕਾ ਅੰਕਤ ਕਰਦਿਆਂ ਸ਼ਬਦਾਰਥ ਨੂੰ ਵਿਸ਼ੇਸ਼ ਤੌਰ ਤੇ ਅਤੇ ਹੋਰ ਪ੍ਰਮਾਣੀਕ ਆਦਿ ਗੁਰੂ ਗ੍ਰੰਥ ਟੀਕਾ ਸਾਹਿਬਾਂ ਜਿਵੇਂ ਕਿ ਫਰੀਦਕੋਟੀ ਟੀਕਾ, ਸੰਥਯਾ ਸੰਚੀਆਂ, ਗੁਰੂ ਗ੍ਰੰਥ ਦਰਪਣ ਨੂੰ ਆਮ ਕਰਕੇ ਸਾਹਮਣੇ ਰਖਿਆ ਹੈ। ਇਸ ਤਰ੍ਹਾਂ ਇਕ ਤਰ੍ਹਾਂ ਨਾਨਕ ਬਾਣੀ ਦਾ ਇਹ ਟੀਕਾ ਹੁਣ ਤੀਕ ਹੋਏ ਯਤਨਾਂ ਦਾ ਪ੍ਰਤਿਨਿਧ ਰੂਪ ਹੈ।

'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਪਹਿਲੀ ਜਿਲਦ ਅੱਜ (14 ਮਈ) ਪਾਠਕਾਂ ਵਾਸਤੇ ਅਸੀਂ ਰੀਲੀਜ਼ ਕਰ ਰਹੇ ਹਾਂ। ਇਸਦੀ ਦੂਜੀ ਜਿਲਦ ਛਪ ਰਹੀ ਹੈ ਅਤੇ ਆਸ ਹੈ ਕਿ ਥੋੜੇ ਸਮੇਂ ਵਿਚ ਪ੍ਰਕਾਸ਼ਤ ਹੋ ਜਾਵੇਗੀ। ਦੋਹਾਂ ਪੋਥੀਆਂ ਦਾ ਹਿੰਦੀ ਰੂਪਾਂਤਰ ਤਿਆਰ ਹੋ ਰਿਹਾ ਹੈ। ਯੋਗ ਸਮੇਂ ਤੇ ਇਸ ਪ੍ਰਕਾਸ਼ਨਾ ਦਾ ਅੰਗ੍ਰੇਜ਼ੀ ਰੂਪ ਵੀ ਆ ਜਾਵੇਗਾ। ਅੰਗ੍ਰੇਜ਼ੀ ਰੂਪ ਬਾਰੇ ਕੁਝ ਮੁਢਲਾ ਕੰਮ ਹੋ ਚੁੱਕਾ ਹੈ।

'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਸੰਪਾਦਨਾ ਤੇ ਟੀਕਾ ਡਾ ਤਾਰਨ ਸਿੰਘ ਜੀ ਨੇ ਕੀਤਾ ਹੈ ਜਿਸ ਨੂੰ ਸ. ਨਰੈਣ ਸਿੰਘ ਜੀ ਨੇ ਸੋਧਿਆ ਹੈ ਅਤੇ ਉਨ੍ਹਾਂ ਨੇ ਹੀ ਪੁਸਤਕ ਦੀ ਭੂਮਿਕਾ ਵੀ ਲਿਖੀ ਹੈ। ਸ. ਨਰੈਣ ਸਿੰਘ ਜੀ ਨੇ ਸ਼ਬਦਾਰਥ ਸੰਪਾਦਕੀ ਬੋਰਡ ਵਿਚ ਵੀ ਬੜੇ ਉਤਸ਼ਾਹ ਨਾਲ ਨਿਰੰਤਰ ਕੰਮ ਕੀਤਾ ਸੀ। ਮੈਂ ਅਨੁਭਵ ਕਰਦਾ ਹਾਂ ਕਿ ਦੋਹਾਂ ਵਿਦਵਾਨਾਂ ਨੇ ਆਪਣਾ ਆਪਣਾ ਕਰਤਵ ਬੜੀ ਸਫਲ ਨਿਪੁੰਨਤਾ ਨਾਲ ਨਿਭਾਇਆ ਹੈ।

'ਗੁਰੂ ਨਾਨਕ ਬਾਣੀ ਪ੍ਰਕਾਸ਼' ਦੀ ਪਹਿਲੀ ਜਿਲਦ ਅੱਜ ਪ੍ਰਕਾਸ਼ਤ ਕਰਨ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ ਦੀ ਪੰਚਮ ਸ਼ਤਾਬਦੀ ਸਬੰਧੀ ਪਹਿਲੀ ਵਿਸ਼ੇਸ਼ ਪੁਸਤਕ ਪੇਸ਼ ਹੋ ਰਹੀ ਹੈ। ਮੈਂ ਆਸ ਕਰਦਾ ਹਾਂ ਕਿ ਵਿਭਾਗ ਦੀਆਂ ਹੋਰ ਰਚਨਾਵਾਂ ਵੀ ਇਸਦੇ ਪਿਛੇ ਪਿਛੇ ਪੂਰੀ ਗਤੀ ਨਾਲ ਤੁਰੀਆਂ ਆਉਣਗੀਆਂ। ਨੇੜੇ ਭਵਿਸ਼ ਵਿਚ ਹੀ ਇਸ ਵਿਭਾਗ ਵੱਲੋਂ ਗੁਰੂ ਗ੍ਰੰਥ ਰਤਨਾਵਲੀ, ਗੁਰੂ ਗ੍ਰੰਥ ਵਿਚਾਰ-ਕੋਸ਼, ਗੁਰੂ ਨਾਨਕ ਜੀਵਨੀ, ਮਹਾਂਕਾਵਿ ਰੂਪ ਵਿਚ ਅਤੇ ਵਾਰਤਕ ਰੂਪ ਵਿਚ (ਦੋ ਪੁਸਤਕਾਂ), ਸਿਖ ਧਰਮ ਦਰਸ਼ਨ, ਜੀਵਨੀਆਂ-ਨਾਮਦੇਵ, ਕਬੀਰ ਫ਼ਰੀਦ ਆਦਿ, ਗਰੂ ਗ੍ਰੰਥ ਸ਼ਬਦ-ਕਾਨਕਾਰਡੈਂਸ, ਦਸਮ ਗ੍ਰੰਥ ਸ਼ਬਦਾਰਥ ਤੇ ਦਸਮ ਗ੍ਰੰਥ ਤੁੱਕ-ਤੱਤਕਰਾ ਆਦਿ ਭੇਟਾ ਹੋ ਜਾਣਗੀਆਂ। ਇਨ੍ਹਾਂ ਵਿਚੋਂ ਬਹੁਤੀਆਂ ਰਚਨਾਵਾਂ ਪੰਚਮ ਸ਼ਤਾਬਦੀ ਅਵਸਰ ਤੋਂ ਪਹਿਲਾਂ ਛਾਪ ਕੇ ਪੇਸ਼ ਕਰਨ ਦੀ ਸਕੀਮ ਹੈ।

ਮੈਂ ਵਿਸ਼ਵਾਸ ਕਰਦਾ ਹਾਂ ਕਿ ਇਤਨੀਆਂ ਯੋਜਨਾਵਾਂ ਦੀ ਪੂਰਤੀ ਉਪਰੰਤ, ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ ਸਮਰਥ ਹੋ ਜਾਵੇਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ ਦੀ ਸਹਾਇਤਾ ਨਾਲ 'ਸਿਖ ਧਰਮ ਮਹਾਂਕੋਸ਼ (Encyclopaedia of Sikhism) ਦੇ ਮਹਾਨ ਪ੍ਰੀਸ਼ਰਮ ਵਾਲੇ ਕਾਰਜ ਨੂੰ ਹੱਥ ਵਿਚ ਲੈ ਸਕੇ। ਇਹ ਪੰਜਾਬੀ ਯੂਨੀਵਰਸਿਟੀ ਦੀ ਸੰਸਾਰ ਨੂੰ ਸਰਵੋਤਮ ਦੇਣ ਹੋਵੇਗੀ। ਵਾਹਿਗੁਰੂ ਸਾਨੂੰ ਬਲ ਬਖਸ਼ੇ ਕਿ ਅਸੀਂ ਇਹ ਸਾਰੇ ਪ੍ਰਾਜੈਕਟ ਪੂਰੇ ਕਰ ਸਕੀਏ।

14.5.69.

ਕ੍ਰਿਪਾਲ ਸਿੰਘ ਨਾਰੰਗ
ਵਾਈਸ-ਚਾਂਸਲਰ

## ਭੂਮਿਕਾ

ਭਾਰਤ ਰਿਸ਼ੀਆਂ, ਮੁਨੀਆਂ, ਗੁਰੂਆਂ ਤੇ ਅਵਤਾਰਾਂ ਦਾ ਦੇਸ਼ ਹੈ। ਇਹ ਸਮੇਂ ਸਮੇਂ ਮਹਾਂਪੁਰਸ਼ ਪੈਦਾ ਕਰਦਾ ਰਹਿਆ ਹੈ ਜੋ ਜੀਵਨ ਦੀਆਂ ਸਹੀ ਕੀਮਤਾਂ ਦੱਸ ਕੇ ਦੁਨੀਆਂ ਨੂੰ ਰਾਹ ਵਿਖਾਲਦੇ ਰਹੇ ਹਨ ਤੇ ਸੁਖੀ ਜੀਵਨ ਦਿੰਦੇ ਰਹੇ ਹਨ। ਉਨ੍ਹਾਂ ਨੇ ਹੀ ਸੱਚ ਅਤੇ ਪ੍ਰੇਮ ਦੇ ਤਜਰਬੇ ਹਰ ਖੇਤਰ ਵਿਚ ਕੀਤੇ ਸਨ ਤੇ ਭਾਰਤ ਦੀ ਕਲਚਰ ਨੂੰ ਸ਼ਾਨਦਾਰ ਬਣਾਇਆ ਸੀ। ਇਸੇ ਲਈ ਇਥੇ ਧਰਮ ਤੇ ਆਤਮ-ਜੀਵਨ ਦੀਆਂ ਕੀਮਤਾਂ ਨੂੰ ਜੋ ਵਿਸ਼ੇਸ਼ ਦਰਜਾ ਪ੍ਰਾਪਤ ਹੋਇਆ ਹੈ ਉਹ ਕਿਸੇ ਹੋਰ ਚੀਜ਼ ਨੂੰ ਨਹੀਂ। ਇਹ ਸਾਡਾ ਵਿਰਾਸਤ ਵਿਚ ਮਿਲਿਆ ਪਿਉ ਦਾਦੇ ਦਾ ਖਜ਼ਾਨਾ ਹੈ ਜਿਸ ਨੂੰ ਅਸੀਂ ਸਭ ਤੋਂ ਵੱਡੀ ਜਾਇਦਾਦ ਸਮਝ ਕੇ ਇਸ ਉਤੇ ਮਾਣ ਕਰਦੇ ਰਹੇ ਹਾਂ ਤੇ ਇਸ ਤੋਂ ਅਗਵਾਈ ਪ੍ਰਾਪਤ ਕਰਕੇ ਜੀਵਨ ਦੀਆਂ ਸਮੱਸਿਆਵਾਂ ਦੇ ਹੱਲ ਲਭਦੇ ਰਹੇ ਹਾਂ।

ਇਸੇ ਭਾਰਤ ਅੰਦਰ ਇਕ ਹੋਰ ਮਹਾਂ ਪੁਰਸ਼ ਗੁਰੂ ਨਾਨਕ ਦੇਵ ਜੀ ਨੇ ਲਗਭਗ ਪੰਜ ਸੌ ਸਾਲ ਹੋਏ ਹਨ, ਜਨਮ ਲਾਇਆ ਸੀ। ਉਨ੍ਹਾਂ ਨੇ ਵੀ ਇਸ ਪੁਰਾਣੇ ਸੰਸਕ੍ਰਿਤਕ ਅਮੋਲਕ ਭੰਡਾਰੇ ਨੂੰ ਖੋਹਲਿਆ ਸੀ ਤੇ ਉਸ ਵਿਚ ਜੋ ਖਾਮੀਆਂ ਰਹਿ ਗਈਆਂ ਸਨ ਜਾਂ ਸਮੇਂ ਨਾਲ ਭੁੱਲਾਂ ਦਾਖਲ ਹੋ ਗਈਆਂ ਸਨ, ਉਨ੍ਹਾਂ ਨੂੰ ਦਰੁਸਤ ਜਾਂ ਤਰਮੀਮ ਕਰਕੇ ਪੁਰਾਣੀ ਸੰਸਕ੍ਰਿਤਕ ਕਲਚਰ ਤੇ ਫਿਲਾਸਫੀ ਨੂੰ ਨਵੇਂ ਜਾਮੇ ਵਿਚ ਸੁਰਜੀਤ ਕਰ ਦਿੱਤਾ ਸੀ। ਇਹ 'ਗੁਰੂ ਨਾਨਕ ਬਾਣੀ ਪ੍ਰਕਾਸ਼' ਜੋ ਅਜ ਜਗਤ ਦੇ ਹੱਥਾਂ ਵਿਚ ਹੈ, ਉਸ ਸੁਰਜੀਤ ਹੋਈ ਫਿਲਾਸਫੀ ਦੀ ਰੂਪ-ਰੇਖਾ ਦਸਦੀ ਹੈ।

ਗੁਰੂ ਨਾਨਕ ਸਾਹਿਬ ਦਾ ਜਨਮ ਇਕ ਹਿੰਦੂ ਘਰ ਵਿਚ ਹੋਇਆ। ਹਿੰਦੂ ਵਾਤਾਵਰਨ ਦੇ ਕਈ ਡੂੰਘੇ ਪ੍ਰਭਾਵ ਉਨ੍ਹਾਂ ਕਬੂਲੇ ਤੇ ਉਨ੍ਹਾਂ ਵਲੋਂ ਦਰਸਾਏ ਧਰਮ ਨੂੰ ਜਿਸ ਨੂੰ ਮਗਰੋਂ ਸਿਖ ਮਤ ਦਾ ਨਾਮ ਦਿੱਤਾ ਗਿਆ, ਹਿੰਦੂਆਂ ਨੇ ਭੱਜ ਭੱਜ ਕੇ ਅਪਨਾਇਆ ਤੇ ਇਸ ਨੂੰ ਆਪਣੀ ਹੀ ਜਾਇਦਾਦ ਸਮਝ ਕੇ ਇਸ ਦੀ ਸੇਵਾ ਤੇ ਪਰਵਰਸ਼ ਬੜੇ ਆਦਰ, ਪਿਆਰ ਤੇ ਉਤਸਾਹ ਵਿਚ ਹੋ ਕੇ ਕੀਤੀ। ਹਿੰਦੂ ਸਿੱਖ ਏਕਤਾ ਇਸ ਹਦ ਤਕ ਚਲੀ ਗਈ ਕਿ ਹਿੰਦੂ ਤੇ ਸਿਖ ਘਰਾਂ ਵਿਚ ਫਰਕ ਕਰਨੇ ਔਖੇ ਹੋ ਗਏ। ਇਹ ਕੋਈ ਗੈਰ-ਕੁਦਰਤੀ ਗੱਲ ਨਹੀਂ ਸੀ ਕਿਉਂਕਿ ਜਦ ਸਾਂਝ ਬੁਨਿਆਦਾਂ ਵਿਚ ਚਲੀ ਜਾਏ ਤਾਂ ਉਸ ਸਾਂਝ ਤੋਂ ਏਕਤਾ ਆਪੇ ਨਿਕਲਦੀ ਹੈ। ਇਹ ਵਿਸ਼ਾਲ ਸਾਂਝ ਹੁਣ ਤਕ ਕਾਇਮ ਹੈ ਤੇ ਅਟਲ ਹੈ ਤੇ ਇਸ ਨੂੰ ਸਿਆਸੀ ਆਦਮੀਆਂ ਦੇ ਵਕਤੀ ਵਖੇਵੇਂ ਕਦੇ ਮੇਟ ਨਹੀਂ ਸਕਦੇ। 'ਗੁਰੂ ਨਾਨਕ ਬਾਣੀ ਪ੍ਰਕਾਸ਼' ਪੜ੍ਹ ਕੇ ਇਹ ਗੱਲ ਆਪੇ ਹੀ ਸਾਫ ਹੋ ਜਾਏਗੀ। ਇਸ ਵਿਚ ਗੁਰੂ ਦੀ ਲੋੜ, ਨਾਮ ਸਿਮਰਨ, ਪ੍ਰਾਰਥਨਾ, ਅਦਵੈਤਵਾਦ, ਸੇਵਕ, ਕਰਮਾਂ ਦੇ ਮਸਲੇ ਆਦਿ ਅਜਿਹੇ ਵਿਸ਼ਿਆਂ ਦੀ ਵਿਆਖਿਆ ਹੈ ਜਿਨ੍ਹਾਂ ਨੂੰ ਹਰ ਹਿੰਦੂ ਕੁਝ ਨਾ ਕੁਝ ਸਮਝ ਲੈਂਦਾ ਹੈ ਕਿਉਂਕਿ

ਉਹ ਹਰ ਰੋਜ਼ ਆਪਣੇ ਧਰਮ ਅਸਥਾਨਾਂ ਵਿਚ ਇਨ੍ਹਾਂ ਗੱਲਾਂ ਦਾ ਹੀ ਪ੍ਰਚਾਰ ਹੁੰਦਾ ਸੁਣਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਐਸਾ ਧਰਮ ਵਜੂਦ ਵਿਚ ਲਿਆਂਦਾ ਸੀ ਜੋ ਸਹੀ ਅਰਥਾਂ ਵਿਚ ਹਿੰਦੁਸਤਾਨੀ ਕਲਚਰ, ਫਿਲਾਸਫੀ ਤੇ ਧਰਮਾਂ ਦਾ ਪ੍ਰਤੀਨਿਧ ਹੈ ਜਿਸ ਵਿਚ ਹਿੰਦੂ (ਜੈਦੇਵ, ਨਾਮਦੇਵ) ਤੇ ਸੂਫੀ ਮੁਸਲਮਾਣ (ਫਰੀਦ ਜੀ) ਆਦਿਕ ਕਈ ਦੇਸ ਦੇ ਅਨੁਭਵੀ ਨੇਤਾਵਾਂ ਅਤੇ ਵੱਖ ਵੱਖ ਪ੍ਰਾਂਤਾਂ ਦੇ ਮਤਾਂ ਦੇ ਉਚ-ਆਤਮਕ ਪੱਧਰ ਤੇ ਪੁੱਜੇ ਮਹਾਂ ਪੁਰਸ਼ਾਂ ਦੇ ਵਿਚਾਰਾਂ ਨੂੰ ਇਕੋ ਜਿਹਾ ਸਤਿਕਾਰ ਮਿਲਿਆ ਸੀ। ਧਰਮਾਂ ਦੇ ਮੇਲ ਤੇ ਉਨ੍ਹਾਂ ਦੇ ਸਿਧਾਂਤਾਂ ਦੇ ਸੋਧੇ ਹੋਏ ਰੂਪ ਵਿਚੋਂ ਸਿੱਖੀ ਨੇ ਜਨਮ ਲਇਆ ਸੀ। ਇਸ ਤੋਂ ਵੱਧ ਇਹ ਕਿ ਗੁਰੂ ਜੀ ਲੰਕਾ, ਬਰ੍ਹਮਾ, ਮਿਸਰ, ਅਰਬ, ਅਫ਼ਗਾਨਿਸਤਾਨ, ਈਰਾਨ ਆਦਿ ਕਈ ਦੇਸ਼ ਦੇਸਾਂਤਰਾਂ ਵਿਚ ਪੈਦਲ ਚਲ ਕੇ ਗਏ ਸਨ। ਇਸ ਲਈ ਉਨ੍ਹਾਂ ਦਾ ਮਤ ਸਭ ਮਤਾਂ ਦਾ ਸ੍ਰੇਸ਼ਟ ਸਾਰ ਹੈ। ਉਹ ਜਗਤ ਗੁਰੂ ਕਹਾਏ ਹਨ।

*''ਚੜ੍ਹਿਆ ਸੋਧਨ ਧਰਤ ਲੋਕਾਈ''*

*(ਵਾਰ ਭਾਈ ਗੁਰਦਾਸ)*

ਅਰਥਾਤ ਉਹ ਧਰਤੀ ਦੀ ਸਭ ਲੋਕਾਈ ਦੀ ਸੋਧ ਲਈ ਘਰੋਂ ਚਲੇ ਸਨ। ਉਹ ਸਭ ਲੋਕਾਂ ਦੇ ਇਕੋ ਜਿਹੇ ਸਾਂਝੇ ਸਨ ਤੇ ਸਭ ਲਈ ਇਕੋ ਜਿਹੀ ਤੜਪ ਰੱਖਦੇ ਸਨ। ਇਸ ਤੜਪ ਨੇ ਉਨ੍ਹਾਂ ਨੂੰ ਘਰ ਬਾਰ ਛੱਡ ਕੇ ਦੇਸਾਂ ਪਰਦੇਸਾਂ ਵਿਚ ਫਿਰਨ ਲਈ ਮਜਬੂਰ ਕੀਤਾ ਸੀ। ਮਾਤਾ, ਪਿਤਾ, ਸੰਬੰਧੀਆਂ ਤੇ ਖਾਸ ਕਰਕੇ ਭੈਣ ਨਾਨਕੀ ਨਾਲ ਉਨ੍ਹਾਂ ਦਾ ਡੂੰਘਾ ਪਿਆਰ ਸੀ। ਪਰ ਦੂਜੇ ਪਾਸੇ ਸਾਰੇ ਜਗਤ ਦੇ ਦੁਖ ਉਨ੍ਹਾਂ ਦੇ ਆਪਣੇ ਦੁਖ ਸਨ ਜੋ ਉਨ੍ਹਾਂ ਨੂੰ ਘਰ ਬੈਠਣ ਨਹੀਂ ਸਨ ਦਿੰਦੇ ਉਹ ਇਕੱਲੀ ਕਿਸੇ ਇਕ ਕੌਮ ਦੇ ਨਹੀਂ ਸਨ ਭਾਵੇਂ ਹਿੰਦੂਆਂ ਨਾਲ ਉਨ੍ਹਾਂ ਦੀ ਕਲਚਰਲ ਸਾਂਝ ਵਧੇਰੀ ਸੀ। ਹਿੰਦੂ, ਮੁਸਲਮਾਣ, ਜੋਗੀ, ਤਪਸਵੀ, ਸੰਨਿਆਸੀ, ਬੋਧੀ ਆਦਿ ਸਭ ਨੂੰ ਉਨ੍ਹਾਂ ਸਤਕਾਰਿਆ ਸੀ ਤੇ ਉਹ ਵੀ ਸਾਰੇ ਉਨ੍ਹਾਂ ਨੂੰ ਸਤਿਕਾਰਦੇ ਸਨ। ਨਾਨਕ ਤਪਾ, ਨਾਨਕ ਪੀਰ, ਨਾਨਕ ਸ਼ਾਹ ਫਕੀਰ, ਨਾਨਕ ਗੁਰੂ ਕਰਕੇ ਉਹ ਬੜੇ ਪਿਆਰ ਨਾਲ ਸੱਦੇ ਜਾਂਦੇ ਸਨ। ਉਨ੍ਹਾਂ ਦੇ ਜੋਤੀ ਜੋਤ ਸਮਾਣ ਸਮੇ ਹਿੰਦੂ ਮੁਸਲਮਾਣ ਦੋਵੇਂ ਧਿਰਾਂ ਉਨ੍ਹਾਂ ਨੂੰ ਆਪਣੇ ਹੋਣ ਦਾ ਦਾਅਵਾ ਕਰਦੇ ਸਨ ਤੇ ਉਨ੍ਹਾਂ ਦਾ ਅੰਤਮ ਸੰਸਕਾਰ ਆਪਣੀ ਮਰਯਾਦਾ ਅਨੁਸਾਰ ਕਰਨਾ ਚਾਹੁੰਦੇ ਸਨ। ਪਰ ਵਾਸਤਵ ਵਿਚ ਨਾ ਉਹ ਹਿੰਦੂ ਸਨ ਤੇ ਨਾ ਮੁਸਲਮਾਣ। ਉਹ ਕਿਸੇ ਵੀ ਇਕੱਲੇ ਇਕ ਦੇ ਨਹੀਂ ਸਨ, ਸਗੋਂ ਸਾਰਿਆਂ ਦੇ ਸਨ। ਉਹ ਥਾਂ ਥਾਂ ਪਈਆਂ ਭੁੱਲਾਂ ਬੜੇ ਪਿਆਰ ਨਾਲ ਦਰੁਸਤ ਕਰਦੇ ਸਨ ਤੇ ਕੁਵਲੀਆਂ ਬਹਿਸਾਂ ਛੇੜ ਕੇ ਕੋਈ ਕੁੜਿਤਨ ਪੈਦਾ ਨਹੀਂ ਹੋਣ ਦਿੰਦੇ ਸਨ। ਛੋਟੇ ਮੋਟੇ ਫਰਕਾਂ ਨੂੰ ਉਹ ਨਜ਼ਰ ਅੰਦਾਜ਼ ਕਰ ਦਿੰਦੇ ਸਨ ਪਰ ਜਿਥੇ ਕੋਈ ਮੁਢਲਾ ਜਾਂ ਬੁਨਿਆਦੀ ਫਰਕ ਹੁੰਦਾ ਸੀ, ਉਸ ਨੂੰ ਬੜੇ ਜ਼ੋਰ ਨਾਲ ਤੇ ਸਪਸ਼ਟ ਕਹਿੰਦੇ ਸਨ ਭਾਵੇਂ ਬੜੀ ਨਿਮ੍ਰਤਾ ਤੇ ਮਿਠਾਸ ਨਾਲ ਕਹਿੰਦੇ ਸਨ, ਕਿਉਂਕਿ ਉਹ ਧਰਮਾਂ ਦੀ ਬੁਨਿਆਦੀ ਏਕਤਾ ਨੂੰ ਅਨੁਭਵੀ ਤੌਰ ਤੇ ਮਹਿਸੂਸ ਕਰਦੇ ਸਨ, ਉਨ੍ਹਾਂ ਨੂੰ ਇਸ ਗੱਲ ਦਾ ਵਿਸ਼ਵਾਸ ਸੀ ਕਿ ਸਭ ਗੁਰੂ, ਪੀਰ, ਅਵਤਾਰ ਜਾਂ ਪੈਗੰਬਰ ਪਰਮਾਤਮਾ ਤੋਂ ਹੀ ਰੋਸ਼ਨੀ ਪ੍ਰਾਪਤ ਕਰਦੇ ਹਨ ਤੇ ਕਿਉਂਕਿ ਉਹ ਪ੍ਰਮਾਤਮਾ ਬੇਅੰਤ ਹੈ, ਸਮਝ ਤੋਂ ਪਰੇ ਹੈ ਤੇ ਉਸ ਦਾ ਪ੍ਰਕਾਸ਼ ਮਨੁੱਖੀ ਆਤਮਾ ਦੇ ਅੰਦਰ ਹੀ ਹੋਣਾ ਹੁੰਦਾ ਹੈ, ਇਸ ਪ੍ਰਕਾਸ਼ ਨੂੰ ਸਾਰੇ ਇਕੋ ਤਰ੍ਹਾਂ ਨਹੀਂ ਵੇਖ ਸਕਦੇ। ਪਰਮਾਤਮਾ ਦੇ ਬੇਅੰਤ ਪਹਿਲੂ ਹਨ ਤੇ ਉਸ ਦੇ ਦਰਸ਼ਨ ਵਿਸਮਾਦ

ਦੀ ਹਾਲਤ ਵਿਚ ਲੈ ਜਾਂਦੇ ਹਨ। ਇਸ ਦਰਸ਼ਨ ਨੂੰ ਜਦੋਂ ਉਸ ਅਗੰਮੀ ਵਿਸਮਾਦੀ ਹਾਲਤ ਤੋਂ ਹੇਠਾਂ ਉਤਰ ਕੇ ਵਰਣਨ ਕਰਨਾ ਹੁੰਦਾ ਹੈ ਤਾਂ ਕਠਨਾਈ ਪ੍ਰਤੀਤ ਹੁੰਦੀ ਹੈ। ਆਪਣੇ ਆਪਣੇ ਸੁਭਾਉ, ਵੱਖ ਵੱਖ ਮਾਨਸਿਕ, ਕਲਚਰਲ ਅਤੇ ਆਤਮਕ ਹਾਲਤਾਂ, ਵੱਖ ਵੱਖ ਸੁਆਦਾਂ ਤੇ ਪ੍ਰਸਪਰ ਤਾਲੀਮਾਂ ਦੇ ਫਰਕ ਅਤੇ ਖਿਆਲਾਂ ਦੇ ਵਿਖੇਵੇਂ, ਸਭ ਇਸ ਵਰਣਨ ਤੇ ਅਸਰ ਪਾਂਦੇ ਹਨ। ਜਦ ਉੱਚੀ ਆਤਮਕ ਪੱਧਰ ਤੋਂ ਉੱਤਰ ਕੇ ਇਸ ਦਾ ਵਰਣਨ ਕੀਤਾ ਜਾਂਦਾ ਹੈ ਤਾਂ ਵੀ ਕਿਤੇ ਕਿਤੇ ਫਰਕ ਹੋਣਾ ਗੈਰ-ਕੁਦਰਤੀ ਨਹੀਂ। ਇਸ ਦਰਸ਼ਨ ਦੀ ਮਹਿਮਾ ਐਸੀ ਅਪਰ ਅਪਾਰ ਹੈ ਕਿ ਇਸ ਦੇ ਪ੍ਰਗਟਾਵੇ ਵਿਚ ਥੋੜ੍ਹੀ ਜਾਂ ਬਹੁਤੀ ਭਿੰਨਤਾ ਅਵੱਸ਼ ਤੇ ਕੁਦਰਤੀ ਹੈ। ਗੁਰੂ ਜੀ ਨੇ ਫੁਰਮਾਇਆ ਹੈ :

*ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ*
*ਕੋਇ ਨਾ ਜਾਣੈ ਤੇਰਾ ਕੇਤਾ ਕੇਵਡ ਚੀਰਾ।*

*(ਆਸਾ ਮਹਲਾ ੧)*

ਇਸ ਵਿਚਾਰ ਦਾ ਸਪਸ਼ਟ ਭਾਵ ਇਹ ਹੈ ਕਿ ਸਾਰੇ ਧਰਮ ਰਬ ਦੇ ਦਰਸ਼ਨ ਤੋਂ ਹੀ ਉਤਪੰਨ ਹੁੰਦੇ ਹਨ ਤੇ ਉਨ੍ਹਾਂ ਦੇ ਪ੍ਰਸਪਰ ਫਰਕਾਂ ਦਾ ਇਕ ਕਾਰਨ ਇਹ ਹੈ ਕਿ ਇਸ ਦਰਸ਼ਨ ਨੂੰ ਸਾਰੇ ਇਕੋ ਤਰ੍ਹਾਂ ਨਹੀਂ ਵੇਖ ਸਕਦੇ। ਪਰ ਸਮੁੱਚੇ ਤੌਰ ਤੇ ਅਤੇ ਆਤਮਕ ਦ੍ਰਿਸ਼ਟੀਕੋਣ ਤੋਂ ਸਭ ਧਰਮਾਂ ਦਾ ਨਿਸ਼ਾਨਾ ਪਰਮਾਤਮਾ ਹੀ ਹੈ, ਜਿਵੇਂ ਸਭ ਨਦੀਆਂ ਨਾਲੇ ਅੰਤ ਸਮੁੰਦਰ ਵਿਚ ਜਾ ਮੁਕਦੇ ਹਨ, ਭਾਵੇਂ ਉਨ੍ਹਾਂ ਦੇ ਰਾਹਾਂ ਵਿਚ ਫਰਕ ਹੋ ਜਾਂਦਾ ਹੈ।

ਗੁਰੂ ਸਾਹਿਬ ਨੇ ਸਭ ਧਰਮਾਂ ਨੂੰ ਆਪਣੀ ਜੱਫੀ ਵਿਚ ਲੈ ਲਿਆ ਹੈ। ਇਥੇ ਅਸੀਂ ਉਨ੍ਹਾਂ ਦਾ ਇਕ ਸ਼ਬਦ ਦਿੰਦੇ ਹਾਂ ਜੋ ਇਸ ਉਤਲੀ ਵਿਚਾਰ ਨੂੰ ਸਮਝਣ ਸਮਝਾਣ ਵਿਚ ਬੜੀ ਸਹਾਇਤਾ ਕਰਦਾ ਹੈ : -

*ਛਿਅ ਘਰ ਛਿਅ ਗੁਰ ਛਿਅ ਉਪਦੇਸ।*
*ਗੁਰੁ ਗੁਰੁ ਏਕੋ ਵੇਸ ਅਨੇਕ। ੧।*
*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ।*
*ਸੋ ਘਰਿ ਰਾਖੁ ਵਡਾਈ ਤੋਇ।੧। ਰਹਾਉ।*
*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ।*
*ਸੂਰਜ ਏਕੋ ਰੁਤਿ ਅਨੇਕ।*
*ਨਾਨਕ ਕਰਤੇ ਕੇ ਕੇਤੇ ਵੇਸ।੨।੨।*

*(ਆਸਾ ਮਹਲਾ ੧)*

ਇਸ ਸ਼ਬਦ ਵਿਚ ਹਿੰਦੂ ਦਰਸ਼ਨਾਂ (ਘਰਾਂ) (ਸਾਂਖ, ਨਿਆਇ, ਵਿਸ਼ੇਸ਼ਕ, ਮੀਮਾਂਨਸਾ, ਯੋਗ ' ਅਤੇ ਵੇਦਾਂਤ) ਦਾ ਜ਼ਿਕਰ ਕੀਤਾ ਗਿਆ ਹੈ। ਹਰ ਇਕ ਦਰਸ਼ਨ ਦਾ ਆਪਣਾ ਆਪਣਾ ਗੁਰੂ (ਬਾਨੀ) ਹੈ। (ਕਪਲ, ਗੌਤਮ, ਕਨਾਦ, ਜੈਮਨੀ, ਪੰਤਜਲੀ ਤੇ ਵਿਆਸ) ਅਤੇ ਆਪਣਾ ਆਪਣਾ ਸਿਧਾਂਤ ਹੈ ਪਰ ਗੁਰੂ ਮਹਾਰਾਜ ਕਹਿੰਦੇ ਹਨ ਕਿ ਇਨ੍ਹਾਂ ਸਭ ਗੁਰੂਆਂ ਦਾ ਗੁਰੂ ਉਹ ਪਰਮਾਤਮਾ ਆਪ ਹੈ ਜਿਸ ਤੋਂ ਸਭ ਨੇ ਰੌਸ਼ਨੀ ਲਈ ਹੈ। ਇਥੇ ਜ਼ਿਕਰ ਤਾਂ ਭਾਵੇਂ ਛੇ ਹਿੰਦੂ ਦਰਸ਼ਨਾਂ ਦਾ

ਹੋ ਰਹਿਆ ਹੈ ਪਰ ਜੋ ਉਪਦੇਸ਼ ਗੁਰੂ ਸਾਹਿਬ ਦ੍ਰਿੜ੍ਹ ਕਰਾਣਾ ਚਾਹੁੰਦੇ ਹਨ, ਉਹ ਸਭ ਧਰਮਾਂ ਤੇ ਇਕੋ ਜਿਹਾ ਲਾਗੂ ਹੁੰਦਾ ਹੈ। ਇਸ ਦਾ ਨਿਚੋੜ ਇਹ ਹੈ ਕਿ ਸਭ ਧਰਮਾਂ ਦੀ ਬੁਨਿਆਦ ਵਾਹਿਗੁਰੂ ਹੈ। ਜਿਸ ਕਿਸੇ ਧਰਮ ਵਿਚ ਪਰਮਾਤਮਾ ਦਾ ਜਸ ਹੁੰਦਾ ਹੈ ਉਸ ਨੂੰ ਆਦਰ ਯੋਗ ਸਮਝਿਆ ਜਾਣਾ ਚਾਹੀਦਾ ਹੈ ਤੇ ਇਸੇ ਵਿਚ ਹੀ ਮਨੁੱਖੀ ਵਾਧੇ ਦਾ ਭੇਦ ਲੁਕਿਆ ਹੋਇਆ ਹੈ। ਜਿਵੇਂ ਸੂਰਜ ਇਕ ਹੈ ਪਰ ਉਸ ਤੋਂ ਵਿਸਏ, ਚਸੇ, ਘੜੀਆਂ, ਥਿਤਾਂ, ਵਾਰ ਆਦਿਕ ਸਮੇਂ ਦੀ ਵੰਡ ਹੋ ਜਾਂਦੀ ਹੈ ਤਿਵੇਂ ਪਰਮਾਤਮਾ ਇਕ ਹੈ ਜਿਸ ਤੋਂ ਪ੍ਰਕਾਸ਼ ਲੈ ਕੇ ਉਸ ਪ੍ਰਕਾਸ਼ ਦਾ ਪ੍ਰਗਟਾਵਾ ਵੱਖ ਵੱਖ ਧਰਮਾਂ ਦੇ ਰੂਪ ਵਿਚ ਹੋ ਜਾਂਦਾ ਹੈ। ਕਿਉਂਕਿ ਉਹ ਬੇਅੰਤ ਹੈ ਉਸ ਨੂੰ ਬੇਅੰਤ ਤਰ੍ਹਾਂ ਵੇਖਿਆ ਜਾ ਸਕਦਾ ਹੈ।

ਸ੍ਰੀ ਕ੍ਰਿਸ਼ਨ ਜੀ ਨੇ ਵੀ ਕੁਝ ਇਸੇ ਭਾਵ ਦਾ ਸੰਕੇਤ ਕੀਤਾ ਸੀ ਜਦੋਂ ਆਪ ਨੇ ਕਹਿਆ :-

*"ਜਿਸ ਸ਼ਕਲ ਵਿਚ ਵੀ ਮਨੁੱਖ ਮੈਨੂੰ ਪੂਜਦੇ ਹਨ ਉਸੇ ਵਿਚ ਹੀ ਮੈਂ ਉਨ੍ਹਾਂ ਦੀ ਪੂਜਾ ਨੂੰ ਪਰਵਾਨ ਕਰ ਲੈਂਦਾ ਹਾਂ। ਮਨੁੱਖ ਭਾਵੇਂ ਮੈਨੂੰ ਕਈ ਤਰ੍ਹਾਂ ਪੂਜਦੇ ਹਨ ਪਰ ਉਹ ਸਾਰੇ ਅੰਤ ਨੂੰ ਮੇਰੇ ਤਕ ਪੁਜਦੇ ਹਨ।"*

ਉਨ੍ਹਾਂ ਨੇ ਅਰਜਨ ਨੂੰ ਅਲੰਕਾਰਕ ਢੰਗ ਨਾਲ ਵੀ ਸਮਝਾਇਆ ਸੀ ਕਿ ਪਾਰਬ੍ਰਹਮ ਇਉਂ ਹੈ ਜਿਵੇਂ ਪਹਾੜ ਦੀ ਚੋਟੀ, ਤੇ ਉਸ ਚੋਟੀ ਤੇ ਪੁੱਜਣ ਲਈ ਬੇਅੰਤ ਰਾਹ ਹਨ। ਜੋ ਜੋ ਰਾਹ ਵੀ ਕੋਈ ਅਪਨਾਉਂਦਾ ਹੈ ਉਹ ਆਖਰਕਾਰ ਉਸ ਚੋਟੀ ਤੇ ਪੁੱਜ ਜਾਂਦਾ ਹੈ। ਮਹਾਤਮਾ ਬੁੱਧ ਜੀ ਨੇ ਪੱਤਿਆਂ ਨਾਲ ਭਰੀ ਆਪਣੀ ਇਕ ਮੁੱਠੀ ਨੂੰ ਆਪਣੇ ਚੇਲੇ ਅਨੰਦ ਜੀ ਦੇ ਸਾਹਮਣੇ ਰੱਖ ਕੇ ਪੁਛਿਆ ਸੀ ਕਿ ਇਸ ਮੁੱਠੀ ਦੇ ਪੱਤਿਆਂ ਤੋਂ ਬਿਨਾਂ ਕਿੰਨੇ ਕੁ ਹੋਰ ਪੱਤੇ ਹੋ ਸਕਦੇ ਹਨ। ਅਨੰਦ ਜੀ ਨੇ ਉੱਤਰ ਦਿਤਾ ਕਿ ਮੌਸਮ ਬਦਲਦਾ ਹੈ, ਰੰਗ ਬਰੰਗਾ ਖਿੜਦਾ ਹੈ ਤੇ ਨਵੇਂ ਨਵੇਂ ਬੇਅੰਤ ਪੱਤੇ ਪੈਦਾ ਕਰਦਾ ਰਹਿੰਦਾ ਹੈ। ਬੁੱਧ ਜੀ ਨੇ ਇਸ ਦ੍ਰਿਸ਼ਟਾਂਤ ਨਾਲ ਸਮਝਾਇਆ ਕਿ ਸੱਚ ਬੇਅੰਤ ਹੈ ਤੇ ਜੋ ਕੁਝ ਕਿਸੇ ਨੇ ਵੇਖਿਆ ਜਾਂ ਦਸਿਆ ਹੈ ਉਸ ਦੀ ਹੈਸੀਅਤ ਇਸ ਮੁੱਠੀ ਦੇ ਪੱਤਿਆਂ ਤੋਂ ਵੱਧ ਨਹੀਂ।

ਕਬੀਰ ਜੀ ਨੇ ਗੁਰੂ ਸਾਹਿਬ ਤੋਂ ਥੋੜ੍ਹਾ ਹੀ ਸਮਾਂ ਪਹਿਲਾਂ ਇਉਂ ਮਾਣ ਨਾਲ ਕਹਿਆ ਸੀ :

*"ਕਬੀਰ ਪੂੰਗਰਾ ਰਾਮ ਅਲਹ ਕਾ, ਸਭ ਗੁਰੁ ਪੀਰ ਹਮਾਰੇ"*

*(ਪ੍ਰਭਾਤੀ ਕਬੀਰ ਜੀ)*

ਅਰਥਾਤ, ਕਬੀਰ ਹਰੀ ਦਾ ਪੁਤ੍ਰ ਹੈ, ਇਸ ਲਈ ਸਾਰੇ ਗੁਰੂ ਪੀਰ ਉਹਦੇ ਹਨ। (ਕਿਉਂਕਿ ਉਹ ਸਾਰੇ ਹੀ ਉਸ ਹਰੀ ਦੇ ਹਨ)।

ਗੁਰੂ ਸਾਹਿਬ ਨੇ ਇਨ੍ਹਾਂ ਖਿਆਲਾਂ ਤੇ ਭਾਵਾਂ ਨੂੰ ਅਮਲੀ ਤੌਰ ਤੇ ਅਪਣਾਇਆ। ਇਸ ਲਈ ਉਨ੍ਹਾਂ ਨੂੰ ਸਾਰੇ ਧਰਮ ਪਿਆਰੇ ਲਗਦੇ ਸਨ, ਬਲਕਿ ਇਕ ਹੋ ਕੇ ਦਿੱਸੇ ਸਨ, ਕਿਉਂਕਿ ਉਨ੍ਹਾਂ ਸਭਨਾਂ ਦਾ ਨਿਸ਼ਾਨਾ ਇਕ ਰੱਬ ਹੀ ਸੀ। ਉਨ੍ਹਾਂ ਕਹਿਆ ਹੈ :

*"ਕਰਮ ਧਰਮ ਪ੍ਰਭਿ ਮੇਰੈ ਕੀਏ॥*
*ਨਾਮੁ ਵਡਾਈ ਸਿਰਿ ਕਰਮਾਂ ਕੀਏ॥"*

*(ਪ੍ਰਭਾਤੀ ਮਹਲਾ ੧)*

ਅਰਥਾਤ ਸਾਰੇ ਕਰਮ ਧਰਮ ਮੇਰੇ ਪ੍ਰਭੂ ਦੇ ਹੀ ਕੀਤੇ ਹੋਏ ਹਨ। ਹਾਂ, ਉਸ ਪ੍ਰਭੂ ਨੇ ਨਾਮ ਦੀ

ਵਡਿਆਈ ਹੋਰ ਸਭ ਕਰਮਾਂ ਤੋਂ ਉਪਰ ਰੱਖੀ ਹੈ।

ਸੋ ਜੇ ਸਭ ਧਰਮਾਂ ਦੀ ਬੁਨਿਆਦ ਵਾਹਿਗੁਰੂ ਹੈ ਤਾਂ ਧਰਮਾਂ ਦੇ ਆਧਾਰ ਤੇ ਖਿਚੋਤਾਣ ਵਧਾਣੀ ਅਤੇ ਇਹ ਦਾਅਵਾ ਕਰਨਾ ਕਿ ਸੱਚ ਦਾ ਪ੍ਰਕਾਸ਼ ਕਿਸੇ ਇਕ ਨੂੰ ਹੀ ਹੋ ਸਕਿਆ ਹੈ ਤੇ ਦੂਜਿਆਂ ਨੂੰ ਉਹ ਪ੍ਰਕਾਸ਼ ਸਾਰੇ ਦਾ ਸਾਰਾ ਭੁਲੇਖਾ ਹੈ ਜਾਂ ਅਪੂਰਨ ਹੈ, ਧਰਮ ਦੇ ਹਿਤਾਂ ਵਿਰੁੱਧ ਹੈ। ਗੁਰੂ ਜੀ ਨੇ ਇਸ ਸਚਾਈ ਨੂੰ ਪ੍ਰਵਾਨ ਕਰ ਲਿਆ ਸੀ ਕਿ ਸਭ ਧਰਮ ਆਪਣੇ ਆਪਣੇ ਥਾਂ ਚੰਗੇ ਹਨ। ਸਭ ਧਰਮ ਅੰਦਰ ਉਸ ਦਾ ਹੀ ਜ਼ਹੂਰ ਹੈ ਤੇ ਸਾਰੇ ਹੀ ਮਨੁੱਖੀ ਜੀਵਨ ਨੂੰ ਅਮੀਰ ਕਰਨ ਵਿਚ ਗੁਣਕਾਰੀ ਹੋ ਸਕਦੇ ਹਨ। ਹਰ ਕਿਸੇ ਨੂੰ ਇਹ ਹੱਕ ਪ੍ਰਾਪਤ ਹੈ ਕਿ ਉਹ ਆਪਣੀ ਰੁਚੀ ਅਨੁਸਾਰ ਉਸ ਬੇਅੰਤ ਨੂੰ ਵੇਖੇ। ਇਸ ਵਿਚਾਰਧਾਰਾ ਅਨੁਸਾਰ ਸਭ ਧਰਮਾਂ ਦੇ ਜ਼ਾਹਰਾਂ ਫਰਕਾਂ ਦੇ ਪਿਛੇ ਏਕਤਾ ਦਿਸਣੀ ਚਾਹੀਦੀ ਹੈ। ਗੁਰੂ ਜੀ ਨੇ ਕਿਹਾ ਹੈ :

*'ਏਕੋ ਧਰਮੁ ਦ੍ਰਿੜੈ ਸਚੁ ਕੋਈ।*
*ਗੁਰਮਤਿ ਪੂਰਾ ਜੁਗਿ ਜੁਗਿ ਹੋਈ।'*

*(ਬਸੰਤ ਮਹਲਾ ੧)*

ਅਰਥਾਤ ਜੋ ਮਨੁੱਖ ਸਚ ਨੂੰ ਦ੍ਰਿੜ੍ਹ ਕਰਦਾ ਹੈ ਉਸ ਲਈ ਧਰਮ ਇਕ ਹੀ ਹੈ। ਗੁਰਮਤਿ ਦੁਆਰਾ ਉਸ ਨੂੰ ਇਹ ਸਮਝ ਹੁੰਦੀ ਹੈ ਕਿ ਪੂਰਨ ਪਰਮਾਤਮਾ ਹਰ ਸਮੇਂ ਇਕ ਹੀ ਹੈ।

ਗੁਰੂ ਸਾਹਿਬ ਦਾ ਭਾਵ ਇਹ ਹੈ ਕਿ ਧਰਮ ਕਿਸੇ ਦਾ ਕੋਈ ਪਿਆ ਹੋਵੇ ਪਰ ਉਹ ਸਚ ਨੂੰ ਦ੍ਰਿੜ੍ਹ ਕਰੇ ਤੇ ਸਹੀ ਅਰਥਾਂ ਵਿਚ ਧਰਮੀ ਬਣੇ :

*ਮੁਸਲਮਾਣੁ ਕਹਾਵਣੁ ਮੁਸਕਲੁ ਜਾਂ ਹੋਇ ਤਾਂ ਮੁਸਲਮਾਣੁ ਕਹਾਵੈ।*

*(ਮਾਝ ਮਹਲਾ ੧)*

ਅਰਥਾਤ 'ਸਹੀ ਮੁਸਲਮਾਣ ਹੋਣਾ ਆਸਾਨ ਨਹੀਂ ਪਰ ਜੇ ਕੋਈ ਸੱਚ ਨੂੰ ਕਮਾ ਕੇ ਅਸਲ ਮੁਸਲਮਾਨ ਹੋਵੇ ਤਾਂ ਉਹ ਮੁਸਲਮਾਨ ਕਹਾਵੇ।'

ਕਿਸੇ ਦਾ ਧਰਮ ਉਹ ਨਹੀਂ ਜਿਸ ਦਾ ਉਹ ਜ਼ਬਾਨੀ ਦਾਅਵਾ ਕਰਦਾ ਹੈ ਸਗੋਂ ਉਹ ਹੈ ਜੋ ਉਸ ਦੇ ਅੰਦਰ ਦਾਖਲ ਹੋ ਚੁੱਕਾ ਹੈ ਤੇ ਜਿਸ ਨੇ ਉਹ ਦੀ ਸ਼ਖਸੀਅਤ ਬਣਾਈ ਹੈ। ਇਸ ਧਰਮ ਨੂੰ ਪ੍ਰਾਪਤ ਕਰਨ ਲਈ ਮਿਹਨਤ ਕਰਨੀ ਪੈਂਦੀ ਹੈ। ਬਾਹਰਲੀਆਂ ਰੋਹ ਰੀਤੀਆਂ ਨਾਲ ਕੁਝ ਨਹੀਂ ਸੰਵਾਰਦਾ। ਸੁਨਿਆਰੇ ਦੇ ਪਹਾਰੇ, ਭਠੀ ਚੜ੍ਹ ਕੇ ਸੋਨੇ ਦੇ ਸ਼ੁਧ ਹੋਣ ਵਾਂਗ ਤਾਉ ਕਸੌਟੀ ਲਗਦੀ ਹੈ। ਸੇਵਾ, ਤਿਆਗ, ਕੁਰਬਾਨੀ ਤੇ ਸੱਚ ਦੇ ਰਾਹ ਤੇ ਤੁਰਨਾ ਪੈਂਦਾ ਹੈ।

*ਜਤੁ ਪਹਾਰਾ ਧੀਰਜੁ ਸੁਨਿਆਰ।*
*ਅਹਰਣਿ ਮਤਿ ਵੇਦੁ ਹਥੀਆਰੁ।*
*ਭਉ ਖਲਾ ਅਗਨਿ ਤਪ ਤਾਉ।*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ।*
*ਘੜੀਐ ਸਬਦੁ ਸਚੀ ਟਕਸਾਲ।*
*ਜਿਨ ਕਉ ਨਦਰਿ ਕਰਮੁ ਤਿਨ ਕਾਰ।*
*ਨਾਨਕ ਨਦਰੀ ਨਦਰਿ ਨਿਹਾਲ।*

*(ਜਪੁਜੀ ਸਾਹਿਬ)*

ਇਹ ਰਾਹ ਖੰਡੇ ਦੀ ਧਾਰ ਨਾਲੋਂ ਵੱਧ ਤੇਜ਼ ਹੈ ਤੇ ਵਾਲ ਨਾਲੋਂ ਵਧੱ ਬਰੀਕ ਹੈ। ਇਸ ਤੇ ਤੁਰਦਿਆਂ ਮਨ ਨਾਲ ਘੁਲਣਾ ਪੈਂਦਾ ਹੈ। ਧਰਮੀ ਜੀਵਨ ਦੀ ਸਿਖਰ ਪ੍ਰਾਪਤ ਕਰਨ ਲਈ ਜੀਵਤ ਭਾਵ ਤੋਂ ਮਰ ਕੇ ਸਵੈ-ਸਰੂਪ ਵਿਚ ਜਿਉਣਾ ਹੁੰਦਾ ਹੈ। ਇਸ ਨੂੰ ਆਪਾ ਚੀਨਣ ਕਹਿੰਦੇ ਹਨ। ਇਸ ਤੋਂ ਹੀ ਰੱਬ ਦੀ ਪਛਾਣ ਹੁੰਦੀ ਹੈ।

*ਜਿਨੀ ਆਤਮੁ ਚੀਨਿਆ, ਪਰਾਤਮ ਸੋਈ।*

(ਆਸਾ ਮਹਲਾ ੧)

ਅਰਥਾਤ ਜਿਸ ਨੇ ਆਤਮਾ ਨੂੰ ਸਮਝਿਆ ਹੈ ਉਹੋ ਹੀ ਪਰਮਾਤਮਾ ਨੂੰ ਸਮਝ ਸਕਦਾ ਹੈ ਇਹੋ ਧਰਮ ਦਾ ਅਸਲ ਮਨੋਰਥ ਹੈ। ਜੇ ਇਹ ਹੈ ਤਾਂ ਸਭ ਕੁਝ ਹੈ ਤੇ ਜੇ ਇਹ ਨਹੀਂ ਤਾਂ ਕੁਝ ਵੀ ਨਹੀਂ। ਇਸ ਤਰ੍ਹਾਂ ਵੇਖਿਆ ਸਭ ਧਰਮਾਂ ਦੀ ਬੁਨਿਆਦ ਇਕ ਹੋ ਜਾਂਦੀ ਹੈ ਤੇ ਫਰਕ ਓਪਰੇ ਹੋ ਕੇ ਰਹਿ ਜਾਂਦੇ ਹਨ। ਗੁਰੂ ਸਾਹਿਬ ਇਉਂ ਸਪਸ਼ਟ ਸਮਝਾਂਦੇ ਹਨ -

*'ਹੇਕੋ ਪਾਧਰ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।*
*ਰੂੜਉ ਠਾਕੁਰੁ ਨਾਨਕਾ ਸਭ ਸੁਖ ਸਾਚਉ ਨਾਮ।'*

(ਮਲਾਰ ਮਹਲਾ ੧)

ਅਰਥਾਤ ਹਰੀ ਦਾ ਇਕ ਹੀ ਦਰ ਹੈ, ਉਥੇ ਪੁੱਜਣ ਲਈ ਇਕ ਹੀ ਰਸਤਾ ਹੈ। ਉਸਦਾ ਵਾਸਾ ਨਿਜ ਸਰੂਪ ਵਿਚ ਹੈ ਤੇ ਗੁਰੂ ਪਾਉੜੀ ਹੈ। ਹੇ ਨਾਨਕ, ਸੁੰਦਰ ਪ੍ਰਭੂ ਓਥੇ ਹੀ ਹੈ ਤੇ ਉਸ ਦਾ ਨਾਮ ਸਭ ਸੁਖ ਦੇਣ ਵਾਲਾ ਹੈ।

ਕਿਸੇ ਧਰਮ ਦੀ ਰਹੁ ਰੀਤ, ਉਸ ਦੇ ਬਾਹਰਲੇ ਚਿੰਨ੍ਹ ਤੇ ਕਰਮ ਕਾਂਡ, ਉਸਦੀ ਪੂਜਾ, ਪਾਠ ਦੇ ਤਰੀਕੇ, ਜਪੁ, ਤਪ, ਸੰਜਮ, ਬਰਤ, ਨੇਮ, ਤੀਰਥ-ਇਸ਼ਨਾਨ, ਪੁੰਨ-ਦਾਨ, ਰਸਮਾਂ-ਤਿਉਹਾਰ ਆਦਿ ਉਸ ਰਾਹ ਤੇ ਕੇਵਲ ਮਦਦਗਾਰ ਹੋ ਸਕਦੇ ਹਨ, ਪ੍ਰਯੋਜਨ ਨਹੀਂ। ਪ੍ਰਯੋਜਨ ਤਾਂ ਹੈ ਹਰੀ ਦੀ ਪ੍ਰਾਪਤੀ। ਇਹ ਚੀਜ਼ਾਂ ਉਂਨਾ ਚਿਰ ਹੀ ਲਾਭਦਾਇਕ ਹਨ ਜਿੰਨਾ ਚਿਰ ਇਹ ਮਨੁੱਖ ਨੂੰ ਰੱਬ ਦੇ ਨੇੜੇ ਲੈ ਜਾਣ ਜਾਂ ਆਤਮਾ ਬਿਰਧੀ ਦਾ ਕਾਰਨ ਬਣ ਕੇ ਆਪੇ ਦੀ ਸੋਝੀ ਕਰਾਉਣ। ਮਸਲਨ ਤੀਰਥਾਂ ਦੇ ਇਸ਼ਨਾਨ ਮਨ ਦੇ ਇਸ਼ਨਾਨ ਲਈ ਸਹਾਇਕ ਹੋ ਸਕਦੇ ਹਨ, ਪਰ ਨਿਰੀ ਸਰੀਰਕ ਟੁਬੀ ਨਾਲ ਮੁਕਤੀ ਨਹੀਂ ਲਭਦੀ। ਪੜ੍ਹਨ ਪੜ੍ਹਾਣ ਤੇ ਗਿਆਨ ਵਿਚਾਰ ਦੀਆਂ ਗੱਲਾਂ ਮਨ ਨੂੰ ਠੀਕ ਤਰ੍ਹਾਂ ਸੋਚਣ ਦੇ ਯੋਗ ਤਾਂ ਕਰ ਸਕਦੀਆਂ ਪਰ ਵਿਦਵਤਾ ਦਾ ਵਿਖਾਲਾ ਪਾਂਦੇ ਰਹਿਣ ਨਾਲ ਰੱਬ ਦੇ ਨੇੜੇ ਜਾਣ ਦੀ ਥਾਂ ਸਗੋਂ ਹੰਕਾਰ ਵਧਾ ਕੇ ਉਸ ਤੋਂ ਬਹੁਤ ਦੂਰ ਚਲੇ ਜਾਈਦਾ ਹੈ। ਵਰਤ, ਨੇਮ ਤੇ ਸੰਜਮ ਗੁਣਕਾਰੀ ਵੀ ਹਨ ਪਰ ਮਨ ਤੇ ਸਰੀਰ ਨੂੰ ਕਠਨ ਤਪੱਸਿਆਵਾਂ ਨਾਲ ਕੋਹਣਾ ਗੈਰ ਕੁਦਰਤੀ ਹੈ ਜੋ ਜੀਵਨ ਨੂੰ ਰੁਖਾ ਤੇ ਬੇਸੁਆਦ ਕਰ ਕੇ ਰੱਖ ਦਿੰਦਾ ਹੈ। ਗੁਰੂ ਜੀ ਕਹਿੰਦੇ ਹਨ :

*'ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ'*

(ਆਸਾ ਮਹਲਾ ੧)

ਅਰਥਾਤ ਹੇ ਨਾਨਕ, ਮਤਲਬ ਦੀ ਗੱਲ ਤਾਂ ਇਕੋ ਹੈ (ਰਬ ਦੀ ਪ੍ਰਾਪਤੀ ਜਾਂ ਆਪੇ ਦੀ ਪਛਾਣ), ਜੇ ਇਹ ਨਹੀਂ ਤਾਂ ਬਾਕੀ ਸਭ ਹਉਮੈਂ ਦੀ ਖੇਡ ਹੈ।

ਜਿਨ੍ਹਾਂ ਕਰਮਾਂ ਦੇ ਪਿਛੇ ਹੰਕਾਰ, ਖ਼ੁਦਗਰਜ਼ੀ, ਵਾਹ ਵਾਹ ਦੀ ਭੁੱਖ, ਰਸਮ ਪ੍ਰਸਤੀ, ਦੰਭ, ਹਠ, ਗੁੱਸਾ, ਲੋਭ ਜਾਂ ਮੋਹ ਹੈ, ਉਨ੍ਹਾਂ ਵਿਚ ਰੱਬ ਨਹੀਂ ਹੋ ਸਕਦਾ। ਕਿਸੇ ਦੇ ਧਰਮੀ ਹੋਣ ਦੀ ਇਕੋ ਪਰਖ ਹੈ, ਉਹ ਆਪਣੇ ਮਨ ਤੋਂ ਹਰ ਵੇਲੇ ਪੁੱਛ ਸਕਦਾ ਹੈ ਕਿ ਉਸ ਦੇ ਧਾਰਮਕ ਕਰਮ ਉਸ ਨੂੰ ਕਿੰਨਾ ਕੁ ਰੱਬ ਦੇ ਨੇੜੇ ਲੈ ਜਾ ਸਕੇ ਹਨ। ਰਸਮੀ ਪੂਜਾ ਪਾਠ ਤੋਂ ਇਹ ਫੈਸਲਾ ਨਹੀਂ ਹੋ ਸਕਦਾ ਕਿ ਕੋਈ ਧਰਮੀ ਹੋ ਗਿਆ ਹੈ। ਕਿਸੇ ਗਲਤ ਤਸੱਲੀ ਨਾਲ ਕੋਈ ਆਪਣੇ ਆਪ ਨੂੰ ਜਾਂ ਦੁਨੀਆਂ ਨੂੰ ਧੋਖਾ ਦੇ ਸਕਦਾ ਹੈ ਪਰ ਰੱਬ ਨੂੰ ਕੋਈ ਧੋਖਾ ਨਹੀਂ ਦੇ ਸਕਦਾ। ਮਹਾਰਾਜ ਜਪੁਜੀ ਵਿਚ ਸਪਸ਼ਟ ਕਹਿੰਦੇ ਹਨ :

*''ਕਰਮੀ ਕਰਮੀ ਹੋਇ ਵਿਚਾਰੁ।*
*ਸਚਾ ਆਪਿ ਸਚਾ ਦਰਬਾਰੁ।''*

ਅਰਥਾਤ ਉਥੇ ਕਰਮਾਂ ਅਨੁਸਾਰ ਨਿਬੇੜਾ ਹੁੰਦਾ ਹੈ। ਉਹ ਆਪ ਸੱਚਾ ਹੈ ਤੇ ਉਸ ਦਾ ਦਰਬਾਰ ਸੱਚਾ ਹੈ।

ਉਥੇ ਕਚੇ ਸਫਲ ਨਹੀਂ ਹੁੰਦੇ ਕਿਉਂਕਿ :

*'ਕੱਚ ਪਕਾਈ ਓਥੈ ਪਾਇ'।*

ਇਹ ਇਸੇ ਵਿਚਾਰਧਾਰਾ ਦਾ ਫਲ ਹੈ ਕਿ ਗੁਰੂ ਸਾਹਿਬ ਨੇ ਆਪਣੇ ਧਰਮ ਨੂੰ ਕੁਦਰਤੀ ਤੇ ਨਰੋਏ ਰੂਪ ਵਿਚ ਵਿਖਾਇਆ। ਉਨ੍ਹਾਂ ਕੋਈ ਸਬਜ਼ ਬਾਗ ਨਹੀਂ ਦਿਖਾਏ, ਕੋਈ ਫੋਕੇ ਲਾਰੇ ਨਹੀਂ ਦਿੱਤੇ। ਸਫਾਇਤ ਦਾ ਮਸਲਾ ਪੇਸ਼ ਨਹੀਂ ਕੀਤਾ। ਸਫਾਰਸ਼ ਨਾਲ ਬਚਾਣ ਦਾ ਭਰੋਸਾ ਨਹੀਂ ਦਿੱਤਾ। ਕੇਵਲ ਸੇਵਾ, ਤਿਆਗ ਤੇ ਕੁਰਬਾਨੀ ਨਾਲ ਹੀ ਰੱਬ ਨੂੰ ਖ਼ੁਸ਼ ਕੀਤਾ ਜਾ ਸਕਦਾ ਹੈ ਤੇ ਇਹ ਰਾਹ ਸਭ ਲਈ ਇਕੋ ਜਿਹਾ ਸਫਲ ਹੈ। ਜੋ ਸਿਖਿਆ ਦਿੱਤੀ ਉਸ ਤੇ ਪਹਿਲਾਂ ਆਪ ਅਮਲ ਕੀਤਾ। ਉਹ ਆਮ ਮਨੁੱਖਾਂ ਵਾਂਗ ਵਿਚਰੇ ਅਤੇ ਦੁਨੀਆਂ ਦੇ ਲੋਕਾਂ ਪਾਸ ਆਪ ਗਏ ਤੇ ਉਨ੍ਹਾਂ ਦੀਆਂ ਜੀਵਨ ਸਮੱਸਿਆਵਾਂ ਨੂੰ ਉਨ੍ਹਾਂ ਨਾਲ ਮਿਲ ਕੇ ਹਲ ਕਰਨ ਦਾ ਉਪਰਾਲਾ ਕੀਤਾ। ਸਾਰੀ ਉਮਰ ਆਪ ਸੇਵਾ ਵਿਚ ਗੁਜ਼ਾਰੀ। ਗ੍ਰਹਸਤੀ ਹੋ ਕੇ ਆਪ ਹਲ ਵਾਹੇ ਤੇ ਤਿਆਗ ਤੇ ਕੁਰਬਾਨੀ ਦੇ ਪੂਰਨੇ ਪਾਏ। ਕੋਈ ਛੂ ਮੰਤਰ ਜਾਂ ਕਰਾਮਾਤ ਕਰਕੇ ਕੁਦਰਤੀ ਕਾਨੂੰਨਾਂ ਦੇ ਫਲ ਤੋਂ ਬਚਣ ਦਾ ਯਤਨ ਨਹੀਂ ਕੀਤਾ। ਰੋੜਾਂ ਤੇ ਵਿਛਾਈ ਕੀਤਿਆਂ ਰੋੜ ਚੁਭਦੇ ਸਨ ਤੇ ਨੰਗੇ ਪੈਰੀ ਤੁਰਿਆਂ ਕੰਡੇ, ਤੇ ਪੀੜ ਵੀ ਹੁੰਦੀ ਸੀ, ਭਾਵੇਂ ਉਹ ਆਪਣੇ ਅੰਦਰ ਦੇ ਆਤਮ-ਬਲ ਨਾਲ ਸਭ ਪੀੜਾਂ ਤੋਂ ਉਪਰ ਰਹਿ ਸਕਦੇ ਸਨ। ਜਿਸ ਘਾੜਤ ਵਿਚੋਂ ਲੰਘ ਕੇ ਆਤਮ-ਜੀਵਨ ਦੀ ਸਿਖਰ ਤੇ ਦੁਨੀਆਂ ਨੂੰ ਪੁੱਜਣਾ ਪੈਂਦਾ ਹੈ, ਉਸ ਵਿਚੋਂ ਉਹ ਆਪ ਵੀ ਲੰਘੇ। ਸ਼ੈਤਾਨ ਉਨ੍ਹਾਂ ਨੂੰ ਵੀ ਭਰਮਾਣ ਆਂਵਦਾ ਸੀ ਪਰ ਉਹ ਪੱਕ ਗਏ ਹੋਏ ਸਨ ਤੇ ਉਸ ਦੀ ਪੇਸ਼ ਨਹੀਂ ਜਾਂਦੀ ਸੀ। ਉਹ ਕਹਿੰਦੇ ਸਨ ਕਿ ਹਰ ਮਨੁੱਖ ਧਰਮ ਅਨੁਸਾਰ ਜੀਵਨ ਢਾਲ ਕੇ ਧਰਮੀ ਹੋ ਸਕਦਾ ਹੈ। ਧਰਮ ਕਿਸੇ ਇਕ ਦੀ ਮੌਰੂਸ ਨਹੀਂ ਤੇ ਨਾ ਹੀ ਸੱਚ ਕੋਈ ਐਸੀ ਚੀਜ਼ ਰੱਬ ਨੇ ਬਣਾਈ ਹੈ ਜੋ ਕੇਵਲ ਦਾਨੀਆਂ, ਤਪਸਵੀਆਂ ਸੂਰਮਿਆਂ ਜਾਂ ਵਿਦਵਾਨਾਂ ਕੋਲ ਹੀ ਹੋ ਸਕਦੀ ਹੈ। ਸਗੋਂ ਹਰ ਇਕ ਨੂੰ ਸੱਚ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਆਮ ਮਨੁੱਖਾਂ ਨੂੰ ਆਪਣੇ ਪੈਰਾਂ ਤੇ ਖੜਾ ਕੀਤਾ ਸੀ। ਹਰ ਮਨੁੱਖ ਆਪਣੀ ਕਿਸਮਤ ਦਾ ਆਪ ਮਾਲਕ ਹੈ। ਅਸਲ ਸੱਚਾ ਤੇ ਬਹਾਦਰ ਉਹ ਹੈ ਜੋ ਆਪਣੀਆਂ ਗਲਤੀਆਂ

ਦੀ ਸਜ਼ਾ ਭੁਗਤਣੋਂ ਨਹੀਂ ਸੰਗਦਾ। ਉਹ ਰਿਆਇਤਾਂ ਨਹੀਂ ਚਾਹੁੰਦਾ। ਉਸ ਦਾ ਰਬ ਅਸਮਾਨਾਂ ਵਿਚ ਨਹੀਂ ਜਿਸ ਦੀ ਪੂਜਾ ਪਾਠ ਦੁਆਰਾ ਖੁਸ਼ਾਮਦ ਕੀਤਿਆਂ ਆਪਣੇ ਕੰਮ ਕਢ ਲਈਦੇ ਹਨ : ਉਹਦੇ ਆਪੇ ਅੰਦਰ ਹੈ। ਉਸ ਨੂੰ ਸਾਖਿਆਤ ਕਰਕੇ ਤੇ ਸਹੀ ਅਰਥਾਂ ਵਿਚ ਧਰਮੀ ਬਣ ਕੇ ਜੀਵਨ ਸਫਲਾ ਕਰਦਾ ਹੈ।

ਪਰ ਜਿਸ ਨੂੰ ਸਾਖਿਆਤ ਕਰਨਾ ਹੈ ਉਹ ਹੈ ਕੀ ਤੇ ਕਿਵੇਂ ਉਸ ਨੂੰ ਸਾਖਿਆਤ ਕਰਨਾ ਹੈ? ਗੁਰੂ ਸਾਹਿਬ ਨੇ ਇਨ੍ਹਾਂ ਦੋਹਾਂ ਗੱਲਾਂ ਦੇ ਉੱਤਰ ਥਾਂ ਥਾਂ ਦਿੱਤੇ ਹਨ। ਉਸ ਹਰੀ ਦਾ ਤਸੱਵਰ ਕਰਾਂਦਿਆਂ ਮਹਾਰਾਜ ਪਹਿਲਾਂ ਇਹ ਗੱਲ ਬਾਰ ਬਾਰ ਕਹਿੰਦੇ ਹਨ ਕਿ ਮਨੁੱਖਾਂ ਨੂੰ ਬਾਹਰਲੀ ਦੁਨੀਆਂ ਦਾ ਗਿਆਨ, ਮਨ ਤੇ ਗਿਆਨ ਇੰਦ੍ਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ ਪਰ ਉਹ ਹਰੀ ਇਨ੍ਹਾਂ ਦੀ ਪਹੁੰਚ ਤੋਂ ਪਰੇ ਹੈ।

*'ਅਲਖ ਅਪਾਰ ਅਗਮ ਅਗੋਚਰ ਨ ਤਿਸੁ ਕਾਲੁ ਨ ਕਰਮਾ'*

*(ਸੋਰਠਿ ਮਹਲਾ ੧)*

*ਅਪਰ ਅਪਾਰ ਅਗਮ ਅਗੋਚਰ ਕਹਣੈ ਕੀਮ ਨਾ ਪਾਈ।*

*(ਸੋਰਠਿ ਮਹਲਾ ੧)*

ਅਰਥਾਤ ਹਰੀ ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਉਹ ਬੇਅਤ ਤੇ ਅਪਰ ਅਪਾਰ ਹੈ। ਗੱਲਾਂ ਨਾਲ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ।

ਮਨੁੱਖੀ ਮਨ ਦੇਸ਼, ਕਾਲ ਦੀਆਂ ਹੱਦਾਂ ਵਿਚ ਬਧਾ ਹੈ। ਉਸ ਦੀ ਕਮਜ਼ੋਰ ਤੇ ਮਹਦੂਦ ਵਿਚਾਰ ਬੇਅੰਤ ਹਰੀ ਨੂੰ ਕਿਸੇ ਹਦ ਤਕ ਹੀ ਸਮਝ ਗੋਚਰਾ ਕਰ ਸਕਦੀ ਹੈ, ਤੇ ਉਹ ਵੀ ਦਿਮਾਗ ਦੀਆਂ ਹੱਦਾਂ ਅੰਦਰ। ਇਸ ਤੋਂ ਛੁੱਟ ਮਨੁੱਖ ਉਸ ਬੇਅੰਤ ਦਾ ਇਕ ਹਿੱਸਾ ਹੈ, ਜਿਸ ਵਿਚ ਰਹਿ ਕੇ ਉਹ ਚਲਦਾ, ਫਿਰਦਾ ਤੇ ਜਿਊਂਦਾ ਹੈ। ਉਸ ਤੋਂ ਵੱਖਰਾ ਉਹ ਹੋ ਨਹੀਂ ਸਕਦਾ ਤੇ ਕਿਸੇ ਚੀਜ਼ ਨੂੰ ਸਮਝ ਗੋਚਰਾ ਕਰਨ ਲਈ ਉਸ ਤੋਂ ਵੱਖਰਾ ਹੋਇਆਂ ਹੀ ਐਸਾ ਹੋ ਸਕਦਾ ਹੈ :

*ਤੂ ਦਰੀਆਉ ਦਾਨਾ ਬੀਨਾ, ਮੈਂ ਮਛੁਲੀ ਕੈਸੇ ਅੰਤੁ ਲਹਾ।*
*ਜਹ ਜਹ ਦੇਖਾਂ ਤਹ ਤਹ ਤੂੰ ਹੈਂ ਤੁਝ ਤੇ ਨਿਕਸੀ ਫੂਟਿ ਮਰਾਂ।*

*(ਸਿਰੀ ਰਾਗ ਮਹਲਾ ੧)*

ਇਕ ਹੋਰ ਭੀ ਬੜੀ ਵੱਡੀ ਮੁਸ਼ਕਲ ਹੈ। ਜਿਹੜੀ ਚੀਜ਼ ਦਿਮਾਗ ਤੇ ਦਲੀਲ ਦੀਆਂ ਹੱਦਾਂ ਵਿਚ ਆ ਸਕੇ ਉਸ ਦਾ ਹੋਰ ਚੀਜ਼ਾਂ ਵਾਂਗ ਨਿਰਨਾ ਕਰਕੇ ਉਸ ਨੂੰ ਢੁਕਵੇਂ ਸ਼ਬਦਾਂ ਵਿਚ ਬਿਆਨ ਕੀਤਾ ਜਾ ਸਕਦਾ ਹੈ ਪਰ ਉਹ ਤਾਂ ਬਾਣੀ ਦਾ ਵਿਸ਼ਾ ਹੀ ਨਹੀਂ। ਜਿਸ ਕਿਸੇ ਨੇ ਉਸ ਦੇ ਦਰਸ਼ਨ ਕੀਤੇ ਹਨ ਉਹ ਉਸ ਦਰਸ਼ਨ ਦੀ ਵਿਆਖਿਆ ਕਿਵੇਂ ਕਰੇ? ਗੂੰਗਾ ਗੁੜ ਦਾ ਸਵਾਦ ਤਾਂ ਮਾਣਦਾ ਹੈ ਪਰ ਉਹ ਉਸ ਸਵਾਦ ਨੂੰ ਦੱਸੇ ਕਿਵੇਂ ?

ਇਨ੍ਹਾਂ ਉਤਲੀਆਂ ਸਾਰੀਆਂ ਮਜਬੂਰੀਆਂ ਦੇ ਬਾਵਜੂਦ ਗੁਰੂ ਸਾਹਿਬ ਕਹਿੰਦੇ ਹਨ ਕਿ ਉਸ ਅਗਮ ਅਗੋਚਰ ਤੇ ਬੇਅੰਤ ਦੇ ਦਰਸ਼ਨ ਤੇ ਉਸ ਦੀ ਪ੍ਰਾਪਤੀ ਦੇ ਸਾਧਨ ਮੌਜੂਦ ਹਨ। ਉਹ ਕਿਵੇਂ, ਇਸ ਦਾ ਉੱਤਰ ਇਹ ਹੈ ਕਿ ਉਹ ਹਰ ਮਨੁੱਖ ਦੀ ਆਤਮਾ ਦੇ ਅੰਦਰ ਵਸਦਾ ਹੈ। ਸੋ ਉਸ ਦੇ ਦਰਸ਼ਨ ਆਤਮਾ ਦੇ ਰਾਹੀਂ ਹੋ ਸਕਦੇ ਹਨ। ਮਹਾਰਾਜ ਬਾਰ ਬਾਰ ਫੁਰਮਾਂਦੇ ਹਨ :

'ਤੂੰ ਸਭਨਾ ਮਾਹਿ ਸਮਾਇਆ।
ਤਿਨਿ ਕਰਤੈ ਆਪ ਲੁਕਾਇਆ।
ਨਾਨਕ ਗੁਰਮੁਖਿ ਪਰਗਟੁ ਹੋਇਆ ਜਾਂ ਕਉ ਜੋਤਿ ਧਰੀ ਕਰਤਾਰਿ ਜੀਉ ।'

*(ਸਿਰੀ ਰਾਗ ਮਹਲਾ ੧)*

ਫਿਰ ਕਹਿੰਦੇ ਹਨ :

ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ।
ਨਾਨਕ ਗੁਰਮੁਖਿ ਮਹਲਿ ਬਲਾਈਐ ਹਰਿ ਮੇਲੇ ਮੇਲਣਹਾਰ ।''

*(ਮਲਾਰ ਮਹਲਾ ੧)*

ਫਿਰ ਕਹਿੰਦੇ ਹਨ :

'ਅਗਮ ਅਗੋਚਰ ਰੂਪ ਨਾ ਰੇਖਿਆ ।
ਖੋਜਤ  ਘਟਿ ਘਟਿ ਦੇਖਿਆ ।

*(ਬਿਲਾਵਲ ਮਹਲਾ ੧)*

ਫਿਰ ਹੋਰ :

'ਤੂੰ ਨਿਜਘਰਿ ਵਸਿਅੜਾ ਹਉ ਰੁਲਿ ਭਸਮੈਂ ਢੇਰੀ'।

*(ਤੁਖਾਰੀ ਮਹਲਾ ੧)*

ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ।

*(ਸੋਰਠਿ ਮਹਲਾ ੧)*

ਇਸਦੇ ਨਾਲ ਨਾਲ ਮਹਾਰਾਜ ਇਹ ਦਾਅਵਾ ਵੀ ਕਰੀ ਜਾਂਦੇ ਹਨ ਕਿ ਉਨ੍ਹਾਂ ਨੇ ਆਪਣੀ ਆਤਮਾ ਦੇ ਅੰਦਰ ਜਾ ਕੇ ਸਰਬ ਆਤਮਾ ਦੇ ਦਰਸ਼ਨ ਕਰ ਲਏ ਹਨ ।

'ਅਗਮ ਅਗੋਚਰੁ ਰੂਪੁ ਨਾ ਰੇਖਿਆ ।
ਖੋਜਤ ਖੋਜਤ ਘਟਿ ਘਟਿ ਦੇਖਿਆ ।

*(ਬਿਲਾਵਲ ਮਹਲਾ ੧)*

ਉਹ ਕਿਵੇਂ ? ਇਸ ਦਾ ਉਤੱਰ ਇਹ ਹੈ ਕਿ ਮਨ ਇੰਦ੍ਰੀਆਂ ਤੇ ਸਰੀਰ ਦੀਆਂ ਕੈਦਾਂ ਤੋਂ ਉਠ ਕੇ ਇਕ ਉਚੀ ਸੁਰਤ ਵਿਚ ਜਾਣਾ ਹੈ ਜਿਥੇ ਆਪਣੇ ਸਫਲ ਸਰੂਪ ਅਰਥਾਤ ਆਪਣੇ ਹੀ ਆਪੇ ਤੇ ਆਪਣੇ ਅਸਰੇ ਨੂੰ ਵੇਖਣਾ ਹੈ। ਇਹ ਹਰ ਮਨੁੱਖ ਦਾ ਨਿਜ ਘਰ ਹੈ। ਇਸੇ ਨੂੰ ਹੀ ਵੱਖ-ਵੱਖ ਥਾਵਾਂ ਤੇ ਅਨੁਭਵ ਨਗਰ, ਬੇਗਮ ਪੁਰਾ, ਆਤਮ ਤੀਰਥ, ਸੁਖ ਮਹਲ, ਦਸਮ ਦੁਆਰ ਆਦਿਕ ਸ਼ਬਦਾਂ ਰਾਹੀਂ ਬਿਆਨ ਕੀਤਾ ਹੁੰਦਾ ਹੈ :

'ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ।''

*(ਤੁਖਾਰੀ ਮਹਲਾ ੧)*

ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ।

*(ਮਲਾਰ ਮਹਲਾ ੧)*

ਊਪਰਿ ਕੂਪੁ ਗਗਨ ਪਨਿਹਾਰੀ ।

*(ਪ੍ਰਭਾਤੀ ਮਹਲਾ ੧)*

*ਗੁਰ ਮਿਲਿ ਖੋਲੇ ਬਜਰ ਕਪਾਟ ।*

*(ਗਉੜੀ ਮਹਲਾ ੧)*

ਇਸ ਮਹਲ ਦੇ ਬਜਰ ਕਪਾਟ ਤੋੜਨੇ ਸਫਲ ਜੀਵਨ ਦੀ ਜ਼ਰੂਰੀ ਸ਼ਰਤ ਹੈ । ਉਹ ਇਸ ਲਈ ਕਿ ਆਤਮਾ ਪਰਮਾਤਮਾ ਤੋਂ ਨਿਕਲੀ ਹੈ ਤੇ ਜਿਨ੍ਹਾਂ ਚਿਰ ਇਹ ਉਸ ਤੋਂ ਟੁੱਟੀ ਰਹੇਗੀ ਸੁਖੀ ਨਹੀਂ ਹੋ ਸਕੇਗੀ । ਗੁਰੂ ਸਾਹਿਬ ਕਹਿੰਦੇ ਹਨ :

*ਸੋ ਜੀਵਿਆ ਜਿਸ ਮਨਿ ਵਸਿਆ ਸੋਇ ।*
*ਨਾਨਕ ਅਵਰੁ ਨ ਜੀਵੈ ਕੋਇ ।*
*ਜੇ ਜੀਵੈ ਪਤਿ ਲਥੀ ਜਾਇ ।*
*ਸਭੁ ਹਰਾਮੁ ਜੇਤਾ ਕਿਛੁ ਖਾਇ ।*

*(ਮਾਝ ਮਹਲਾ ੧)*

*ਕੀ ਵਿਸਰਹਿ ਦੁਖ ਬਹੁਤਾ ਲਾਗੈ ।*
*ਦੁਖੁ ਲਾਗੈ ਤੂੰ ਵਿਸਰੁ ਨਾਹੀ ।*

*(ਆਸਾ ਮਹਲਾ ੧)*

*ਪਬਰ ਨੂੰ ਹਰੀਆਵਲਾ ਕਵਲਾ ਕੰਚਨਵੰਨਿ ।*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹਰੀ ਨਾਨਕ ਮੈਂ ਤਨਿ ਭੰਗੁ ।*
*ਜਾਣਾ ਪਾਣੀ ਨ ਲਹਾਂ ਜੈ ਸੇਤੀ ਮੇਰਾ ਸੰਗ ।*
*ਜਿਤੁ ਡਿਠੈ ਤਨ ਪਰਫੁੜੇ ਚੜੈ ਚਵਗਣਿ ਵੰਨੁ ।*

*(ਸਲੋਕ ਮਹਲਾ ੧)*

ਕੰਵਲ ਫੁੱਲ ਦੇ ਜੀਵਨ ਦਾ ਸਹਾਰਾ ਪਾਣੀ ਹੈ । ਇਸ ਤੋਂ ਵਿਛੜ ਕੇ ਉਹ ਸੁਕ ਸੜ ਜਾਂਦਾ ਹੈ । ਉਸ ਦੀ ਸਾਰੀ ਸੁੰਦਰਤਾ ਤੇ ਖੁਸ਼ਬੋ ਆਦਿ ਮਾਰੇ ਜਾਂਦੇ ਹਨ । ਇਸੇ ਤਰ੍ਹਾਂ ਹੀ ਪਰਮਾਤਮਾ ਤੋਂ ਵਿਛੜੀ ਆਤਮਾ ਦੁਖਿਤ ਰਹਿੰਦੀ ਹੈ ।

ਜਿਸ ਉੱਚੀ ਸੋਝੀ ਦਾ ਜ਼ਿਕਰ ਉਪਰ ਆਇਆ ਹੈ ਉਸ ਵਿਚ ਅਪੜਨ ਦੀ ਜੁਗਤਿ ਨਾਮ ਸਿਮਰਨ ਹੈ । ਪਰ ਪਹਿਲਾਂ ਨਾਮੀ ਦਾ ਤਸੱਵਰ ਕਰਾਂਦੇ ਹਾਂ । ਉਸ ਨਾਮੀ ਦੇ ਸਰੂਪ ਦੇ ਦੋ ਪਹਿਲੂ ਦਸਦੇ ਹਨ : ਨਿਰਗੁਣ ਤੇ ਸਰਗੁਣ । ਨਿਰਗੁਣ ਸਰੂਪ ਮਨੁੱਖੀ ਸਮਝ ਤੋਂ ਪਰੇ ਹੈ ਉਸ ਨੂੰ ਅਗਮ, ਅਗੋਚਰ, ਅਪ੍ਰਿਰ, ਪਾਰਬ੍ਰਹਮ ਕਹਿ ਸਕਦੇ ਹਾਂ । ਉਹ ਨਾਮ ਰੂਪ, ਦੇਸ਼ ਦੇ ਕਾਲ ਦੀਆਂ ਸਭ ਹਦਾਂ ਤੋਂ ਪਰ੍ਹੇ ਹੈ ਤੇ ਸਭ ਰਚਨਾ ਦਾ ਮੁਢ ਹੈ, ਉਹ ਸਭ ਆਤਮਾਵਾਂ ਦਾ ਵੀ ਮੁਢ ਹੈ । ਜਦ ਉਸ ਦੇ ਰਚਨਾ ਰਚ ਕੇ ਆਪਣੇ ਆਪ ਦਾ ਕੁਝ ਪ੍ਰਗਟਾਵਾ ਕੀਤਾ ਤਾਂ ਉਹ ਸਰਗੁਣ ਸਰੂਪ ਹੋਇਆ । ਗੁਰੂ ਸਾਹਿਬ ਉਸ ਸਰਗੁਣ ਸਰੂਪ ਦੇ ਗੁਣ, ਕਰਮ ਤੇ ਸੁਭਾਉ ਦੀ ਵਿਆਖਿਆ ਕਰ ਕਰ ਦਸਦੇ ਹਨ । ਉਸ ਨੂੰ ਸਭ ਗੁਣਾਂ ਤੇ ਚੰਗਿਆਈਆਂ ਦਾ ਸੋਮਾ ਵਿਖਾਂਦੇ ਹਨ । ਉਸ ਵਿਚ ਸਾਰੇ ਇਖਲਾਕੀ, ਆਤਮਕ, ਸਮਾਜਕ ਤੇ ਦਿਮਾਗੀ ਆਦਿਕ ਗੁਣ ਮੌਜੂਦ ਹਨ । ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਇਨ੍ਹਾਂ ਗੁਣਾਂ ਦਾ ਹੀ ਪ੍ਰਤੀਬਿੰਬ ਮਨੁੱਖਾਂ ਦੇ ਆਪਣੇ ਅੰਦਰ ਭਾਵੇਂ ਵੱਧ ਜਾਂ

ਘੱਟ ਮਾਤਰਾ ਵਿਚ ਤੇ ਬੜੇ ਮਹਦੂਦ ਰੂਪ ਵਿਚ ਮੌਜੂਦ ਹੈ। ਉਹ ਸੱਚ ਸਰੂਪ ਹੈ, ਪ੍ਰੇਮ ਦਾ ਸਮੁੰਦਰ ਹੈ, ਨਿਰਭਉ ਨਿਰਵੈਰ ਹੈ, ਖਿਮਾ ਤੇ ਧੀਰਜ ਦਾ ਪੁੰਜ ਹੈ, ਸੰਤੋਖ ਤੇ ਗਿਆਨ ਦਾ ਸੋਮਾ ਹੈ ਆਦਿਕ।

*'ਸਤਿ ਸੁਹਾਣੁ ਸਦਾ ਮਨਿ ਚਾਉ'*

*(ਜਪੁ ਜੀ ਸਾਹਿਬ)*

*ਅਰਥਾਤ 'ਉਹ ਸਚ, ਸੁੰਦਰਤਾ ਤੇ ਅਨੰਦ ਸਰੂਪ ਹੈ।*
*'ਤੂੰ ਬਖਸ਼ੀਸ਼ੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ।*

*(ਆਸਾ ਮਹਲਾ ੧)*

ਉਸ ਵਿਚ ਸਾਰੇ ਗੁਣ ਹਨ ਤੇ ਮਨੁੱਖ ਨੂੰ ਵੀ ਉਸ ਨਾਲ ਮੇਲ ਦੀ ਯੋਗਤਾ ਪ੍ਰਾਪਤ ਕਰਨ ਲਈ ਉਹ ਗੁਣ ਗ੍ਰਹਿਣ ਕਰਨੇ ਚਾਹੀਦੇ ਹਨ। ਉਹ ਕੋਈ ਨਿਰੀ ਪੁਰੀ ਸ਼ਕਤੀ ਨਹੀਂ, ਜੀਵਨ ਸੱਤਾ ਹੈ, ਸੋਝੀ ਹੈ, ਜਾਗਤ ਜੋਤ ਹੈ, ਪੁਰਖ ਹੈ ਜਿਸ ਦੇ ਅੱਗੇ ਦਿਲ ਖੋਹਲ ਕੇ ਰੱਖਿਆ ਜਾ ਸਕਦਾ ਹੈ। ਉਹ ਕਰਤਾ ਪੁਰਖ ਹੈ ਤੇ ਆਪਣਾ ਹੁਕਮ ਵਰਤਾਂਦਾ ਹੈ। ਉਹ ਨਵਤਨ ਬਾਲਾ ਹੈ ਤੇ ਉਸ ਦੀ ਸ਼ਰਨ ਵਿਚ ਆਇਆਂ ਨਵਾਂ ਨਿਰੋਆ ਹੋ ਜਾਈਦਾ ਹੈ ਤੇ ਜੀਵਨ ਅੰਦਰ ਸਦ ਬਸੰਤ ਵਰਤ ਜਾਂਦੀ ਹੈ।

ਹੁਣ ਇਹ ਗੱਲ ਸਮਝਣੀ ਮੁਸ਼ਕਲ ਨਹੀਂ ਕਿ ਇਸ ਸਰਗੁਣ ਸਰੂਪ ਵਿਚ ਮਨ ਦਾ ਟਿਕਾਣਾ ਵਧੇਰਾ ਆਸਾਨ ਹੈ। ਮਨ ਦਾ ਇਹ ਲੱਛਣ ਹੈ ਕਿ ਧਿਆਨ ਜੋੜਨ ਲਈ ਸਹਾਰੇ ਦੇ ਤੌਰ ਤੇ ਕੋਈ ਠੋਸ ਚੀਜ਼ ਮੰਗਦਾ ਹੈ।

*ਜਿ ਪੁਰਖੁ ਨਦਰਿ ਨਾ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ।*
*ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ।*

*(ਰਾਮਕਲੀ ਮਹਲਾ ੧)*

*'ਭਣਤਿ ਨਾਨਕੁ ਅੰਦੇਸਾ ਏਹੀ*
*ਬਿਨੁ ਦਰਸ਼ਨ ਕੈਸੇ ਰਵਉ ਸਨੇਹੀ।*

*(ਮਾਰੂ ਮਹਲਾ ੧)*

*ਜੇ ਕਿਹੁ ਹੋਇ ਤ ਕਿਹੁ ਕਿਸੈ ਜਾਪੈ ਰੂਪੁ ਨ ਜਾਤਿ।*

*(ਸਾਰੰਗ ਮਹਲਾ ੧)*

ਇਸ ਮਜਬੂਰੀ ਦੇ ਕਾਰਨ ਉਸ ਨੂੰ ਨਾਮ ਦੇਣਾ ਪੈਂਦਾ ਹੈ ਤੇ ਕੋਈ ਵੀ ਨਾਮ ਦਿੱਤਾ ਜਾ ਸਕਦਾ ਹੈ ਕਿਉਂਕਿ 'ਜੇਤਾ ਕੀਤਾ ਤੇਤਾ ਨਾਉ' *(ਜਪੁਜੀ, ਗੁਰੂ ਨਾਨਕ)*। ਉਹ ਨਾਵਾਂ ਦੀ ਕੈਦ ਤੋਂ ਪਰੇ ਹੈ : 'ਜਿਨ ਏਹਿ ਲਿਖੇ ਤਿਸੁ ਸਿਰਿ ਨਾਹਿ।' ਅਰਥਾਤ ਜਿਸ ਨੇ ਇਹ ਸਾਰੇ ਨਾਮ ਬਣਾਏ ਹਨ ਉਹ ਆਪ ਇਹਨਾਂ ਤੋਂ ਪਰੇ ਹੈ। ਸੋ ਨਾਮ ਕੋਈ ਵੀ ਹੋਵੇ, ਉਸ ਨੇ ਤਾਂ ਮਨ ਦਾ ਇਕ ਸਹਾਰਾ ਬਣ ਕੇ ਮਨ ਨੂੰ ਹਰਕਤ ਵਿਚ ਲਿਆਣਾ ਹੈ। ਆਖਰ ਨੂੰ ਭਗਤ ਨੇ ਨਾਮ ਤੇ ਰੂਪ ਦੋਹਾਂ ਦੀ ਕੈਦ ਤੋਂ ਨਿਕਲ ਕੇ ਸਰਬ ਵਿਆਪਕ ਵਿਚ ਲੀਨ ਹੋਣਾ ਹੈ। ਇਸ ਤਰ੍ਹਾਂ ਪਵਿਤ੍ਰ ਹੋ ਕੇ ਤੇ ਭਿਜ ਕੇ ਜਦ ਨਾਮ ਜਪਿਆ ਜਾਂਦਾ ਹੈ ਤਾਂ ਅੰਦਰ ਆਤਮ ਪ੍ਰਕਾਸ਼ ਦਾ ਰਾਹ ਖੁਲ੍ਹਦਾ ਹੈ। ਅੰਦਰ ਦੀ ਸੁਰਤ

ਜਗਦੀ ਹੈ ਤੇ ਉਤਾਂਹ ਚੜ੍ਹਦੀ ਜਾਂਦੀ ਹੈ। ਗੁਣੀ ਨੂੰ ਜਪ ਕੇ ਗੁਣਾਂ ਵਾਲੇ ਹੋਈਦਾ ਹੈ ਤੇ ਮੁੜ ਗੁਣੀ ਵਿਚ ਜਾ ਸਮਾਈਦਾ ਹੈ।

*'ਜੈਸੋ ਸੇਵੈ ਤੈਸੋ ਹੋਵੈ'*

*(ਗਉੜੀ ਮਹਲਾ ੧)*

*ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ।'*

*(ਸਿਰੀ ਰਾਗ ਮਹਲਾ ੧)*

*'ਵਡਿਆਈ ਵਡਾ ਪਾਇਆ।'*

*(ਆਸਾ ਮਹਲਾ ੧)*

ਜੇ ਹਰੀ ਆਪ ਪਿਆਰ, ਸੱਚ ਅਤੇ ਅਨੰਦ ਦਾ ਸੋਮਾ ਹੈ ਤਾਂ ਉਸ ਦਾ ਭਗਤ ਵੀ ਓਵੇਂ ਹੀ ਹੁੰਦਾ ਹੈ ਤੇ ਉਸ ਤੋਂ ਪਿਆਰ, ਸਚ ਤੇ ਅਨੰਦ ਆਪ ਮੁਹਾਰੇ ਨਿਕਲਦੇ ਹਨ। ਜੇ ਰਬ ਬੰਧਨ ਰਹਿਤ ਹੈ ਤਾਂ ਉਸ ਦਾ ਸੇਵਕ ਗੁਲਾਮ ਨਹੀਂ ਹੋ ਸਕਦਾ ਸਗੋਂ ਸਭ ਗੁਲਾਮੀਆਂ ਕੱਟਣਹਾਰ ਹੈ ਜੋ ਨਿਰਵੈਰ ਤੇ ਨਿਰਭਉ ਹਰੀ ਨੂੰ ਜਾਪਦਾ ਹੈ ਉਹ ਆਪ ਵੀ ਨਿਰਭਉ ਤੇ ਨਿਰਵੈਰ ਹੋ ਜਾਂਦਾ ਹੈ। ਜਿਸ ਭਗਤ ਦਾ ਰਬ ਚਕ੍ਰ, ਚਿਹਨ ਜਾਂ ਰੂਪ ਰੇਖ ਤੋਂ ਨਿਆਰਾ ਹੈ, ਉਸ ਦੇ ਨਸਲੀ ਜਾਂ ਜਾਤ-ਪਾਤ ਦੇ ਸਭ ਫਰਕ ਮਿਟ ਜਾਂਦੇ ਹਨ। ਸੋ ਨਾਮ ਜਪਣ ਵਾਲਾ ਤਾਂ ਕ੍ਰਾਂਤੀਕਾਰੀ ਹੁੰਦਾ ਹੈ ਜੋ ਕਿਸੇ ਥਾਂ ਧੱਕੇ ਜਾਂ ਬੇਇਨਸਾਫੀਆਂ ਬਰਦਾਸ਼ਤ ਨਹੀਂ ਕਰ ਸਕਦਾ। ਉਹ ਪਿਆਰ ਨਾਲ ਭਰਿਆ ਜਾ ਕੇ ਸਾਰੇ ਸੰਸਾਰ ਦੀ ਸੇਵਾ ਦੇ ਸਮਰਥ ਹੋ ਜਾਂਦਾ ਹੈ। ਸੇਵਾ ਉਸ ਤੋਂ ਆਪ ਮੁਹਾਰੇ ਨਿਕਲਦੀ ਹੈ ਕਿਉਂਕਿ ਉਹ ਸਭ ਮਨੁੱਖਾਂ ਅੰਦਰ ਆਪਣੇ ਪ੍ਰਭੂ ਨੂੰ ਵੇਖਦਾ ਹੈ :

*ਸਿਰੁ ਨਾਨਕ ਲੋਕਾਂ ਪਾਵ ਹੈ।*
*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ।*

*(ਬਸੰਤ ਮਹਲਾ ੧)*

ਅਰਥਾਤ ਨਾਨਕ ਦਾ ਸਿਰ ਸਭ ਲੋਕਾਂ ਦੇ ਪੈਰਾਂ ਥੱਲੇ ਹੈ ਕਿਉਂਕਿ ਉਸ ਨੂੰ ਸਾਰੇ ਹੀ ਪਰਮਾਤਮਾ ਦੇ ਨਾਮ (ਜ਼ਹੂਰ) ਹੋ ਕੇ ਦਿਸਦੇ ਹਨ।

ਉਤਲੀ ਵਿਚਾਰ ਦਾ ਭਾਵ ਇਹ ਹੈ ਕਿ ਨਾਮ ਜਪਦਿਆਂ ਆਪਨੇ ਮਨ ਦੇ ਦਰਵਾਜ਼ੇ ਉਸ ਗੁਣਾਂ ਤੋਂ ਚੰਗਿਆਈਆਂ ਦੇ ਸੋਮੇ ਵਾਹਿਗੁਰੂ ਦੇ ਸਾਹਮਣੇ ਖੋਹਲ ਦੇਣੇ ਚਾਹੀਦੇ ਹਨ ਤਾਂ ਜੋ ਉਹ ਗੁਣ ਤੇ ਚੰਗਿਆਈਆਂ ਆਪਣੇ ਅੰਦ ਆ ਵਸਣ। ਇਸ ਤੋਂ ਅੱਗੇ ਹਾਲਤ ਹੈ ਜਦੋਂ ਸਰਗੁਣ ਹਰੀ ਦੀ ਪੂਜਾ ਨਿਰਗੁਣ ਅਰਥਾਤ ਨਿਰੋਲ ਜੋਤੀ ਜਾਂ ਸਪਿਰਟ ਦੀ ਪੂਜਾ ਦਾ ਰੂਪ ਧਾਰ ਲੈਂਦੀ ਹੈ। ਇਹ ਅਫੁਰ ਸਮਾਧੀ ਹੈ ਜਿਸ ਵਿਚ ਆਤਮਾ ਮਾਨੋ ਆਪਣੇ ਘਰ ਵਿਚ ਚਲੀ ਜਾਂਦੀ ਹੈ ਤੇ ਉਥੇ ਇਸ ਨੂੰ ਸਰਬ-ਆਤਮਾ ਦੇ ਦਰਸ਼ਨ ਹੁੰਦੇ ਹਨ। ਮਹਾਰਾਜ ਉਸ ਸਮਾਧੀ ਦਾ ਜ਼ਿਕਰ ਇਉਂ ਕਰਦੇ ਹਨ :

*ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ।*
*ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ।*

*(ਸੋਰਠਿ ਮਹਲਾ ੧)*

ਫਿਰ ਹੋਰ ਕਹਿਆ

*ਅਨਹਦਿ ਰਾਤਾ ਏਕ ਲਿਵਤਾਰ ।*
*ਓਹ ਗੁਰਮੁਖਿ ਪਾਵੈ ਅਲਖ ਅਪਾਰ ।*

*(ਬਸੰਤ ਮਹਲਾ ੧)*

ਪਰ ਇਹ ਹਾਲਤ ਸਹਜ ਵਿਚ ਅਪੜ ਦੇ ਪ੍ਰਾਪਤ ਹੁੰਦੀ ਹੈ। ਜਦੋਂ ਤ੍ਰਿਗੁਣੀ ਮਾਇਆ ਤੋਂ ਉਤਾਂਹ ਉਠ ਸਕੀਦਾ ਹੈ

*ਤੇਰੇ ਤੀਨਿ ਗੁਣਾਂ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ।*

*(ਗਉੜੀ ਮਹਲਾ ੧)*

*ਨਾਨਕ ਸਹਿਜ ਮਿਲੈ ਜਗ ਜੀਵਨ ਨਦਰਿ ਕਰਹੁ ਨਿਸਤਾਰਾ ।*

*(ਗੁਜਰੀ ਮਹਲਾ ੧)*

ਨਾਮ ਦਾ ਜਾਪ ਜਾਂ ਸਿਮਰਨ ਕਿਸੇ ਇਕ ਸ਼ਬਦ ਦੇ ਬਾਰ ਬਾਰ ਦੁਹਰਾਣ ਤਕ ਮਹਦੂਦ ਨਹੀਂ ਤੇ ਨਾ ਹੀ ਕਿਸੇ ਲਫਜ਼ ਦੇ ਅੱਖਰਾਂ ਵਿਚ ਧਿਆਨ ਧਰਨਾ ਜਾਂ ਕਿਸੇ ਸ਼ਕਲ ਜਾਂ ਆਕਾਰ ਵਿਚ ਮਨ ਟਿਕਾਣਾ ਹੈ। ਅਤੁਟ ਸਮਾਧੀ ਵਿਚ ਜਾਕੇ ਤਾਂ ਧਿਆਨ ਨੇ ਸਗੋਂ ਨਿਰਕਾਰ ਹੋ ਜਾਣਾ ਹੈ। ਨਾਮ ਸਿਮਰਨ ਦਾ ਅਰਥ ਹੈ ਵਾਹਿਗੁਰੂ ਦਾ ਸਰਗੁਣ ਸਰੂਪ, ਉਸ ਦੇ ਇਹ ਬੜੇ ਡੂੰਘੇ ਪਿਆਰ, ਡੂੰਘੀ ਭਾਵਨਾ, ਸ਼ਰਧਾ ਤੇ ਨਿਸ਼ਚੇ ਨਾਲ ਕੀਤੀ ਜਾਣੀ ਹੁੰਦੀ ਹੈ। ਮਨ ਨੂੰ ਉੱਚੀ ਸੋਝੀ ਜਾਂ ਉਚੇਰੀ ਆਤਮਕ ਸੁਰਤ ਵਿਚ ਲੈ ਜਾਣ ਲਈ ਉਸ ਦੀ ਦ੍ਰਵੀ ਹੋਈ ਭਿੱਜੀ ਹੋਈ ਹਾਲਤ ਬਣਾਣੀ ਹੁੰਦੀ ਹੈ। ਗੁਰੂ ਸਾਹਿਬ ਇਹ ਗੱਲ ਇਉਂ ਸਮਝਾਂਦੇ ਹਨ :

*ਨਦਰਿ ਕਰੇ ਤਾਂ ਸਿਮਰਿਆ ਜਾਇ ।*
*ਆਤਮਾ ਦ੍ਰਵੈ ਰਹੈ ਲਿਵ ਲਾਇ ।*
*ਆਤਮਾ ਪਰਾਤਮਾ ਏਕੋ ਕਰੈ ।*
*ਅੰਤਰ ਕੀ ਦੁਬਿਧ ਅੰਤਰਿ ਮਰੈ ।*

*(ਧਨਾਸਰੀ ਮਹਲਾ ੧)*

*ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ।*

*(ਆਸਾ ਮਹਲਾ ੧)*

ਮਨ ਮੰਦਰ ਨੂੰ ਭਿੱਜਾ ਹੋਇਆ ਬਣਾਣ ਲਈ ਕੀਰਤਨ ਵੀ ਸਹਾਈ ਹੁੰਦਾ ਹੈ। ਫਿਰ ਹੋਰ ਕਹਿੰਦੇ ਹਨ :

*ਬਿਨ ਹਰਿ ਜਾਚੇ ਭਗਤਿ ਨਾ ਨਾਮ ।*

*(ਗਉੜੀ ਮਹਲਾ ੧)*

ਰਸ ਨਾਲ ਭਿੱਜਣ ਤੋਂ ਬਿਨਾਂ ਨਿਰੀ ਰਸਮੀ ਪੜ੍ਹਨ ਪੜ੍ਹਾਨ ਚੋਂ ਲਾਭ ਨਹੀਂ ਨਿਕਲਦਾ। ਮਹਾਰਾਜ ਸਪਸ਼ਟ ਸ਼ਬਦਾਂ ਵਿਚ ਇਉਂ ਦਸਦੇ ਹਨ :

*ਵਖਰੁ ਨਾਮੁ ਦੇਖਣ ਕੋਈ ਜਾਇ ।*
*ਨਾ ਕੋ ਚਾਖੈ ਨ ਕੋ ਖਾਇ ।*

*ਲੋਕਿ ਪਤੀਣੈ ਨ ਪਤਿ ਹੋਇ ।*
*ਤਾਂ ਪਤਿ ਰਹੈ ਰਾਖੈ ਜਾਂ ਸੋਇ ।*

*(ਧਨਾਸਰੀ ਮਹਲਾ ੧)*

ਇਸੇ ਲਈ ਹੀ :

*ਆਖਣ ਅਉਖਾ ਸਾਚਾ ਨਾਉ*

ਕਹਿਆ ਹੈ । ਉਤੇ ਦੱਸੀ ਇਸ ਆਤਮਕ ਹਾਲਤ ਵਿਚ ਜਾਣ ਲਈ ਇਕ ਹੋਰ ਵੱਡੀ ਸ਼ਰਤ ਹੈ । ਇਹ ਹੈ ਮਨ ਦੀ ਪਵਿਤ੍ਰਤਾ ਜੋ ਨਾਮ ਦੁਆਰਾ ਹੀ ਪੈਦਾ ਕੀਤੀ ਜਾਣੀ ਹੈ । ਇਸ ਪਵਿਤ੍ਰਤਾ ਤੋਂ ਬਿਨਾਂ ਇਸ ਮੰਡਲ ਵਿਚ ਦਾਖ਼ਲ ਹੀ ਨਹੀਂ ਹੋਇਆ ਜਾ ਸਕਦਾ । ਜਿਵੇਂ ਹਰ ਪਹਿਲਵਾਨ ਜਾਣਦਾ ਹੈ ਕਿ ਜਿਸਮਾਨੀ ਸ਼ਕਤੀ ਵਿਚ ਵਾਧਾ ਕਰਨ ਲਈ ਪਹਿਲਾਂ ਕੁਝ ਸਰੀਰਕ ਕਸਰਤਾਂ ਦੀ ਚੰਗੀ ਮਸ਼ਕ ਕਰਨੀ ਚਾਹੀਦੀ ਹੈ ਤਿਵੇਂ ਪਵਿਤ੍ਰ ਹੋ ਕੇ ਬਲਵਾਨ ਹੋਇਆ ਜਨ ਅਗਾਂਹ ਤੁਰਨ ਲਈ ਯੋਗ ਹੋ ਜਾਂਦਾ ਹੈ ।

*ਸੁਚਿ ਹੋਵੈ ਤਾਂ ਸਚੁ ਪਾਈਐ ।*

*(ਆਸਾ ਮਹਲਾ ੧)*

ਫਿਰ ਕਹਿੰਦੇ ਹਨ :

*ਊਚਉ ਥਾਨ ਸੁਹਾਵਣਾ ਊਪਰਿ ਮਹਲੁ ਮੁਰਾਰਿ ।*
*ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰ ।*
*ਗੁਰਮੁਖਿ ਮਨੁ ਸਮਝਾਈਐ ਆਤਮਰਾਮੁ ਬੀਚਾਰਿ ।*

*(ਸਿਰੀ ਰਾਗ ਮਹਲਾ ੧)*

ਫਿਰ ਹੋਰ ਕਹਿਆ ਹੈ :

*ਨਿਜਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ।*

*(ਸਿਰੀ ਰਾਗ ਮਹਲਾ ੧)*

ਫਿਰ ਹੋਰ :

*ਸੂਚੇ ਭਾਂਡੈ ਸਾਚੁ ਸਮਾਵੈ ।*

*(ਸੋਰਠਿ ਮਹਲਾ ੧)*

ਪਵਿਤ੍ਰ ਹਰੀ ਵਿਚ ਪਵਿਤ੍ਰ ਹੋ ਕੇ ਹੀ ਲੀਨ ਹੋ ਸਕੀਦਾ ਹੈ । ਤਦੋਂ ਸਮਝ ਆਉਂਦੀ ਹੈ ਕਿ ਨਾਮ ਕਿਥੇ ਜਾ ਅਪੜਾਂਦਾ ਹੈ ।

*ਬਿਨ ਜਿਹਵਾ ਜੋ ਜਪੈ ਹਿਆਇ ।*
*ਸੋਈ ਜਾਣੈ ਕੈਸਾ ਨਾਉ ।*

*(ਮਲਾਰ ਮਹਲਾ ੧)*

ਫਿਰ ਸਾਰਾ ਜੀਵਨ ਹੀ ਮਾਨੋ ਸਿਮਰਨ ਹੈ ।

ਹੁਣ ਉਸ ਰਹਸਮਈ ਹਾਲਤ ਦਾ ਜੋ ਸਿਮਰਨ ਦੁਆਰਾ ਆਤਮਾ ਨੂੰ ਪਰਮਾਤਮਾ ਦੇ ਮੇਲ ਜਾਂ ਉਸ ਦੇ ਦਰਸ਼ਨਾਂ ਵਿਚ ਜਾ ਅਪੜਾਂਦੀ ਹੈ, ਇਕ ਸ਼ਬਦ ਨਾਲ ਸਮਝਣ ਦਾ ਯਤਨ ਕਰਦੇ ਹਾਂ :

*ਤਾਰਾ ਚੜ੍ਹਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ।*
*ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ।*
*ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ।*
*ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ।*
*ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ।*
*ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ । ੧ ।*

*(ਤੁਖਾਰੀ ਮਹਲਾ ੧)*

ਇਸ ਸ਼ਬਦ ਵਿਚ ਗੁਰੂ ਸਾਹਿਬ ਕਿਸੇ ਸੇਵਕ ਭਗਤ ਦੇ ਅੰਦਰ ਆਤਮੇ ਵਰਤਦੀ ਖੇਡ ਨੂੰ ਵਰਣਨ ਕਰ ਰਹੇ ਹਨ। ਸੇਵਕ ਉਹ ਆਪ ਹੀ ਹਨ। ਆਪਣੇ ਅੰਦਰ ਵਰਤੇ ਕੌਤਕ ਨੂੰ ਦੁਨੀਆਂ ਦੀ ਸਮਝ ਗੋਚਰਾ ਕਰਾ ਰਹੇ ਹਨ। ਇਸ ਕੌਤਕ ਨੇ ਉਨ੍ਹਾਂ ਨੂੰ ਬਹੁਤ ਹੀ ਪਿਆਰਾ, ਰਸ ਭਰਿਆ ਤੇ ਮਿੱਠਾ ਨਸ਼ਾ ਚਾੜ੍ਹਿਆ ਹੈ । ਉਨ੍ਹਾਂ ਦੇ ਅੰਦਰ ਮਾਨੋ ਸੁਖ, ਸ਼ਾਂਤੀ ਤੇ ਟਿਕਾਉ ਦੇ ਚਸ਼ਮੇ ਫੁਟ ਪਏ ਹਨ। ਅੰਦਰ ਲਗਾਤਾਰ ਪ੍ਰਕਾਸ਼ ਸਰੂਪ ਚੜ੍ਹ ਪਿਆ ਹੈ। ਜਿਸ ਨਾਲ ਆਤਮਾ ਦੀ ਜੋਤ ਜਗਮਗਾ ਉਠੀ ਹੈ। ਇਹ ਰੋਸ਼ਨੀ ਹੈ ਜੋ ਪੂਨਰ ਗਿਆਨ ਦੀ ਪ੍ਰਾਪਤੀ ਦੀ ਸੂਚਕ ਹੈ, ਇਸ ਤੋਂ ਅਸਲੀਅਤਾਂ ਪ੍ਰਗਟ ਹੋਈਆਂ ਹਨ ਜੋ ਦੇਸ਼, ਕਾਲ, ਨਾਮ, ਰੂਪ ਦੀਆਂ ਹੱਦਾਂ ਲੰਘ ਕੇ ਪ੍ਰਾਪਤ ਹੋਈਆਂ ਹਨ। ਸਮੇਂ ਦੇ ਭੂਤ ਜਾਂ ਭਵਿਖਤ ਸਭ ਵਰਤਮਾਨ ਹੋ ਗਏ ਹਨ। ਇਸ ਹਾਲਤ ਵਿਚ ਅਨੰਦ ਹੀ ਅਨੰਦ ਹੈ ਕਿਉਂਕਿ ਸਭ ਵਿਥਾਂ ਵਿਖੇਵੇਂ ਮਿਟ ਚੁੱਕੇ ਹਨ ਤੇ ਕਾਮ, ਕ੍ਰੋਧ ਆਦਿਕ ਬੁਰਾਈਆਂ ਮਾਰ ਕੇ ਕਢ ਦਿੱਤੀਆਂ ਗਈਆਂ ਹਨ ।

ਹਰੀ ਦੀ ਪ੍ਰਾਪਤੀ ਲਈ ਗ੍ਰਿਹਸਤ ਮਾਰਗ ਤਿਆਗਣ ਦੀ ਲੋੜ ਨਹੀਂ। ਸਗੋਂ ਇਸ ਵਿਚੋਂ ਹੀ ਜ਼ਿੰਦਗੀ ਦੀ ਖੂਬਸੂਰਤੀ ਕਢਣੀ ਹੈ। ਗੁਰੂ ਸਾਹਿਬ ਨੇ ਵੇਖਿਆ ਕਿ ਧਰਮ ਦੀ ਗਲਤ ਤਾਲੀਮ ਦਾ ਸਿੱਟਾ ਇਹ ਨਿਕਲਿਆ ਸੀ ਕਿ ਰੂਹਾਨੀ ਜ਼ਿੰਦਗੀ ਦੇ ਮੁਤਲਾਸ਼ੀ ਜਗਤ ਦੀਆਂ ਜ਼ੁੰਮੇਵਾਰੀਆਂ ਨੂੰ ਕੁਝ ਘਟੀਆ ਜੇਹੀ ਚੀਜ਼ ਸਮਝ ਕੇ ਲਾਂਭੇ ਹੋ ਜਾਂਦੇ ਸਨ। ਉਹ ਕਹਿੰਦੇ ਸਨ ਕਿ ਦੁਨੀਆਂ ਤਾਂ ਹੈ ਦੁਖਾਂ ਦਾ ਚਿਕੜ ਜੋ ਇਸ ਵਿਚ ਪੈਂਦਾ ਹੈ ਉਹ ਗਰਕ ਹੋ ਜਾਂਦਾ ਹੈ ਤੇ ਕਲਿਆਨ ਲਈ ਜਪ, ਤਪ ਆਦਿਕ ਕੀਤੇ ਸਾਧਨ ਲਾਂਭੇ ਹੋ ਕੇ ਹੀ ਸਫਲਤਾ ਨਾਲ ਸਿਰੇ ਚੜ੍ਹਦੇ ਹਨ। ਗੁਰੂ ਸਾਹਿਬ ਇਸ ਤਾਲੀਮ ਨੂੰ ਮੂਲੋਂ ਹੀ ਗਲਤ ਸਮਝਦੇ ਹਨ। ਉਨ੍ਹਾਂ ਦੀ ਨਜ਼ਰ ਵਿਚ ਇਹ ਇਕ ਤਰ੍ਹਾਂ ਦੀ ਖੁਦਗਰਜ਼ੀ ਸੀ, ਭਾਵੇਂ ਨੀਵੀਂ ਤਰ੍ਹਾਂ ਦੀ ਖੁਦਗਰਜ਼ੀ ਨਹੀਂ ਸੀ ਕਿ ਮਨੁੱਖ ਕੇਵਲ ਆਪਣੀ ਉਨੱਤੀ ਦੇ ਫਿਕਰ ਵਿਚ ਦੁਨੀਆਂ ਅੰਦਰ ਵਰਤ ਰਹੇ ਹਾਲਾਤ ਵਲੋਂ ਅੱਖਾਂ ਮੀਟ ਛੱਡੇ। ਉਨ੍ਹਾਂ ਦੀ ਫਿਲਾਸਫੀ ਦਾ ਨਿਚੋੜ ਇਸ ਬਾਰੇ ਇਹ ਹੈ :-

*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ।*

*(ਸੂਹੀ ਮਹਲਾ ੧)*

*ਜੈਸੇ ਜਲ ਮਹਿ ਕਮਲ ਨਿਰਾਲਮੁ ਮੁਰਗਾਈ ਨੈਸਾਣੇ ।*
*ਸੁਰਤਿ ਸਬਦਿ ਭਵਸਾਗਰੁ ਤਰੀਐ ਨਾਨਕ ਨਾਮ ਵਖਾਣੇ ।*

*(ਰਾਮਕਲੀ ਮਹਲਾ ੧)*

ਨ.ਸ.

# ਤਰਤੀਬ

'ਗੁਰੂ ਨਾਨਕ ਬਾਣੀ ਪ੍ਰਕਾਸ਼' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਉਸੇ ਤਰਤੀਬ ਤੇ ਰਾਗ-ਕ੍ਰਮ ਅਨੁਸਾਰ ਸੰਕਲਤ ਕੀਤੀ ਗਈ ਹੈ ਜਿਸ ਤਰਤੀਬ ਤੇ ਰਾਗ ਕ੍ਰਮ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ। ਬਾਣੀ ਦਾ ਮੂਲ ਪਾਠ ਸ਼ਬਦਾਰਥ (ਚਾਰ ਪੋਥੀਆਂ) ਸੈਂਚੀਆਂ ਤੋਂ ਲਇਆ ਗਿਆ ਹੈ। ਮੂਲ ਬਾਣੀ ਦੇ ਨਾਲ ਨਾਲ ਪਦ-ਅਰਥ ਅਤੇ ਮੁਕੰਮਲ ਟੀਕਾ ਦਿੱਤਾ ਗਿਆ ਹੈ। ਜਿਥੇ ਅਤਿ ਜ਼ਰੂਰੀ ਸੀ ਉਥੇ ਉਥਾਨਕਾਂ ਜਾਂ ਵਿਸ਼ੇਸ਼ ਟੂਕਾਂ ਵੀ ਦਿੱਤੀਆਂ ਹਨ। ਪਦ-ਅਰਥਾਂ ਅਤੇ ਟੀਕੇ ਲਈ ਆਮ ਕਰਕੇ ਇਨ੍ਹਾਂ ਪ੍ਰਮਾਣਿਕ ਗੁਰੂ ਗ੍ਰੰਥ ਸਟੀਕ ਸਾਹਿਬਾਂ ਤੇ ਕੋਸ਼ਾਂ ਦੀ ਸਹਾਇਤਾ ਲਈ ਗਈ ਹੈ।

| | |
|---|---|
| ੧. ਸ਼ਬਦਾਰਥ (ਚਾਰ ਜਿਲਦਾਂ) | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ |
| ੨. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਦਸ ਪੋਥੀਆਂ) | ਪ੍ਰੋ ਸਾਹਿਬ ਸਿੰਘ |
| ੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ (ਚਾਰ ਜਿਲਦਾਂ) | ਫਰੀਦਕੋਟ ਵਾਲਾ। |
| ੪. ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ (ਸਤ ਪੋਥੀਆਂ) | ਭਾਈ ਵੀਰ ਸਿੰਘ ਜੀ |
| ੫. ਸ੍ਰੀ ਗੁਰੂ ਗ੍ਰੰਥ ਕੋਸ਼ (ਤਿੰਨ ਪੋਥੀਆਂ) | ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ। |

ਮੂਲ ਬਾਣੀ ਦੀ ਹਰ ਸਤਰ ਨੂੰ ਅੰਕ ਲਗਾਇਆ ਹੋਇਆ ਹੈ। ਟੀਕੇ ਦੀ ਸਤਰ ਦਾ ਅੰਕ ਵੀ ਉਹੋ ਪਾਠ ਦੀ ਸਤਰ ਦਾ ਅੰਕ ਹੈ। ਟੀਕੇ ਵਿਚ ਜਿਥੇ ਜ਼ਰੂਰੀ ਸ਼ਬਦ ਆਪਣੇ ਵਲੋਂ ਭਾਵਪੂਰਤੀ ਜਾਂ ਅਵੱਸ਼ਕ ਵਿਆਖਿਆ ਲਈ ਪਾਏ ਹਨ, ਉਹ ਕਮਾਨੀਆਂ ਵਿਚ ਰਖੇ ਹਨ। ਟੀਕ ਵਿਚ ਹਰ ਥਾਂ 'ਨਾਨਕ' ਸ਼ਬਦ ਨੂੰ ਜਿਥੇ ਛਾਪ ਵਜੋਂ ਆਇਆ ਹੈ, ਕਮਾਨੀਆਂ ਵਿਚ ਰਖਿਆ ਹੈ ਪਰ ਜਿਥੇ ਉਹ ਕਰਤਾ ਜਾਂ ਕਰਮ ਕਾਰਕ ਰੂਪ ਵਿਚ ਆਇਆ ਹੈ, ਉਥੇ ਕਮਾਨੀਆਂ ਵਿਚ ਨਹੀਂ ਰਖਿਆ ਗਇਆ। ਮੂਲ ਪਾਠ ਉਪਰ ਰਾਗ ਦੀ ਸੂਚਨਾ ਇਕੋ ਵਾਰੀ ਦਿੱਤੀ ਗਈ ਹੈ। ਕਾਵਿ ਰੂਪਾਂ ਜਿਵੇ ਪਦੇ, ਅਸ਼ਟਪਦੀਆਂ, ਛੰਤ ਆਦਿ ਦੀ ਸੂਚਨਾ ਇਕ ਰਾਗ ਵਿਚ ਇਕੋ ਵਾਰੀ ਦਿੱਤੀ ਗਈ ਹੈ। ਪਰ ਹਰ ਪਦੇ, ਅਸ਼ਟਪਦੀਆਂ, ਛੰਤ ਆਦਿ ਦਾ ਅੰਕ ਵੱਖਰਾ ਦਿੱਤਾ ਗਇਆ ਹੈ। ਵਿਸ਼ੇਸ਼ ਬਾਣੀਆਂ ਜਿਵੇਂ ਸੋਦਰੁ, ਆਰਤੀ, ਅਲਾਹਣੀਆਂ, ਕੁਚਜੀ, ਸੁਚਜੀ, ਓਅੰਕਾਰੁ, ਸਿਧ ਗੋਸ਼ਟਿ,

ਵਾਰਾਂ ਆਦਿ ਦੀ ਸੂਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਹੀ ਕੀਤੀ ਗਈ ਹੈ। ਗੁਰੂ ਨਾਨਕ ਸਾਹਿਬ ਰਚਿਤ ਤਿੰਨੇ ਵਾਰਾਂ ਪੂਰੇ ਮੁਕੰਮਲ ਰੂਪ ਵਿਚ ਦਿੱਤੀਆਂ ਗਈਆਂ ਹਨ ਜਿਸ ਵਿਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹਨ, ਭਾਵ, ਇਨਾਂ ਵਿਚ ਜੋ ਸਲੋਕ ਹੋਰ ਮਹਲਿਆਂ ਦੇ ਹਨ, ਉਹ ਵੀ ਦੇ ਦਿੱਤੇ ਹਨ ਪਰ ਹੋਰ ਮਹਲਿਆਂ ਦੇ ਸਲੋਕਾਂ ਦੇ ਪਦ-ਅਰਥ ਤੇ ਟੀਕਾ ਨਹੀਂ ਦਿੱਤੇ ਗਏ। ਹੋਰ ਮਹਲਿਆਂ ਰਚਿਤ ਵਾਰਾਂ ਵਿਚੋਂ ਜਿਥੇ ਗੁਰੂ ਨਾਨਕ ਸਾਹਿਬ ਦੇ ਸਲੋਕ ਹਨ, ਕੇਵਲ ਮਹਲੇ ਪਹਿਲੇ ਦੇ ਸਲੋਕ ਸਣੇ ਪਦ-ਅਰਥ ਤੇ ਟੀਕਾ ਦੇ ਦਿੱਤੇ ਗਏ ਹਨ। ਮਹਲੇ ਪਹਿਲੇ ਦੇ ਜਿਹੜੇ ਸ਼ਬਦ ਦੋ ਜਾਂ ਤਿੰਨ ਵਾਰੀ ਆਏ ਹਨ, ਉਨਾਂ ਦਾ ਟੀਕਾ ਇਕੋ ਥਾਂ ਕੀਤਾ ਹੈ ਜਿਥੇ ਉਹ ਪਹਿਲੀ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ।

ਇਸ ਸੰਗ੍ਰਹ ਨੂੰ ਤਿਆਰ ਡਾ. ਤਾਰਨ ਸਿੰਘ ਨੇ ਕੀਤਾ ਹੈ ਅਤੇ ਇਸ ਦੀ ਸੁਧਾਈ ਸ. ਨਰੈਣ ਸਿੰਘ ਨੇ ਕੀਤੀ ਹੈ। ਇਸ ਕਾਰਜ ਵਿਚ ਸਲਾਹਕਾਰ ਕਮੇਟੀ, (ਗੁਰੂ ਗ੍ਰੰਥ ਸਾਹਿਬ ਖੋਜ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਅਤੇ ਵਾਈਸ-ਚਾਂਸਲਰ ਸਾਹਿਬ, ਸ. ਕਿਰਪਾਲ ਸਿੰਘ ਨਾਰੰਗ ਜੀ ਦੀ ਨੇਕ ਸਲਾਹ ਸਦਾ ਪ੍ਰਾਪਤ ਰਹੀ ਹੈ। ਇਸ ਪੁਸਤਕ ਦੀ ਛਪਾਈ ਪੰਜਾਬੀ ਯੂਨੀਵਰਸਿਟੀ ਦੇ ਆਪਣੇ ਪ੍ਰੈਸ ਵਿਖੇ ਹੋਈ ਹੈ।

ਤ.ਸ.

# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

**ਨੋਟ:** ਇਸ ਬਾਣੀ ਨੂੰ ਮੂਲ ਮੰਤ੍ਰ ਕਹਿਆ ਜਾਂਦਾ ਹੈ । ਇਹ ਜਪੁ ਜੀ ਜਾਂ ਕਿਸੇ ਹੋਰ ਬਾਣੀ ਦਾ ਅੰਗ ਨਹੀਂ, ਸਗੋਂ ਸਾਰੀਆਂ ਹੀ ਵਡੀਆਂ ਵਡੀਆਂ ਬਾਣੀਆਂ ਅਤੇ ਰਾਗਾਂ ਦੇ ਆਰੰਭ ਵਿਚ ਦਿੱਤਾ ਗਇਆ ਹੈ । ਇਸ ਵਿਚ ਕੁਝ ਉਹ ਬੁਨਿਆਦੀ ਗੱਲਾਂ ਹਨ ਜਿਨ੍ਹਾਂ ਤੇ ਸਿੱਖੀ ਦੀ ਉਸਾਰੀ ਕੀਤੀ ਗਈ ਹੈ । ਇਸ ਵਿਚ ਪਰਮਾਤਮਾ ਦੇ ਸਰੂਪ ਦੇ ਕੁਝ ਜ਼ਰੂਰੀ ਅੰਗ ਹਨ ਤੇ ਉਸ ਨੂੰ ਪ੍ਰਾਪਤ ਕਰਨ ਲਈ ਗੁਰੂ ਦੀ ਲੋੜ ਦ੍ਰਿੜ੍ਹ ਕਰਾਈ ਗਈ ਹੈ । ਇਸ ਦਾ ਛੋਟਾ ਰੂਪ 'ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ' ਹੈ ਤੇ ਇਸ ਤੋਂ ਵੀ ਛੋਟਾ 'ੴ ਸਤਿ ਗੁਰ ਪ੍ਰਸਾਦਿ' ਹੈ ।

## ਪਦ-ਅਰਥ

**ੴ**—(ਕੇਵਲ) ਇਕ ਓਅੰਕਾਰ ਜਾਂ ਓਅਮਕਾਰ, ਨਿਰਗੁਣ ਪਰਮਾਤਮਾ; **ਸਤਿਨਾਮੁ**—ਉਸ ਦਾ ਨਾਮ ਹੈ ਸਤਿ (ਸਦੀਵੀ ਹੋਂਦ ਵਾਲਾ) 'ਸਤਿਨਾਮੁ ਤੇਰਾ ਪਰਾ ਪੂਰਬਲਾ'; **ਕਰਤਾ ਪੁਰਖੁ**—ਰਚਨਹਾਰ ਪੁਰਸ਼ (ਹਸਤੀ, ਸ਼ਖਸੀਅਤ) ਜਿਵੇਂ ਅਕਾਲ ਪੁਰਖ, ਸਤਿ ਪੁਰਖ, ਪੂਰਨ ਪੁਰਖ ਆਦਿ; **ਨਿਰਭਉ**—ਜਿਸ ਨੂੰ ਕਿਸੇ ਦਾ ਡਰ ਨਹੀਂ, ਕਿਉਂਕਿ ਉਸ ਦੇ ਕਰਮ ਦੋਸ਼ ਰਹਤ (ਪਵਿਤ੍ਰ) ਹਨ, 'ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ', 'ਸਗਲਿਆ ਭਉ ਲਿਖਿਆ ਸਿਰਿ ਲੇਖੁ । ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ।'; **ਨਿਰਵੈਰੁ**—ਵੈਰ ਤੋਂ ਰਹਿਤ ਹੈ (ਕਿਉਂਕਿ ਉਹ ਪ੍ਰੇਮ ਸਰੂਪ ਹੈ); **ਅਕਾਲ ਮੂਰਤਿ**—ਉਹ ਹਸਤੀ ਜੋ ਸਮੇਂ ਦੀ ਮਾਰ ਤੋਂ ਪਰੇ ਹੈ, ਉਹ ਸਦਾ ਇਕਸਾਰ ਹੈ; **ਅਜੂਨੀ**—ਉਹ ਜੂਨਾ ਵਿਚ ਨਹੀਂ ਆਉਂਦਾ, ਨਾ ਜੰਮਦਾ ਹੈ ਨਾ ਮਰਦਾ ਹੈ; **ਸੈਭੰ**—ਆਪਣੇ ਆਪ ਤੋਂ ਪ੍ਰਕਾਸ਼ਵਾਨ ਹੈ; **ਗੁਰ ਪ੍ਰਸਾਦਿ**—ਗੁਰੂ ਦੀ ਕ੍ਰਿਪਾ ਨਾਲ (ਮਿਲਦਾ ਹੈ) ।

## ਟੀਕਾ

ਪਰਮਾਤਮਾ ਕੇਵਲ ਇਕ ਹੈ; ਉਸ ਦਾ ਨਾਮ ਹੈ ਸਦੀਵੀ ਹੋਂਦ ਵਾਲਾ (ਸਦਾ ਕਾਇਮ ਰਹਿਣ ਵਾਲਾ); ਉਹ ਕਰਤਾ ਪੁਰਖ ਹੈ; ਉਹ ਡਰ ਰਹਤ ਹੈ; ਉਹ ਵੈਰ ਰਹਤ ਹੈ (ਉਹ ਪ੍ਰੇਮ ਸਰੂਪ ਹੈ); ਉਹ ਸਮੇਂ ਦੀ ਮਾਰ ਤੋਂ ਪਰੇ ਹੈ; ਉਹ ਜੂਨਾਂ ਵਿਚ ਨਹੀਂ ਆਉਂਦਾ (ਨਾ ਜੰਮਦਾ ਹੈ ਨਾ ਮਰਦਾ ਹੈ); ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ; ਉਹ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ ।

## ਜਪੁ

**ਨੋਟ:** ਜਪੁ ਦਾ ਆਰੰਭ ਇਕ ਸਲੋਕ ਨਾਲ ਕੀਤਾ ਗਇਆ ਹੈ, ਅੰਤ ਤੇ ਵੀ ਇਕ ਸਲੋਕ ਹੀ ਹੈ ।

**੧. ਆਦਿ ਸਚੁ ਜੁਗਾਦਿ ਸਚੁ ।**
**੨. ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।੧।**

## ਪਦ-ਅਰਥ

**ਜਪੁ**—ਅਗੇ ਆ ਰਹੀ ਬਾਣੀ ਦਾ ਨਾਮ 'ਜਪੁ' ਹੈ, ਇਸ ਨੂੰ ਅਦਬ ਨਾਲ 'ਜਪੁ ਜੀ' ਆਖਿਆ ਜਾਂਦਾ ਹੈ; **ਆਦਿ**—ਆਰੰਭ ਤੋਂ, (ਰਚਨਾ ਦੇ ਬਣਾਏ ਜਾਣ ਤੋਂ ਵੀ ਪਹਿਲਾਂ ਦਾ ਅੰਤ ਰਹਤ ਸਮਾਂ), **ਜੁਗਾਦਿ**—ਜੁਗਾਂ ਦੇ ਆਰੰਭ ਤੋਂ, ਕਾਲ ਅਰਥਾਤ ਰਚਨਾ ਦੇ ਆਰੰਭ ਤੋਂ; **ਸਚੁ**—ਸਚ ਸਰੂਪ; **ਹੋਸੀ**—ਅਗੋਂ ਹੋਵੇਗਾ ।

## ਟੀਕਾ

੧. (ਉਹ ਪਰਮਾਤਮਾ) ਆਦਿ ਤੋਂ ਸਚ ਹੈ, ਰਚਨਾ ਦੇ ਆਰੰਭ ਤੋਂ ਸਚ ਹੈ ।
੨. ਹੁਣ ਭੀ ਸਚ ਹੈ, (ਨਾਨਕ) ਅਗੋਂ ਭੀ ਸਚ ਹੀ ਰਹੇਗਾ ।੧।

### ੧

**੧. ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ।**
**੨. ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ।**
**੩. ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ।**
**੪. ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ।**
**੫. ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।**
**੬. ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।੧।**

## ਪਦ-ਅਰਥ

**ਸੋਚੈ**—ਸੋਚਣ ਨਾਲ; **ਸੋਚਿ ਨ ਹੋਵਈ**—ਸੋਚ ਹੁੰਦਾ ਨਹੀਂ, ਸੋਚਿਆ ਨਹੀਂ ਜਾਂਦਾ; **ਚੁਪੈ**—ਚੁਪ ਸਮਾਧੀ ਨਾਲ, ਮੋਨ ਧਾਰਨ ਨਾਲ; **ਲਿਵ ਤਾਰ**—ਲਿਵ ਦੀ ਤਾਰ, ਇਕ ਟਕ ਧਿਆਨ, ਲਗਾਤਾਰ ਸਮਾਧੀ; **ਭੁਖਿਆ**—ਭੁਖਿਆਂ ਦੀ (ਭੁਖੇ ਮਨ ਇੰਦ੍ਰੀਆਂ ਤੇ ਆਤਮਾ ਦੀ); **ਪੁਰੀਆ**—ਪੁਰੀਆਂ ਦੇ, ਤਿੰਨਾਂ ਲੋਕਾਂ ਦੇ; **ਸਹਸ**—ਹਜ਼ਾਰਾਂ; **ਸਿਆਣਪਾ**—ਸਿਆਣਪਾਂ; **ਸਚਿਆਰਾ**—ਸਚ ਵਾਲੇ, ਰੱਬ ਵਾਲੇ; **ਪਾਲਿ**—ਕੰਧ, ਪੜਦਾ; **ਹੁਕਮਿ**—ਹੁਕਮ ਵਿਚ, ਆਗਿਆ ਵਿਚ; **ਰਜਾਈ**—ਰਜ਼ਾ ਵਾਲੇ ਪ੍ਰਭੂ ਦੇ; **ਲਿਖਿਆ ਨਾਲਿ**—ਅੰਤਸ਼ਕਰਣ ਵਿਚ ਉਕਰਿਆ ਹੋਇਆ ਹੈ ।

## ਟੀਕਾ

੧. (ਪਿਛਲੇ ਸ਼ਲੋਕ ਵਿਚ ਦਸਿਆ ਹੈ ਕਿ ਪਰਮਾਤਮਾ ਸਦੀਵੀ ਸਚ ਹੈ । ਜੀਵਨ ਮੰਤਵ ਪੂਰਾ ਕਰਨ ਲਈ, ਉਸ ਸਚ ਨੂੰ ਪ੍ਰਾਪਤ ਕਰਨਾ ਜ਼ਰੂਰੀ ਹੈ, ਤੇ ਕੀਤਾ ਜਾ ਸਕਦਾ ਹੈ । ਪਰ ਕਿਵੇਂ ਜਦ ਕਿ) ਸੋਚਣ ਨਾਲ ਉਹ ਸੋਚ ਹੁੰਦਾ ਨਹੀਂ ਭਾਵੇਂ ਮੈਂ ਲਖਾਂ ਵਾਰ ਪਇਆ ਸੋਚਾਂ (ਉਹ ਦਿਮਾਗ਼ ਦਾ ਵਿਸ਼ਾ ਹੀ ਨਹੀਂ ਉਹ ਤਾਂ ਮਨ ਇੰਦ੍ਰੀਆਂ ਤੋਂ ਵੀ ਪਰੇ ਹੈ) ।

੨. (ਸੋਚਾਂ ਛਡ ਕੇ) ਚੁਪ ਧਾਰਣ ਨਾਲ (ਮਨ, ਇੰਦ੍ਰੀਆਂ ਦੀ ਵਿਕਾਰਾਂ ਵਲੋਂ) ਚੁਪ ਨਹੀਂ ਹੁੰਦੀ (ਤੇ ਇਸ ਲਈ ਸਚ ਪਾਈਦਾ ਨਹੀਂ 'ਸੁਚਿ ਹੋਵੈ ਤਾ ਸਚੁ ਪਾਈਐ') ਭਾਵੇਂ ਮੈਂ ਲਗਾਤਾਰ ਅਫੁਰ ਸਮਾਧੀ ਲਾਈ ਰਖਾਂ ।

੩. (ਦੂਜੇ ਪਾਸੇ ਸਚ ਤੋਂ ਬਿਨਾਂ) ਮੇਰੇ ਭੁਖੇ ਮਨ, ਇੰਦ੍ਰੀਆਂ ਤੇ ਆਤਮਾ ਦੀ ਭੁਖ ਲਹਿੰਦੀ ਨਹੀਂ, ਭਾਵੇਂ ਮੈਂ ਚੌਦਾਂ ਪੁਰੀਆਂ ਦੇ (ਪਦਾਰਥਾਂ ਦੇ) ਭਾਰ ਵੀ ਬੰਨ੍ਹ ਲਵਾਂ ('ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ । ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ' । 'ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ') ।

੪. ਭਾਵੇਂ ਮੈਂ ਹਜ਼ਾਰਾਂ ਸਿਆਣਪਾਂ ਵੀ ਕਰਾਂ ਪਰ ਇਕ ਵੀ (ਮੇਰੀ ਭੁਖ ਨਹੀਂ ਲਾਹੁੰਦੀ) ਕਿਉਂਕਿ ਸਚ ਤੀਕ ਨਹੀਂ ਅਪੜਾਉਂਦੀ (ਜਿਥੇ ਸਭ ਭੁਖਾਂ ਮੁਕ ਜਾਂਦੀਆਂ ਹਨ) ।

੫. (ਤਾਂ ਫਿਰ) ਸਚਿਆਰ (ਸਚ ਵਾਲੇ, ਰਬ ਵਾਲੇ) ਕਿਵੇਂ ਹੋਵੀਏ, ਕੂੜ ਦੀ ਦੀਵਾਰ (ਜੋ ਸਾਡੇ ਤੇ ਰਬ ਵਿਚ ਪਈ ਹੈ) ਕਿਵੇਂ ਟੁੱਟੇ ?

੬. (ਉੱਤਰ ਹੈ) ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿਚ ਚਲਣ ਨਾਲ (ਉਸ ਪ੍ਰਭੂ ਨਾਲ ਇਕਸੁਰ ਹੋਇਆਂ), ਜੋ ਹੁਕਮ ਸਾਡੇ ਅੰਤਸ਼ਕਰਣ ਵਿਚ (ਧੁਰ ਤੋਂ) ਉਕਰਿਆ ਹੋਇਆ ਹੈ (ਰੱਬ ਅੰਦਰ ਵਸਦਾ ਹੈ, ਇਸ ਲਈ ਉਸ ਦਾ ਹੁਕਮ

ਵੀ ਅੰਦਰ ਹੀ ਹੈ)। ਜੀਵਨ ਉਸ ਹੁਕਮ ਅਨੁਸਾਰ ਤੁਰਨਾ ਚਾਹੀਦਾ ਹੈ। ਅੰਦਰ ਵਸਦੇ ਪ੍ਰਭੂ ਦੀ ਆਵਾਜ਼ ਅੰਦਰ ਸੁਣੀ ਜਾ ਸਕਦੀ ਹੈ। ਭਾਵੇਂ ਉਹ ਮਧਮ ਹੋ ਜਾਵੇ ਪਰ ਬਿਲਕੁਲ ਮੁਕ ਨਹੀਂ ਜਾਂਦੀ। ਜਦ ਅੰਦਰ ਦੀ ਜੋਤ ਨਾਮ ਦੁਆਰਾ ਜਗ ਪੈਂਦੀ ਹੈ ਤਾਂ ਅੰਦਰ ਦੀ ਆਵਾਜ਼ ਵੀ ਸਾਫ਼ ਸਾਫ਼ ਸੁਣਾਈ ਦੇਂਦੀ ਹੈ ਤੇ ਜੀਵਨ ਸਚ ਵਾਲਾ ਹੋ ਜਾਂਦਾ ਹੈ। ਇਸ ਜੀਵਨ ਵਿਚੋਂ ਸਚ, ਪਿਆਰ, ਨੇਕੀ, ਦਇਆ, ਧੀਰਜ ਆਦਿਕ ਓਵੇਂ ਹੀ ਸੁਤੇ ਨਿਕਲਦੇ ਹਨ ਜਿਵੇਂ ਰੱਬ ਵਿਚੋਂ ਨਿਕਲਦੇ ਹਨ। ਨਾਮ ਦੀ ਵਿਧੀ ਇਸ ਪਉੜੀ ਵਿਚ ਨਹੀਂ ਦਸੀ, ਹੋਰ ਥਾਵਾਂ ਤੇ ਦਸੀ ਹੈ, ਜਿਵੇਂ 'ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ' (ਸੂਹੀ ਮਹਲਾ। ੧।) 'ਜਪੁ ਜੀ' ਵਿਚ ਇਹੋ ਵਿਧੀ ਚੌਥੀ ਪਉੜੀ ਵਿਚ ਜਾ ਕੇ ਦਸੀ ਹੈ ਕਿਉਂਕਿ ਪਹਿਲਾਂ ਹੁਕਮ ਦਾ ਤਸੱਵੁਰ ਕਰਾਉਣਾ ਸੀ ਜੋ ਦੂਜੀ ਤੇ ਤੀਜੀ ਪਉੜੀ ਵਿਚ ਕੀਤਾ ਹੈ।੧।

## ੨

**੧. ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ।**
**੨. ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ।**
**੩. ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ।**
**੪. ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ।**
**੫. ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।**
**੬. ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।੨।**

## ਪਦ-ਅਰਥ

**ਹੁਕਮੀ**—ਹੁਕਮ ਅਨੁਸਾਰ; **ਆਕਾਰ**—ਸਰੀਰ।

## ਟੀਕਾ

੧. (ਹੁਕਮ ਦੀ ਵਰਤੋਂ ਨੇ ਜਗਤ ਰਚਨਾ ਕਰ ਦਿਤੀ ਹੈ। ਜਿਸ ਹਰੀ ਦਾ ਹੁਕਮ ਮਨੁਖ ਦੇ ਅੰਦਰ ਲਿਖਿਆ ਗਇਆ ਹੈ ਉਸੇ ਦਾ ਹੁਕਮ ਬਾਹਰ ਦੀ ਸਰੀਰਕ ਰਚਨਾ ਵਿਚ ਵੀ ਵਰਤਿਆ ਹੈ)। (ਉਸ ਦੇ) ਹੁਕਮ ਅਨੁਸਾਰ ਆਕਾਰ ਬਣੇ ਹਨ; ਇਹ ਹੁਕਮ ਦਸਿਆ ਨਹੀਂ ਜਾ ਸਕਦਾ।

੨. (ਉਸ ਦੇ) ਹੁਕਮ ਨਾਲ ਹੀ (ਸਾਰੇ) ਜੀਵ ਬਣੇ ਹਨ; (ਫਿਰ ਹੁਕਮ ਅਨੁਸਾਰ ਹੀ ਸਾਰੇ ਜੀਵਾਂ ਵਿਚੋਂ) ਮਨੁਖਾਂ ਨੂੰ ਵਡਿਆਈ ਮਿਲੀ ਹੈ 'ਮਾਣਸ ਕਉ ਪ੍ਰਭਿ ਦੀਈ ਵਡਿਆਈ'।

੩. (ਉਸ ਦੇ) ਹੁਕਮ ਨਾਲ ਹੀ (ਮਨੁਖਾਂ ਵਿਚੋਂ) ਕੋਈ ਚੰਗਾ ਤੇ ਕੋਈ ਮੰਦਾ ਹੋ ਗਇਆ ਹੈ ਅਤੇ ਫਿਰ ਹੁਕਮ ਵਿਚ ਹੀ ਆਪਣੇ ਆਪਣੇ ਕਰਮਾਂ ਦੇ ਲਿਖੇ ਅਨੁਸਾਰ ਦੁਖ ਸੁਖ ਪਾਈਦੇ ਹਨ। (ਹੁਕਮ ਉਸ ਹਰੀ ਦੇ ਬਣਾਏ ਨਿਯਮਾਂ ਦਾ ਰੂਪ ਲੈ ਰਹਿਆ ਹੈ)।

੪. ਹੁਕਮ ਅਨੁਸਾਰ ਅਰਥਾਤ ਕਾਨੂੰਨ ਅਨੁਸਾਰ ਹੀ ਕਈ ਮਨੁਖਾਂ ਤੇ ਬਖਸ਼ਿਸ਼ ਹੁੰਦੀ ਹੈ ਅਤੇ ਕਈ ਹੁਕਮ ਅਨੁਸਾਰ ਹੀ ਸਦਾ ਜਨਮ ਮਰਨ ਦੇ ਗੇੜ ਵਿਚ ਭਵਾਏ ਜਾਂਦੇ ਹਨ।

੫. ਹਰ ਕੋਈ ਹੁਕਮ ਅਧੀਨ ਹੈ, ਹੁਕਮ ਤੋਂ ਬਾਹਰ ਕੋਈ ਵੀ ਨਹੀਂ ਹੈ।

੬. (ਨਾਨਕ) ਜੇ ਕੋਈ ਮਨੁਖ ਇਹ ਸਮਝ ਲਏ ਕਿ ਸਭ ਕੁਝ ਪਰਮਾਤਮਾ ਦੇ ਹੁਕਮ ਵਿਚ ਹੋ ਰਹਿਆ ਹੈ ਤਾਂ ਫਿਰ ਉਹ ਹਉਮੈਂ ਨਹੀਂ ਕਹਿੰਦਾ (ਕਿਉਂਕਿ ਉਹ ਆਪਣੀ ਹਸਤੀ ਦੀ ਤੁੱਛਤਾ ਅਨੁਭਵ ਕਰ ਕੇ ਆਪਣਾ ਜੀਵਨ– ਸਰੀਰਕ, ਇਖ਼ਲਾਕੀ ਤੇ ਆਤਮਕ–ਹੁਕਮ, ਕੁਦਰਤੀ ਨੇਮਾਂ, ਰੱਬੀ ਨੇਮਾਂ ਅਧੀਨ ਕਰ ਲੈਂਦਾ ਹੈ) ।੨।

## ੩

੧. ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ।
੨. ਗਾਵੈ ਕੋ ਦਾਤਿ ਜਾਣੈ ਨੀਸਾਣੁ ।
੩. ਗਾਵੈ ਕੋ ਗੁਣ ਵਡਿਆਈਆ ਚਾਰ ।
੪. ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ।
੫. ਗਾਵੈ ਕੋ ਸਾਜਿ ਕਰੇ ਤਨੁ ਖੇਹ ।
੬. ਗਾਵੈ ਕੋ ਜੀਅ ਲੈ ਫਿਰਿ ਦੇਹ ।
੭. ਗਾਵੈ ਕੋ ਜਾਪੈ ਦਿਸੈ ਦੂਰਿ ।
੮. ਗਾਵੈ ਕੋ ਵੇਖੈ ਹਾਦਰਾ ਹਦੂਰਿ ।
੯. ਕਥਨਾ ਕਥੀ ਨ ਆਵੈ ਤੋਟਿ ।
੧੦. ਕਥਿ ਕਥਿ ਕਥੀ ਕੋਟੀਕੋਟਿ ਕੋਟਿ ।
੧੧. ਦੇਦਾ ਦੇ ਲੈਦੇ ਥਕਿ ਪਾਹਿ ।
੧੨. ਜੁਗਾ ਜੁਗੰਤਰਿ ਖਾਹੀ ਖਾਹਿ ।
੧੩. ਹੁਕਮੀ ਹੁਕਮੁ ਚਲਾਏ ਰਾਹੁ ।
੧੪. ਨਾਨਕ ਵਿਗਸੈ ਵੇਪਰਵਾਹੁ ।੩।

## ਪਦ-ਅਰਥ

**ਕੋ**—ਕੋਈ; **ਤਾਣੁ**—ਤਾਣ ਨੂੰ, ਬਲ ਨੂੰ; **ਦਾਤਿ**—ਦਾਤਾਂ ਨੂੰ; **ਨੀਸਾਣੁ**—ਨਿਸ਼ਾਨ, ਉਸ ਦੀ ਵਡਿਆਈ ਦਾ ਚਿੰਨ੍ਹ; **ਚਾਰ**—ਸੋਹਣੀਆਂ; **ਵਿਖਮੁ ਵੀਚਾਰੁ**—ਔਖੇ ਵਿਚਾਰ (ਫਲਸਫ਼ੇ) ਨੂੰ; **ਖੇਹ**—ਮਿੱਟੀ; **ਕਥਨਾ**—ਬਿਆਨ; **ਨ ਆਵੈ ਤੋਟਿ**—ਮੁਕਦਾ ਨਹੀਂ ਹੈ; **ਵਿਗਸੈ**—ਖੁਸ਼ ਹੁੰਦਾ ਹੈ ।

## ਟੀਕਾ

੧. (ਜਗਤ ਵਿਚ ਵਰਤਦੇ ਇਸ ਵਿਸਮਾਦੀ ਹੁਕਮ ਦਾ ਪ੍ਰਕਾਸ਼ ਜੀਵਾਂ ਨੇ ਆਪਣੀ ਆਪਣੀ ਸਮਝ ਤੇ ਰੁਚੀ ਅਨੁਸਾਰ ਵਖ ਵਖ ਤਰ੍ਹਾਂ ਵੇਖਿਆ ਹੈ) ਜਿਸ ਕਿਸੇ ਨੂੰ ਪ੍ਰਭੂ ਕੋਲੋਂ ਤਾਣ (ਬਲ) ਮਿਲਿਆ ਹੁੰਦਾ ਹੈ, ਉਹ (ਇਹ ਸਮਝਦਾ ਹੈ ਕਿ ਉਹ ਪ੍ਰਭੂ ਜ਼ਰੂਰ ਤਾਣ ਵਾਲਾ ਹੈ, ਇਸ ਲਈ ਉਹ) ਉਸ ਦੇ ਤਾਣ ਨੂੰ ਹੀ ਗਾਉਂਦਾ ਹੈ (ਕਿ ਉਹ ਬੜੇ ਬਲ ਵਾਲਾ ਹੈ) ।

੨. ਕੋਈ ਉਸ ਦੀਆਂ ਦਾਤਾਂ ਨੂੰ, ਉਸ ਦੀ ਵਡਿਆਈ ਦੀ ਨਿਸ਼ਾਨੀ ਜਾਣ ਕੇ, ਉਸ ਦੀ ਸ਼ੋਭਾ ਵਿਚ ਗਾਉਂਦਾ ਹੈ ।

੩. ਕੋਈ ਉਸ ਦੇ ਗੁਣਾਂ ਅਤੇ ਉਸ ਦੀਆਂ ਸੋਹਣੀਆਂ ਵਡਿਆਈਆਂ ਨੂੰ ਗਾਉਂਦਾ ਹੈ ।

੪. ਕੋਈ ਉਸ ਦੇ ਔਖੇ ਵੀਚਾਰ ਨੂੰ ਵਿਦਿਆ ਰਾਹੀਂ ਗਾਉਂਦਾ ਹੈ ।

੫. ਕੋਈ ਗਾਉਂਦਾ ਹੈ ਕਿ ਉਹ ਪ੍ਰਭੂ ਸਰੀਰ ਬਣਾ ਕੇ ਫਿਰ ਆਪ ਹੀ ਸੁਆਹ ਕਰ ਦਿੰਦਾ ਹੈ (ਨਾਸ਼ ਕਰ ਦਿੰਦਾ ਹੈ) ।

੬. ਕੋਈ ਗਾਉਂਦਾ ਹੈ ਕਿ ਉਹ ਜੀਵਾਤਮਾਵਾਂ ਨੂੰ ਲੈ ਲੈਂਦਾ ਹੈ ਅਤੇ ਫਿਰ ਉਨ੍ਹਾਂ ਨੂੰ ਹੋਰ ਹੋਰ ਦੇਹਾਂ ਵਿਚ ਪਾ ਕੇ (ਆਵਾਗਵਨ ਦਾ ਚਕਰ ਚਲਾਂਦਾ ਹੈ) ।

੭. ਕੋਈ ਗਾਉਂਦਾ ਹੈ ਕਿ ਉਹ ਜਾਪਦਾ ਤਾਂ ਹੈ ਪਰ ਦੂਰ ਦਿਸਦਾ ਹੈ ।

੮. ਕੋਈ ਉਸ ਨੂੰ ਗਾਉਂਦਾ ਹੈ ਕਿ ਉਹ ਹਾਜ਼ਰਾ-ਹਜ਼ੂਰ (ਪ੍ਰਤੱਖ) ਹੋ ਕੇ ਸਭ ਨੂੰ ਵੇਖ ਰਹਿਆ ਹੈ (ਸਭ ਦੀ ਸੰਭਾਲ ਕਰ ਰਹਿਆ ਹੈ) ।

੯. ਉਸ ਦੇ ਗੁਣਾਂ ਦੇ ਬਿਆਨ ਕਹਿਣ ਨਾਲ ਮੁਕਦੇ ਨਹੀਂ ।

੧੦. ਕਰੋੜਾਂ ਹੀ ਕਰੋੜਾਂ ਨੇ (ਉਸ ਦੀ ਕਥਾ) ਕਈ ਵਾਰ ਆਖ ਆਖ ਕੇ ਫੇਰ ਆਖੀ ਹੈ, ਫੇਰ ਆਖੀ ਹੈ ।

੧੧. (ਉਹ ਦਾਤਾ) ਦਾਤਾਂ ਦੇਂਦਾ ਹੈ ਅਤੇ ਲੈਣ ਵਾਲੇ (ਲੈ ਲੈ ਕੇ) ਥਕ ਜਾਂਦੇ ਹਨ (ਦੇਣ ਵਾਲਾ ਨਾ ਅਕਦਾ ਹੈ, ਨਾ ਥਕਦਾ ਹੈ) ।

੧੨. ਉਸ ਦੀਆਂ ਉਹ ਦਾਤਾਂ ਜੁਗਾਂ ਜੁਗੰਤਰਾਂ ਤੋਂ ਜੀਵ ਖਾਂਦੇ ਹੀ ਖਾਂਦੇ ਪਏ ਹਨ ।

੧੩. ਹੁਕਮ ਵਾਲੇ ਪ੍ਰਭੂ ਦਾ ਹੁਕਮ ਇਸ ਸੰਸਾਰ ਦੀ ਕਾਰ ਚਲਾ ਰਹਿਆ ਹੈ।

੧੪. (ਨਾਨਕ) ਉਹ ਬੇਪਰਵਾਹ (ਫਿਰ ਵੀ) ਆਪ ਸਦਾ ਪ੍ਰਸੰਨ ਹੈ, ਇੰਨਾ ਕੰਮ ਕਰਦਿਆਂ ਵੀ ਉਹ ਬੇਪਰਵਾਹ ਹੋ ਕੇ ਪ੍ਰਸੰਨ ਰਹਿੰਦਾ ਹੈ ।੩।

੪

**੧. ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ।**
**੨. ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ।**
**੩. ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ।**
**੪. ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ।**
**੫. ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ।**
**੬. ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ।**
**੭. ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ।੪।**

## ਪਦ-ਅਰਥ

**ਨਾਇ**—ਨਾਮ ਦੁਆਰਾ; **ਭਾਖਿਆ**—ਬੋਲੀ; **ਭਾਉ**—ਪਿਆਰ; **ਕਪੜਾ**—ਸਰੀਰ, ਜਨਮ; **ਨਦਰੀ**—ਬਖ਼ਸ਼ਿਸ਼ ਨਾਲ; **ਮੋਖੁ**—ਮੁਕਤੀ; **ਦਰੁ**—ਪ੍ਰਭੂ ਦਾ ਦਰ ।

## ਟੀਕਾ

੧. (ਹੁਣ ਪ੍ਰਭੂ ਦੀ ਰਜ਼ਾ ਨੂੰ ਬੁਝਣ ਤੇ ਉਸ ਨਾਲ ਇਕਸੁਰ ਹੋਣ ਦਾ ਅਮਲੀ ਰਾਹ ਵਿਖਾਲਦੇ ਹਨ) ਪ੍ਰਭੂ ਮਾਲਕ ਸੱਚਾ ਹੈ, ਉਸ ਸੱਚ-ਸਰੂਪ ਨੂੰ ਨਾਮ ਦੁਆਰਾ ਆਤਮਾ ਦੇ ਅੰਦਰ ਪ੍ਰਤੱਖ ਕਰੀਦਾ ਹੈ। (ਕਿਵੇਂ ?) ਉਸ ਦੀ ਬੋਲੀ ਪ੍ਰੇਮ ਹੈ, ਅਰਥਾਤ ਉਹ ਪਿਆਰ ਦੀ ਬੋਲੀ ਸਮਝਦਾ ਹੈ (ਭਾਵੇਂ) ਉਹ ਅਪਾਰ ਹੈ—(ਉਹ ਅਪਾਰ ਹੁੰਦਿਆਂ ਹੋਇਆਂ ਵੀ ਮਨੁਖੀ ਹਿਰਦੇ ਵਿਚ ਸਾਖਿਆਤ ਕੀਤਾ ਜਾ ਸਕਦਾ ਹੈ—'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ')।

੨. ਇਸ ਲਈ (ਉਸ ਦੇ ਭਗਤ) ਪਿਆਰ ਦੀ ਦਾਤ ਉਸ ਤੋਂ ਮੰਗਦੇ ਹਨ (ਤੇ ਬੜੀ ਭਾਵਨਾ ਨਾਲ) ਉਸ ਨੂੰ ਕਹਿੰਦੇ ਹਨ ਕਿ ਹੇ ਪ੍ਰਭੂ, ਪਿਆਰ ਦੇਹ ਅਤੇ ਦਾਤਾਰ ਪਿਆਰ ਦੀ ਦਾਤ ਦਿੰਦਾ ਹੈ। (ਅਗਲੀਆਂ ਤਿੰਨ ਸਤਰਾਂ ਵਿਚ ਇਨ੍ਹਾਂ ਵਿਚਾਰਾਂ ਦੀ ਹੀ ਵਿਆਖਿਆ ਪ੍ਰਸ਼ਨ-ਉੱਤਰ ਦੇ ਰੂਪ ਵਿਚ ਕੀਤੀ ਗਈ ਹੈ)।

੩. ਤਾਂ ਫਿਰ ਉਸ ਦੇ ਅੱਗੇ ਕੀ ਢੋਆ ਰਖੀਦਾ ਹੈ ਜਿਸ ਨਾਲ ਉਸ ਦੇ ਦਰਬਾਰ ਦੇ ਦਰਸ਼ਨ ਹੋ ਜਾਂਦੇ ਹਨ ?

੪. ਮੂੰਹ ਤੋਂ ਕੀ ਬੋਲ ਬੋਲੀਦਾ ਹੈ, ਜਿਸ ਨੂੰ ਸੁਣ ਕੇ ਉਹ ਆਪਣਾ ਪਿਆਰ ਦਿੰਦਾ ਹੈ ?

੫. (ਉੱਤਰ ਇਹ ਹੈ) ਅੰਮ੍ਰਿਤ ਵੇਲਾ ਹੋਵੇ (ਜਦੋਂ ਕਿ ਮਨ ਦੀਆਂ ਬਿਰਤੀਆਂ ਵਧੀਕ ਟਿਕਾਉ ਵਿਚ ਹੁੰਦੀਆਂ ਹਨ), ਉਸ ਵੇਲੇ ਸਚੇ ਨਾਮ ਦਾ ਸਿਮਰਨ ਕੀਤਾ ਜਾਏ ਅਤੇ ਉਸ ਦੀਆਂ ਵਡਿਆਈਆਂ ਦਾ ਵਿਚਾਰ ਕੀਤਾ ਜਾਏ ।

੬. (ਇਹ ਭਗਤੀ ਮਾਰਗ ਹੈ ਜਿਸ ਨਾਲ ਉਸ ਦੀ ਮਿਹਰ ਪ੍ਰਾਪਤ ਕਰ ਲਈਦੀ ਹੈ) ਨਿਰੇ ਕਰਮਾਂ ਨਾਲ ਤਾਂ ਸਰੀਰ ਰੂਪ ਕਪੜਾ ਮਿਲਦਾ ਰਹਿੰਦਾ ਹੈ (ਜਨਮ ਮਰਨ ਨਹੀਂ ਮੁਕਦਾ) ਪਰ ਮੁਕਤਿ ਦੁਆਰ ਉਸ ਦੀ ਬਖ਼ਸ਼ਿਸ਼ ਤੋਂ ਹੀ ਮਿਲਦਾ ਹੈ (ਤੇ ਉਹ ਬਖ਼ਸ਼ਿਸ਼ ਭਗਤੀ ਭਾਵ ਤੋਂ ਉਪਜਦੀ ਹੈ) ।

੭. (ਨਾਨਕ) ਇਸ ਤਰ੍ਹਾਂ ਪਤਾ ਲਗਦਾ ਹੈ ਕਿ ਉਹ ਸੱਚਾ ਸਭ ਆਪ ਹੀ (ਹਰ ਹਿਰਦੇ ਅੰਦਰ) ਹੈ (ਕਿਉਂਕਿ ਆਪਣੇ ਅੰਦਰ ਜੁ ਸਾਖਿਆਤ ਕਰ ਲਈਦਾ ਹੈ) ।੪।

## ੫

**੧. ਥਾਪਿਆ ਨ ਜਾਇ ਕੀਤਾ ਨ ਹੋਇ ।**
**੨. ਆਪੇ ਆਪਿ ਨਿਰੰਜਨੁ ਸੋਇ ।**
**੩. ਜਿਨਿ ਸੇਵਿਆ ਤਿਨਿ ਪਾਇਆ ਮਾਨੁ ।**
**੪. ਨਾਨਕ ਗਾਵੀਐ ਗੁਣੀ ਨਿਧਾਨੁ ।**
**੫. ਗਾਵੀਐ ਸੁਣੀਐ ਮਨਿ ਰਖੀਐ ਭਾਉ ।**
**੬. ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ।**
**੭. ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ।**
**੮. ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ।**
**੯. ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ।**
**੧੦. ਗੁਰਾ ਇਕ ਦੇਹਿ ਬੁਝਾਈ ।**
**੧੧. ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।੫।**

## ਪਦ-ਅਰਥ

**ਥਾਪਿਆ**—ਮੂਰਤੀ ਰੂਪ ਵਿਚ ਅਸਥਾਪਨ ਕੀਤਾ; **ਕੀਤਾ**—ਬਣਾਇਆ (ਮੂਰਤੀ ਵਾਂਗ); **ਨਿਰੰਜਨੁ**—ਮਾਇਆ ਤੋਂ ਰਹਤ; **ਗੁਣੀ ਨਿਧਾਨੁ**—ਗੁਣਾਂ ਦਾ ਖ਼ਜ਼ਾਨਾ; **ਪਰਹਰਿ**—ਦੂਰ ਕਰ ਕੇ; **ਘਰਿ**—ਹਿਰਦੇ ਘਰ ਵਿਚ; **ਗੁਰਮੁਖਿ**—ਮੁਖੀ ਗੁਰੂ, ਗੁਰੂਆਂ ਦਾ ਗੁਰੂ, ਪਰਮਾਤਮਾ; **ਨਾਦੰ**—ਨਾਦ, ਸ਼ਬਦ ਜੋ ਅੰਦਰ ਹੁੰਦਾ ਵੀ ਮੰਨਿਆ ਜਾਂਦਾ ਹੈ; **ਗੁਰੁ**—ਹਰੀ-ਗੁਰੂ; **ਵੇਦੰ**—ਵੇਦ; **ਗੋਰਖੁ**—ਵਿਸ਼ਨੂੰ ।

## ਟੀਕਾ

੧. (ਇਸ ਪਉੜੀ ਵਿਚ ਨਾਮ ਜਾਂ ਸ਼ਬਦ ਦੀ ਕਮਾਈ ਨੂੰ ਸਭ ਤੋਂ ਸ੍ਰੇਸ਼ਟ ਗਿਣਿਆ ਹੈ। ਇਸ ਦੇ ਮੁਕਾਬਲੇ ਮੂਰਤੀਆਂ ਜਾਂ ਦੇਵੀ ਦੇਵਤਿਆਂ ਦੀ ਪੂਜਾ ਤੁੱਛ ਹੈ)। ਪਰਮਾਤਮਾ (ਮੰਦਰ ਵਿਚ ਮੂਰਤੀਆਂ ਵਾਂਗ) ਟਿਕਾਇਆ ਨਹੀਂ ਜਾ ਸਕਦਾ ਤੇ ਨਾ ਹੀ (ਮੂਰਤੀ ਆਦਿ ਵਾਂਗ) ਕਿਸੇ ਦਾ ਬਣਾਇਆ ਬਣ ਸਕਦਾ ਹੈ।

੨. (ਕਿਉਂਕਿ) ਉਹ ਆਪਣੇ ਆਪ ਤੋਂ ਹੋਇਆ ਹੈ ਅਤੇ ਉਹ ਮਾਇਆ ਤੋਂ ਵੀ ਰਹਤ ਹੈ।

੩. ਜਿਸ ਮਨੁਖ ਨੇ ਉਸ ਨੂੰ ਸੇਵਿਆ ਹੈ, ਉਸ ਨੇ ਮਾਣ ਪਾਇਆ ਹੈ।

੪. (ਨਾਨਕ) (ਆਉ) ਅਸੀਂ ਭੀ ਉਸ ਗੁਣਾਂ ਦੇ ਖ਼ਜ਼ਾਨੇ ਦੀ ਸਿਫਤ ਸਾਲਾਹ ਗਾਵੀਏ।

੫. ਉਸ ਦੀ ਸਿਫਤ ਸਾਲਾਹ ਗਾਈਏ ਤੇ ਸੁਣੀਏ ਅਤੇ ਮਨ ਵਿਚ ਉਸ ਦਾ ਪ੍ਰੇਮ ਟਿਕਾਈਏ।

੬. (ਜੋ ਇਸ ਤਰ੍ਹਾਂ ਕਰਦਾ ਹੈ, ਉਹ ਆਪਣੇ) ਦੁਖ ਦੂਰ ਕਰਕੇ, ਹਿਰਦੇ ਵਿਚ ਸੁਖ ਵਸਾ ਲੈਂਦਾ ਹੈ।

੭. ਇਸ ਲਈ ਅਸਾਂ ਹਰੀ-ਗੁਰੂ ਨੂੰ ਹੀ ਨਾਦ ਬਣਾਇਆ ਹੈ ਤੇ ਹਰੀ-ਗੁਰੂ ਨੂੰ ਹੀ ਵੇਦ ਬਣਾਇਆ ਹੈ, ਉਸ ਹਰੀ-ਗੁਰੂ ਨੂੰ ਜੋ ਸਭਨਾਂ ਵਿਚ ਆਪ ਵਸਦਾ ਹੈ। ਅਰਥਾਤ ਅਸਾਂ ਹਰੀ-ਗੁਰੂ ਦੇ ਸ਼ਬਦ ਦੀ ਕਮਾਈ ਤੋਂ ਨਾਦ, ਵੇਦ ਦੇ ਫਲ ਪ੍ਰਾਪਤ ਕਰ ਲਏ ਹਨ। ਹਰੀ-ਗੁਰੂ ਦੀ ਪੂਜਾ ਵਿਚ ਸਭ ਕੁਝ ਆ ਜਾਂਦਾ ਹੈ।

੮. ਹਰੀ-ਗੁਰੂ ਹੀ (ਸਾਡੇ ਲਈ) ਸ਼ਿਵ ਹੈ, ਹਰੀ-ਗੁਰੂ ਹੀ (ਵਿਸ਼ਨੂੰ) ਗੋਰਖ ਹੈ, ਬ੍ਰਹਮਾ ਹੈ ਅਤੇ ਹਰੀ-ਗੁਰੂ ਹੀ ਸਾਡੇ ਲਈ ਪਾਰਬਤੀ (ਸ਼ਿਵਜੀ ਦੀ ਵਹੁਟੀ) ਅਤੇ ਮਾਇਆ (ਵਿਸ਼ਨੂੰ ਦੀ ਵਹੁਟੀ ਹੈ)। (ਹੋਰ ਹਰ ਪ੍ਰਕਾਰ ਦੀ ਪੂਜਾ ਛਡ ਦਿਤੀ ਹੈ ਤੇ ਹਰੀ-ਗੁਰੂ ਦੀ ਪੂਜਾ ਅਪਨਾਈ ਹੈ ਕਿਉਂਕਿ ਉਸ ਬੇਅੰਤ ਦੇ ਮੁਕਾਬਲੇ ਵਿਚ ਕੋਈ ਹੋਰ ਪੂਜਾ ਦਾ ਅਰਥ ਹੀ ਨਹੀਂ ਰਹਿੰਦਾ)।

੯. ਜੇ ਮੈਂ ਉਸ (ਬੇਅੰਤ) ਹਰੀ-ਗੁਰੂ ਨੂੰ ਜਾਣ ਲਵਾਂ ਤਾਂ ਵੀ ਦਸ ਨਹੀਂ ਸਕਦਾ। ਉਹ ਕਥਨ ਹੀ ਨਹੀਂ ਕੀਤਾ ਜਾ ਸਕਦਾ।

੧੦. (ਮੇਰੀ ਇਹੋ ਅਰਦਾਸ ਹੈ) ਹੇ ਮੇਰੇ ਗੁਰੂ, ਮੈਨੂੰ ਇਸ ਇਕ ਗਲ ਦੀ ਸਮਝ ਦੇ ਦੇਹ,

੧੧. ਕਿ ਸਾਰੇ ਜੀਵਾਂ ਦਾ ਜੋ ਇਕ ਹਰੀ-ਗੁਰੂ ਦਾਤਾ ਹੈ, ਮੈਂ ਉਸ ਨੂੰ (ਕਿਸੇ ਹੋਰ ਪੂਜਾ ਵਿਚ ਲਗ ਕੇ) ਭੁਲਾ ਨਾ ਦਿਆਂ।੫।

੬

੧. ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ।
੨. ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ।
੩. ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ।
੪. ਗੁਰਾ ਇਕ ਦੇਹਿ ਬੁਝਾਈ ।
੫. ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।੬।

## ਪਦ–ਅਰਥ

**ਤੀਰਥਿ**—ਤੀਰਥ ਉਤੇ; **ਨਾਵਾ**—ਮੈਂ ਇਸ਼ਨਾਨ ਕਰਾਂ; **ਭਾਵਾ**—ਪ੍ਰਸੰਨ ਕਰਾਂ; **ਸਿਰਠਿ**—ਸ੍ਰਿਸ਼ਟੀ ।

## ਟੀਕਾ

੧. (ਉਹ ਕਰਮ ਕਾਂਡ ਜੋ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਨਹੀਂ ਕਰਦੇ, ਵਿਅਰਥ ਹੋ ਜਾਂਦੇ ਹਨ) ਮੈਂ ਤੀਰਥ ਉਤੇ ਇਸ਼ਨਾਨ ਤਾਂ ਕਰਾਂ ਜੇ ਐਸਾ ਕਰਨ ਨਾਲ ਮੈਂ ਉਸ ਪ੍ਰਭੂ ਨੂੰ ਪ੍ਰਸੰਨ ਕਰ ਸਕਾਂ, (ਤੇ ਉਹ ਇਸ ਤਰ੍ਹਾਂ ਕਿ ਤੀਰਥ ਤੋਂ ਪ੍ਰੇਰਨਾ ਲੈ ਕੇ ਮੈਂ ਅੰਦਰ ਦੀ ਮੈਲ ਕਟ ਦਿਆਂ ਜਾਂ ਤੀਰਥ ਨੂੰ ਨਾਮ ਦਾ ਸਾਧਨ ਬਣਾ ਕੇ ਆਪਣਾ ਆਤਮ ਵਿਕਾਸ ਕਰ ਲਵਾਂ 'ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ' । ਨਿਰੀ ਰਸਮੀ ਟੁੱਬੀ ਨਾਲ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ) ਤੇ ਜੇ ਮੈਂ ਪਰਮਾਤਮਾ ਨੂੰ ਪ੍ਰਸੰਨ ਨਾ ਕਰ ਸਕਾਂ ਤਾਂ ਮੈਂ ਨਹਾ ਕੇ ਕੀ ਖਟਾਂਗਾ ?

੨. ਪਰਮਾਤਮਾ ਦੀ ਪੈਦਾ ਕੀਤੀ ਹੋਈ ਜਿਤਨੀ ਦੁਨੀਆਂ ਵੀ ਵੇਖਦਾ ਹਾਂ, ਉਸ ਵਿਚ ਬਿਨਾਂ ਕਰਮਾਂ (ਚੰਗੇ ਭਾਗਾਂ ਦੇ) ਕੀ ਮਿਲਦਾ ਹੈ ਜੋ ਮੈਂ ਲੈ ਸਕਾਂ ?(ਕੁਝ ਨਹੀਂ ਮਿਲਦਾ । ਚੰਗੇ ਭਾਗ ਆਤਮ ਵਿਕਾਸ ਕਰਕੇ ਉਸ ਦੀ ਪ੍ਰਸੰਨਤਾ ਪ੍ਰਾਪਤ ਕੀਤਿਆਂ ਬਣਦੇ ਹਨ, ਨਿਰੀ ਟੁੱਬੀ ਲਾਣ ਨਾਲ ਨਹੀਂ) ।

੩. (ਚੰਗੇ ਭਾਗ ਇਉਂ ਬਣਦੇ ਹਨ) ਜੇ ਕੇਵਲ ਗੁਰੂ ਦੀ ਸਿਖਿਆ ਸੁਣ ਲਈ ਜਾਏ (ਕਮਾਈ ਕਰਨ ਦੇ ਖ਼ਿਆਲ ਨਾਲ) ਤਾਂ (ਮਨੁਖ ਦੀ) ਬੁਧ ਵਿਚੋਂ ਰਤਨ, ਜਵਾਹਰ ਤੇ ਮੋਤੀ ਉਪਜ ਪੈਂਦੇ ਹਨ, (ਗੁਣ ਪੈਦਾ ਹੋ ਜਾਂਦੇ ਹਨ) ।

੪. (ਤਾਂ ਤੇ) ਹੇ ਗੁਰੂ, (ਮੇਰੀ ਇਹ ਅਰਦਾਸ ਹੈ) ਮੈਨੂੰ ਇਸ ਇਕ ਗਲ ਦੀ ਸਮਝ ਦੇਹ ।

੫. ਕਿ ਸਾਰੇ ਜੀਵਾਂ ਦਾ ਜੋ ਇਕ ਦਾਤਾ ਹੈ, ਮੈਂ ਉਸ ਨੂੰ (ਕਿਸੇ ਹੋਰ ਪੂਜਾ ਵਿਚ ਲਗ ਕੇ) ਭੁਲਾ ਨਾ ਦਿਆਂ ।੬।

੭

**੧. ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ।**
**੨. ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ।**
**੩. ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ।**
**੪. ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ।**
**੫. ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ।**
**੬. ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ।**
**੭. ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ।੭।**

## ਪਦ-ਅਰਥ

**ਆਰਜਾ**—ਉਮਰ; **ਦਸੂਣੀ**—ਦਸ ਗੁਣੀ; **ਨਵਾ ਖੰਡਾ**—ਨੌ ਖੰਡ ਵਿਚ, ਸਾਰੀ ਸ੍ਰਿਸ਼ਟੀ ਵਿਚ; **ਨਾਲਿ ਚਲੈ**—ਨਾਲ ਹੋ ਕੇ ਤੁਰੇ, ਸਾਥ ਦੇਵੇ; **ਕੀਰਤਿ**—ਕੀਰਤੀ, ਸ਼ੋਭਾ ।

## ਟੀਕਾ

੧. (ਦੁਨਿਆਵੀ ਪਰਤਾਪ, ਲੰਮੀ ਉਮਰ, ਮਾਣ ਵਡਿਆਈ ਆਦਿ ਪ੍ਰਭੂ ਦੀ ਨਦਰ ਤੋਂ ਬਿਨਾਂ, ਜੋ ਨਾਮ ਦੁਆਰਾ ਪ੍ਰਾਪਤ ਹੁੰਦੀ ਹੈ, ਬੇਅਰਥ ਹਨ) ਜੇ ਕਿਸੇ ਮਨੁਖ ਦੀ ਉਮਰ ਚਾਰ ਜੁਗਾਂ ਜਿਤਨੀ ਹੋ ਜਾਏ, (ਸਗੋਂ) ਇਸ ਤੋਂ ਭੀ ਦਸ ਗੁਣੀ ਹੋ ਜਾਏ;

੨. ਜੇ ਉਹ ਸਾਰੀ ਸ੍ਰਿਸ਼ਟੀ ਵਿਚ ਜਾਣਿਆ ਗਇਆ (ਮੰਨਿਆ ਗਇਆ) ਹੋਵੇ ਅਤੇ ਸਭ ਕੋਈ ਉਸ ਦਾ ਸਾਥ ਵੀ ਦੇਵੇ (ਉਸ ਦਾ ਪੱਖੀ ਹੋਵੇ) ;

੩. ਜੇ ਉਹ ਚੰਗਾ ਨਾਮਵਰ ਹੋ ਜਾਵੇ ਅਤੇ ਸਾਰੇ ਸੰਸਾਰ ਵਿਚ ਜਸ-ਸ਼ੋਭਾ ਪ੍ਰਾਪਤ ਕਰ ਲਏ ;

੪. (ਪਰ) ਜੇ ਉਹ ਪ੍ਰਭੂ ਦੀ ਮਿਹਰ ਦੀ ਨਜ਼ਰ (ਜੋ ਨਾਮ ਦੁਆਰਾ ਪ੍ਰਾਪਤ ਹੁੰਦੀ ਹੈ) ਵਿਚ ਨਹੀਂ ਆਇਆ ਤਾਂ ਇਹ ਸਮਝਣਾ ਚਾਹੀਦਾ ਹੈ ਕਿ ਉਹ ਉਸ ਮਨੁਖ ਵਰਗਾ ਹੈ ਜਿਸ ਦੀ ਕੋਈ ਸਾਰ ਨਹੀਂ ਲੈਂਦਾ, ਭਾਵ ਨਿਆਸਰਾ ਹੈ (ਕਿਉਂਕਿ ਆਖ਼ਰਕਾਰ ਦੁਨਿਆਵੀ ਸਹਾਰੇ ਸਭ ਖ਼ਤਮ ਹੋ ਜਾਂਦੇ ਹਨ) ।

੫. ਉਹ ਮਾਨੋ ਕੀੜਿਆਂ ਅੰਦਰ ਇਕ ਕੀੜਾ (ਭਾਵ ਬਹੁਤ ਹੀ ਮਾਮੂਲੀ) ਹੈ। ਪਰਮਾਤਮਾ ਉਸ ਨੂੰ ਦੋਸ਼ੀ ਠਹਿਰਾ ਕੇ ਦੋਸ਼ ਲਾਏਗਾ।

੬. (ਨਾਨਕ) ਉਹ ਪ੍ਰਭੂ ਗੁਣ-ਹੀਣ ਮਨੁਖਾਂ ਵਿਚ ਗੁਣ ਪੈਦਾ ਕਰਦਾ ਹੈ ਅਤੇ ਗੁਣਵਾਨਾਂ ਨੂੰ (ਹੋਰ) ਗੁਣ ਦਿੰਦਾ ਹੈ।

੭. (ਪਰ) ਐਸਾ ਹੋਰ ਕੋਈ ਨਹੀਂ ਦਿਸਦਾ ਜੋ ਉਸ ਨੂੰ ਗੁਣ ਦੇ ਸਕਦਾ ਹੋਵੇ (ਸਾਰੇ ਗੁਣ ਉਸ ਤੋਂ ਹੀ ਨਿਕਲਦੇ ਹਨ) ।੭।

## ੮

**੧. ਸੁਣਿਐ ਸਿਧ ਪੀਰ ਸੁਰਿਨਾਥ ।**
**੨. ਸੁਣਿਐ ਧਰਤਿ ਧਵਲ ਆਕਾਸ ।**
**੩. ਸੁਣਿਐ ਦੀਪ ਲੋਅ ਪਾਤਾਲ ।**
**੪. ਸੁਣਿਐ ਪੋਹਿ ਨ ਸਕੈ ਕਾਲੁ ।**
**੫. ਨਾਨਕ ਭਗਤਾ ਸਦਾ ਵਿਗਾਸੁ ।**
**੬. ਸੁਣਿਐ ਦੂਖ ਪਾਪ ਕਾ ਨਾਸੁ ।੮।**

## ਪਦ-ਅਰਥ

**ਸੁਣਿਐ**—ਸੁਣਿਆਂ, ਸੁਣਨ ਨਾਲ, ਨਾਮ ਸੁਣਨ ਨਾਲ; **ਸੁਰਿਨਾਥ**—ਸੁਰੀ ਨਾਥ, ਵੱਡੇ ਨਾਥ; **ਧਵਲ**—ਧਰਤੀ ਹੇਠ ਖਲੋਤਾ ਕਲਪਤ ਬਲਦ; **ਦੀਪ**—ਟਾਪੂ (ਧਰਤੀ ਦੀ ਵੰਡ ਦੇ ਸਤ ਟਾਪੂ ਹਨ); **ਪੋਹਿ**—ਛੋਹੰਦਾ, ਅਸਰ ਕਰਦਾ; **ਵਿਗਾਸੁ**—ਖਿੜਾਉ।

**ਨੋਟ:** ਅਗਲੀਆਂ ਅਠ ਪਉੜੀਆਂ ਵਿਚ ਨਾਮ ਸੁਣਨ ਤੇ ਮੰਨਣ ਦੀ ਮਹਾਨਤਾ ਦੱਸੀ ਹੈ, ਚਾਰ ਪਉੜੀਆਂ ਸੁਣਨ ਦੀਆਂ ਹਨ ਤੇ ਚਾਰ ਮੰਨਣ ਦੀਆਂ। ਇਨ੍ਹਾਂ ਵਿਚ ਵਿਸਥਾਰ ਨਾਲ ਦਸਿਆ ਹੈ ਕਿ ਨਾਮ ਸੁਣਨ ਤੇ ਮੰਨਣ ਨਾਲ ਮਨੁਖ ਦੇ ਅੰਦਰੋਂ ਪ੍ਰਕਾਸ਼ ਹੋ ਕੇ ਭਰਮ ਵਹਮ ਕਟੇ ਜਾਂਦੇ ਹਨ, ਉਹ ਸਖਸ਼ੀ ਤੇ ਸਮਾਜਕ ਜੀਵਨ ਦੇ ਉਚੇ ਤੋਂ ਉਚੇ ਗੁਣਾਂ ਨੂੰ ਪ੍ਰਾਪਤ ਕਰ ਕੇ ਅਤੇ ਆਤਮਕ ਗੁਣਾਂ ਦਾ ਭੰਡਾਰ ਹੋ ਕੇ ਵੱਡੀ ਤੋਂ ਵੱਡੀ ਆਤਮਕ ਪਧਰ ਤੇ ਅਪੜ ਜਾਂਦੇ ਹਨ। ਇਥੇ ਨਾਮ ਸੁਣਨ ਵਾਲੇ ਨਿਰੇ ਪੁਰੇ ਸੁਨੀਅਰ ਨਹੀਂ ਰਹਿੰਦੇ ਸਗੋਂ ਉਹ ਹਨ ਜੋ ਆਤਮ ਮੰਡਲ ਦੇ ਪਾਂਧੀ ਹੋ ਜਾਂਦੇ ਹਨ। ਉਹ ਪ੍ਰਭੂ ਦੇ ਭਗਤ ਹੋ ਗਏ ਹਨ। 'ਸੁਣਿਐ' ਦੀ ਹਰ ਪਉੜੀ ਦੀਆਂ ਅੰਤਲੀਆਂ ਦੋ ਸਤਰਾਂ ਵਿਚ ਉਨ੍ਹਾਂ ਹੀ ਭਗਤਾਂ ਦਾ ਜ਼ਿਕਰ ਹੈ। ਇਸੇ ਤਰ੍ਹਾਂ ਮੰਨਣ ਵਾਲੇ ਨਿਰੇ ਉਹ ਨਹੀਂ ਜਿਨ੍ਹਾਂ ਨੂੰ ਨਾਮ ਵਿਚ ਯਕੀਨ ਬਝ ਗਇਆ ਹੈ, ਸਗੋਂ ਉਹ

ਹਨ ਜਿਨ੍ਹਾਂ ਦੇ ਅੰਦਰ ਨਾਮ ਵਰਤ ਗਇਆ ਹੈ। ਉਹ ਨਾਮ ਰੰਗ ਵਿਚ ਰੰਗੇ ਗਏ ਹਨ। 'ਮੰਨੈ' ਦੀਆਂ ਪਉੜੀਆਂ ਦੀਆਂ ਅੰਤਲੀਆਂ ਦੋ ਸਤਰਾਂ ਵਿਚ ਅਜਿਹੇ ਮੰਨਣ ਵਾਲਿਆਂ ਦਾ ਸਪਸ਼ਟ ਜ਼ਿਕਰ ਹੈ।

## ਟੀਕਾ

੧. ਪ੍ਰਭੂ ਦਾ ਨਾਮ ਸੁਣਨ ਨਾਲ ਪ੍ਰਭੂ ਦੇ ਭਗਤ ਸਿਧਾਂ, ਪੀਰਾਂ ਅਤੇ ਵੱਡੇ ਨਾਥਾਂ ਦੀ ਪਦਵੀ ਤਕ ਅਪੜੇ ਹਨ।

੨. ਨਾਮ ਸੁਣਨ ਨਾਲ ਭਗਤਾਂ ਨੂੰ ਪ੍ਰਭੂ ਹੀ ਧਰਤੀ, ਧਉਲ ਅਤੇ ਆਕਾਸ਼ ਸਭ ਦਾ ਸਹਾਰਾ ਹੋ ਕੇ ਦਿਸਦਾ ਹੈ।

੩. ਨਾਮ ਸੁਣਨ ਨਾਲ (ਭਗਤ) ਦੀਪਾਂ, ਲੋਕਾਂ ਅਤੇ ਪਾਤਾਲਾਂ ਵਿਚ ਪਰਮਾਤਮਾ ਨੂੰ ਹੀ ਵੇਖਦੇ ਹਨ।

੪. ਨਾਮ ਸੁਣਨ ਨਾਲ (ਭਗਤਾਂ ਨੂੰ) ਮੌਤ ਦਾ ਡਰ ਪੋਹ ਨਹੀਂ ਸਕਦਾ (ਸਭ ਥਾਈਂ ਹਰੀ ਨੂੰ ਵੇਖ ਕੇ ਉਸ ਦੀ ਨਜ਼ਰ ਚੌੜੀ ਹੋ ਗਈ ਹੈ ਤੇ ਡਰ ਜਾਂਦਾ ਰਹਿਆ ਹੈ)।

੫. (ਨਾਨਕ) ਭਗਤਾਂ ਨੂੰ ਸਦਾ ਖੇੜਾ ਬਣਿਆ ਰਹਿੰਦਾ ਹੈ।

੬. (ਕਿਉਂਕਿ) ਨਾਮ ਸੁਣਨ ਨਾਲ ਉਹਨਾਂ ਦੇ ਸਾਰੇ ਦੁਖਾਂ ਤੇ ਪਾਪਾਂ ਦਾ ਨਾਸ਼ ਹੋ ਗਇਆ ਹੁੰਦਾ ਹੈ।

## ੯

**੧. ਸੁਣਿਐ ਈਸਰੁ ਬਰਮਾ ਇੰਦੁ।**
**੨. ਸੁਣਿਐ ਮੁਖਿ ਸਾਲਾਹਣ ਮੰਦੁ।**
**੩. ਸੁਣਿਐ ਜੋਗ ਜੁਗਤਿ ਤਨਿ ਭੇਦ।**
**੪. ਸੁਣਿਐ ਸਾਸਤ ਸਿਮ੍ਰਿਤ ਵੇਦ।**
**੫. ਨਾਨਕ ਭਗਤਾ ਸਦਾ ਵਿਗਾਸੁ।**
**੬. ਸੁਣਿਐ ਦੂਖ ਪਾਪ ਕਾ ਨਾਸੁ।੯।**

## ਪਦ-ਅਰਥ

**ਈਸਰੁ**--ਸ਼ਿਵਜੀ; **ਜੋਗ**—ਜੁੜਨ ਦੀ (ਰੱਬ ਵਿਚ)।

## ਟੀਕਾ

੧. (ਨਾਮ) ਸੁਣਨ ਨਾਲ (ਪ੍ਰਭੂ ਦੇ ਭਗਤ) ਸ਼ਿਵਜੀ, ਬ੍ਰਹਮਾ ਤੇ ਇੰਦਰ ਦੀ ਪਦਵੀ ਤਕ ਅਪੜੇ ਹਨ।

੨. (ਨਾਮ) ਸੁਣਨ ਨਾਲ ਮੰਦਾ ਮਨੁਖ ਵੀ (ਭਗਤ ਹੋ ਕੇ) ਪਰਮਾਤਮਾ ਦੀ ਸਿਫ਼ਤ ਸਲਾਹ ਕਰਨ ਲਗ ਜਾਂਦਾ ਹੈ।

੩. (ਨਾਮ) ਸੁਣਨ ਨਾਲ (ਭਗਤਾਂ ਨੂੰ) ਪਰਮਾਤਮਾ ਨਾਲ ਜੁੜਨ (ਜੋਗ) ਦੀ ਜੁਗਤੀ ਆ ਜਾਂਦੀ ਹੈ, ਉਹ ਸਰੀਰ ਵਿਚਲੇ ਉਹ ਭੇਦ ਜਾਣਦੇ ਹਨ (ਜੋ ਜੁੜਨ ਦੇ ਰਾਹ ਵਿਚ ਰੋਕ ਹੁੰਦੇ ਹਨ ਜਿਵੇਂ ਸਰੀਰ 'ਚੋਂ ਉਤਪੰਨ ਹੁੰਦੀਆਂ ਲਹਿਰਾਂ ਜਿਨ੍ਹਾਂ ਤੇ ਉਨ੍ਹਾਂ ਕਾਬੂ ਪਾਇਆ ਹੁੰਦਾ ਹੈ)।

੪. (ਨਾਮ) ਸੁਣਨ ਨਾਲ (ਭਗਤਾਂ ਨੂੰ) ਸ਼ਾਸਤ੍ਰਾਂ, ਸਿਮ੍ਰਿਤੀਆਂ ਅਤੇ ਵੇਦਾਂ ਦਾ ਗਿਆਨ ਹੋ ਜਾਂਦਾ ਹੈ।

੫. (ਨਾਨਕ) ਭਗਤਾਂ ਨੂੰ ਸਦਾ ਖੇੜਾ ਬਣਿਆ ਰਹਿੰਦਾ ਹੈ।

੬. (ਕਿਉਂਕਿ) ਨਾਮ ਸੁਣਨ ਨਾਲ (ਉਨ੍ਹਾਂ ਦੇ ਸਾਰੇ) ਦੁਖਾਂ ਤੇ ਪਾਪਾਂ ਦਾ ਨਾਸ਼ ਹੋ ਗਇਆ ਹੁੰਦਾ ਹੈ।੯।

## ੧੦

**੧. ਸੁਣਿਐ ਸਤੁ ਸੰਤੋਖੁ ਗਿਆਨੁ।**
**੨. ਸੁਣਿਐ ਅਠਸਠਿ ਕਾ ਇਸਨਾਨੁ।**
**੩. ਸੁਣਿਐ ਪੜਿ ਪੜਿ ਪਾਵਹਿ ਮਾਨੁ।**
**੪. ਸੁਣਿਐ ਲਾਗੈ ਸਹਜਿ ਧਿਆਨੁ।**
**੫. ਨਾਨਕ ਭਗਤਾ ਸਦਾ ਵਿਗਾਸੁ।**
**੬. ਸੁਣਿਐ ਦੂਖ ਪਾਪ ਕਾ ਨਾਸੁ।੧੦।**

## ਪਦ-ਅਰਥ

**ਅਠਸਠਿ**—ਅਠਾਹਠ ਤੀਰਥ; **ਸਹਜਿ**—ਸਹਜੇ ਹੀ, ਸੁਤੇ ਹੀ।

## ਟੀਕਾ

੧. (ਨਾਮ) ਸੁਣਨ ਨਾਲ (ਭਗਤਾਂ ਨੂੰ) ਸਤ, ਸੰਤੋਖ ਤੇ ਗਿਆਨ ਪ੍ਰਾਪਤ ਹੋ ਜਾਂਦਾ ਹੈ।

੨. (ਨਾਮ) ਸੁਣਨ ਨਾਲ ਮਾਨੋਂ ਉਹ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲੈਂਦੇ ਹਨ।

੩. (ਨਾਮ) ਸੁਣਨ ਨਾਲ ਉਹ ਪੜ੍ਹ ਪੜ੍ਹ ਕੇ ਮਾਣ ਪ੍ਰਾਪਤ ਕਰ ਲੈਂਦੇ ਹਨ।

੪. (ਨਾਮ) ਸੁਣਨ ਨਾਲ (ਉਨ੍ਹਾਂ ਦਾ) ਸਹਜੇ ਹੀ ਪਰਮਾਤਮਾ ਵਿਚ ਧਿਆਨ ਲਗਾ ਰਹਿੰਦਾ ਹੈ।

੫. (ਨਾਨਕ) ਭਗਤਾਂ ਨੂੰ ਸਦਾ ਖੇੜਾ ਬਣਿਆ ਰਹਿੰਦਾ ਹੈ।

੬. (ਗੁਰੂ ਦੀ ਸਿਖਿਆ) ਸੁਣਨ ਨਾਲ (ਉਨ੍ਹਾਂ ਦੇ) ਦੁਖਾਂ ਤੇ ਪਾਪਾਂ ਦਾ ਨਾਸ਼ ਹੋ ਗਇਆ ਹੁੰਦਾ ਹੈ।੧੦।

## ੧੧

**੧. ਸੁਣਿਐ ਸਰਾ ਗੁਣਾ ਕੇ ਗਾਹ।**
**੨. ਸੁਣਿਐ ਸੇਖ ਪੀਰ ਪਾਤਿਸਾਹ।**
**੩. ਸੁਣਿਐ ਅੰਧੇ ਪਾਵਹਿ ਰਾਹੁ।**
**੪. ਸੁਣਿਐ ਹਾਥ ਹੋਵੈ ਅਸਗਾਹੁ।**
**੫. ਨਾਨਕ ਭਗਤਾ ਸਦਾ ਵਿਗਾਸੁ।**
**੬. ਸੁਣਿਐ ਦੂਖ ਪਾਪ ਕਾ ਨਾਸੁ।੧੧।**

## ਪਦ–ਅਰਥ

**ਸਰਾ ਗੁਣਾ ਕੇ**—ਗੁਣਾਂ ਦੇ ਸਮੁੰਦਰਾਂ ਨੂੰ; **ਹਾਥ ਹੋਵੈ**—ਥਾਹੁ ਲਭ ਜਾਂਦੀ ਹੈ; **ਅਸਗਾਹੁ**—ਡੂੰਘਾ (ਸੰਸਾਰ) ਸਮੁੰਦਰ।

## ਟੀਕਾ

੧. (ਨਾਮ) ਸੁਣਨ ਨਾਲ (ਭਗਤ) ਗੁਣਾਂ ਦੇ ਸਮੁੰਦਰਾਂ ਨੂੰ ਗਾਹ ਲੈਂਦੇ ਹਨ ਭਾਵ ਗੁਣਾਂ ਵਾਲੇ ਹੋ ਜਾਂਦੇ ਹਨ।

੨. (ਨਾਮ) ਸੁਣਨ ਨਾਲ (ਭਗਤ) ਸੇਖਾਂ, ਪੀਰਾਂ ਤੇ ਪਾਤਸ਼ਾਹਾਂ ਦੀ ਪਦਵੀ ਤੇ ਪਹੁੰਚ ਗਏ ਹਨ।

੩. (ਨਾਮ) ਸੁਣਨ ਨਾਲ ਅਗਿਆਨੀ ਪੁਰਸ਼ ਭੀ (ਭਗਤੀ ਮਾਰਗ ਤੇ ਪੁਜ ਕੇ) ਜੀਵਨ ਰਾਹ ਲਭ ਲੈਂਦੇ ਹਨ।

੪. (ਨਾਮ) ਸੁਣਨ ਨਾਲ (ਭਗਤ) ਡੂੰਘੇ ਸੰਸਾਰ ਸਮੁੰਦਰਾਂ ਦੀ ਥਾਹੁ ਲਭ ਲੈਂਦੇ ਹਨ, ਭਾਵ ਸੰਸਾਰ ਸਮੁੰਦਰ ਤੋਂ ਆਸਾਨੀ ਨਾਲ ਤਰ ਨਿਕਲਦੇ ਹਨ।

੫. (ਨਾਨਕ) ਭਗਤਾਂ ਨੂੰ ਸਦਾ ਖੜਾ ਬਣਿਆ ਰਹਿੰਦਾ ਹੈ।

੬. (ਕਿਉਂਕਿ) ਨਾਮ ਸੁਣਨ ਨਾਲ (ਉਹਨਾਂ ਦੇ) ਦੁਖਾਂ ਤੇ ਪਾਪਾਂ ਦਾ ਨਾਸ਼ ਹੋ ਗਇਆ ਹੁੰਦਾ ਹੈ।੧੧।

**੧੨**

**੧. ਮੰਨੇ ਕੀ ਗਤਿ ਕਹੀ ਨ ਜਾਇ।**
**੨. ਜੇ ਕੋ ਕਹੈ ਪਿਛੈ ਪਛੁਤਾਇ।**
**੩. ਕਾਗਦਿ ਕਲਮ ਨ ਲਿਖਣਹਾਰੁ।**
**੪. ਮੰਨੇ ਕਾ ਬਹਿ ਕਰਨਿ ਵੀਚਾਰੁ।**
**੫. ਐਸਾ ਨਾਮੁ ਨਿਰੰਜਨੁ ਹੋਇ।**
**੬. ਜੇ ਕੋ ਮੰਨਿ ਜਾਣੈ ਮਨਿ ਕੋਇ।੧੨।**

## ਪਦ-ਅਰਥ

**ਮੰਨੇ**—ਮੰਨਣ ਵਾਲੇ, ਪਤੀਜੇ ਹੋਏ ਦੀ, ਨਾਮ ਵਿਚ ਰੰਗੇ ਹੋਏ ਦੀ, ਜਿਸ ਨੇ ਨਾਮ-ਨਿਰੰਜਨ ਵਿਚ ਵਿਸ਼ਵਾਸ ਲਇਆ ਕੇ ਨਾਮ ਰਸ ਮੰਨਿਆ ਹੈ; **ਗਤਿ**—ਗਤੀ, ਉਚੀ ਅਵਸਥਾ; **ਕਾਗਦਿ**—ਕਾਗਜ਼ ਤੇ; **ਨਿਰੰਜਨੁ**—ਮਾਇਆ ਤੋਂ ਰਹਤ।

## ਟੀਕਾ

੧. ਪ੍ਰਭੂ ਦਾ ਨਾਮ ਮੰਨਣ ਵਾਲੇ ਦੀ (ਨਾਮ ਰਸੀਏ ਦੀ) ਆਤਮਕ ਅਵਸਥਾ ਬਿਆਨ ਨਹੀਂ ਹੋ ਸਕਦੀ।

੨. ਜੇ ਕੋਈ ਬਿਆਨ ਕਰਨ ਦਾ ਯਤਨ ਕਰਦਾ ਹੈ, ਉਹ ਪਿਛੋਂ ਪਛਤਾਂਦਾ ਹੈ (ਕਿ ਉਹ ਬਿਆਨ ਚੰਗੀ ਤਰ੍ਹਾਂ ਕਰ ਨਹੀਂ ਸਕਿਆ)।

੩. (ਇਹ ਬਿਆਨ) ਨਾ ਕਾਗਜ਼ ਤੇ ਪੂਰਾ ਲਿਖਿਆ ਜਾ ਸਕਦਾ ਹੈ, ਨਾ (ਇਤਨੀ ਤੇਜ਼) ਕਲਮ ਹੈ, ਨਾ ਕੋਈ ਯੋਗ ਲਿਖਾਰੀ ਹੈ।

੪. ਭਾਵੇਂ ਕਈ ਲਿਖਾਰੀ ਇਕਠੇ ਬਹਿ ਕੇ ਮੰਨਣ ਵਾਲੇ ਪੁਰਸ਼ ਦੀ ਆਤਮਕ ਅਵਸਥਾ ਦਾ ਵਿਚਾਰ ਕਰਨ।

੫. ਇਤਨਾ ਉੱਚਾ ਹੈ ਮਾਇਆ ਰਹਤ ਪਰਮਾਤਮਾ ਦਾ ਨਾਮ (ਜੋ ਮੰਨਣ ਵਾਲਿਆਂ ਦੇ ਅੰਦਰ ਵਸਦਾ ਹੈ)।

੬. (ਪਰ ਇਸ ਗਲ ਦੀ ਸਚਾਈ ਦੀ ਪਰਖ ਤਦ ਹੀ ਹੁੰਦੀ ਹੈ) ਜੇ ਕੋਈ ਮਨੁਖ ਆਪਣੇ ਮਨ ਵਿਚ ਨਾਮ ਦਾ ਮੰਨਣ ਆਪ ਕਰਕੇ ਵੇਖੇ।੧੨।

੧. ਮੰਨੈ ਸੁਰਤਿ ਹੋਵੈ ਮਨਿ ਬੁਧਿ ।
੨. ਮੰਨੈ ਸਗਲ ਭਵਣ ਕੀ ਸੁਧਿ ।
੩. ਮੰਨੈ ਮੁਹਿ ਚੋਟਾ ਨਾ ਖਾਇ ।
੪. ਮੰਨੈ ਜਮ ਕੈ ਸਾਥਿ ਨਾ ਜਾਇ ।
੫. ਐਸਾ ਨਾਮੁ ਨਿਰੰਜਨੁ ਹੋਇ ।
੬. ਜੇ ਕੋ ਮੰਨਿ ਜਾਣੈ ਮਨਿ ਕੋਇ ।੧੩।

## ਪਦ-ਅਰਥ

**ਮੰਨੈ**—ਮੰਨਣ ਨਾਲ; **ਸਗਲ**—ਸਾਰੇ; **ਭਵਨ ਕੀ**—ਭਵਨਾਂ ਦੀ; **ਸੁਧਿ**—ਸੋਝੀ; **ਮੁਹਿ**—ਮੂੰਹ ਤੇ ।

## ਟੀਕਾ

੧. ਨਾਮ ਮੰਨਣ ਨਾਲ ਮਨ ਤੇ ਬੁਧ ਵਿਚ ਉੱਚੀ ਸੁਰਤੀ ਉਪਜਦੀ ਹੈ ।

੨. ਨਾਮ ਮੰਨਣ ਨਾਲ ਸਾਰੇ ਭਵਨਾਂ ਦੀ ਸੋਝੀ ਹੋ ਜਾਂਦੀ ਹੈ ।

੩. ਨਾਮ ਮੰਨਣ ਨਾਲ ਨਾਮ ਰਸੀਆ ਮੂੰਹ ਤੇ ਚੋਟਾਂ ਨਹੀਂ ਖਾਂਦਾ ।

੪. ਨਾਮ ਮੰਨਣ ਨਾਲ ਉਹ ਜਮ ਦੇ ਨਾਲ ਨਹੀਂ ਜਾਂਦਾ (ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ) ।

੫. ਇਤਨਾ ਉੱਚਾ ਹੈ ਮਾਇਆ ਰਹਤ ਪਰਮਾਤਮਾ ਦਾ ਨਾਮ (ਜੋ ਮੰਨਣ ਵਾਲਿਆਂ ਦੇ ਅੰਦਰ ਵਸਦਾ ਹੈ) ।

੬. (ਪਰ ਇਸ ਗੱਲ ਦੀ ਸਚਾਈ ਦੀ ਪਰਖ ਤਦ ਹੀ ਹੁੰਦੀ ਹੈ) ਜੇ ਕੋਈ ਮਨੁਖ ਆਪਣੇ ਮਨ ਵਿਚ ਨਾਮ ਦਾ ਮੰਨਨ ਆਪ ਕਰ ਕੇ ਵੇਖੇ ।੧੩।

## ੧੪

੧. ਮੰਨੈ ਮਾਰਗਿ ਠਾਕ ਨ ਪਾਇ ।
੨. ਮੰਨੈ ਪਤਿ ਸਿਉ ਪਰਗਟੁ ਜਾਇ ।
੩. ਮੰਨੈ ਮਗੁ ਨ ਚਲੈ ਪੰਥੁ ।
੪. ਮੰਨੈ ਧਰਮ ਸੇਤੀ ਸਨਬੰਧੁ ।
੫. ਐਸਾ ਨਾਮੁ ਨਿਰੰਜਨੁ ਹੋਇ ।
੬. ਜੇ ਕੋ ਮੰਨਿ ਜਾਣੈ ਮਨਿ ਕੋਇ ।੧੪।

## ਪਦ-ਅਰਥ

**ਮਾਰਗਿ**—ਜੀਵਨ-ਮਾਰਗ ਵਿਚ; **ਠਾਕ**—ਰੁਕਾਵਟ; **ਪਰਗਟੁ**—ਪਰਗਟ ਹੋ ਕੇ, ਸੋਭਾ ਖੱਟ ਕੇ ।

## ਟੀਕਾ

੧. ਨਾਮ ਮੰਨਣ ਨਾਲ ਨਾਮ ਰਸੀਏ ਨੂੰ ਜੀਵਨ-ਰਸਤੇ ਵਿਚ ਕੋਈ ਰੁਕਾਵਟ ਨਹੀਂ ਵਿਆਪਦੀ ।

੨. ਨਾਮ ਮੰਨਣ ਨਾਲ ਉਹ ਸੰਸਾਰ ਵਿਚ ਸੋਭਾ ਖੱਟ ਕੇ ਇੱਜ਼ਤ ਨਾਲ ਪ੍ਰਭੂ ਦਰਗਾਹ ਵਿਚ ਪਹੁੰਚਦਾ ਹੈ ।

੩. ਨਾਮ ਮੰਨਣ ਨਾਲ ਉਸ ਦਾ (ਕੋਈ ਤੰਗ ਜਿਹਾ) ਮਗ ਪੰਥ (ਧਰਮ ਦਾ ਰਾਹ) ਨਹੀਂ ਚਲਦਾ (ਉਹ ਫਿਰਕਾਪ੍ਰਸਤ ਨਹੀਂ ਹੁੰਦਾ ਕਿਉਂਕਿ ਉਸ ਦਾ ਧਰਮ ਐਸਾ ਵਿਸ਼ਾਲ ਹੈ ਕਿ ਸਭ ਨੂੰ ਆਪਣੀ ਲਪੇਟ ਵਿਚ ਲੈ ਆਉਂਦਾ ਹੈ) ।

੪. (ਕਿਉਂਕਿ) ਨਾਮ ਮੰਨਣ ਨਾਲ ਉਸ ਦਾ ਧਰਮ ਨਾਲ ਪੱਕਾ ਜੋੜ ਹੋ ਜਾਂਦਾ ਹੈ ।

੫. ਇਤਨਾ ਉੱਚਾ ਹੈ ਮਾਇਆ ਰਹਤ ਪਰਮਾਤਮਾ ਦਾ ਨਾਮ (ਜੋ ਮੰਨਣ ਵਾਲਿਆਂ ਦੇ ਅੰਦਰ ਵਸਦਾ ਹੈ) ।

੬. (ਪਰ ਇਸ ਗੱਲ ਦੀ ਸਚਾਈ ਦੀ ਪਰਖ ਤਦ ਹੀ ਹੁੰਦੀ ਹੈ) ਜੇ ਕੋਈ ਮਨੁੱਖ ਆਪਣੇ ਮਨ ਵਿਚ ਨਾਮ ਦਾ ਮੰਨਣ ਆਪ ਕਰ ਕੇ ਵੇਖੇ ।੧੪।

## ੧੫

**੧. ਮੰਨੈ ਪਾਵਹਿ ਮੋਖੁ ਦੁਆਰੁ ।**
**੨. ਮੰਨੈ ਪਰਵਾਰੈ ਸਾਧਾਰੁ ।**
**੩. ਮੰਨੈ ਤਰੈ ਤਾਰੇ ਗੁਰੁ ਸਿਖ ।**
**੪. ਮੰਨੈ ਨਾਨਕ ਭਵਹਿ ਨ ਭਿਖ ।**
**੫. ਐਸਾ ਨਾਮੁ ਨਿਰੰਜਨੁ ਹੋਇ ।**
**੬. ਜੇ ਕੋ ਮੰਨਿ ਜਾਣੈ ਮਨਿ ਕੋਇ ।੧੫।**

## ਪਦ-ਅਰਥ

**ਸਾਧਾਰੁ**—ਆਸਰੇ ਸਹਿਤ ।

## ਟੀਕਾ

੧. ਨਾਮ ਮੰਨਣ ਨਾਲ ਨਾਮ ਰਸੀਏ ਮੁਕਤ ਦੁਆਰਾ ਨੂੰ ਪਾ ਲੈਂਦੇ ਹਨ ।

੨. ਨਾਮ ਮੰਨਣ ਨਾਲ ਉਹ ਪਰਿਵਾਰ ਨੂੰ ਭੀ ਆਸਰੇ ਸਹਿਤ ਕਰ ਦਿੰਦੇ ਹਨ ।

੩. ਨਾਮ ਮੰਨਣ ਨਾਲ ਹੀ ਗੁਰੂ ਆਪ ਤਰਦਾ ਹੈ ਅਤੇ ਸਿੱਖਾਂ ਨੂੰ ਭੀ ਉਪਦੇਸ਼ ਦੇ ਕੇ ਤਾਰਦਾ ਹੈ ।

੪. (ਨਾਨਕ) ਨਾਮ ਮੰਨਣ ਨਾਲ਼ ਨਾਮ ਰਸੀਏ ਦਰ ਦਰ ਤੋਂ ਭਿਛਿਆ ਨਹੀਂ ਮੰਗਦੇ (ਭਾਵ ਕਦੇ ਇਕ ਧਰਮ ਤੋਂ, ਕਦੇ ਦੂਜੇ ਧਰਮ ਤੋਂ ਸਿੱਖਿਆ ਰੂਪ ਭਿਛਿਆ ਨਹੀਂ ਮੰਗਦੇ ਫਿਰਦੇ) ।

੫. ਕ਼ਿਤਨਾ ਉੱਚਾ ਹੈ ਮਾਇਆ ਰਹਤ ਪਰਮਾਤਮਾ ਦਾ ਨਾਮ (ਜੋ ਮੰਨਣ ਵਾਲਿਆਂ ਦੇ ਅੰਦਰ ਵਸਦਾ ਹੈ) ।

੬. (ਪਰ ਇਸ ਗੱਲ ਦੀ ਸਚਾਈ ਦੀ ਪਰਖ ਤਦ ਹੀ ਹੁੰਦੀ ਹੈ) ਜੇ ਕੋਈ ਮਨੁਖ ਆਪਣੇ ਮਨ ਵਿਚ ਨਾਮ ਦਾ ਮੰਨਨ ਆਪ ਕਰ ਕੇ ਵੇਖੇ ।੧੫।

## ੧੬

੧. **ਪੰਚ ਪਰਵਾਣ ਪੰਚ ਪਰਧਾਨੁ ।**
੨. **ਪੰਚੇ ਪਾਵਹਿ ਦਰਗਹਿ ਮਾਨੁ ।**
੩. **ਪੰਚੇ ਸੋਹਹਿ ਦਰਿ ਰਾਜਾਨੁ ।**
੪. **ਪੰਚਾ ਕਾ ਗੁਰੁ ਏਕੁ ਧਿਆਨੁ ।**
੫. **ਜੇ ਕੋ ਕਹੈ ਕਰੈ ਵੀਚਾਰੁ ।**
੬. **ਕਰਤੇ ਕੈ ਕਰਣੈ ਨਾਹੀ ਸੁਮਾਰੁ ।**
੭. **ਧੌਲੁ ਧਰਮੁ ਦਇਆ ਕਾ ਪੂਤੁ ।**
੮. **ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ।**
੯. **ਜੇ ਕੋ ਬੁਝੈ ਹੋਵੈ ਸਚਿਆਰੁ ।**
੧੦. **ਧਵਲੈ ਉਪਰਿ ਕੇਤਾ ਭਾਰੁ ।**
੧੧. **ਧਰਤੀ ਹੋਰੁ ਪਰੈ ਹੋਰੁ ਹੋਰੁ ।**
੧੨. **ਤਿਸ ਤੇ ਭਾਰੁ ਤਲੈ ਕਵਣੁ ਜੋਰੁ ।**
੧੩. **ਜੀਅ ਜਾਤਿ ਰੰਗਾ ਕੇ ਨਾਵ ।**
੧੪. **ਸਭਨਾ ਲਿਖਿਆ ਵੁੜੀ ਕਲਾਮ ।**
੧੫. **ਏਹੁ ਲੇਖਾ ਲਿਖਿ ਜਾਣੈ ਕੋਇ ।**
੧੬. **ਲੇਖਾ ਲਿਖਿਆ ਕੇਤਾ ਹੋਇ ।**
੧੭. **ਕੇਤਾ ਤਾਣੁ ਸੁਆਲਿਹੁ ਰੂਪੁ ।**

੧੮. ਕੇਤੀ ਦਾਤਿ ਜਾਣੈ ਕੌਣੁ ਕੂਤੁ ।
੧੯. ਕੀਤਾ ਪਸਾਉ ਏਕੋ ਕਵਾਉ ।
੨੦. ਤਿਸਤੇ ਹੋਏ ਲਖ ਦਰੀਆਉ ।
੨੧. ਕੁਦਰਤਿ ਕਵਣ ਕਹਾ ਵੀਚਾਰੁ ।
੨੨. ਵਾਰਿਆ ਨ ਜਾਵਾ ਏਕ ਵਾਰ ।
੨੩. ਜੋ ਤੁਧੁ ਭਾਵੈ ਸਾਈ ਭਲੀ ਕਾਰ ।
੨੪. ਤੂ ਸਦਾ ਸਲਾਮਤਿ ਨਿਰੰਕਾਰ ।੧੬।

## ਪਦ-ਅਰਥ

**ਪੰਚ**—ਆਗੂ, ਮੁਖੀ (ਪਰਮਾਰਥ ਦੇ ਰਾਹ ਦਾ), ਗਿਆਨਵਾਨ ਪੁਰਸ਼, ਜੋ ਭਗਤ ਹੈ, ਸੇਵਕ ਵੀ ਹੈ, ਸੰਤ ਜਨ; **ਪਰਵਾਣ**—ਕਬੂਲ; **ਪਰਧਾਨੁ**—ਆਗੂ, ਵੱਡੇ; **ਕਰਣੈ**—ਕੰਮ; **ਸੁਮਾਰੁ**—ਗਿਣਤੀ, ਮਾਪ-ਤੋਲ; **ਧੌਲੁ**—ਧਰਤੀ ਦੇ ਥਲੇ ਫਰਜ਼ੀ ਬਲਦ; **ਸੂਤਿ**—ਸੂਤਰ ਵਿਚ, ਪ੍ਰਬੰਧ ਵਿਚ, ਮਰਯਾਦਾ ਵਿਚ; **ਵੁੜੀ**—ਵਗਦੀ, ਲਗਾਤਾਰ ਚਲਦੀ; **ਕਲਾਮ**—ਕਲਮ; **ਤਾਣੁ**—ਬਲ; **ਸੁਆਲਿਹੁ**—ਸੁਹਣਾ; **ਕੂਤੁ**—ਮਾਪ, ਅੰਦਾਜ਼ਾ; **ਪਸਾਉ**—ਪਾਸਾਰਾ; **ਕਵਾਉ**—ਹੁਕਮ, ਵਾਕ; **ਕੁਦਰਤਿ**—ਤਾਕਤ, ਬਲ, ਪਾਇਆਂ; **ਵਾਰਿਆ**—ਕੁਰਬਾਨ; **ਨਿਰੰਕਾਰ**—ਆਕਾਰ ਰਹਤ ਪ੍ਰਭੂ ।

## ਟੀਕਾ

**ਨੋਟ:** (ਜਿਨ੍ਹਾਂ ਭਗਤਾਂ ਤੇ ਨਾਮ ਰਸੀਆਂ ਨੇ ਨਾਮ ਨੂੰ ਸੁਣਿਆ ਅਤੇ ਮੰਨਿਆ ਹੈ ਉਹ ਪੱਕ ਕੇ ਸੰਤ ਹੋ ਜਾਂਦੇ ਹਨ । ਉਹ ਗਿਆਨੀ ਹਨ, ਉਨ੍ਹਾਂ ਦੇ ਵਿਸ਼ਵਾਸ ਦਰੁਸਤ ਹੁੰਦੇ ਹਨ ਕਿਉਂਕਿ ਉਨ੍ਹਾਂ ਆਪਣੇ ਅੰਦਰ ਵਸਦੇ ਵਾਹਿਗੁਰੂ ਦੀ ਆਵਾਜ਼ ਨੂੰ ਆਪਣਾ ਗੁਰੂ ਬਣਾਇਆ ਹੋਇਆ ਹੁੰਦਾ ਹੈ) ।

੧. ਸੰਤ ਜਨ ਰੱਬ ਦੀ ਨਜ਼ਰ ਵਿਚ ਕਬੂਲ ਚੜ੍ਹਦੇ ਹਨ ਅਤੇ (ਮਨੁੱਖਾਂ ਵਿਚੋਂ ਆਪਣੀ ਸੂਝ ਬੂਝ ਦੇ ਕਾਰਣ) ਪਰਧਾਨ ਜਾਂ ਆਗੂ ਸਮਝੇ ਜਾਂਦੇ ਹਨ । (ਉਨ੍ਹਾਂ ਦੇ ਲੋਕ ਤੇ ਪਰਲੋਕ ਦੋਵੇਂ ਸੰਵਰ ਗਏ ਹਨ, ਇਸ ਸਤਰ ਦੀ ਹੀ ਵਿਆਖਿਆ ਅਗਲੀਆਂ ਦੋ ਸਤਰਾਂ ਵਿਚ ਕੀਤੀ ਹੈ) ।

੨. ਸੰਤ ਜਨ ਹੀ ਪ੍ਰਭੂ-ਦਰਗਾਹ ਵਿਚ ਮਾਣ ਪਾਉਂਦੇ ਹਨ

੩. ਅਤੇ ਸੰਤ ਜਨ ਹੀ ਰਾਜਿਆਂ ਦੇ ਦਰਬਾਰਾਂ ਵਿਚ ਸੋਭਦੇ ਹਨ ।

੪. ਸੰਤ ਜਨਾਂ ਦਾ ਗੁਰੂ ਪ੍ਰਭੂ ਦਾ ਇਕ ਧਿਆਨ ਹੈ (ਉਸ ਧਿਆਨ ਦੀ ਅਗਵਾਈ ਵਿਚ ਉਹ ਤੁਰਦੇ ਹਨ) ।

੫. ਜੇ ਕੋਈ ਪੁਰਸ਼ ਕਹੇ (ਕਿ ਪ੍ਰਭੂ ਦੀ ਅਗਵਾਈ ਵਿਚ ਤੁਰਨ ਦੀ ਕੀ ਵਿਸ਼ੇਸ਼ਤਾ ਹੈ ਤਾਂ) ਉਹ ਇਸ ਗੱਲ ਤੇ ਵਿਚਾਰ ਕਰੇ (ਜੋ ਅਸੀਂ ਦਸਦੇ ਹਾਂ : ਉਦਾਹਰਣ ਵਜੋਂ ਗੁਰੂ ਸਾਹਿਬ ਨੇ ਉਨ੍ਹਾਂ ਦੇ ਆਪਣੇ ਸਮੇਂ ਵਿਚ ਇਕ ਹਾਸੋਹੀਣੇ ਪ੍ਰਚਲਿਤ ਵਿਸ਼ਵਾਸ ਨੂੰ ਲਇਆ ਹੈ ਕਿ ਧਰਤੀ ਕਿਸੇ ਬਲਦ ਦੇ ਆਸਰੇ ਖੜੀ ਹੈ ਪਰ ਜੋ ਕਰਤੇ ਦੀ ਅਗਵਾਈ ਵਿਚ ਤੁਰਦਾ ਹੈ ਉਸ ਲਈ ਇਹ ਵਿਸ਼ਵਾਸ ਹਾਸੋਹੀਣਾ ਹੈ, ਕਿਉਂਕਿ ਉਸ ਦੇ ਕਿਆਸ ਦਾ ਰੱਬ ਬੇਅੰਤ ਹੁੰਦਾ ਹੈ)।

੬. ਕਰਤੇ ਦੇ ਕੰਮਾਂ ਦੀ ਕੋਈ ਗਿਣਤੀ ਨਹੀਂ ਹੋ ਸਕਦੀ।

੭. ਧੌਲ ਧਰਮ (ਕਾਨੂੰਨ) ਹੈ ਜੋ ਦਇਆ ਦਾ ਪੁੱਤਰ ਹੈ, ਭਾਵ ਪ੍ਰਭੂ ਦੀ ਕਿਰਪਾ ਤੋਂ ਉਪਜਿਆ ਹੈ (ਨਹੀਂ ਤਾਂ ਦੁਨੀਆਂ ਦਾ ਪ੍ਰਬੰਧ ਚਲ ਨਾ ਸਕਦਾ)।

੮. ਜਿਸ ਪ੍ਰਭੂ ਨੇ ਸੰਤੋਖ ਨੂੰ ਵਰਤਾ ਕੇ ਸਭ ਕੁਝ ਪ੍ਰਬੰਧ ਵਿਚ ਰਖਿਆ ਹੈ (ਸਭ ਕੁਦਰਤੀ ਸ਼ਕਤੀਆਂ ਆਪਣੇ ਆਪਣੇ ਕੰਮ ਸੰਤੋਖ ਵਿਚ ਕਰਦੀਆਂ ਜਾ ਰਹੀਆਂ ਹਨ )।

੯. (ਹੁਣ ਉਤਲੇ ਗ਼ਲਤ ਵਿਸ਼ਵਾਸ ਦੀ ਫੋਲਾਫਾਲੀ ਕਰਦੇ ਹਨ) ਜੇ ਕੋਈ ਮਨੁੱਖ ਸਾਡੇ ਇਸ (ਹੇਠਲੇ ਪ੍ਰਸ਼ਨ) ਦਾ ਉੱਤਰ ਦੇ ਲਏ, ਉਹ ਸਚਿਆਰ ਹੋ ਸਕਦਾ ਹੈ ਕਿ :

੧੦. (ਇਸ ਕਲਪਤ) ਬਲਦ ਉਤੇ ਕਿਤਨਾ ਕੁ ਭਾਰ ਹੋਣਾ ਹੈ ?

੧੧. ਧਰਤੀ ਹੋਰ ਪਰੇ ਹੈ, ਤੇ ਹੋਰ ਪਰੇ ਹੈ (ਉਸ ਹੇਠਾਂ ਕੌਣ ਹੈ ?)

੧੨. ਜੇ ਉਸ ਧਰਤੀ ਦਾ ਭਾਰ ਵੀ ਬਲਦ ਤੇ ਹੈ ਤਾਂ ਬਲਦ ਦੇ ਭਾਰ ਥਲੇ ਕਿਸ ਦਾ ਸਹਾਰਾ ਹੈ ?

੧੩. (ਧਰਤੀ ਤੇ) ਕਈ ਜਾਤਾਂ ਦੇ, ਰੰਗਾਂ ਤੇ ਨਾਵਾਂ ਦੇ ਜੀਵ ਹਨ।

੧੪. ਸਭਨਾਂ ਦਾ ਲਗਾਤਾਰ ਵਗਦੀ ਕਰਤਾਰ ਦੀ ਕਲਮ ਨੇ ਲੇਖ ਲਿਖਿਆ ਹੈ।

੧੫. ਐਡਾ ਬੇਅੰਤ ਲੇਖਾ ਜੇ ਕੋਈ ਲਿਖ ਕੇ ਜਾਣਦਾ ਹੋਵੇ (ਤਾਂ ਉਹ ਦੱਸੇ ਕਿ)

੧੬. ਇਹ ਲੇਖਾ ਲਿਖਿਆ ਹੋਇਆ ਕਿਤਨਾ ਵੱਡਾ ਹੋ ਜਾਂਦਾ ਹੈ ? (ਭਾਵ ਕੋਈ ਨਹੀਂ ਲਿਖ ਸਕਦਾ)।

੧੭. (ਨਿਰਾ ਉਸ ਦਾ ਬਲ ਹੀ ਲੈ ਲਓ, ਉਸ ਦਾ ਕਿੰਨਾ ਬਲ ਹੈ?) ਫਿਰ ਕਿਤਨਾ ਉਸ ਦਾ ਸੁੰਦਰ ਸਰੂਪ ਹੈ ?

੧੮. ਫਿਰ ਉਸ ਦੀ ਕਿਤਨੀ ਦਾਤ ਹੈ—ਇਨ੍ਹਾਂ ਦਾ ਅੰਦਾਜ਼ਾ ਕੌਣ ਜਾਣਦਾ ਹੈ ? (ਕੋਈ ਨਹੀਂ ਜਾਣਦਾ)।

੧੯. (ਉਸ ਨੇ) ਇਕੋ ਹੁਕਮ ਨਾਲ (ਸ੍ਰਿਸ਼ਟੀ ਦਾ) ਪਾਸਾਰਾ ਕੀਤਾ।

੨੦. (ਉਸ ਦੇ ਹੁਕਮ ਵਿਚ) ਲੱਖਾਂ ਦਰਿਆ ਵਗ ਤੁਰੇ।

੨੧. (ਗੁਰੂ ਸਾਹਿਬ ਪ੍ਰਭੂ ਦੀ ਬੇਅੰਤਤਾ ਦਸਦੇ ਦਸਦੇ ਵਿਸਮਾਦ ਵਿਚ ਚਲੇ ਗਏ ਹਨ, ਜਦੋਂ ਕੁਝ ਦਸਿਆ ਨਹੀਂ ਜਾ ਸਕਦਾ, ਸਗੋਂ ਅਨੰਦ ਵਿਚ ਮਗਨ ਰਹਿਣਾ ਤੇ ਭਾਣੇ ਵਿਚ ਰਹਿਣਾ ਚੰਗਾ ਲਗਦਾ ਹੈ) ਮੇਰੀ ਕੀ ਤਾਕਤ ਹੈ, ਕੀ ਪਾਇਆ ਹੈ (ਹੇ ਪ੍ਰਭੂ), ਕਿ ਮੈਂ ਤੇਰਾ ਵਿਚਾਰ ਕਰਾਂ ?

੨੨. ਮੈਂ ਤਾਂ ਇਕ ਵੇਰ ਤੈਥੋਂ ਕੁਰਬਾਨ ਹੋਣ ਜੋਗਾ ਵੀ ਨਹੀਂ ।

੨੩. ਜੋ ਕੁਝ ਤੈਨੂੰ ਭਾਉਂਦਾ ਹੈ, ਉਹੋ ਭਲਾ ਹੈ ।

੨੪. ਹੇ ਨਿਰੰਕਾਰ, ਤੂੰ ਹੀ ਸਦਾ ਅਟਲ ਰਹਿਣ ਵਾਲਾ ਹੈਂ ।੧੬।

## ੧੭

**੧. ਅਸੰਖ ਜਪ ਅਸੰਖ ਭਾਉ ।**
**੨. ਅਸੰਖ ਪੂਜਾ ਅਸੰਖ ਤਪ ਤਾਉ ।**
**੩. ਅਸੰਖ ਗਰੰਥ ਮੁਖਿ ਵੇਦ ਪਾਠ ।**
**੪. ਅਸੰਖ ਜੋਗ ਮਨਿ ਰਹਹਿ ਉਦਾਸ ।**
**੫. ਅਸੰਖ ਭਗਤ ਗੁਣ ਗਿਆਨ ਵੀਚਾਰ**
**੬. ਅਸੰਖ ਸਤੀ ਅਸੰਖ ਦਾਤਾਰ ।**
**੭. ਅਸੰਖ ਸੂਰ ਮੁਹ ਭਖ ਸਾਰ ।**
**੮. ਅਸੰਖ ਮੋਨਿ ਲਿਵ ਲਾਇ ਤਾਰ ।**
**੯. ਕੁਦਰਤਿ ਕਵਣ ਕਹਾ ਵੀਚਾਰੁ ।**
**੧੦. ਵਾਰਿਆ ਨ ਜਾਵਾ ਏਕ ਵਾਰ ।**
**੧੧. ਜੋ ਤੁਧੁ ਭਾਵੈ ਸਾਈ ਭਲੀ ਕਾਰ ।**
**੧੨. ਤੂ ਸਦਾ ਸਲਾਮਤਿ ਨਿਰੰਕਾਰ ।੧੭।**

## ਪਦ-ਅਰਥ

**ਅਸੰਖ**—ਅਣਗਿਣਤ; **ਭਾਉ**—ਪ੍ਰੇਮ, ਭਗਤੀ ਭਾਵਨਾ; **ਤਪ ਤਾਉ**—ਤਪਾਂ ਦਾ ਤਪਣਾ; **ਜੋਗ**—ਜੋਗੀ; **ਸਤੀ**—ਦਾਨੀ; **ਸੂਰ**—ਸੂਰਮੇ; **ਮੁਹ ਭਖ ਸਾਰ**—ਮੂੰਹ ਤੇ ਲੋਹਾ ਖਾਂਦੇ ਹਨ, ਤਲਵਾਰਾਂ ਦੀਆਂ ਚੋਟਾਂ ਮੂੰਹ ਤੇ ਖਾਂਦੇ ਹਨ; **ਮੋਨਿ**—ਮੋਨੀ ।

## ਟੀਕਾ

**ਨੋਟ:** (ਇਹ ਪਉੜੀ ਤੇ ਅਗਲੀਆਂ ਦੋ ਪਉੜੀਆਂ ਵੀ ਉਸੇ ਵਿਸਮਾਦੀ ਹਾਲਤ ਵਿਚ ਹਨ ਜਿਸ ਦਾ ਜ਼ਿਕਰ ਉਪਰ ਕੀਤਾ ਹੈ । ਭਾਵ ਇਕ ਪਉੜੀ ਵਿਚ

ਬੇਅੰਤ ਉਹ ਲੋਕ ਸਾਹਮਣੇ ਲਿਆਂਦੇ ਹਨ ਜੋ ਨੇਕੀ ਅਤੇ ਧਰਮ ਦੇ ਰਾਹ ਤੇ ਤੁਰਨ ਦਾ ਯਤਨ ਕਰ ਰਹੇ ਹਨ। ਦੂਜੀ ਪਉੜੀ ਵਿਚ ਬੇਅੰਤ ਉਨ੍ਹਾਂ ਬੰਦਿਆਂ ਦਾ ਜ਼ਿਕਰ ਹੈ ਜੋ ਮੰਦੀਆਂ ਵਾਸ਼ਨਾਵਾਂ ਅਧੀਨ ਦੁਨੀਆਂ ਨੂੰ ਨਰਕ ਬਣਾ ਰਹੇ ਹਨ। ਇਸ ਤੋਂ ਅਗਲੀ ਪਉੜੀ ਵਿਚ ਇਨ੍ਹਾਂ ਦੋਹਾਂ ਕਿਸਮਾਂ ਨੂੰ ਤੇ ਹੋਰ ਸਾਰਿਆਂ ਨੂੰ ਸਮੁਚੇ ਤੌਰ ਤੇ ਰੱਬ ਦਾ ਰੂਪ ਕਰਕੇ ਹੀ ਵੇਖਿਆ ਹੈ)।

੧. (ਪਰਮਾਤਮਾ ਦੀ ਬੇਅੰਤ ਰਚਨਾ ਵਿਚ) ਅਸੰਖਾਂ ਜਪ (ਜਪੇ ਜਾ ਰਹੇ ਹਨ), ਅਸੰਖਾਂ ਜੀਵ ਪ੍ਰੇਮ (ਭਗਤੀ ਭਾਵਨਾ) ਪ੍ਰਗਟ ਕਰ ਰਹੇ ਹਨ।
੨. ਅਸੰਖਾਂ ਪੂਜਾ ਹੋ ਰਹੀਆਂ ਹਨ, ਅਸੰਖ ਤਪ ਤਪੇ ਜਾ ਰਹੇ ਹਨ।
੩. ਅਸੰਖਾਂ ਮਨੁੱਖ ਧਰਮ ਗ੍ਰੰਥਾਂ ਤੇ ਵੇਦਾਂ ਦੇ ਪਾਠ ਮੂੰਹ ਨਾਲ ਕਰ ਰਹੇ ਹਨ।
੪. ਅਸੰਖਾਂ ਜੋਗਧਾਰੀ ਹੋ ਕੇ ਸੰਸਾਰ ਵਲੋਂ ਮਨ ਵਿਚ ਉਪਰਾਮ ਹੋਏ ਬੈਠੇ ਹਨ।
੫. ਅਸੰਖਾਂ ਭਗਤ ਉਸ ਦੇ ਗੁਣਾਂ ਅਤੇ ਗਿਆਨ ਦਾ ਵਿਚਾਰ ਕਰ ਰਹੇ ਹਨ।
੬. ਅਸੰਖਾਂ ਹੀ ਦਾਨੀ ਹਨ, ਅਸੰਖਾਂ ਹੀ ਦਾਤੇ ਹਨ।
੭. ਅਸੰਖਾਂ ਸੂਰਮੇ ਹਨ ਜੋ ਤਲਵਾਰਾਂ ਦੀਆਂ ਚੋਟਾਂ (ਵਾਰ) ਮੂੰਹ ਤੇ ਖਾਂਦੇ ਹਨ।
੮. ਅਸੰਖ ਮੋਨਧਾਰੀ ਉਸ ਵਿਚ ਧਿਆਨ ਦੀ ਤਾਰ ਲਾਈ ਬੈਠੇ ਹਨ।
੯. ਮੇਰੀ ਕੀ ਤਾਕਤ (ਪਾਇਆਂ) ਹੈ (ਹੇ ਪ੍ਰਭੂ) ਕਿ ਮੈਂ ਤੇਰਾ ਵਿਚਾਰ ਕਰਾਂ ?
੧੦. ਮੈਂ ਤਾਂ ਤੈਥੋਂ ਇਕ ਵੇਰ ਕੁਰਬਾਨ ਹੋਣ ਜੋਗਾ ਵੀ ਨਹੀਂ।
੧੧. ਜੋ ਕੁਝ ਤੈਨੂੰ ਭਾਉਂਦਾ ਹੈ, ਉਹੋ ਭਲਾ ਹੈ।
੧੨. ਹੇ ਨਿਰੰਕਾਰ, ਤੂੰ ਸਦਾ ਅਟਲ ਰਹਿਣ ਵਾਲਾ ਹੈਂ।੧੭।

## ੧੮

**੧. ਅਸੰਖ ਮੂਰਖ ਅੰਧ ਘੋਰ।**
**੨. ਅਸੰਖ ਚੋਰ ਹਰਾਮ ਖੋਰ।**
**੩. ਅਸੰਖ ਅਮਰ ਕਰਿ ਜਾਹਿ ਜੋਰ।**
**੪. ਅਸੰਖ ਗਲਵਢ ਹਤਿਆ ਕਮਾਹਿ।**
**੫. ਅਸੰਖ ਪਾਪੀ ਪਾਪੁ ਕਰਿ ਜਾਹਿ।**
**੬. ਅਸੰਖ ਕੂੜਿਆਰ ਕੂੜੇ ਫਿਰਾਹਿ।**
**੭. ਅਸੰਖ ਮਲੇਛ ਮਲੁ ਭਖਿ ਖਾਹਿ।**
**੮. ਅਸੰਖ ਨਿੰਦਕ ਸਿਰਿ ਕਰਹਿ ਭਾਰੁ।**
**੯. ਨਾਨਕੁ ਨੀਚੁ ਕਹੈ ਵੀਚਾਰੁ।**
**੧੦. ਵਾਰਿਆ ਨ ਜਾਵਾ ਏਕ ਵਾਰ।**
**੧੧. ਜੋ ਤੁਧੁ ਭਾਵੈ ਸਾਈ ਭਲੀ ਕਾਰ।**
**੧੨. ਤੂ ਸਦਾ ਸਲਾਮਤਿ ਨਿਰੰਕਾਰ।੧੮।**

## ਪਦ-ਅਰਥ

**ਮੂਰਖ ਅੰਧ ਘੋਰ**—ਮਹਾਂ ਮੂਰਖ; **ਹਰਾਮ ਖੋਰ**—ਪਰਾਇਆ ਮਾਲ ਖਾਣ ਵਾਲੇ; **ਅਮਰ**—ਹੁਕਮ, ਰਾਜ; **ਗਲਵਢ**—ਗਲ ਵੱਢਣ ਵਾਲੇ, ਕਾਤਲਾਂ; **ਹਤਿਆ**—ਮਾਰਨ ਦਾ ਦੋਸ਼; **ਕੂੜੇ**—ਕੂੜ ਵਿਚ; **ਫਿਰਾਹਿ**—ਫਿਰਦੇ ਹਨ, ਲਗੇ ਰਹਿੰਦੇ ਹਨ; **ਮਲੇਛ**—ਮੰਦ-ਇਛਾ ਵਾਲੇ; **ਮਲੁ ਭਖਿ ਖਾਹਿ**—ਮੈਲ ਖਾਂਦੇ ਹੀ ਖਾਂਦੇ ਹਨ, ਖਾਂਦੇ ਚਲੇ ਜਾਂਦੇ ਹਨ।

## ਟੀਕਾ

੧. (ਪਰਮਾਤਮਾ ਦੀ ਬੇਅੰਤ ਰਚਨਾ ਵਿਚ) ਅਸੰਖਾਂ ਹੀ ਮਹਾਂ ਮੂਰਖ ਹਨ।

੨. ਅਸੰਖਾਂ ਹੀ ਚੋਰ ਹਨ, ਜੋ ਹਰਾਮ ਖਾਂਦੇ ਹਨ (ਦੂਜਿਆਂ ਦਾ ਮਾਲ ਖਾਂਦੇ ਹਨ)।

੩. ਅਸੰਖਾਂ ਹੀ ਦੂਜਿਆਂ ਉਤੇ ਹੁਕਮ ਤੇ ਜ਼ੋਰ ਧੱਕੇ ਕਰ ਕੇ ਇਥੋਂ ਚਲੇ ਜਾਂਦੇ ਹਨ।

੪. ਅਸੰਖਾਂ ਹੀ ਦੂਜਿਆਂ ਦਾ ਗਲਾ ਵੱਢ ਕੇ ਹਤਿਆ ਦੇ ਦੋਸ਼ੀ ਬਣਦੇ ਹਨ।

੫. ਅਸੰਖਾਂ ਪਾਪੀ ਪਾਪ ਕਰ ਕੇ (ਇਥੋਂ) ਜਾਂਦੇ ਹਨ।

੬. ਅਸੰਖਾਂ ਕੂੜੇ ਮਨੁਖ ਕੂੜ ਵਿਚ ਹੀ ਲਗੇ ਰਹਿੰਦੇ ਹਨ।

੭. ਅਸੰਖਾਂ ਮੰਦ-ਇੱਛਾ ਵਾਲੇ ਮੈਲ (ਹਰਾਮ) ਖਾ ਕੇ ਆਹਾਰ ਕਰਦੇ ਹਨ।

੮. ਅਸੰਖਾਂ ਨਿੰਦਕ ਨਿੰਦਾ ਕਰ ਕੇ ਸਿਰ ਤੇ ਭਾਰ ਉਠਾਂਦੇ ਹਨ।

੯. (ਮੰਦਿਆਂ ਦੀ ਗਿਣਤੀ ਗਿਣਦਿਆਂ ਆਪਣੀ ਤੁੱਛਤਾ ਵੀ ਸਾਹਮਣੇ ਆ ਜਾਂਦੀ ਹੈ) ਨੀਚ ਨਾਨਕ (ਮੰਦਿਆਂ ਸੰਬੰਧੀ) ਇਹ ਵਿਚਾਰ ਕਹਿੰਦਾ ਹੈ।

੧੦. ਮੈਂ ਤਾਂ ਇਕ ਵੇਰ ਤੈਥੋਂ, (ਹੇ ਪ੍ਰਭੂ), ਕੁਰਬਾਨ ਹੋਣ ਜੋਗਾ ਨਹੀਂ (ਮੰਦਿਆਂ ਦੀ ਰਚਨਾ ਤੋਂ ਵੀ ਕੁਰਬਾਨ ਹੋ ਹੋ ਜਾਂਦੇ ਹਨ ਕਿਉਂਕਿ ਜਿਵੇਂ ਅਗਲੀ ਪਉੜੀ ਵਿਚ ਵਿਸਥਾਰ ਨਾਲ ਦਸਿਆ ਹੈ ਸਭ ਚੰਗੇ ਮੰਦੇ ਉਸੇ ਦਾ ਹੀ ਜ਼ਹੂਰ ਹਨ, ਨੂਰ ਹਨ)।

੧੧. ਜੋ ਕੁਝ ਤੈਨੂੰ ਭਾਉਂਦਾ ਹੈ, ਉਹੋ ਭਲਾ ਹੈ।

੧੨. ਹੇ ਨਿਰੰਕਾਰ, ਤੂੰ ਸਦਾ ਅਟਲ ਰਹਿਣ ਵਾਲਾ ਹੈਂ। ੧੮।

## ੧੯

**੧. ਅਸੰਖ ਨਾਵ ਅਸੰਖ ਥਾਵ।**
**੨. ਅਗੰਮ ਅਗੰਮ ਅਸੰਖ ਲੋਅ।**
**੩. ਅਸੰਖ ਕਹਹਿ ਸਿਰਿ ਭਾਰੁ ਹੋਇ।**

੪. ਅਖਰੀ ਨਾਮੁ ਅਖਰੀ ਸਾਲਾਹ ।
੫. ਅਖਰੀ ਗਿਆਨੁ ਗੀਤ ਗੁਣ ਗਾਹ ।
੬. ਅਖਰੀ ਲਿਖਣੁ ਬੋਲਣੁ ਬਾਣਿ ।
੭. ਅਖਰਾ ਸਿਰਿ ਸੰਜੋਗੁ ਵਖਾਣਿ ।
੮. ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ।
੯. ਜਿਵ ਫੁਰਮਾਏ ਤਿਵ ਤਿਵ ਪਾਹਿ ।
੧੦. ਜੇਤਾ ਕੀਤਾ ਤੇਤਾ ਨਾਉ ।
੧੧. ਵਿਣੁ ਨਾਵੈ ਨਾਹੀ ਕੋ ਥਾਉ ।
੧੨. ਕੁਦਰਤਿ ਕਵਣ ਕਹਾ ਵੀਚਾਰੁ ।
੧੩. ਵਾਰਿਆ ਨ ਜਾਵਾ ਏਕ ਵਾਰ ।
੧੪. ਜੋ ਤੁਧੁ ਭਾਵੈ ਸਾਈ ਭਲੀ ਕਾਰ ।
੧੫. ਤ ਸਦਾ ਸਲਾਮਤਿ ਨਿਰੰਕਾਰ ।੧੯।

## ਪਦ-ਅਰਥ

**ਨਾਵ**—(ਪ੍ਰਭੂ ਦੇ) ਨਾਮ; **ਥਾਵ**—ਪ੍ਰਭੂ ਦੇ ਟਿਕਾਣੇ; **ਅਗੰਮ**—ਜਿਥੇ ਪਹੁੰਚ ਨਹੀਂ ਹੈ; **ਲੋਅ**—ਲੋਕ, ਧਰਤੀਆਂ; **ਅਖਰੀ**—ਬੋਲੀ ਦੇ ਸ਼ਬਦਾਂ ਦੁਆਰਾ; **ਸਾਲਾਹ**—ਸਿਫਤ; **ਗੁਣ ਗਾਹ**—ਗੁਣਾਂ ਦੇ ਗਾਹਣ ਵਾਲੇ, (ਵਾਕਿਫ਼) **ਅਖਰੀ**—ਅਖਰਾਂ ਦੁਆਰਾ; **ਬਾਣਿ**—ਬਾਣੀ; **ਸੰਜੋਗੁ**—ਰਿਸ਼ਤਾ ।

## ਟੀਕਾ

੧. ਅਸੰਖਾਂ ਹੀ ਤੇਰੇ ਨਾਮ ਹਨ, ਅਸੰਖਾਂ ਹੀ ਤੇਰੇ ਥਾਂਵ ਹਨ । (ਇਸ ਗੱਲ ਨੂੰ ਦਸਵੀਂ ਤੇ ਯਾਰਵੀਂ ਦੋ ਸਤਰਾਂ ਵਿਚ ਖੋਲ੍ਹਿਆ ਹੈ) ।

੨. (ਇਸ ਧਰਤੀ ਤੋਂ ਛੁਟ ਅਜੇ) ਅਸੰਖਾਂ ਹੀ ਐਸੇ ਲੋਕ ਹਨ ਜਿਥੇ ਪਹੁੰਚ ਹੀ ਨਹੀਂ ਹੁੰਦੀ । (ਉਹ ਵੀ ਤੇਰੇ ਹੀ ਥਾਂਵ ਹਨ) ।

੩. ਜੋ ਅਸੰਖਾਂ ਆਖਦੇ ਹਨ ਉਨ੍ਹਾਂ ਦੇ ਸਿਰ ਤੇ ਭਾਰ ਹੁੰਦਾ ਹੈ । (ਕੋਈ ਚੀਜ਼ ਅਸੰਖ, ਅਣਗਿਣਤ ਹੋ ਕੇ ਵੀ ਮਹਦੂਦ ਹੋ ਸਕਦੀ ਹੈ, ਇਸ ਲਈ ਸ਼ਬਦ ਅਸੰਖ ਬੇਅੰਤਤਾ ਦਾ ਭਾਵ ਪੂਰੀ ਤਰ੍ਹਾਂ ਪ੍ਰਗਟ ਨਹੀਂ ਕਰਦਾ, ਪਰ ਮਜਬੂਰੀ ਇਹ ਹੈ ਕਿ ਬੋਲੀ ਦੀ ਵਰਤੋਂ ਕਰਨੀ ਪੈਂਦੀ ਹੈ) ।

੪. ਬੋਲੀ ਦੇ ਸ਼ਬਦਾਂ ਦੁਆਰਾ ਪ੍ਰਭੂ ਦਾ ਨਾਮ ਲਇਆ ਜਾਂਦਾ ਹੈ, ਸ਼ਬਦਾਂ ਦੁਆਰਾ ਹੀ ਉਸ ਦੀ ਸਿਫਤ-ਸਾਲਾਹ ਕੀਤੀ ਜਾਂਦੀ ਹੈ ।

੫. ਸ਼ਬਦਾਂ ਦੁਆਰਾ ਹੀ ਉਸ ਦਾ ਗਿਆਨ ਕਥਿਆ ਜਾਂਦਾ ਹੈ, ਉਸ ਦੇ ਗੀਤ ਗਾਏ ਜਾਂਦੇ ਹਨ, ਉਸ ਦੇ ਗੁਣਾਂ ਤੋਂ ਵਾਕਿਫ਼ ਹੋਈਦਾ ਹੈ ।

੬. ਸ਼ਬਦਾਂ ਦੁਆਰਾ ਹੀ ਬਾਣੀ ਦਾ ਲਿਖਣਾ ਅਤੇ ਬੋਲਣਾ ਸੰਭਵ ਹੁੰਦਾ ਹੈ ।

੭. ਸ਼ਬਦਾਂ ਦੁਆਰਾ ਹੀ ਪ੍ਰਭੂ ਨਾਲ ਜੀਵਾਂ ਦਾ, ਜੋ ਰਿਸ਼ਤਾ ਹੈ, ਬਿਆਨ ਕੀਤਾ ਜਾਂਦਾ ਹੈ ।

੮. ਜਿਸ ਨੇ ਇਹ ਅੱਖਰ ਲਿਖੇ ਹਨ ਭਾਵ ਇਹ ਸਾਰੀ ਰਚਨਾ ਕੀਤੀ ਹੈ, ਉਸ ਦੇ ਸਿਰ ਤੇ ਅੱਖਰ ਨਹੀਂ ਹਨ (ਕਰਤੇ ਦੀ ਸਾਰੀ ਰਚਨਾਂ ਅੱਖਰਾਂ ਵਿਚ ਆ ਜਾਂਦੀ ਹੈ । ਧਰਤੀ, ਸੂਰਜ ਆਦਿ ਅੱਖਰਾਂ ਦੁਆਰਾ ਬਿਆਨ ਕੀਤੇ ਜਾਂਦੇ ਹਨ । ਇਨ੍ਹਾਂ ਨੂੰ ਇਕ ਤਰ੍ਹਾਂ ਅੱਖਰ ਹੀ ਸਮਝਿਆ ਜਾ ਸਕਦਾ ਹੈ । ਜੇ ਇਹ ਅੱਖਰ ਹਨ ਤਾਂ ਇਨ੍ਹਾਂ ਨੂੰ ਲਿਖਣ ਵਾਲਾ ਪਰਮਾਤਮਾ ਹੈ—'ਦ੍ਰਿਸਟਿਮਾਨ ਅਖਰ ਹੈ ਜੇਤਾ । ਨਾਨਕ ਪਾਰਬ੍ਰਹਮ ਨਿਰਲੇਪਾ' । ਗਉੜੀ ਮਹਲਾ ੫ । ਉਹ ਅੱਖਰਾਂ ਰਾਹੀਂ ਨਹੀਂ ਦਸਿਆ ਜਾ ਸਕਦਾ ਜਿਵੇਂ ਹੋਰ ਹਰ ਸ਼ੈ ਦਸੀ ਜਾ ਸਕਦੀ ਹੈ । ਉਸ ਨੂੰ ਆਤਮਾ ਦੇ ਅੰਦਰ ਹੀ ਸਾਖਿਆਤ ਕਰਨਾ ਹੁੰਦਾ ਹੈ । 'ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ । ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ' । ੧ । ਗਉੜੀ ਕਬੀਰ ਜੀ ।)

੯. ਜਿਵੇਂ ਜਿਵੇਂ ਉਹ ਹੁਕਮ ਕਰਦਾ ਹੈ, ਤਿਵੇਂ ਤਿਵੇਂ ਜੀਵਾਂ ਨੂੰ ਮਿਲਦਾ ਹੈ ।

੧੦. ਜੋ ਕੁਝ ਉਸ ਰਚਿਆ (ਬਣਾਇਆ) ਹੈ (ਉਹ ਸਾਰਾ) ਉਸੇ ਦਾ ਨਾਮ ਹੀ ਹੈ (ਉਸੇ ਦਾ ਜ਼ਹੂਰ ਹੈ) ।

੧੧. ਅਤੇ ਉਸ ਦੇ ਨਾਮ ਤੋਂ ਖਾਲੀ ਕੋਈ ਥਾਂ ਵੀ ਨਹੀਂ ਹੈ (ਇਸ ਲਈ ਸਾਰੇ ਹੀ ਉਸ ਦੇ ਥਾਂਵ ਹਨ) ।

੧੨. ਮੇਰੀ ਕੀ ਤਾਕਤ (ਪਾਇਆਂ) ਹੈ ਕਿ ਮੈਂ, (ਹੇ ਪ੍ਰਭੂ), ਤੇਰਾ ਵਿਚਾਰ ਕਹਾਂ ?

੧੩. ਮੈਂ ਤਾਂ ਇਕ ਵੇਰ ਤੈਥੋਂ ਕੁਰਬਾਨ ਹੋਣ ਜੋਗਾ ਵੀ ਨਹੀਂ ।

੧੪. ਜੋ ਕੁਝ ਤੈਨੂੰ ਭਾਉਂਦਾ ਹੈ, ਉਹੋ ਭਲਾ ਹੈ ।

੧੫. ਹੇ ਨਿਰੰਕਾਰ, ਤੂੰ ਸਦਾ ਅਟਲ ਰਹਿਣ ਵਾਲਾ ਹੈਂ ।੧੯।

## ੨੦

**੧. ਭਰੀਐ ਹਥੁ ਪੈਰੁ ਤਨੁ ਦੇਹ ।**
**੨. ਪਾਣੀ ਧੋਤੈ ਉਤਰਸੁ ਖੇਹ ।**
**੩. ਮੂਤ ਪਲੀਤੀ ਕਪੜੁ ਹੋਇ ।**
**੪. ਦੇ ਸਾਬੂਣੁ ਲਈਐ ਓਹੁ ਧੋਇ ।**
**੫. ਭਰੀਐ ਮਤਿ ਪਾਪਾ ਕੈ ਸੰਗਿ ।**

੬. ਓਹੁ ਧੋਪੈ ਨਾਵੈ ਕੈ ਰੰਗਿ ।
੭. ਪੁੰਨੀ ਪਾਪੀ ਆਖਣੁ ਨਾਹਿ ।
੮. ਕਰਿ ਕਰਿ ਕਰਣਾ ਲਿਖਿ ਲੈ ਜਾਹੁ ।
੯. ਆਪੇ ਬੀਜਿ ਆਪੇ ਹੀ ਖਾਹੁ ।
੧੦. ਨਾਨਕ ਹੁਕਮੀ ਆਵਹੁ ਜਾਹੁ ।੨੦।

## ਪਦ-ਅਰਥ

**ਭਰੀਐ**—ਭਰਿਆ ਜਾਂਦਾ ਹੈ, ਮੈਲਾ ਹੋ ਜਾਂਦਾ ਹੈ, ਲਿਬੜ ਜਾਂਦਾ ਹੈ; **ਖੇਹ**—ਮਿਟੀ, ਧੂੜ, ਮੈਲ; **ਰੰਗਿ**—ਪ੍ਰੇਮ ਨਾਲ ।

## ਟੀਕਾ

**ਨੋਟ:** (ਪ੍ਰਭੂ ਦੇ ਪੈਦਾ ਕੀਤੇ ਸਾਰੇ ਜੀਵ, ਮੰਦੇ ਜਾਂ ਚੰਗੇ, ਉਸੇ ਦਾ ਹੀ ਨਾਉਂ ਹਨ । ਪਰ ਇਸ ਦਾ ਇਹ ਭਾਵ ਨਹੀਂ ਕਿ ਜੀਵਾਂ ਦੀ ਆਪਣੇ ਕੀਤੇ ਕਰਮਾਂ ਤੋਂ ਉਪਜੀ ਇਖ਼ਲਾਕੀ ਜ਼ਿੰਮੇਵਾਰੀ ਨਹੀਂ ਹੁੰਦੀ। ਹਰ ਕੋਈ ਆਪਣੇ ਕਰਮਾਂ ਦਾ ਆਪ ਜ਼ਿੰਮੇਵਾਰ ਹੈ। ਜਿਹਾ ਕੋਈ ਬੀਜੇਗਾ, ਤਿਹਾ ਫਲ ਵਢੇਗਾ। ਪਾਪਾਂ ਦੀ ਮੈਲ ਕੇਵਲ ਨਾਮ ਨਾਲ ਹੀ ਧੁਪ ਸਕੇਗੀ, ਨਹੀਂ ਤਾਂ ਆਵਾਗਵਨ ਬਣਿਆ ਰਹੇਗਾ)।

੧. ਜਦ ਹੱਥ, ਪੈਰ ਜਾਂ ਸਰੀਰ (ਸਰੀਰਕ ਅੰਗ) ਲਿਬੜ ਜਾਂਦਾ ਹੈ,
੨. ਤਦ ਪਾਣੀ ਨਾਲ ਧੋਤਿਆਂ ਉਸ ਦੀ ਮਿਟੀ-ਧੂੜ ਉਤਰ ਜਾਂਦੀ ਹੈ ।
੩. ਜਦ ਕਪੜਾ ਮੂਤਰ ਆਦਿ ਨਾਲ ਗੰਦਾ ਹੋ ਜਾਂਦਾ ਹੈ,
੪. ਤਦ ਸਾਬੂਣ ਲਾ ਕੇ ਉਸ ਨੂੰ ਧੋ ਲਈਦਾ ਹੈ ।
੫. ਤਿਵੇਂ ਜਦ ਬੁਧੀ ਪਾਪਾਂ ਨਾਲ ਮਲੀਨ ਹੋ ਜਾਂਦੀ ਹੈ,
੬. ਤਦ ਉਹ ਨਾਮ ਦੇ ਪ੍ਰੇਮ ਨਾਲ ਹੀ ਧੋਤੀ ਜਾ ਸਕਦੀ ਹੈ ।
੭. ਪੁੰਨੀ ਜਾਂ ਪਾਪੀ ਕੇਵਲ ਕਹਿਣ ਮਾਤਰ (ਸ਼ਬਦ) ਨਹੀਂ ਹਨ ।
੮. (ਹੇ ਜੀਵ) ਜਿਹੋ ਜਿਹੇ ਕਰਮ ਤੂੰ ਕਰੇਂਗਾ, ਤਿਹੋ ਜਿਹਾ ਅਸਰ (ਸੰਸਕਾਰਾਂ ਦੇ ਰੂਪ ਵਿਚ) ਤੂੰ ਉਕਰ ਕੇ ਆਪਣੇ ਨਾਲ ਲੈ ਜਾਏਂਗਾ ।
੯. ਤੂੰ ਆਪ ਜੋ ਬੀਜੇਂਗਾ, ਉਸ ਦਾ ਫਲ ਆਪ ਹੀ ਖਾਏਂਗਾ ।
੧੦. (ਨਾਨਕ) ਪ੍ਰਭੂ-ਹੁਕਮ ਅਨੁਸਾਰ (ਆਪਣੇ ਕੀਤੇ ਕਰਮਾਂ ਕਰਕੇ) ਜਨਮ ਮਰਨ ਦੇ ਗੇੜ ਵਿਚ ਤੂੰ ਪਇਆ ਰਹੇਂਗਾ । ੨੦ ।

੧. ਤੀਰਥੁ ਤਪੁ ਦਇਆ ਦਤੁ ਦਾਨੁ ।
੨. ਜੇ ਕੋ ਪਾਵੈ ਤਿਲ ਕਾ ਮਾਨੁ ।
੩. ਸੁਣਿਆ ਮੰਨਿਆ ਮਨਿ ਕੀਤਾ ਭਾਉ ।
੪. ਅੰਤਰਗਤਿ ਤੀਰਥਿ ਮਲਿ ਨਾਉ ।
੫. ਸਭਿ ਗੁਣ ਤੇਰੇ ਮੈਂ ਨਾਹੀ ਕੋਇ ।
੬. ਵਿਣੁ ਗੁਣ ਕੀਤੇ ਭਗਤਿ ਨ ਹੋਇ ।
੭. ਸੁਅਸਤਿ ਆਥਿ ਬਾਣੀ ਬਰਮਾਉ ।
੮. ਸਤਿ ਸੁਹਾਣੁ ਸਦਾ ਮਨਿ ਚਾਉ ।
੯. ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ।
੧੦. ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ।
੧੧. ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ।
੧੨. ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ।
੧੩. ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨ ਕੋਈ ।
੧੪. ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।
੧੫. ਕਿਵਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ।
੧੬. ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ ।
੧੭. ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ।
੧੮. ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ।੨੧।

## ਪਦ-ਅਰਥ

**ਦਤੁ**—ਦਿਤਾ ਹੋਇਆ; **ਦਤੁ ਦਾਨ**—ਦਿਤਾ ਹੋਇਆ ਦਾਨ; **ਤਿਲ ਕਾ**—ਤਿਲ ਮਾਤਰ, ਥੋੜ੍ਹਾ; **ਅੰਤਰਗਤਿ**—ਅੰਦਰਲਾ ( ਤੀਰਥ ); **ਸੁਆਸਤਿ**—ਨਮਸਕਾਰ ਹੈ; **ਆਥਿ**—ਮਾਇਆ; **ਬਾਣੀ**—ਸ਼ਬਦ; **ਬਰਮਾਉ**—ਬ੍ਰਹਮਾ; **ਸਤਿ**—ਸਚ; **ਸੁਹਾਣੁ**—ਸੁੰਦਰਤਾ; **ਚਾਉ**—ਖੇੜਾ; **ਵੇਲ**—ਵੇਲਾ, ਸਮਾਂ; **ਸ੍ਰਿਸ਼ਟੀ**—ਰਚਨਾ ਦਾ ਸਮਾਂ; **ਸਿਰਠੀ**—ਸ੍ਰਿਸ਼ਟੀ; **ਵਰਨੀ**—ਵਰਣਨ ਕਰਾਂ; **ਨਾਂਈ**—ਵਡਿਆਈ ।

## ਟੀਕਾ

**ਨੋਟ** : (ਕਰਮਾਂ ਦਾ ਫਲ ਭੋਗਣ ਤੋਂ ਬਚਣ ਲਈ ਤੀਰਥ ਤਪ ਆਦਿਕ ਵੀ ਸਹਾਈ ਹੋ ਸਕਦੇ ਹਨ ਜੇ ਉਹ ਨਾਮ ਨੂੰ ਉਪਜਾਣ । ਨਾਮ ਸਭ ਤੋਂ ਉਤਮ

ਸਾਧਨ ਹੈ। ਨਾਮ ਦੁਆਰਾ ਕਰਤੇ ਦੇ ਗੁਣਾਂ ਨੂੰ ਮਨ ਅੰਦਰ ਵਸਾਣਾ ਹੈ। ਉਸ ਦੇ ਸੱਚ, ਸੁੰਦਰਤਾ ਤੇ ਆਨੰਦ ਆਦਿਕ ਸਰੂਪਾਂ ਨੂੰ ਜਪਣਾ ਹੈ)।

੧. ਤੀਰਥ ਕਰਨਾ, ਤਪ ਤਪਣੇ, ਜੀਵਾਂ ਤੇ ਦਇਆ ਕਰਨੀ ਅਤੇ ਪੁੰਨ ਦਾਨ ਕਰਨੇ—

੨. (ਸਭ ਮੁਬਾਰਕ ਹਨ ਜੇ ਇਨ੍ਹਾਂ ਦੇ ਕੀਤਿਆਂ) ਕਿਸੇ ਨੂੰ ਦਰਗਾਹ ਵਿਚ ਤਿਲ ਭਰ ਵੀ ਆਦਰ ਮਿਲ ਜਾਏ (ਤੇ ਇਹ ਇਨ੍ਹਾਂ ਸਾਧਨਾਂ ਤੋਂ ਉਪਜੀ ਭਾਉ ਭਗਤੀ ਦੁਆਰਾ ਹੁੰਦਾ ਹੈ। ਪਰ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਤੋਂ ਬਿਨਾਂ ਨਿਰੇ ਰਸਮੀ ਕਰਮ ਕਾਂਡਾਂ ਤੋਂ ਲਾਭ ਨਹੀਂ ਹੁੰਦਾ 'ਵਿਣ ਭਾਣੈ ਕੇ ਨਾਇ ਕਰੀ')।

੩, (ਸਚੀ ਗੱਲ ਇਹ ਹੈ ਕਿ) ਜਿਸ ਕਿਸੇ ਨੇ ਸੁਣਿਆ ਹੈ, ਮੰਨਿਆ ਹੈ ਅਤੇ ਮਨ ਵਿਚ ਪ੍ਰਭੂ ਨੂੰ ਪਿਆਰ ਕੀਤਾ ਹੈ,

੪. ਉਸੇ ਨੇ ਹੀ ਮਾਨੋ ਅੰਤਰ ਤੀਰਥ ਤੇ ਖੂਬ ਮਲ ਕੇ ਇਸ਼ਨਾਨ ਕਰ ਲਇਆ ਹੈ। (ਤੀਰਥ ਤਪ ਆਦਿ ਦਾ ਮਨੋਰਥ ਵੀ ਇਹੋ ਹੋਣਾ ਚਾਹੀਦਾ ਹੈ)।

੫. ਹੇ ਪ੍ਰਭੂ, ਸਾਰੇ ਗੁਣ ਤੇਰੇ ਵਿਚ ਹਨ, ਮੇਰੇ ਵਿਚ ਕੋਈ ਗੁਣ ਨਹੀਂ।

੬. ਜੇ ਤੂੰ ਆਪਣੇ ਗੁਣ ਮੇਰੇ ਵਿਚ ਪੈਦਾ ਨਾ ਕਰੇਂ (ਜੇ ਭਗਤੀ ਕਰਦਾ ਹੋਇਆ ਮੈਂ ਤੇਰੇ ਗੁਣ ਗ੍ਰਹਿਣ ਨਹੀਂ ਕਰਦਾ) ਤਾਂ ਮੈਂ ਤੇਰੀ ਭਗਤੀ ਨਹੀਂ ਕਰ ਰਹਿਆ (ਭਗਤੀ ਕਰਦਿਆਂ ਗੁਣਾਂ ਦਾ ਆਉਣਾ ਜ਼ਰੂਰੀ ਹੈ, ਨਹੀਂ ਤਾਂ ਇਹ ਦੰਭ ਜਾਂ ਬੇਸਮਝੀ ਹੁੰਦੀ ਹੈ)।

੭. (ਕਿਸ ਦੀ ਭਗਤੀ ?) ਮੇਰੀ ਨਮਸਕਾਰ ਕੇਵਲ ਤੈਨੂੰ ਹੈ। ਤੂੰ ਹੀ ਮਾਇਆ ਹੈਂ, ਤੂੰ ਹੀ ਬਾਣੀ ਹੈਂ, ਤੂੰ ਹੀ ਬ੍ਰਹਮਾ ਹੈਂ, ਭਾਵ ਸ੍ਰਿਸ਼ਟੀ ਦੀ ਰਚਨਾ ਰਚਨ ਵਾਲਾ ਤੂੰ ਆਪ ਹੈਂ। (ਮਾਇਆ ਜਾਂ ਕੁਨ, ਓਅਮ ਆਦਿ ਕਿਸੇ ਸ਼ਬਦ ਨੇ ਜਾਂ ਬ੍ਰਹਮਾ ਨੇ ਸ੍ਰਿਸ਼ਟੀ ਨਹੀਂ ਰਚੀ ਜਿਵੇਂ ਕਈ ਮੰਨਦੇ ਹਨ। ਤੈਥੋਂ ਵੱਖਰੀ ਆਜ਼ਾਦ ਹਸਤੀ ਵਾਲੀ ਕੋਈ ਸ਼ਕਤੀ ਨਹੀਂ)।

੮. ਤੂੰ ਸੱਚ ਹੈਂ, ਸੁੰਦਰਤਾ ਹੈਂ ਤੇ ਸਦਾ ਖੇੜੇ ਵਿਚ ਰਹਿਣ ਵਾਲਾ ਹੈਂ (ਆਨੰਦ ਸਰੂਪ ਹੈ)।

੯. (ਨਾਮ ਸਿਮਰਨ ਵਿਚ ਪਰਪੱਕ ਹੋਣ ਲਈ ਹੋਰ ਦਿਮਾਗ਼ੀ ਹੇਰਾਫੇਰੀਆਂ ਤੋਂ ਬਚਣਾ ਚਾਹੀਦਾ ਹੈ। ਮਿਸਾਲ ਵਜੋਂ ਰਚਨਾ ਕਦੋਂ ਹੋਈ ? ਇਕ ਐਸਾ ਸਵਾਲ ਹੈ ਜਿਸ ਦਾ ਹਲ ਨਾ ਸ਼ਾਇਦ ਇਨਸਾਨੀ ਸਮਝ ਤੋਂ ਹੋ ਸਕਦਾ ਹੈ ਤੇ ਨਾ ਆਤਮ ਮੰਡਲ ਵਿਚ ਅਪੜ ਕੇ ਇਸ ਦਾ ਕੋਈ ਲਾਭ ਹੈ) ਕਿਹੜਾ ਵੇਲਾ ਸੀ ? ਕਿਹੜਾ ਵਕਤ ਸੀ ? ਕਿਹੜੀ ਥਿਤ ਸੀ ? ਕਿਹੜਾ ਵਾਰ ਸੀ ?

੧੦. ਕਿਹੜੀ ਰੁੱਤ ਸੀ ? ਕਿਹੜਾ ਮਹੀਨਾ ਸੀ ? ਜਦੋਂ ਦ੍ਰਿਸ਼ਟਮਾਨ ਸੰਸਾਰ ਬਣਿਆ ।

੧੧. (ਸੰਸਾਰ ਉਤਪਤੀ ਦੇ) ਸਮੇਂ ਦਾ ਪਤਾ ਪੰਡਤਾਂ ਨੂੰ ਨਹੀਂ ਲਗ ਸਕਿਆ, ਨਹੀਂ ਤਾਂ ਕੋਈ ਪੁਰਾਣਕ ਲੇਖ (ਇਸ ਬਾਬਤ ਵੀ ਹੁੰਦਾ) ।

੧੨. ਇਸ ਸਮੇਂ ਦਾ ਪਤਾ ਕਾਜ਼ੀਆਂ ਨੂੰ ਭੀ ਨਹੀਂ ਲੱਗਾ, ਨਹੀਂ ਤਾਂ ਕਾਜ਼ੀ ਕੋਈ ਕੁਰਾਨਕ ਲੇਖ ਲਿਖਦੇ ।

੧੩. ਤਦੋਂ ਥਿਤ ਕੀ ਸੀ ਤੇ ਵਾਰ ਕੀ ਸੀ ? ਇਸ ਦਾ ਕਿਸੇ ਜੋਗੀ ਨੂੰ ਵੀ ਪਤਾ ਨਹੀਂ ਲੱਗਾ । ਰੁੱਤ ਤੇ ਮਹੀਨਾ ਕੀ ਸਨ ? ਕੋਈ ਮਨੁੱਖ ਨਹੀਂ ਜਾਣਦਾ ।

੧੪. ਜਿਹੜਾ ਸਿਰਜਨਹਾਰ ਸ੍ਰਿਸ਼ਟੀ ਨੂੰ ਸਾਜਦਾ ਹੈ, ਉਹ ਆਪ ਹੀ ਜਾਣਦਾ ਹੈ (ਕਿ ਜਗਤ ਕਦੋਂ ਰਚਿਆ ਗਇਆ ਸੀ) ।

੧੫. (ਮੈਂ ਇਹ ਗਲਾਂ ਕੀ ਦਸ ਸਕਦਾ ਹਾਂ ਜਦ ਕਿ ਮੈਨੂੰ ਇਹ ਪਤਾ ਵੀ ਨਹੀਂ ਕਿ) ਮੈਂ ਕਿਸ ਤਰ੍ਹਾਂ ਪ੍ਰਭੂ ਦੀ ਬੇਅੰਤ ਵਡਿਆਈ ਨੂੰ ਦਸਾਂ, ਕਿਵੇਂ ਉਸ ਬੇਅੰਤ ਦੀ ਸਿਫਤ-ਸਾਲਾਹ ਕਰਾਂ, ਕਿਵੇਂ ਉਸ ਦੀ ਵਡਿਆਈ ਦਾ ਵਰਣਨ ਕਰਾਂ ਤੇ ਕਿਵੇਂ ਉਸ ਨੂੰ ਜਾਣਾ ?

੧੬. (ਨਾਨਕ) ਆਖਣ ਨੂੰ ਤਾਂ ਹਰੇਕ ਮਨੁੱਖ ਆਪਣੇ ਆਪ ਨੂੰ ਦੂਜੇ ਤੋਂ ਸਿਆਣਾ ਸਮਝ ਕੇ ਉਸ ਦੀ ਰਚਨਾਂ ਜਾਂ ਹੋਰ ਕਰਨੀਆਂ ਬਾਬਤ ਕਹਿੰਦਾ ਰਹਿੰਦਾ ਹੈ ।

੧੭. (ਪਰ ਕਹਿਣ ਵਾਲੀ ਗੱਲ ਕੇਵਲ ਇਹ ਹੈ ਕਿ) ਪਰਮਾਤਮਾ ਵੱਡਾ ਹੈ, ਉਸ ਦੀ ਵਡਿਆਈ ਵੱਡੀ ਹੈ, ਉਸ ਦਾ ਹੀ ਕੀਤਾ ਹੋ ਰਹਿਆ ਹੈ ।

੧੮. (ਨਾਨਕ) ਜੇ ਕੋਈ ਕਹਿੰਦਾ ਫਿਰੇ ਕਿ ਆਪਣੀ ਅਕਲ ਦੁਆਰਾ ਉਸ ਨੂੰ ਉਸ ਦੇ ਕਰਨਿਆਂ ਦਾ ਪਤਾ ਹੈ ਤਾਂ ਉਹ ਉਸ ਦੀ ਦਰਗਾਹ ਵਿਚ ਸੋਭਾ ਨਹੀਂ ਪਾਉਂਦਾ (ਕਿਉਂਕਿ ਉਹ ਗ਼ਲਤ ਦਾਹਵੇ ਬੰਨ੍ਹਦਾ ਹੈ) । ੧੨ ।

## ੨੨

**੧. ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ।**
**੨. ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ।**
**੩. ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ।**
**੪. ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ।**
**੫. ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ।੨੨।**

## ਪਦ-ਅਰਥ

**ਇਕ ਵਾਤ** —ਇੱਕ ਗਲ; **ਅਸੁਲੂ**—ਮੁਢ, ਆਰੰਭ; **ਧਾਤੁ**—ਤਤ ਵਸਤੂ, ਹਰੀ; **ਵਿਣਾਸੁ**—ਨਾਸ ।

## ਟੀਕਾ

੧. (ਉਤਲੀ ਪਉੜੀ ਦੇ ਖਿਆਲ ਨੂੰ ਇਕ ਹੋਰ ਮਿਸਾਲ ਲੈ ਕੇ ਦ੍ਰਿੜ੍ਹ ਕਰਾਇਆ ਹੈ, ਪ੍ਰਭੂ ਦੀ ਰਚਨਾ ਬਾਬਤ ਗਿਣਤੀਆਂ ਮਿਣਤੀਆਂ ਵਿਚ ਪੈਣਾ ਬੁਨਿਆਦੀ ਗ਼ਲਤੀ ਹੈ । ਅਲੇਖ ਦਾ ਲੇਖਾ ਨਹੀਂ ਹੋ ਸਕਦਾ) ਪਾਤਾਲਾਂ ਹੇਠ ਕਈ ਲਖਾਂ ਪਾਤਾਲ ਹਨ ਅਤੇ ਆਕਾਸ਼ਾਂ ਉਪਰ ਕਈ ਲਖਾਂ ਆਕਾਸ਼ ਹਨ ।

੨. ਇਕ ਗਲ ਵੇਦ ਕਹਿੰਦੇ ਹਨ ਕਿ ਇਨ੍ਹਾਂ ਦਾ ਓੜਕ (ਢੂੰਢਣ ਵਾਲੇ) ਢੂੰਢ ਢੂੰਢ ਕੇ ਥੱਕ ਗਏ ਹਨ (ਪਰ ਨਹੀਂ ਲੱਭਾ) ।

੩. (ਦੂਜੀ ਗਲ ਮੁਸਲਮਾਨ, ਈਸਾਈ ਆਦਿ ਪੱਛਮੀ ਲੋਕਾਂ ਦੀਆਂ) ਧਰਮ ਪੁਸਤਕਾਂ (ਕਤੇਬਾਂ) ਆਖਦੀਆਂ ਹਨ ਕਿ ਸ੍ਰਿਸ਼ਟੀ ਦੇ ਅਠਾਰਾਂ ਹਜ਼ਾਰ ਆਲਮ (ਦੁਨੀਆਂ) ਹਨ ਜਿਨ੍ਹਾਂ ਦਾ ਆਰੰਭ ਪ੍ਰਭੂ ਤੋਂ ਹੋਇਆ ਹੈ ।

੪. (ਪਰ ਲੇਖਿਆਂ ਵਿਚ ਪੈਣਾ ਹੀ ਨਹੀਂ ਚਾਹੀਦਾ । ਇਹ ਬੁਨਿਆਦੀ ਗ਼ਲਤੀ ਹੈ, ਅਲੇਖ ਦੇ ਕੰਮਾਂ ਨੂੰ ਮਾਪ, ਤੋਲ ਨਾਲ ਮਿਣਿਆ ਨਹੀਂ ਜਾ ਸਕਦਾ) ਲੇਖਾ ਹੋ ਸਕੇ ਤਦ ਹੀ ਲਿਖਿਆ ਜਾਵੇ, ਲੇਖਾ ਕਰਦਿਆਂ ਆਪ ਮੁੱਕ ਜਾਈਦਾ ਹੈ (ਪਰ ਲੇਖਾ ਨਹੀਂ ਮੁੱਕਦਾ)।

੫. (ਇਸ ਲਈ, ਨਾਨਕ) ਉਸ ਨੂੰ ਵੱਡਾ ਵੱਡਾ ਆਖੀਏ (ਉਸ ਦੀ ਸਿਫਤ ਸਾਲਾਹ ਕਰੀਏ) ਉਹ ਆਪਣੇ ਆਪ ਨੂੰ (ਆਪਣੀ ਵਡਿਆਈ ਨੂੰ) ਆਪ ਹੀ ਜਾਂਣਦਾ ਹੈ । ੨੨ ।

## ੨੩

**੧. ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ।**
**੨. ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ।**
**੩. ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ।**
**੪. ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ।੨੩।**

## ਪਦ-ਅਰਥ

**ਸਾਲਾਹੀ**—ਸਲਾਹੁਣ ਯੋਗ ਹਰੀ; **ਸੁਰਤਿ**—ਸਮਝ; **ਵਾਹ**—ਨਾਲੇ; **ਜਾਣੀਅਹਿ**—ਜਾਣੇ ਜਾਂਦੇ; **ਸਾਹ**—ਮਾਲਕ; **ਗਿਰਹਾ**—ਪਹਾੜ; **ਤੁਲ**—ਬਰਾਬਰ ।

## ਟੀਕਾ

੧. (ਵੱਡਾ ਵੱਡਾ ਆਖਣ ਦਾ ਫਲ ਦਸਿਆ ਹੈ । ਅੰਤ ਉਸ ਦਾ ਤਾਂ ਉਹ ਵੀ, ਜੋ ਵੱਡਾ ਵੱਡਾ ਆਖਦੇ ਹਨ, ਨਹੀਂ ਪਾ ਸਕਦੇ ਪਰ ਉਸਦਾ ਰੂਪ ਹੋ ਕੇ ਅਮੋਲਕ ਹੋ ਜਾਂਦੇ ਹਨ) ਸਲਾਹੁਣ ਯੋਗ ਪ੍ਰਭੂ ਦੀਆਂ ਵਡਿਆਈਆਂ ਕਰਕੇ ਉਸ ਦੇ ਭਗਤਾਂ ਨੂੰ ਵੀ ਸਮਝ ਨਹੀਂ ਪੈਂਦੀ ਕਿ ਉਹ ਕਿੰਨਾ ਵੱਡਾ ਹੈ ? ਪਰ ਉਹ ਉਸ ਵਿਚ ਲੀਨ ਹੋ ਜਾਂਦੇ ਹਨ ।

੨. ਜਿਵੇਂ ਸਮੁੰਦਰ ਵਿਚ ਨਦੀਆਂ ਤੇ ਨਾਲੇ ਪੈਂਦੇ ਹਨ ਤੇ ਮੁੜ ਸਮੁੰਦਰ ਤੋਂ ਵੱਖਰੇ ਪਛਾਣੇ ਨਹੀਂ ਜਾਂਦੇ (ਤਿਵੇਂ ਉਹ ਪ੍ਰਭੂ ਨਾਲ ਅਭੇਦ ਹੋ ਜਾਂਦੇ ਹਨ ਤੇ ਇਸ ਤਰ੍ਹਾਂ ਗੁਣਾਂ ਭਰਪੂਰ ਹੋ ਕੇ ਅਮੋਲਕ ਹੁੰਦੇ ਹਨ । ਇਸ ਗੱਲ ਨੂੰ ਅਗਲੀ ਸਤਰ ਵਿਚ ਸਪਸ਼ਟ ਕੀਤਾ ਹੈ) ।

੩. ਉਹ ਪਾਤਸ਼ਾਹ ਜੋ ਸਮੁੰਦਰਾਂ ਦੇ ਮਾਲਕ ਹੋਣ ਅਤੇ ਜਿਨ੍ਹਾਂ ਪਾਸ ਪਹਾੜਾਂ ਜਿੰਨੀ ਮਾਲ ਦੌਲਤ ਹੋਵੇ,

੪. ਉਹ ਭੀ ਉਸ ਕੀੜੀ ਦੇ ਬਰਾਬਰ ਨਹੀਂ ਜਿਸ ਨੂੰ, ਹੇ ਪ੍ਰਭੂ, ਤੂੰ ਦਿਲੋਂ ਨਹੀਂ ਵਿਸਰਦਾ । ੨੩ ।

## ੨੪

**੧. ਅੰਤੁ ਨ ਸਿਫਤੀ ਕਹਣਿ ਨ ਅੰਤੁ ।**
**੨. ਅੰਤੁ ਨ ਕਰਣੈ ਦੇਣਿ ਨ ਅੰਤੁ ।**
**੩. ਅੰਤੁ ਨ ਵੇਖਣਿ ਸੁਣਣਿ ਨ ਅੰਤੁ ।**
**੪. ਅੰਤੁ ਨ ਜਾਪੈ ਕਿਆ ਮਨਿ ਮੰਤੁ ।**
**੫. ਅੰਤੁ ਨ ਜਾਪੈ ਕੀਤਾ ਆਕਾਰੁ ।**
**੬. ਅੰਤੁ ਨ ਜਾਪੈ ਪਾਰਾਵਾਰੁ ।**
**੭. ਅੰਤ ਕਾਰਣਿ ਕੇਤੇ ਬਿਲਲਾਹਿ ।**
**੮. ਤਾਕੇ ਅੰਤ ਨ ਪਾਏ ਜਾਹਿ ।**
**੯. ਏਹੁ ਅੰਤੁ ਨ ਜਾਣੈ ਕੋਇ ।**
**੧੦. ਬਹੁਤਾ ਕਹੀਐ ਬਹੁਤਾ ਹੋਇ ।**
**੧੧. ਵਡਾ ਸਾਹਿਬੁ ਊਚਾ ਥਾਉ ।**
**੧੨. ਊਚੇ ਉਪਰਿ ਊਚਾ ਨਾਉ ।**
**੧੩. ਏਵਡੁ ਊਚਾ ਹੋਵੈ ਕੋਇ ।**
**੧੪. ਤਿਸੁ ਊਚੇ ਕਉ ਜਾਣੈ ਸੋਇ ।**
**੧੫. ਜੇਵਡੁ ਆਪਿ ਜਾਣੈ ਆਪਿ ਆਪਿ ।**
**੧੬. ਨਾਨਕ ਨਦਰੀ ਕਰਮੀ ਦਾਤਿ ।੨੪।**

## ਪਦ-ਅਰਥ

**ਮੰਤੁ**—ਸਲਾਹ; **ਬਿਲਲਾਹਿ**—ਵਿਲਕਦੇ ਹਨ, ਤਰਲੇ ਲੈਂਦੇ ਹਨ ।

## ਟੀਕਾ

੧. (ਹੁਣ ਵਿਸਥਾਰ ਨਾਲ ਦਸਦੇ ਹਨ ਕਿ ਬੇਅੰਤ ਦਾ ਅੰਤ ਲਭਣ ਦਾ ਯਤਨ ਆਪਣੇ ਆਪ ਵਿਚ ਗ਼ਲਤੀ ਹੈ । ਜੀਵਾਂ ਲਈ ਇਹੋ ਠੀਕ ਹੈ ਕਿ ਉਸ ਨੂੰ ਵੱਡਾ ਵੱਡਾ ਆਖਣ ਉਸ ਦੀ ਸਿਫਤ ਸਾਲਾਹ ਕਰਨ ਤੇ ਉਸ ਦਾ ਰੂਪ ਹੋ ਜਾਣ) । ਪਰਮਾਤਮਾ ਦੀਆਂ ਸਿਫਤਾਂ ਦਾ ਅੰਤ (ਖ਼ਾਤਮਾ) ਨਹੀਂ ਹੈ, ਇਸ ਲਈ ਸਿਫਤਾਂ ਕਹਿਣ ਨਾਲ ਵੀ ਸਿਫਤਾਂ ਦਾ ਅੰਤ ਨਹੀਂ ਹੋ ਜਾਂਦਾ । (ਸਿਫਤਾਂ ਮੁਕਦੀਆਂ ਹੀ ਨਹੀਂ) ।

੨. ਉਸ ਦੇ ਕਰਣਿਆਂ (ਕੰਮਾਂ) ਦਾ ਅੰਤ ਨਹੀਂ, ਉਸ ਦੀਆਂ (ਦਾਤਾਂ) ਜੀਵਾਂ ਨੂੰ ਦੇਣ ਨਾਲ ਮੁਕਦੀਆਂ ਨਹੀਂ, ਉਨ੍ਹਾਂ ਦਾ ਅੰਤ ਨਹੀ ਹੈ ।

੩. ਨਾ ਵੇਖਣ ਵਿਚ (ਆਉਣ ਵਾਲੇ ਪਦਾਰਥਾਂ ਦਾ) ਅੰਤ ਹੈ, ਨਾ ਸੁਨਣ ਵਿਚ ਆਉਣ ਵਾਲਿਆਂ ਦਾ ਅੰਤ ਹੈ ।

੪. ਉਸ ਦੇ ਮਨ ਵਿਚ ਕੀ ਸਲਾਹ ਹੈ ? ਇਸ ਦਾ ਭੀ ਅੰਤ ਨਹੀਂ ਪਾਇਆ ਜਾ ਸਕਦਾ ।

੫. ਨਾ ਦਿਸਦੇ ਹੋਏ ਬਣਾਏ ਜਗਤ ਦਾ ਅੰਤ ਲਭਦਾ ਹੈ ।

੬. ਨਾ ਇਸ ਦਿਸਦੇ ਸੰਸਾਰ ਦੇ ਪਾਰ-ਉਰਾਰ ਦਾ ਅੰਤ ਲਭਦਾ ਹੈ ।

੭. ਇਨ੍ਹਾਂ ਸਾਰੇ ਅੰਤਾਂ ਨੂੰ ਪਾਉਣ ਲਈ ਕਿਤਨੇ ਹੀ ਮਨੁੱਖ ਵਿਲਕਦੇ ਰਹੇ ਹਨ ।

੮. ਪਰ ਉਸ ਦੇ ਅੰਤ ਨਹੀਂ ਪਾਏ ਜਾ ਸਕਦੇ ।

੯. (ਅੰਤ ਪਾਣ ਦੀ ਗੱਲ ਕੀ ਕਰਦੇ ਹੋ) ਇਹ ਅੰਤ ਤਾਂ ਕੋਈ ਵੀ ਨਹੀਂ ਜਾਣ ਸਕਦਾ ।

੧੦. ਜਿਤਨਾ ਵੱਡਾ ਉਸ ਨੂੰ ਕਹਿ ਦਈਏ, ਉਹ ਉਸ ਤੋਂ ਵਡੇਰਾ ਜਾਪਣ ਲਗਦਾ ਹੈ ।

੧੧. ਉਹ ਮਾਲਕ ਵੱਡਾ ਹੈ, ਉਸ ਦਾ ਟਿਕਾਣਾ ਵੀ ਉੱਚਾ ਹੈ

੧੨. ਤੇ ਉਸ ਦਾ ਨਾਉਂ (ਨਾਮ) ਉਸ ਤੋਂ ਵੀ ਉੱਚਾ ਹੈ ।

੧੩. ਜੇ ਕੋਈ ਹੋਰ ਉਸ ਜਿਡਾ ਵੱਡਾ ਹੋਵੇ,

੧੪. ਤਾਂ ਉਹੀ ਉਸ ਉਚੇ ਨੂੰ ਜਾਣ ਸਕੇ ।

੧੫. ਜਿਤਨਾ ਵੱਡਾ ਉਹ ਆਪ ਹੈ, ਉਹ ਕੇਵਲ ਆਪ ਹੀ ਜਾਣਦਾ ਹੈ ।

੧੬. (ਨਾਨਕ) ਉਸ ਨਦਰੀ (ਨਜ਼ਰ ਵਾਲੇ) ਦੇ ਕਰਮ ਭਾਵ ਬਖਸ਼ਿਸ਼ ਨਾਲ ਹੀ ਹਰ ਦਾਤ ਮਿਲਦੀ ਹੈ । ੨੪ ।

## ੨੫

੧. ਬਹੁਤਾ ਕਰਮੁ ਲਿਖਿਆ ਨਾ ਜਾਇ ।
੨. ਵਡਾ ਦਾਤਾ ਤਿਲੁ ਨ ਤਮਾਇ ।
੩. ਕੇਤੇ ਮੰਗਹਿ ਜੋਧ ਅਪਾਰ ।
੪. ਕੇਤਿਆ ਗਣਤ ਨਹੀਂ ਵੀਚਾਰੁ ।
੫. ਕੇਤੇ ਖਪਿ ਤੁਟਹਿ ਵੇਕਾਰ ।
੬. ਕੇਤੇ ਲੈ ਲੈ ਮੁਕਰੁ ਪਾਹਿ ।
੭. ਕੇਤੇ ਮੂਰਖ ਖਾਹੀ ਖਾਹਿ ।
੮. ਕੇਤਿਆ ਦੂਖ ਭੂਖ ਸਦ ਮਾਰ ।
੯. ਏਹਿ ਭਿ ਦਾਤਿ ਤੇਰੀ ਦਾਤਾਰ ।
੧੦. ਬੰਦਿ ਖਲਾਸੀ ਭਾਣੈ ਹੋਇ ।
੧੧. ਹੋਰੁ ਆਖਿ ਨ ਸਕੈ ਕੋਇ ।
੧੨. ਜੇ ਕੋ ਖਾਇਕੁ ਆਖਣਿ ਪਾਇ ।
੧੩. ਓਹੁ ਜਾਣੈ ਜੇਤੀਆ ਮੁਹਿ ਖਾਇ ।
੧੪. ਆਪੇ ਜਾਣੈ ਆਪੇ ਦੇਇ ।
੧੫. ਆਖਹਿ ਸਿ ਭਿ ਕੇਈ ਕੇਇ ।
੧੬. ਜਿਸ ਨੋ ਬਖਸੇ ਸਿਫਤਿ ਸਾਲਾਹ ।
੧੭. ਨਾਨਕ ਪਾਤਿਸਾਹੀ ਪਾਤਿਸਾਹੁ ।੨੫।

## ਪਦ-ਅਰਥ

**ਕਰਮੁ**—ਬਖਸ਼ਿਸ਼; **ਤਮਾਇ**—ਲਾਲਚ; **ਵੇਕਾਰ**—ਵਿਕਾਰਾਂ ਵਿਚ; **ਖਲਾਸੀ**—ਬੰਧਨ ਤੋਂ ਛੁਟਕਾਰਾ; **ਖਾਇਕੁ**—ਮੂਰਖ ।

## ਟੀਕਾ

੧. (ਇਸ ਪਉੜੀ ਵਿਚ ਵੀ ਤੇ ਇਸ ਤੋਂ ਅਗਲੀਆਂ ਦੋ ਪਉੜੀਆਂ ਵਿਚ ਵੀ ਉਸ ਬੇਅੰਤ ਦੀ ਬੇਅੰਤਤਾ ਨੂੰ ਹੀ ਵੱਖ ਵੱਖ ਪਹਿਲੂਆਂ ਤੋਂ ਵਿਖਾਇਆ ਹੈ ।

ਭਗਤੀ ਵਿਚ ਦ੍ਰਿੜ੍ਹ ਕਰਨ ਲਈ ਇਹ ਜ਼ਰੂਰੀ ਵੀ ਹੁੰਦਾ ਹੈ ਕਿ ਭਗਤ ਦੇ ਮਨ ਅੰਦਰ ਪ੍ਰਭੂ ਦੇ ਬੇਅੰਤ ਹੋਣ ਦਾ ਵਿਸ਼ਵਾਸ ਪੱਕਾ ਹੋ ਜਾਏ ਜੇ ਕਿਸੇ ਦਾ ਰੱਬ ਨਿੱਕਾ ਜਿਹਾ ਹੈ ਤਾਂ ਉਸ ਦੇ ਵਿਸ਼ਵਾਸ ਵੀ ਕੱਚੇ ਹੋਣਗੇ । ਇਸ ਪਉੜੀ ਵਿਚ ਉਸ ਦੀਆਂ ਕੇਵਲ ਦਾਤਾਂ ਦਾ ਜ਼ਿਕਰ ਹੈ) । ਪਰਮਾਤਮਾ ਦੀ ਬਖਸ਼ਿਸ਼ ਹੀ ਇੰਨੀ ਬਹੁਤੀ ਹੈ ਕਿ ਲਿਖੀ ਨਹੀਂ ਜਾ ਸਕਦੀ, ਭਾਵ ਬਿਆਨ ਨਹੀਂ ਹੋ ਸਕਦੀ ।

੨. ਉਹ ਵੱਡਾ ਦਾਤਾ ਹੈ, ਉਸ ਨੂੰ ਆਪ ਰਤਾ ਵੀ ਲਾਲਚ ਨਹੀਂ ਹੈ (ਦਾਤਾਂ ਬਦਲੇ ਕੁਝ ਮੰਗਦਾ ਨਹੀਂ) ।

੩. ਕਿਤਨੇ ਹੀ ਮਹਾਨ ਯੋਧੇ ਹਨ ਜੋ ਉਸ ਤੋਂ ਮੰਗਦੇ ਹਨ ।

੪. ਕਿਤਨੇ ਹੀ ਹੋਰ ਮੰਗਣ ਵਾਲੇ ਹਨ ਜਿਨ੍ਹਾਂ ਦੀ ਗਿਣਤੀ ਜਾਂ ਵਿਚਾਰ ਨਹੀਂ ਹੋ ਸਕਦਾ ।

੫. ਕਿਤਨੇ ਹੀ (ਵਿਕਾਰੀ ਪੁਰਸ਼ ਹਨ ਜੋ ਦਾਤਾਂ ਦੀ ਗ਼ਲਤ ਵਰਤੋਂ ਕਰਕੇ) ਵਿਕਾਰਾਂ ਵਿਚ ਖਚਿਤ ਹੋ ਕੇ ਬਰਬਾਦ ਹੁੰਦੇ ਹਨ ।

੬. ਕਿਤਨੇ ਹੀ ਉਸ ਤੋਂ ਦਾਤਾਂ ਲੈ ਲੈ ਕੇ ਮੁਕਰ ਜਾਂਦੇ ਹਨ (ਉਨ੍ਹਾਂ ਦਾਤਾਂ ਨੂੰ ਆਪਣੀ ਕਮਾਈ ਜਾਣਦੇ ਹਨ) ।

੭. ਕਿਤਨੇ ਹੀ ਮੂਰਖ ਦਾਤਾਂ ਖਾਂਦੇ ਹੀ ਖਾਂਦੇ ਹਨ ।

੮. ਕਿਤਨੇ ਹੀ ਐਸੇ ਹਨ ਜੋ ਸਦਾ ਦੁਖ ਤੇ ਭੁਖ ਦੀ ਮਾਰ ਸਹਾਰਦੇ ਹਨ ।

੯. ਪਰ, ਹੇ ਦਾਤਾਰ, ਇਹ (ਦੁਖ ਜਾਂ ਭੁਖ) ਭੀ ਤੇਰੀ ਬਖਸ਼ਿਸ਼ ਹੈ (ਕਿਉਂਕਿ ਦੁਖ ਭੁਖ ਕਈ ਵਾਰ ਦਾਰੂ ਹੁੰਦੇ ਹਨ, ਮਨੁੱਖੀ ਕਮਜ਼ੋਰੀਆਂ ਦਾ) ।

੧੦. (ਮਾਇਆ ਦੇ) ਬੰਧਨਾ ਵਿਚ ਪੈ ਜਾਣਾਂ ਜਾਂ ਬੰਧਨਾਂ ਤੋਂ ਬਚ ਨਿਕਲਣਾ ਪਰਮਾਤਮਾ ਦੀ ਰਜ਼ਾ ਵਿਚ ਹੈ (ਉਸ ਦੇ ਨਿਯਮਾਂ ਅਨੁਸਾਰ ਹੈ) ।

੧੧. (ਇਸ ਦੇ ਉਲਟ ਕੁਝ) ਹੋਰ ਕੋਈ ਆਖ ਨਹੀਂ ਸਕਦਾ ।

੧੨. ਜੇ ਕੋਈ ਮੂਰਖ ਆਖਣ ਦਾ ਯਤਨ ਕਰੇ,

੧੩. ਤਾਂ ਉਹੀ ਜਾਣਦਾ ਹੈ ਕਿ ਹਰੀ ਦੇ ਦਰਬਾਰ ਵਿਚ ਉਸ ਨੂੰ ਕਿਤਨੀਆਂ ਜੁੱਤੀਆਂ ਮੂੰਹ ਤੇ ਪੈਂਦੀਆਂ ਹਨ ।

੧੪. (ਸਚ ਇਹ ਹੈ ਕਿ) ਪਰਮਾਤਮਾ ਆਪ ਹੀ ਜੀਵਾਂ ਦੀਆਂ ਲੋੜਾਂ ਜਾਣਦਾ ਹੈ ਅਤੇ ਆਪ ਹੀ ਉਨ੍ਹਾਂ ਲੋੜਾਂ ਅਨੁਸਾਰ ਦਾਤਾਂ ਦੇਂਦਾ ਹੈ ।

੧੫. ਇਹ ਗੱਲ ਆਖਣ ਵਾਲੇ ਵੀ ਅਨੇਕਾਂ ਪੁਰਸ਼ ਹਨ ।

੧੬. ਜਿਸ ਨੂੰ ਪਰਮਾਤਮਾ ਆਪਣੀ ਸਿਫਤ ਸਾਲਾਹ ਬਖਸ਼ ਦੇਵੇ

੧੭. (ਨਾਨਕ) ਉਸ ਨੂੰ ਪਾਤਸ਼ਾਹਾਂ ਦਾ ਪਾਤਸ਼ਾਹ ਸਮਝਣਾ ਚਾਹੀਦਾ ਹੈ । ੨੫ ।

## ੨੬

੧. ਅਮੁਲ ਗੁਣ ਅਮੁਲ ਵਾਪਾਰ ।
੨. ਅਮੁਲ ਵਾਪਾਰੀਏ ਅਮੁਲ ਭੰਡਾਰ ।
੩. ਅਮੁਲ ਆਵਹਿ ਅਮੁਲ ਲੈ ਜਾਹਿ ।
੪. ਅਮੁਲ ਭਾਇ ਅਮੁਲਾ ਸਮਾਹਿ ।
੫. ਅਮੁਲੁ ਧਰਮੁ ਅਮੁਲੁ ਦੀਬਾਣੁ ।
੬. ਅਮੁਲੁ ਤੁਲੁ ਅਮੁਲੁ ਪਰਵਾਣੁ ।
੭. ਅਮੁਲੁ ਬਖਸੀਸ ਅਮੁਲੁ ਨੀਸਾਣੁ ।
੮. ਅਮੁਲੁ ਕਰਮੁ ਅਮੁਲੁ ਫੁਰਮਾਣੁ ।
੯. ਅਮੁਲੋ ਅਮੁਲੁ ਆਖਿਆ ਨ ਜਾਇ ।
੧੦. ਆਖਿ ਆਖਿ ਰਹੇ ਲਿਵ ਲਾਇ ।
੧੧. ਆਖਹਿ ਵੇਦ ਪਾਠ ਪੁਰਾਣ ।
੧੨. ਆਖਹਿ ਪੜੇ ਕਰਹਿ ਵਖਿਆਣ ।
੧੩. ਆਖਹਿ ਬਰਮੇ ਆਖਹਿ ਇੰਦ ।
੧੪. ਆਖਹਿ ਗੋਪੀ ਤੈ ਗੋਵਿੰਦ ।
੧੫. ਆਖਹਿ ਈਸਰ ਆਖਹਿ ਸਿਧ ।
੧੬. ਆਖਹਿ ਕੇਤੇ ਕੀਤੇ ਬੁਧ ।
੧੭. ਆਖਹਿ ਦਾਨਵ ਆਖਹਿ ਦੇਵ ।
੧੮. ਆਖਹਿ ਸੁਰਿ ਨਰ ਮੁਨਿ ਜਨ ਸੇਵ ।
੧੯. ਕੇਤੇ ਆਖਹਿ ਆਖਣਿ ਪਾਹਿ ।
੨੦. ਕੇਤੇ ਕਹਿ ਕਹਿ ਉਠਿ ਉਠਿ ਜਾਹਿ ।
੨੧. ਏਤੇ ਕੀਤੇ ਹੋਰਿ ਕਰੇਹਿ ।
੨੨. ਤਾ ਆਖਿ ਨ ਸਕਹਿ ਕੇਈ ਕੇਇ ।
੨੩. ਜੇਵਡੁ ਭਾਵੈ ਤੇਵਡੁ ਹੋਇ ।
੨੪. ਨਾਨਕ ਜਾਣੈ ਸਾਚਾ ਸੋਇ ।
੨੫. ਜੇ ਕੋ ਆਖੈ ਬੋਲੁਵਿਗਾੜੁ ।
੨੬. ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ । ੨੬ ।

### ਪਦ-ਅਰਥ

**ਅਮੁਲ**—ਅਮੋਲਕ, ਜਿਸ ਦਾ ਮੁੱਲ ਨਾ ਪੈ ਸਕੇ; **ਤੁਲੁ**—ਤੋਲ, ਤਕੜ; **ਪਰਵਾਣੁ**—ਪਰਿਮਾਣੁ, ਪੈਮਾਨਾ, ਵੱਟਾ; **ਨੀਸਾਣੁ**—ਪਰਵਾਨਗੀ ਦਾ ਨਿਸ਼ਾਨ;

**ਗੋਵਿੰਦ**—ਕ੍ਰਿਸ਼ਨ; **ਦਾਨਵ**—ਦੈਂਤ; **ਸੁਰਿਨਰ**—ਦੇਵਤਾ ਪੁਰਸ਼; **ਮੁਨਿ ਜਨ**—ਮੋਨੀ ਜਨ; **ਬੋਲੁ ਵਿਗਾੜੁ**—ਬੋਲ ਨੂੰ ਵਿਗਾੜਨ ਵਾਲਾ, ਬੜਬੋਲਾ।

## ਟੀਕਾ

੧. (ਪਿਛੇ ਕਈ ਤਰ੍ਹਾਂ ਦੀਆਂ ਸੰਸਾਰਕ ਦਾਤਾਂ ਦਸੀਆਂ ਹਨ। ਹੁਣ ਬੇਅੰਤ ਇਖ਼ਲਾਕੀ ਤੇ ਆਤਮਿਕ ਗੁਣਾਂ ਦੀਆਂ ਅਮੋਲਕ ਦਾਤਾਂ ਦਸਦੇ ਹਨ ਜੋ ਇਨ੍ਹਾਂ ਦਾ ਵਪਾਰ ਕਰਨ ਵਾਲਿਆਂ ਨੂੰ ਮਿਲਦੀਆਂ ਹਨ।) ਅਮੋਲਕ ਹਨ ਪਰਮਾਤਮਾ ਦੇ ਗੁਣ ਤੇ ਅਮੋਲਕ ਹੈ ਉਨ੍ਹਾਂ ਗੁਣਾਂ ਦਾ ਵਪਾਰ ਕਰਨਾ।

੨. ਅਮੋਲਕ ਹਨ ਉਨ੍ਹਾਂ ਗੁਣਾਂ ਦਾ ਵਾਪਾਰ ਕਰਨ ਵਾਲੇ ਵੀ ਤੇ ਅਮੋਲਕ ਹਨ ਉਨ੍ਹਾਂ ਗੁਣਾਂ ਦੇ ਖ਼ਜ਼ਾਨੇ।

੩. ਅਮੋਲਕ ਹਨ ਉਹ ਜੋ ਪ੍ਰਭੂ ਦੇ ਗੁਣਾਂ ਨੂੰ ਲੈਣ ਲਈ ਆਉਂਦੇ ਹਨ ਤੇ ਜੋ ਉਹ ਸੌਦਾ ਲੈ ਜਾਂਦੇ ਹਨ, ਉਹ ਵੀ ਅਮੋਲਕ ਹਨ।

੪. ਅਮੋਲਕ ਹਨ ਜੋ ਪਰਮਾਤਮਾ ਦੇ ਪ੍ਰੇਮ ਵਿਚ ਹਨ ਤੇ ਅਮੋਲਕ ਹਨ ਜੋ ਉਸ ਵਿਚ ਸਮਾਏ ਹੋਏ ਹਨ।

੫. ਅਮੋਲਕ ਹੈ ਪਰਮਾਤਮਾ ਦਾ ਕਾਨੂੰਨ, ਅਮੋਲਕ ਹੈ ਉਸ ਦਾ ਦੀਬਾਣ (ਕਚਹਿਰੀ) ਜਿਥੇ ਉਹ ਕਾਨੂੰਨ ਵਰਤੀਂਦਾ ਹੈ।

੬. ਉਹ ਤਕੜ ਅਮੋਲਕ ਹੈ ਤੇ ਅਮੋਲਕ ਹੀ ਹੈ ਉਹ ਵੱਟਾ (ਜਿਸ ਨਾਲ ਗੁਣ ਤੋਲੇ ਜਾਂਦੇ ਹਨ)।

੭. ਅਮੋਲਕ ਹੈ ਉਸ ਦੀ ਬਖਸ਼ਿਸ਼, ਅਮੋਲਕ ਹੈ ਉਸ ਵਲੋਂ ਮਿਲਿਆ ਪਰਵਾਨਗੀ ਦਾ ਨਿਸ਼ਾਨ।

੮. ਅਮੋਲਕ ਹੈ ਉਸ ਦੀ ਬਖ਼ਸ਼ਿਸ਼ ਤੇ ਅਮੋਲਕ ਹੈ ਉਸ ਦਾ ਹੁਕਮ।

੯. ਪਰਮਾਤਮਾ ਅਮੁਲ ਹੀ ਅਮੁਲ ਹੈ, ਉਹ ਦਸਿਆ ਨਹੀਂ ਜਾ ਸਕਦਾ (ਕਿ ਕਿੰਨਾ ਅਮੁਲ ਹੈ)।

੧੦. ਕਈ ਆਖ ਆਖ ਕੇ ਤੇਰੇ ਵਿਚ ਲੀਨ ਹੋ ਗਏ ਹਨ।

੧੧. ਕਈ ਵੇਦਾਂ ਅਤੇ ਪੁਰਾਣਾਂ ਦੇ ਪਾਠਾਂ ਰਾਹੀਂ ਉਸ ਦਾ ਬਿਆਨ ਕਰਦੇ ਹਨ।

੧੨. ਕਈ ਪੜ੍ਹੇ (ਵਿਦਵਾਨ) ਉਸ ਦਾ ਬਿਆਨ ਕਰਦੇ ਹਨ ਤੇ ਹੋਰਨਾਂ ਨੂੰ ਦਸਦੇ ਹਨ।

੧੩. ਕਈ ਬ੍ਰਹਮੇ, ਕਈ ਇੰਦ੍ਰ ਉਸ ਦਾ ਵਰਣਨ ਕਰਦੇ ਹਨ।

੧੪. ਗੋਪੀਆਂ ਅਤੇ ਕ੍ਰਿਸ਼ਨ ਵੀ ਉਸ ਦਾ ਵਰਣਨ ਕਰਦੇ ਹਨ।

੧੫. ਸ਼ਿਵ ਅਤੇ ਸਿਧ ਉਸ ਨੂੰ ਬਿਆਨ ਕਰਦੇ ਹਨ।

੧੬. ਉਸ ਦੇ ਸਾਜੇ ਹੋਏ ਅਨੇਕ ਬੁਧ ਉਸ ਦਾ ਵਰਣਨ ਕਰਦੇ ਹਨ ।

੧੭. ਦੈਂਤ ਅਤੇ ਦੇਵਤੇ ਵੀ ਉਸ ਦਾ ਵਰਣਨ ਕਰਦੇ ਹਨ ।

੧੮ ਸੁਰੀ ਨਰ (ਦੇਵਤਾ ਪੁਰਸ਼), ਮੁਨੀ ਜਨ ਅਤੇ ਕਈ ਸੇਵਕ ਉਸ ਦਾ ਵਰਣਨ ਕਰਦੇ ਹਨ ।

੧੯. ਕਈ ਜੀਵ ਉਸ ਨੂੰ ਬਿਆਨ ਕਰ ਰਹੇ ਹਨ ਅਤੇ ਕਈ ਬਿਆਨ ਕਰਨ ਦੇ ਯਤਨ ਵਿਚ ਹਨ ।

੨੦. ਕਈ ਉਸ ਦਾ ਬਿਆਨ ਕਰ ਕਰ ਕੇ ਜਗਤ ਤੋਂ ਚਲੇ ਜਾਂਦੇ ਹਨ ।

੨੧. ਪਰ ਜੇ ਤੂੰ ਇਤਨੇ ਜੀਵ ਜਿਤਨੇ ਅਗੇ ਪੈਦਾ ਕੀਤੇ ਹਨ ਹੋਰ ਵੀ ਪੈਦਾ ਕਰ ਦੇਵੇਂ;

੨੨. ਤਾਂ ਵੀ (ਕੋਈ) ਜੀਵ ਤੇਰਾ ਵਰਣਨ ਨਹੀਂ ਕਰ ਸਕਣਗੇ ।

੨੩. ਜਿਤਨਾ ਉਹ ਚਾਹੁੰਦਾ ਹੈ ਉਤਨਾ ਵੱਡਾ ਉਹ ਹੋ ਜਾਂਦਾ ਹੈ ।

੨੪. (ਨਾਨਕ) ਉਹ ਸਚਾ ਆਪ ਹੀ ਆਪਣੀ ਵਡਿਆਈ ਜਾਣਦਾ ਹੈ ।

੨੫. ਜੇ ਕੋਈ ਬੜਬੋਲਾ ਦਾਹਵਾ ਕਰੇ ਕਿ ਉਹ ਜਾਣਦਾ ਹੈ ਕਿ ਉਹ (ਪਰਮਾਤਮਾ) ਇਤਨਾ ਵੱਡਾ ਹੈ;

੨੬. ਤਾਂ ਉਸ ਨੂੰ ਮੂਰਖਾਂ ਸਿਰ ਮੂਰਖ (ਮਹਾਂ ਮੂਰਖ) ਗਿਣਿਆ ਜਾਣਾ ਚਾਹੀਦਾ ਹੈ । ੨੬ ।

## ੨੭

**੧. ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।**

**੨. ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ।**

**੩. ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ।**

**੪. ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ।**

**੫. ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ।**

**੬. ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ।**

**੭. ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ।**

**੮. ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।**

**੯. ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।**

**੧੦. ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ।**

੧੧. ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ।
੧੨. ਗਾਵਨਿ ਰਤਨ ਉਪਾਏ ਤੇਰੇ ਅਠ ਸਠਿ ਤੀਰਥ ਨਾਲੇ ।
੧੩. ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ।
੧੪. ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ।
੧੫. ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।
੧੬. ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ।
੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।
੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।
੧੯. ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ।
੨੦. ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ।
੨੧. ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ।
੨੨. ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ । ੨੭ ।

## ਪਦ-ਅਰਥ

**ਦਰੁ**—ਦਰਵਾਜ਼ਾ; **ਨਾਦ**—ਵਾਜੇ; **ਪਰੀ**—ਰਾਗਣੀਆਂ; **ਬੈਸੰਤਰੁ**—ਅੱਗ; **ਚਿਤੁ ਗੁਪਤੁ**—ਧਰਮ ਰਾਜ ਦੇ ਮੁਣਸ਼ੀ, ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਲੇਖ ਲਿਖਣ ਵਾਲੇ; **ਈਸਰੁ**—ਸ਼ਿਵ; **ਇੰਦ**—ਇੰਦਰ ਰਾਜੇ; **ਇੰਦਾਸਣਿ**—ਇੰਦਰ ਦੇ ਆਸਣ; **ਵਿਚਾਰੇ**—ਵਿਚਾਰ ਅੰਦਰ; **ਵੀਰ ਕਰਾਰੇ**—ਕਰੜੇ (ਤਕੜੇ) ਬਹਾਦਰ; **ਰਖੀਸਰ**—ਵੱਡੇ ਰਿਸ਼ੀ; **ਮਛ**—ਮਾਤ ਲੋਕ, ਧਰਤੀ; **ਪਇਆਲੇ**—ਪਾਤਾਲ ਦੀਆਂ; **ਰਤਨ**—ਚੌਦਾਂ ਰਤਨ, ਜੋ ਸਮੁੰਦਰ ਮੱਥ ਕੇ ਕੱਢੇ ਮੰਨੇ ਗਏ ਹਨ—ਚੰਦ੍ਰਮਾ, ਧਨੰਤਰ, ਕਾਮਧੇਨ ਆਦਿ; **ਖਾਣੀ ਚਾਰੇ**—ਅੰਡਜ, ਜੇਰਜ, ਸੇਤਜ, ਉਤਭੁਜ; **ਖੰਡ ਮੰਡਲ ਵਰਭੰਡਾ**—ਬ੍ਰਹਮੰਡ ਦੇ ਹਿਸੇ, ਬ੍ਰਹਮੰਡ ਦੇ ਚੱਕਰ ਅਤੇ ਬ੍ਰਹਮੰਡ; **ਰਸਾਲੇ**—ਰਸ ਵਾਲੇ, ਰਸੀਏ ।

## ਟੀਕਾ

**ਨੋਟ :** (ਪ੍ਰਭੂ ਦੀ ਵਡਿਆਈ ਹੁਣ ਇਕ ਦਰਬਾਰ ਰਚ ਕੇ ਦੱਸੀ ਹੈ ਜਿਸ ਦਰਬਾਰ ਵਿਚ ਮਨੁੱਖੀ ਤਜਰਬੇ ਵਿਚ ਆਈਆਂ ਧਰਤ ਆਸਮਾਨ ਦੀਆਂ ਸਾਰੀਆਂ

ਤਾਕਤਾਂ ਪ੍ਰਭੂ ਦੇ ਉਸ ਦਰਬਾਰ ਵਿਚ ਖੜੇ ਕੇ ਉਸ ਦੇ ਗੁਣ ਗਾਉਂਦੀਆਂ ਵਿਖਾਈਆਂ ਹਨ। ਇਹ ਸਾਰੇ ਉਸ ਦੀ ਬੇਅੰਤ ਰਜ਼ਾ ਵਿਚ ਨੱਥੇ ਹੋਏ ਉਸ ਦੇ ਹੁਕਮ ਵਿਚ ਚਲ ਰਹੇ ਹਨ। ਇਸ ਲਈ ਹਰੇਕ ਜੀਵ ਨੂੰ ਉਸ ਦੀ ਰਜ਼ਾ ਵਿਚ ਰਹਿਣਾ ਹੀ ਫਬਦਾ ਹੈ।)

੧. (ਹੇ ਹਰੀ) ਓਹ ਦਰ ਕੈਸਾ ਹੈ, ਉਹ ਘਰ ਕੈਸਾ ਹੈ, ਜਿਥੇ ਬੈਠ ਕੇ ਤੂੰ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈਂ ?

੨. (ਓਥੇ) ਅਨੇਕਾਂ, ਅਸੰਖਾਂ ਵਾਜੇ ਵਜ ਰਹੇ ਹਨ ਅਤੇ ਕਿਤਨੇ ਹੀ ਵਾਜੇ ਵਜਾਣ ਵਾਲੇ ਹਨ।

੩. ਕਿਤਨੇ ਹੀ ਰਾਗ, ਸਣੇ ਰਾਗਣੀਆਂ ਦੇ, ਗਾਏ ਜਾ ਰਹੇ ਹਨ, ਉਥੇ ਵਜ ਰਹੇ ਹਨ ਅਤੇ ਕਿਤਨੇ ਹੀ ਰਾਗ ਰਾਗਣੀਆਂ ਗਾਣ ਵਾਲੇ ਹਨ।

੪. ਪੌਣ, ਪਾਣੀ ਤੇ ਅੱਗ ਤੇਰੀ ਸਿਫ਼ਤ ਗਾ ਰਹੇ ਹਨ, ਧਰਮ ਰਾਜ ਭੀ ਤੇਰੇ ਹੀ ਦੁਆਰੇ ਤੇ ਤੇਰੀ ਸਿਫ਼ਤ ਗਾ ਰਹਿਆ ਹੈ।

੫. ਉਹ ਚਿਤਰ ਗੁਪਤ ਭੀ ਤੈਨੂੰ ਗਾਉਂਦੇ ਹਨ, ਜੋ ਮਨੁੱਖਾਂ ਦੇ ਕਰਮਾਂ ਨੂੰ ਲਿਖਣਾ ਜਾਣਦੇ ਹਨ ਅਤੇ ਜਿਨ੍ਹਾਂ ਦੇ ਲਿਖੇ ਅਨੁਸਾਰ ਧਰਮ ਰਾਜਾ ਜੀਵਾਂ ਦੀ ਗਤੀ ਵਿਚਾਰਦਾ ਹੈ।

੬. ਸ਼ਿਵ, ਬ੍ਰਹਮਾ ਤੇ ਦੇਵੀਆਂ, ਜੋ ਤੇਰੇ ਸਵਾਰੇ ਹੋਏ ਹਨ, ਤੈਨੂੰ ਗਾ ਰਹੇ ਹਨ।

੭. ਕਈ ਇੰਦਰ ਆਪਣੇ ਤਖ਼ਤਾਂ ਤੇ ਬੈਠੇ, ਸਣੇ ਦੇਵਤਿਆਂ ਦੇ, ਤੇਰੇ ਦਰ ਤੇ ਤੈਨੂੰ ਗਾ ਰਹੇ ਹਨ।

੮. ਸਿਧ ਲੋਕ ਸਮਾਧੀਆਂ ਲਾਈ ਤੈਨੂੰ ਗਾ ਰਹੇ ਹਨ ਅਤੇ ਸਾਧ ਵਿਚਾਰ ਦੁਆਰਾ ਤੈਨੂੰ ਗਾ ਰਹੇ ਹਨ।

੯. ਜਤੀ, ਸਤੀ ਤੇ ਸੰਤੋਖੀ ਪੁਰਸ਼ ਤੈਨੂੰ ਗਾ ਰਹੇ ਹਨ, ਬੜੇ ਬੜੇ ਕਰੜੇ (ਤਕੜੇ) ਸੂਰਮੇ ਤੈਨੂੰ ਗਾ ਰਹੇ ਹਨ।

੧੦. ਪੰਡਤ ਤੇ ਵੱਡੇ ਰਿਸ਼ੀ ਜੋ ਵੇਦਾਂ ਨੂੰ ਪੜ੍ਹਦੇ ਹਨ, ਸਣੇ ਆਪਣੇ ਆਪਣੇ ਯੁਗਾਂ ਯੁਗਾਂ ਦੇ ਵੇਦਾਂ ਦੇ, ਤੈਨੂੰ ਗਾ ਰਹੇ ਹਨ।

੧੧. ਸੁਰਗ ਲੋਕ, ਮਾਤ ਲੋਕ ਅਤੇ ਪਾਤਾਲ ਦੀਆਂ ਮਨ ਮੋਹਣ ਵਾਲੀਆਂ ਸੁੰਦਰੀਆਂ ਤੈਨੂੰ ਗਾ ਰਹੀਆਂ ਹਨ।

੧੨. ਚੌਦਾਂ ਰਤਨ ਅਤੇ ਅਠਾਹਠ ਤੀਰਥ, ਜੋ ਤੇਰੇ ਪੈਦਾ ਕੀਤੇ ਹੋਏ ਹਨ, ਤੈਨੂੰ ਹੀ ਗਾ ਰਹੇ ਹਨ।

੧੩. ਯੋਧੇ, ਮਹਾਬਲੀ ਅਤੇ ਸੂਰਮੇ ਤੈਨੂੰ ਗਾ ਰਹੇ ਹਨ, ਚੌਹਾਂ ਖਾਣੀਆਂ ਦੇ ਜੀਵ ਤੈਨੂੰ ਗਾ ਰਹੇ ਹਨ।

੧੪. ਸਾਰਾ ਬ੍ਰਹਮੰਡ, ਉਸ ਦੇ ਹਿੱਸੇ ਤੇ ਮੰਡਲ ਜੋ ਤੂੰ ਰਚ ਕੇ ਟਿਕਾਏ ਹੋਏ ਹਨ, ਤੈਨੂੰ ਗਾ ਰਹੇ ਹਨ ।

੧੫. ਤੈਨੂੰ ਓਹੋ ਹੀ ਗਾਉਂਦੇ ਹਨ ਜੋ ਤੈਨੂੰ ਭਾਉਂਦੇ ਹਨ ਕਿਉਂਕਿ ਉਹ ਤੇਰੇ ਭਗਤ ਹਨ ਤੇ ਤੇਰੇ ਪ੍ਰੇਮ ਦੇ ਰਸ ਵਿਚ ਰੱਤੇ ਹੋਏ ਰਸੀਏ ਹਨ ।

੧੬. ਹੋਰ ਵੀ ਕਿਤਨੇ ਗਾਉਣ ਵਾਲੇ ਹਨ, ਜੋ ਮੇਰੇ ਵਿਚਾਰ ਵਿਚ ਵੀ ਨਹੀਂ ਆ ਰਹੇ, ਨਾਨਕ ਉਨ੍ਹਾਂ ਦਾ ਕੀ ਵਿਚਾਰ ਕਰੇ ?

੧੭. ਉਹ ਮਾਲਕ ਪਰਮਾਤਮਾ ਹੀ ਸਦਾ ਸੱਚ ਹੈ, ਉਹ ਸੱਚਾ ਹੈ, ਉਸ ਦੀ ਵਡਿਆਈ ਸੱਚੀ ਹੈ ।

੧੮. ਉਹ ਹੁਣ ਮੌਜੂਦ ਹੈ, ਉਹ ਅੱਗੋਂ ਵੀ ਹੋਵੇਗਾ; ਉਹ ਅਕਾਲਪੁਰਖ ਜਿਸ ਨੇ ਸ੍ਰਿਸ਼ਟੀ ਰਚੀ ਹੈ, ਨਾ ਜੰਮਦਾ ਹੈ, ਨਾ ਮਰੇਗਾ ।

੧੯. ਇਹ ਪ੍ਰਭੂ ਉਹ ਹੈ ਜਿਸ ਨੇ ਅਨੇਕ ਰੰਗਾਂ, ਕਿਸਮਾਂ ਅਤੇ ਜਿਨਸਾਂ ਦੀ ਰਚਨਾ ਕਰ ਕੇ ਨਾਲ ਮਾਇਆ ਵੀ ਰਚ ਦਿੱਤੀ ਹੈ ।

੨੦. ਜੀਵ ਪੈਦਾ ਕਰ ਕੇ ਉਨ੍ਹਾਂ ਦੀ ਸੰਭਾਲ ਭੀ ਕਰ ਰਹਿਆ ਹੈ, ਜਿਵੇਂ ਕਿ ਉਸ ਵੱਡੇ ਦੀ ਵੱਡਿਆਈ ਦੇ ਅਨੁਕੂਲ ਹੈ ।

੨੧. ਜੋ ਕੁਝ ਉਸ ਨੂੰ ਭਾਉਂਦਾ ਹੈ, ਉਹੋ ਉਹ ਕਰੇਗਾ । ਉਸ ਦੇ ਸਾਮ੍ਹਣੇ ਕੋਈ ਹੁਕਮ ਨਹੀਂ ਕੀਤਾ ਜਾ ਸਕਦਾ (ਕਿ ਇਉਂ ਕਰਨਾ ਚਾਹੀਦਾ ਹੈ ਜਾਂ ਨਹੀਂ ਕਰਨਾ ਚਾਹੀਦਾ) ।

੨੨. ਉਹ ਪਾਤਸ਼ਾਹ ਹੈ, ਪਾਤਸ਼ਾਹਾਂ ਦਾ ਪਾਤਸ਼ਾਹ ਹੈ, (ਨਾਨਕ) ਉਸ ਦੀ ਰਜ਼ਾ ਵਿਚ ਰਹਣਾ ਹੀ ਬਣਦਾ ਹੈ । ੨੭ ।

## ੨੮

**੧. ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ।**

**੨. ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।**

**੩. ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ।**

**੪. ਆਦੇਸੁ ਤਿਸੈ ਆਦੇਸੁ ।**

**੫. ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।੨੮।**

## ਪਦ-ਅਰਥ

**ਮੁੰਦਾ**—ਮੁੰਦਰਾਂ; **ਸਰਮੁ**—ਉੱਦਮ; **ਪਤੁ**—ਪਾਤ੍ਰ, ਖੱਪਰ; **ਬਿਭੂਤਿ**—ਸੁਆਹ; **ਖਿੰਥਾ**—ਗੋਦੜੀ; **ਕਾਲੁ**—ਮੌਤ; **ਕੁਆਰੀ ਕਾਇਆ**—ਪਵਿੱਤਰ ਸਰੀਰ;

**ਪਰਤੀਤ**—ਨਿਸ਼ਚੇ ਦਾ; **ਆਈ ਪੰਥੀ**—'ਆਈ' ਪੰਥ ਜੋਗੀਆਂ ਦਾ ਮਹਾਨ ਫ਼ਿਰਕਾ ਹੈ; **ਜਮਾਤੀ**—ਆਪਣੇ ਨਾਲ ਦਾ, ਬਰਾਬਰ ਦਾ ਸਾਥੀ; **ਆਦੇਸੁ**—ਨਮਸਕਾਰ; **ਅਨੀਲੁ**—ਬੇਲਾਗ, ਪਵਿੱਤਰ; **ਅਨਾਦਿ**—ਜਿਸ ਦਾ ਆਪਣਾ ਮੁੱਢ ਨਹੀਂ ਹੈ; **ਅਨਾਹਤਿ**—ਜੋ ਹਤ ਨਹੀਂ ਹੁੰਦਾ, ਮਰਦਾ ਨਹੀਂ ।

## ਟੀਕਾ

**ਨੋਟ :** ਇਹ ਚਾਰ ਪਉੜੀਆਂ ਸਿਧਾਂ ਜੋਗੀਆਂ ਪ੍ਰਤੀ ਹਨ । ਇਥੇ ਗੁਰੂ ਸਾਹਿਬ ਧਰਮ ਦਾ ਅਸਲ ਮਨੋਰਥ ਦੱਸਣਾ ਚਾਹੁੰਦੇ ਹਨ । ਕਿਸੇ ਦੇ ਧਾਰਮਿਕ ਹੋਣ ਦੀ ਨਿਸ਼ਾਨੀ ਇਹ ਹੈ ਕਿ ਉਸ ਨੇ ਆਪਣੇ ਮਨ ਦੀ ਗ਼ੁਲਾਮੀ ਤੋਂ ਉਠ ਕੇ ਮਨ ਦੇ ਜੋਤਿ ਸਰੂਪ ਹੋਣ ਦੀ ਪਛਾਣ ਕਿੰਨੀ ਕੁ ਕੀਤੀ ਹੈ ਤੇ ਜੀਵਨ-ਜਾਚ ਸਿਖ ਕੇ ਜੀਵਨ ਦੀਆਂ ਸਮਸਿਆਵਾਂ ਨੂੰ ਕਿੰਨਾ ਕੁ ਹੱਲ ਕਰ ਲਇਆ ਹੈ ? ਤੇ ਇਸ ਤਰ੍ਹਾਂ ਕਿੰਨਾ ਕੁ ਉਹ ਸਹੀ ਅਰਥਾਂ ਵਿਚ ਮਨੁੱਖ ਬਣ ਗਇਆ ਹੈ ? ਇਨ੍ਹਾ ਪਉੜੀਆਂ ਵਿਚ ਭਾਂਵੇਂ ਜੋਗੀਆਂ ਦੇ ਮਜ਼ਹਬੀ ਚਿੰਨ੍ਹ—ਖਿੰਥਾ, ਮੁੰਦ੍ਰਾਂ, ਡੰਡਾ, ਤੇ ਹੋਰ ਰਹੁ ਰੀਤੀ ਲਈ ਹੈ ਪਰ ਉਪਦੇਸ਼ ਦਾ ਭਾਵ ਸਭ ਧਰਮਾਂ ਲਈ ਸਾਂਝਾ ਹੈ । ਬਾਹਰਲੇ ਧਾਰਮਿਕ ਚਿੰਨ੍ਹ ਤਦ ਹੀ ਗੁਣਕਾਰੀ ਹੋ ਸਕਦੇ ਹਨ ਜੇ ਕਿਸੇ ਅੰਦਰਲੇ ਸੁੰਦਰ ਜੀਵਨ ਦੇ ਲਖਾਇਕ ਹੋਣ ਜਾਂ ਉਸ ਜੀਵਨ ਨੂੰ ਬਣਾਣ ਵਿਚ ਸਹਾਇਤਾ ਕਰਨ । ਉਹ ਕਿਵੇਂ ? ਇਸ ਨੂੰ ਪਉੜੀਆਂ ਵਿਚ ਦਸਿਆ ਹੈ ।

੧. (ਹੇ ਜੋਗੀ, ਤੂੰ ਜੋਗੀ ਹੋਣ ਦਾ ਹੱਕਦਾਰ ਤਾਂ ਹੈਂ ਜੇ) ਤੂੰ ਮੁੰਦਰਾਂ ਸੰਤੋਖ ਦੀਆਂ ਪਾਏਂ, ਉੱਦਮ ਨੂੰ ਆਪਣਾ ਖੱਪਰ ਤੇ ਝੋਲੀ ਬਣਾਏਂ, ਪ੍ਰਭੂ ਵਿਚ ਧਿਆਨ ਜੋੜਨ ਨੂੰ ਸ਼ਰੀਰ ਤੇ ਸੁਆਹ ਮਲੀ ਸਮਝੇਂ । (ਮੁੰਦਰਾਂ, ਝੋਲੀ ਆਦਿ ਠੀਕ ਹਨ ਜੇ ਉਨ੍ਹਾਂ ਵਿਚੋਂ ਸੰਤੋਖ ਆਦਿ ਨਿਕਲਣ) ।

੨. ਮੌਤ ਦਾ ਚੇਤਾ ਤੇਰੀ ਖਫ਼ਨੀ ਹੋਵੇ । ਜੋਗ ਦੀ ਰਹੁਰੀਤ ਤੇਰੀ ਇਹ ਹੋਵੇ ਕਿ ਸ਼ਰੀਰ ਨੂੰ ਪਵਿੱਤਰ ਰਖਿਆ ਜਾਏ ਅਤੇ ਤੇਰਾ ਡੰਡਾ ਨਿਸ਼ਚੇ ਦਾ ਹੋਵੇ ।

੩. ਸਾਰਿਆਂ ਨੂੰ ਆਪਣੇ ਨਾਲ ਦਾ ਸਮਝਣਾ, ਇਹ ਤੇਰਾ 'ਆਈ ਪੰਥੀ ਹੋਣਾ' ਹੋਵੇ, ਆਪਣੇ ਮਨ ਨੂੰ ਜਿੱਤਣ ਨਾਲ ਤੂੰ ਜਗਤ ਨੂੰ ਜਿੱਤ ਲੈ । (ਜੋਗੀ ਦੁਨੀਆਂ ਨੂੰ ਕਰਾਮਾਤੀ ਸ਼ਕਤੀਆਂ ਦੁਆਰਾ ਚਕ੍ਰਿਤ ਕਰ ਕੇ ਆਪਣੇ ਮਗਰ ਲਾਣਾ ਚਾਹੁੰਦੇ ਹਨ ਪਰ ਜਦੋਂ ਮਨ ਆਪਣੇ ਵੱਸ ਵਿਚ ਹੋ ਜਾਏ ਤਾਂ ਮਾਨੋਂ ਦੁਨੀਆਂ ਜਿੱਤੀ ਜਾਂਦੀ ਹੈ । ਦੁਨੀਆਂ ਤੋਂ ਉਠਦੀਆਂ ਵਿਸ਼ੇ-ਵਿਕਾਰ ਆਦਿਕ ਕਈ ਤਰ੍ਹਾਂ ਦੀਆਂ ਲਹਿਰਾਂ ਮਨ ਨੂੰ ਡੁਲਾਂਦੀਆਂ ਨਹੀਂ, ਸੋ ਮਨ ਜਿੱਤਣ ਨਾਲ ਤਾਂ ਜਗਤ ਜਿਤਿਆ ਜਾਂਦਾ ਹੈ) ।

੪. ਆਦੇਸ, ਆਦੇਸ ਦਾ ਤੇਰਾ ਨਾਹਰਾ ਕੇਵਲ ਉਸ ਪਰਮਾਤਮਾ ਨੂੰ ਸੰਬੋਧਨ ਹੋਣਾ ਚਾਹੀਦਾ ਹੈ ਜੋ (ਸਹੀ ਅਰਥਾਂ ਵਿਚ) ਆਪ ਆਦੇਸੁ (ਆਦਿ-ਈਸ਼ਰ) ਹੈ ਤੇ ਇਸ ਲਈ ਆਦੇਸ ਦਾ ਹੱਕਦਾਰ ਹੈ ।

੫. ਜੋ ਸਭ ਦਾ ਆਦਿ ਹੈ, ਜੋ ਪਵਿੱਤਰ ਸਰੂਪ ਹੈ ਜਿਸ ਦਾ ਆਪਣਾ ਮੁੱਢ ਨਹੀਂ; ਜੋ ਮਰਦਾ ਨਹੀਂ ਅਤੇ ਜੋ ਜੁਗ ਜੁਗ (ਸਦਾ) ਤੋਂ ਇਕੋ ਵੇਸ (ਇੱਕੋ ਜੇਹਾ) ਰਹਿੰਦਾ ਹੈ । ੨੮ ।

## ੨੯

**੧ ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ।**

**੨. ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ।**

**੩. ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ।**

**੪. ਆਦੇਸੁ ਤਿਸੈ ਆਦੇਸੁ ।**

**੫. ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।੨੯।**

### ਪਦ-ਅਰਥ

**ਭੁਗਤਿ**—ਜੋਗੀਆਂ ਦਾ ਚੂਰਮਾ, ਭੋਜਨ; **ਭੰਡਾਰਣਿ**—ਭੰਡਾਰਾ ਵੰਡਣ ਵਾਲੀ; **ਘਟਿ ਘਟਿ**—ਹਰ ਹਿਰਦੇ ਵਿਚ; **ਨਾਦ**—ਵਾਜੇ, ਸ਼ਬਦ (ਸ਼ਬਦ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ—ਸ਼ਬਦ ਰੂਪ ਬ੍ਰਹਮ; ਹਰੀ ਦਾ ਸ਼ਬਦ ਜੋ ਗੁਰੂ ਦਾ ਸ਼ਬਦ ਹੋ ਜਾਂਦਾ ਹੈ) ।

**ਨੋਟ :** ਸ਼ਬਦ ਦੁਆਰਾ ਜਦ ਉੱਚੀ ਆਤਮਿਕ ਸੁਰਤ (Super Conscious State) ਵਿਚ ਅਪੜੀਦਾ ਹੈ ਤਾਂ ਆਤਮਾ ਨੂੰ ਪਰਮਾਤਮਾ ਦੇ ਆਤਮਿਕ ਦਰਸ਼ਨ ਹੁੰਦੇ ਹਨ । ਉਸ ਤੋਂ ਜੋ ਆਨੰਦ ਉਪਜਦਾ ਹੈ, ਉਹ ਇੰਦ੍ਰਿਕ ਆਨੰਦ ਨਹੀਂ ਹੁੰਦਾ ਆਤਮਿਕ ਆਨੰਦ ਹੈ । ਇਸ ਨੂੰ ਕਹਿਆ ਜਾਂਦਾ ਹੈ ਕਿ ਆਨੰਦ ਸੰਗੀਤਕ ਹੋ ਗਇਆ ਹੈ ਅਰਥਾਤ ਨਾਦ, ਭੇਰੀ, ਕਿੰਗਰੀ ਆਦਿ ਵਜ ਪਏ ਹਨ ਪਰ ਕਿਉਂਕਿ ਸ਼ਬਦ ਨੇ ਜਾਂ ਨਾਮ ਨੇ ਇਹ ਆਨੰਦ ਦੀ ਹਾਲਤ ਲਿਆਂਦੀ ਹੈ ਇਸ ਲਈ ਸ਼ਬਦ ਹੀ ਇਕ ਤਰ੍ਹਾਂ ਸੰਗੀਤਕ ਹੋਇਆ ਹੈ । ਕੀ ਸ਼ਬਦ ਸਚ ਮੁਚ ਵੀ ਸੰਗੀਤਕ ਹੋ ਜਾਂਦਾ ਹੈ ? ਹਾਂ, ਹੋ ਜਾਂਦਾ ਹੈ । ਪਰ ਇਹ ਸੰਗੀਤ ਇੰਦ੍ਰਿਕ ਨਹੀਂ ਹੁੰਦਾ, ਆਤਮਿਕ ਆਨੰਦ ਦਾ ਹੀ ਇਕ ਪ੍ਰਗਟਾਵਾ ਹੁੰਦਾ ਹੈ । ਇਹ ਆਤਮ-ਮੰਡਲ ਵਿਚ ਵਰਤਦੀ ਆਤਮਿਕ ਦਸ਼ਾ ਦੇ ਆਨੰਦ ਦਾ ਹੀ ਇਕ ਸਰੂਪ ਹੈ । ਇਹ ਕੰਨਾਂ ਦਾ ਵਿਸ਼ਾ ਨਹੀਂ । ਇਹ ਨਾਮ ਤੋਂ ਉਪਜਦਾ ਹੈ,

ਪ੍ਰਭੂ ਦੇ ਪ੍ਰੇਮ, ਸ਼ਬਦ ਦੀ ਕਮਾਈ, ਪ੍ਰਭੂ ਵਿਚ ਸੁਰਤ ਜੋੜਨ ਆਦਿ ਨਾਲ ਇੱਕ ਉੱਚੀ ਸੁਰਤ ਵਿਚ ਚਲੇ ਜਾਈਦਾ ਹੈ ਜਿਥੇ ਅਪੜ ਕੇ ਇਹ ਆਨੰਦ ਮਾਣੀਦਾ ਹੈ । ਇਸ ਨੂੰ ਮੇਲ ਦਾ ਆਨੰਦ ਵੀ ਕਹਿ ਸਕਦੇ ਹਾਂ । ਮਨੋਰਥ ਮੇਲ ਹੈ, ਆਨੰਦ ਨਹੀਂ, ਆਨੰਦ ਉਸ ਮੇਲ ਦਾ ਸੁਤੇ ਪ੍ਰਗਟਾਵਾ ਹੈ); **ਨਾਥੁ**-ਮਾਲਕ **ਨਾਥੀ**-ਨਥੀ ਹੋਈ ਹੈ (ਸ੍ਰਿਸ਼ਟੀ); **ਰਿਧਿ**-ਪਰਤਾਪ, ਵਡਿਆਈ; **ਸਿਧਿ**-ਸਫਲਤਾ, ਕਰਾਮਾਤ, ਜੋਗੀਆਂ ਵਿਚ ਅੱਠ ਸਿਧੀਆਂ ਮੰਨੀਆਂ ਗਈਆਂ ਹਨ (ੳ) ਅਣਿਮਾ-ਛੋਟਾ ਹੋ ਜਾਣਾ; (ਅ) ਲਘਿਮਾ-ਬਹੁਤ ਹੌਲਾ ਹੋ ਜਾਣਾ; (ੲ) ਪ੍ਰਾਪਤੀ-ਹਰ ਪਦਾਰਥ ਪ੍ਰਾਪਤ ਕਰਨ ਦੀ ਸਮਰਥਾ; (ਸ) ਪ੍ਰਾਕਾਮਯ-ਸੁਤੰਤਰ ਮਰਜ਼ੀ, ਜਿਸ ਦਾ ਕੋਈ ਵਿਰੋਧ ਨਾ ਕਰ ਸਕੇ; (ਹ) ਮਹਿਮਾ-ਆਪਣੇ ਆਪ ਨੂੰ ਇੱਛਾ ਅਨੁਸਾਰ ਵੱਡਾ ਬਣਾ ਸਕਣਾ; (ਕ) ਈਸ਼ਿਤ੍ਵ-ਪ੍ਰਭਤਾ; (ਖ) ਵਸ਼ਿਤ੍ਵ-ਦੂਜੇ ਨੂੰ ਆਪਣੇ ਵਸ ਕਰਨਾ; (ਗ) ਕਾਮਾਵਸਾਇਤਾ-ਕਾਮ ਆਦਿਕ ਵਿਕਾਰਾਂ ਨੂੰ ਕਾਬੂ ਕਰਨ ਦਾ ਬਲ); **ਅਵਰਾ**-ਹੋਰ ਤਰ੍ਹਾਂ ਦਾ; **ਸਾਦ**-ਸੁਆਦ; **ਸੰਜੋਗ**-ਮੇਲ; **ਵਿਜੋਗੁ**-ਵਿਛੋੜਾ, **ਲੇਖੇ**-ਕਰਮਾਂ ਦੇ ਲੇਖੇ ਅਨੁਸਾਰ; **ਭਾਗ**-ਹਿਸੇ, ਛਾਂਦੇ ।

## ਟੀਕਾ

੧. (ਹੇ ਜੋਗੀ, ਅਸਾਂ ਤੁਹਾਡੇ ਭੋਜਨ ਤਿਆਰ ਹੁੰਦੇ ਵੇਖੇ ਹਨ—ਇਕ ਭੰਡਾਰੀ ਹੁੰਦਾ ਹੈ ਜਾਂ ਭੰਡਾਰਨ ਹੁੰਦੀ ਹੈ, ਨਾਥ ਜੀ ਵੀ ਮੌਜੂਦ ਹੁੰਦੇ ਹਨ; ਰਿਧੀਆਂ ਸਿਧੀਆਂ ਦੀਆਂ ਮਸ਼ਕਾਂ ਹੁੰਦੀਆਂ ਹਨ, ਨਾਦ ਵਜਦੇ ਹਨ, ਇਕ ਭੰਡਾਰੇ ਦੀ ਰਸਤ ਲਿਆਣ ਵਾਲਾ ਹੁੰਦਾ ਹੈ, ਤੇ ਇਕ ਉਸ ਨੂੰ ਵੰਡਣ ਵਾਲਾ, ਅੰਤ ਸਭ ਨੂੰ ਛਾਂਦੇ ਮਿਲਦੇ ਹਨ । ਪਰ ਵੇਖੋ ਉਸ ਰੱਬੀ ਭੰਡਾਰੇ ਵਲ ਜੋ ਕਰਤਾਰ ਦੇ ਦਰੋਂ ਘਰੋਂ ਤਿਆਰ ਹੁੰਦਾ ਹੈ) । ਉਥੇ ਹਰੀ ਦਾ ਗਿਆਨ ਭੋਜਨ ਹੁੰਦਾ ਹੈ, ਉਸ ਦੀ ਦਇਆ ਭੰਡਾਰਨ ਹੈ (ਉਸ ਦੀ ਦਇਆ ਤੋਂ ਉਹ ਭੰਡਾਰਾ ਚਲਦਾ ਹੈ), ਘਟ ਘਟ ਵਿਚ ਉਸ ਦੇ ਨਾਦ ਵਜ ਰਹੇ ਹਨ (ਭਾਵੇਂ ਸੁਣਦਾ ਕੋਈ ਵਿਰਲਾ ਹੈ ਜਦੋਂ ਉਹ ਨਾਮੀ ਨਾਲ, ਅਭੇਦ ਹੋ ਜਾਂਦਾ ਹੈ । 'ਸਭੈ ਘਟ ਰਾਮੁ ਬੋਲੈ......।')

੨.. ਉਸ ਭੰਡਾਰੇ ਦਾ ਨਾਥ (ਮਾਲਕ) ਉਹ ਆਪ ਹੈ ਜਿਸ ਦੀ ਨਾਥੀ (ਨਥੀ ਹੋਈ) ਸਾਰੀ ਦੁਨੀਆ ਹੈ । ਉਥੇ ਰਿਧੀਆਂ ਸਿਧੀਆਂ ਦੇ ਸੁਆਦ ਹੋਰ ਤਰ੍ਹਾਂ ਦੇ ਹਨ (ਰਿਧੀਆਂ ਸਿਧੀਆਂ ਉਹ ਨਹੀਂ ਜੋ ਤੁਸੀਂ ਪ੍ਰਾਪਤ ਕਰਨ ਲਈ ਦੌੜ ਭਜ ਕਰਦੇ ਹੋ । ਤੁਹਾਡੀ ਇਹ 'ਰਿਧਿ ਸਿਧਿ' ਸਭੁ ਮੋਹੁ ਹੈ, ਇਹ ਸਭ ਮਾਇਆ ਹੈ, ਪਰ ਉਥੇ ਜੀਵਨ ਕੀਮਤਾਂ ਹੀ ਹੋਰ ਹਨ । ਉਥੇ ਨਾਮ ਦੁਆਰਾ ਜੋ ਆਤਮਿਕ ਤੇ ਇਖ਼ਲਾਕੀ ਗੁਣ ਉਪਜਦੇ ਹਨ, ਉਹੋ ਅਸਲ ਰਿਧੀਆਂ ਸਿਧੀਆਂ ਮੰਨੀਆਂ ਜਾਂਦੀਆਂ ਹਨ । 'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ' ।

੩. ਸੰਸਾਰ ਦੀ ਕਾਰ ਚਲਾਣ ਲਈ ਸੰਜੋਗ ਤੇ ਵਿਜੋਗ ਦੇ ਦੋ ਅਸੂਲ ਕੰਮ ਕਰ ਰਹੇ ਹਨ (ਉਹ ਹਨ ਪ੍ਰਭੂ ਦਾ ਪ੍ਰੇਮ ਤੇ ਮਾਇਆ ਦਾ ਪ੍ਰੇਮ। ਇਕ ਜੋੜਨ ਦਾ ਕੰਮ ਕਰਦਾ ਹੈ ਤੇ ਦੂਜਾ ਵਿਛੋੜਨ ਦਾ) ਅਤੇ ਫਿਰ ਕਰਮਾਂ ਦੇ ਲੇਖੇ ਅਨੁਸਾਰ ਹੱਥੀ ਭੰਡਾਰੇ ਵਿਚੋਂ ਜੀਵਾਂ ਨੂੰ ਹਿੱਸੇ ਮਿਲਦੇ ਹਨ।

੪. ਆਦੇਸ ਆਦੇਸ ਦਾ ਤੇਰਾ ਨਾਹਰਾ ਕੇਵਲ ਉਸ ਪਰਮਾਤਮਾ ਨੂੰ ਸੰਬੋਧਨ ਹੋਣਾ ਚਾਹੀਦਾ ਹੈ ਜੋ (ਸਹੀ ਅਰਥਾਂ ਵਿਚ) ਆਪ ਆਦੇਸੁ (ਆਦਿ-ਈਸ਼ਰ) ਹੈ (ਤੇ ਆਦੇਸ ਦਾ ਹੱਕਦਾਰ ਹੈ)।

੫. ਜੋ ਸਭ ਦਾ ਆਦਿ ਹੈ, ਜੋ ਪਵਿੱਤਰ ਸਰੂਪ ਹੈ, ਜਿਸ ਦਾ ਆਪਣਾ ਮੁੱਢ ਨਹੀਂ, ਜੋ ਮਰਦਾ ਨਹੀਂ ਅਤੇ ਜੋ ਜੁਗ ਜੁਗ (ਸਦਾ) ਤੋਂ ਇੱਕੋ ਵੇਸ (ਇੱਕੋ ਜਿਹਾ) ਹੀ ਰਹਿੰਦਾ ਹੈ। ੨੯।

## ੩੦

**੧. ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।**
**੨. ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।**
**੩. ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।**
**੪. ਓਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।**
**੫. ਆਦੇਸੁ ਤਿਸੈ ਆਦੇਸੁ।**
**੬. ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸ।੩੦।**

## ਪਦ-ਅਰਥ

**ਏਕਾ ਮਾਈ**—ਏਕਾ (ਇਕ ਹਰੀ) ਤੇ ਮਾਇਆ ਦਾ; **ਜੁਗਤਿ**—ਕਿਸੇ ਜੁਗਤੀ ਨਾਲ (ਤਰੀਕੇ ਨਾਲ); **ਵਿਆਈ**—ਪ੍ਰਸੂਤ ਹੋਈ; **ਪਰਵਾਣੁ**—ਮੰਨਿਆ ਹੋਇਆ (ਵਿਚਾਰ); **ਸੰਸਾਰੀ**—ਸੰਸਾਰ ਵਾਲਾ, ਸੰਸਾਰ ਦੇ ਰਚਣ ਵਾਲਾ, ਬ੍ਰਹਮਾ; **ਭੰਡਾਰੀ**—ਪਾਲਣਾ ਕਰਨ ਵਾਲਾ, ਵਿਸ਼ਨੂੰ; **ਲਾਇ ਦੀਬਾਣੁ**—(ਮੌਤ ਦੇ ਹੁਕਮ ਚਾੜ੍ਹਨ ਲਈ) ਕਚਹਿਰੀ ਲਾਣ ਵਾਲਾ, ਸ਼ਿਵ; **ਓਨਾ**—ਉਨ੍ਹਾਂ ਨੂੰ, ਜੀਵਾਂ ਨੂੰ; **ਵਿਡਾਣੁ**—ਹੈਰਾਨੀ, ਅਸਚਰਜ ਗੱਲ।

## ਟੀਕਾ

੧. (ਹੇ ਜੋਗੀ, ਤੁਸੀਂ ਜਾਣਦੇ ਹੋ ਕਿ ਇਹ ਖ਼ਿਆਲ) ਪਰਵਾਨ ਹੈ (ਅਰਥਾਤ ਇਹ ਖ਼ਿਆਲ ਮੰਨਿਆ ਗਇਆ ਹੈ) ਕਿ ਏਕਾ (ਬ੍ਰਹਮ) ਤੇ ਮਾਇਆ

ਅਰਥਾਤ ਸ਼ਿਵ-ਸ਼ਕਤੀ (ਚਤਨ ਤੇ ਪ੍ਰਕ੍ਰਿਤੀ) ਦਾ ਮੇਲ ਹੋਇਆ ਤੇ ਫਿਰ ਮਾਇਆ ਕਿਸੇ ਜੁਗਤੀ ਨਾਲ ਪ੍ਰਸੂਤ ਹੋਈ ਅਤੇ ਉਸ ਤੋਂ ਤਿੰਨ ਚੇਲੇ (ਪੁੱਤਰ) ਹੋਏ।

੨. (ਉਨ੍ਹਾਂ ਵਿਚੋਂ) ਇਕ ਸੰਸਾਰ ਦੇ ਰਚਣ ਵਾਲਾ (ਬ੍ਰਹਮਾ) ਹੋਇਆ, ਇਕ ਪਾਲਣ ਵਾਲਾ (ਵਿਸ਼ਨੂੰ) ਅਤੇ ਇਕ ਮੌਤ ਦੇ ਹੁਕਮ ਚਾੜ੍ਹਨ ਲਈ ਕਚਹਿਰੀ ਲਾਣ ਵਾਲਾ ਸ਼ਿਵ ਹੋਇਆ। ਅਰਥਾਤ ਸ਼ਿਵ ਤੇ ਸ਼ਕਤੀ, ਚੇਤਨ ਤੇ ਪ੍ਰਕ੍ਰਿਤੀ, ਸ਼ਰੀਰ ਤੇ ਆਤਮਾ ਨੂੰ ਕਿਸੇ ਅਕਲ ਕਲਾ ਨਾਲ ਮੇਲ ਦਿੱਤਾ ਗਇਆ ਹੈ। ਫਿਰ ਵਿਕਾਸ ਦੇ ਅਸੂਲਾਂ ਨਾਲ ਸੰਸਾਰ ਦੇ ਬਣਦੇ ਰਹਿਣ, ਫੈਲਦੇ ਰਹਿਣ ਤੇ ਮਿਟਦੇ ਰਹਿਣ ਦਾ ਪ੍ਰਬੰਧ ਹੋ ਗਇਆ।

੩. (ਹੇ ਜੋਗੀ, ਸ਼ਿਵ ਤੇ ਸ਼ਕਤੀ ਦੀ ਆਪਣੀ ਆਜ਼ਾਦ ਹਸਤੀ ਕੋਈ ਨਹੀਂ, ਨਾ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਦੀ ਹੈ। ਇਹ ਰਚਨਹਾਰੇ ਨੇ ਖੇਡ ਰਚਾਇਆ ਹੈ—'ਸਿਵ ਸਕਤਿ ਆਪਿ ਉਪਾਇਕੈ ਕਰਤਾ ਆਪੇ ਹੁਕਮੁ ਵਰਤਾਏ' ਜਿਵੇਂ ਉਸ ਪ੍ਰਭੂ ਨੂੰ ਭਾਉਂਦਾ ਹੈ ਤੇ ਜਿਵੇਂ ਉਸ ਦਾ ਹੁਕਮ ਹੁੰਦਾ ਹੈ ਤਿਵੇਂ ਉਹ ਸੰਸਾਰ ਦਾ ਪ੍ਰਬੰਧ ਚਲਾ ਰਹਿਆ ਹੈ।

੪. (ਜੀਵਾਂ ਲਈ) ਵੱਡੇ ਅਸਚਰਜ ਦੀ ਗੱਲ ਇਹ ਹੈ ਕਿ ਉਹ ਪਰਮਾਤਮਾ ਤਾਂ ਸਭ ਜੀਵਾਂ ਨੂੰ ਵੇਖਦਾ ਹੈ (ਸਭ ਦੀ ਸੰਭਾਲ ਆਪ ਕਰਦਾ ਹੈ) ਪਰ ਜੀਵਾਂ ਨੂੰ ਉਹ ਨਹੀਂ ਦਿਸਦਾ। (ਇਹੋ ਕਾਰਣ ਹੈ ਕਿ ਦੁਨੀਆਂ ਇਸ ਪ੍ਰਬੰਧ ਨੂੰ ਬ੍ਰਹਮਾ, ਸ਼ਿਵ ਤੇ ਵਿਸ਼ਨੂੰ ਆਦਿਕ ਦੇਵਤਿਆਂ ਵਿਚ ਵੰਡ ਦਿੰਦੀ ਹੈ ਤੇ ਕਰਣ ਕਾਰਣ ਹਰੀ ਨੂੰ ਭੁੱਲ ਜਾਂਦੀ ਹੈ ਜੋ ਇਕੱਲਾ ਆਪ ਹੀ ਆਦਿ ਅਨੀਲ ਅਨਾਦ ਅਨਾਹਤ ਹੈ)।

੫. ਆਦੇਸ, ਆਦੇਸ ਦਾ ਤੇਰਾ ਨਾਹਰਾ, ਹੇ ਜੋਗੀ, ਕੇਵਲ ਪਰਮਾਤਮਾ ਨੂੰ ਸੰਬੋਧਨ ਹੋਣਾ ਚਾਹੀਦਾ ਹੈ ਜੋ (ਸਹੀ ਅਰਥਾਂ ਵਿਚ) ਆਪ ਹੀ ਆਦੇਸ (ਆਦਿ ਈਸ਼ਰ) ਹੈ।

੬. ਜੋ ਸਭ ਦਾ ਆਦਿ ਹੈ, ਜੋ ਪਵਿੱਤਰ ਸਰੂਪ ਹੈ, ਜਿਸ ਦਾ ਆਪਣਾ ਮੁੱਢ ਨਹੀਂ ਹੈ, ਜੋ ਮਰਦਾ ਨਹੀਂ ਹੈ ਅਤੇ ਜੋ ਜੁਗਾਂ ਜੁਗੰਤਰਾਂ ਤੋਂ ਇਕੋ ਜੇਹਾ ਰਹਿੰਦਾ ਹੈ।੩੦।

### ੩੧

**੧. ਆਸਣੁ ਲੋਇ ਲੋਇ ਭੰਡਾਰ।**
**੨. ਜੋ ਕਿਛੁ ਪਾਇਆ ਸੁ ਏਕਾ ਵਾਰ।**
**੩. ਕਰਿ ਕਰਿ ਵੇਖੈ ਸਿਰਜਣਹਾਰੁ।**
**੪. ਨਾਨਕ ਸਚੇ ਕੀ ਸਾਚੀ ਕਾਰ।**
**੫. ਆਦੇਸੁ ਤਿਸੈ ਆਦੇਸੁ।**
**੬. ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।੩੧।**

## ਪਦ-ਅਰਥ

**ਆਸਣੁ**—ਟਿਕਾਣਾ; **ਲੋਇ ਲੋਇ**—ਹਰ ਲੋਕ ਵਿਚ; **ਭੰਡਾਰੁ**—ਭੰਡਾਰਾ, ਖ਼ਜ਼ਾਨਾ; **ਸਿਰਜਣਹਾਰੁ**—ਪੈਦਾ ਕਰਨ ਵਾਲਾ ।

## ਟੀਕਾ

੧. (ਹੇ ਜੋਗੀ) ਹਰੀ ਦਾ ਆਸਣ (ਕਿਸੇ ਸ਼ਿਵਪੁਰੀ ਵਿਚ ਨਹੀਂ) ਲੋਕ, ਲੋਕ ਵਿਚ ਹੈ ਅਤੇ ਲੋਕ ਲੋਕ ਵਿਚ ਉਸ ਦਾ ਭੰਡਾਰਾ ਹੈ ।

੨. ਇਨ੍ਹਾਂ ਭੰਡਾਰਿਆਂ ਵਿਚ ਉਸ ਨੇ ਜੋ ਕੁਝ ਪਾਇਆ ਹੈ, ਇੱਕੋ ਵਾਰੀ ਪਾ ਦਿੱਤਾ ਹੈ ।

੩. (ਫਿਰ) ਸ੍ਰਿਸ਼ਟੀ ਨੂੰ ਬਣਾ ਬਣਾ ਕੇ ਉਸ ਦੀ ਸੰਭਾਲ ਵੀ ਕਰਦਾ ਰਹਿੰਦਾ ਹੈ ।

੪. (ਨਾਨਕ) ਸਚੇ ਪ੍ਰਭੂ ਦੀ ਰਚੀ ਕਾਰ (ਸ੍ਰਿਸ਼ਟੀ) ਸਚੀ ਹੈ—'ਆਪਿ ਸਤਿ ਕੀਆ ਸਭੁ ਸਤਿ' ।

੫. ਆਦੇਸ, ਆਦੇਸ ਦਾ ਤੇਰਾ ਨਾਹਰਾ, ਹੇ ਜੋਗੀ, ਕੇਵਲ ਉਸ ਪਰਮਾਤਮਾ ਨੂੰ ਸੰਬੋਧਨ ਹੋਣਾ ਚਾਹੀਦਾ ਹੈ ਜੋ (ਸਹੀ ਅਰਥਾਂ ਵਿਚ) ਆਪ ਹੀ ਆਦੇਸ (ਆਦਿ-ਈਸ਼ਰ) ਹੈ ।

੬. ਜੋ ਸਭ ਦਾ ਆਦਿ ਹੈ, ਜੋ ਪਵਿੱਤਰ ਸਰੂਪ ਹੈ, ਜਿਸ ਦਾ ਆਪਣਾ ਮੁੱਢ ਨਹੀਂ ਹੈ, ਜੋ ਮਰਦਾ ਨਹੀਂ ਹੈ ਅਤੇ ਜੋ ਜੁਗੋ ਜੁਗ (ਸਦਾ) ਇੱਕੋ ਜੇਹਾ ਰਹਿੰਦਾ ਹੈ ।੩੧।

## ੩੨

**੧. ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ।**
**੨. ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ।**
**੩. ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ।**
**੪. ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ।**
**੫. ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ।੩੨।**

## ਪਦ-ਅਰਥ

**ਇਕਦੂ**—ਇਕ ਤੋਂ; **ਜੀਭੌ**—ਜੀਭ ਤੋਂ; **ਗੇੜਾ**—ਚੱਕਰ, ਫੇਰਾ, ਵਾਰੀ; **ਜਗਦੀਸ**—ਜਗਤ ਦੇ ਮਾਲਕ, ਪ੍ਰਭੂ; **ਰਾਹਿ**—ਰਸਤੇ ਵਿਚ; **ਪਤਿ ਪਵੜੀਆ**—ਪਤੀ ਨਾਲ ਮਿਲਣ ਦੇ ਰਸਤੇ ਦੀਆਂ ਪਉੜੀਆਂ; **ਇਕੀਸ**—ਇਕ ਈਸ਼ਰ ਦੇ; **ਗਲਾ**

**ਆਕਾਸ ਕੀਆ**—ਰੱਬ ਦੀਆਂ ਅਸਮਾਨੀ (ਉੱਚੀਆਂ) ਗੱਲਾਂ; **ਕੀਟਾ**—ਨੀਵੇਂ ਜੀਵਾਂ; **ਕੂੜੀ ਠੀਸ**—ਕੂੜੀਆਂ ਗੱਪਾਂ ।

## ਟੀਕਾ

੧. (ਹੁਣ ਸਪਸ਼ਟ ਦੱਸਦੇ ਹਨ ਕਿ ਜਿਸ ਨਾਮ ਨੂੰ ਧਰਮ ਜਾਂ ਪਰਮਾਰਥ ਦੇ ਰਾਹੇ ਜੀਵਨ ਮਨੋਰਥ ਪ੍ਰਾਪਤ ਕਰਨ ਲਈ ਸਭ ਤੋਂ ਉੱਤਮ ਗਿਣਿਆ ਹੈ—'ਸਗਲ ਧਰਮ ਮਹਿ ਸ੍ਰੇਸਟ ਧਰਮੁ । ਹਰਿ ਕਾ ਨਾਮੁ ਜਪਿ ਨਿਰਮਲ ਕਰਮੁ' ਉਸ ਨਾਮ ਦਾ ਸਹੀ ਤਸੱਵਰ ਕੀ ਹੈ—ਨਾਮ ਕੀ ਹੈ ਤੇ ਕੀ ਨਹੀਂ ? ਇਸ ਨੂੰ ਸਪਸ਼ਟ ਸਮਝਾਇਆ ਹੈ ।) ਜੇ ਇਕ ਜੀਭ ਤੋਂ ਲੱਖ ਜੀਭਾਂ ਹੋ ਜਾਣ ਅਤੇ ਫਿਰ ਲੱਖ ਤੋਂ ਵੀਹ ਲੱਖ ਹੋ ਜਾਣ ।

੨. ਅਤੇ ਹਰ ਜੀਭ ਨਾਲ ਜਗਦੀਸ-ਪ੍ਰਭੂ ਦੇ ਨਾਮ ਦਾ ਲੱਖ ਲੱਖ ਚੱਕਰ ਆਖੀਏ ਭਾਵ ਲਗਾਤਾਰ ਨਾਮ ਜਪਦੇ ਰਹੀਏ ।

੩. ਪਤੀ ਨੂੰ ਮਿਲਣ ਦੇ ਰਸਤੇ ਵਿਚ ਇਹ (ਸਚ ਮੁਚ) ਪਉੜੀਆਂ ਹਨ, ਪਰ ਇਨ੍ਹਾਂ ਉਤੇ ਈਸ਼ਵਰ ਦੇ ਹੋ ਕੇ ਚੜ੍ਹੀਦਾ ਹੈ (ਈਸ਼ਵਰ ਦੇ ਹਵਾਲੇ ਹੋ ਕੇ, ਉਸ ਦੇ ਪ੍ਰੇਮ ਦੀ ਹਾਲਤ ਵਿਚ ਜਾ ਕੇ ਚੜ੍ਹੀਦਾ ਹੈ—'ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ, ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ।')

੪. ਉਂਞ ਭਾਵੇਂ ਰੱਬ ਦੀਆਂ ਅਸਮਾਨੀ (ਉਚੀਆਂ) ਗੱਲ੍ਹਾਂ ਸੁਣ ਕੇ ਨੀਵੇਂ ਤੋਂ ਨੀਵੇਂ ਜੀਵ ਨੂੰ ਭੀ ਸਿਮਰਨ ਦੀ ਰੀਝ ਹੋ ਜਾਂਦੀ ਹੈ ।

੫. (ਨਾਨਕ) ਪਰ ਉਹਦੀ ਆਪਣੀ ਮਿਹਰ ਨਾਲ ਉਸ ਨੂੰ ਪਾਈਦਾ ਹੈ (ਤੇ ਮਿਹਰ ਇਕ ਦੇ ਹੋਇਆਂ ਹੁੰਦੀ ਹੈ) ਬਾਕੀ ਝੂਠਿਆਂ ਦੀਆਂ ਨਿਰੀਆਂ ਝੂਠੀਆਂ ਗੱਪਾਂ ਹੀ ਹੁੰਦੀਆਂ ਹਨ (ਕੂੜੇ ਲੋਕਾਂ ਦੇ ਸਿਮਰਨ ਸੰਬੰਧੀ ਦਾਅਵੇ ਫੋਕੇ ਹਨ) ।੩੨।

## ੩੩

**੧. ਆਖਣਿ ਜੋਰੁ ਚੁਪੈ ਨਹ ਜੋਰੁ ।**
**੨. ਜੋਰੁ ਨ ਮੰਗਣਿ ਦੇਣਿ ਨ ਜੋਰੁ ।**
**੩. ਜੋਰੁ ਨ ਜੀਵਣਿ ਮਰਣਿ ਨਹ ਜੋਰੁ ।**
**੪. ਜੋਰੁ ਨ ਰਾਜਿ ਮਾਲਿ ਮਨਿ ਸੋਰੁ ।**
**੫. ਜੋਰੁ ਨ ਸੁਰਤੀ ਗਿਆਨਿ ਵੀਚਾਰਿ ।**
**੬. ਜੋਰੁ ਨ ਜੁਗਤੀ ਛੁਟੈ ਸੰਸਾਰੁ ।**
**੭. ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ।**
**੮. ਨਾਨਕ ਉਤਮੁ ਨੀਚੁ ਨ ਕੋਇ ।੩੩।**

## ਪਦ-ਅਰਥ

**ਜੋਰੁ**—ਜ਼ੋਰ, ਬਲ, ਅਖ਼ਤਿਆਰ; **ਸੋਰੁ**—ਸ਼ੋਰ, ਰੌਲਾ, ਫੂੰ-ਫਾਂ; **ਜੁਗਤੀ**—ਤਰੀਕਾ, ਵਿਉਂਤ; **ਛੁਟੈ ਸੰਸਾਰ**—ਸੰਸਾਰ ਛੁੱਟ ਜਾਂਦਾ ਹੈ, ਜਨਮ ਮਰਨ ਦੂਰ ਹੁੰਦਾ ਹੈ।

## ਟੀਕਾ

੧. (ਉਤਲੀ ਪਉੜੀ ਵਿਚ ਆਏ 'ਮਿਹਰ' ਦੇ ਵਿਚਾਰ ਨੂੰ ਇਥੇ ਸਮੁਚੇ ਤੌਰ ਤੇ ਲਇਆ ਹੈ। ਕੁਝ ਵੀ ਉਸ ਦੀ ਕ੍ਰਿਪਾ ਤੋਂ ਬਿਨਾਂ ਨਹੀਂ ਹੁੰਦਾ) ਨਾ ਬੋਲਣ ਵਿਚ ਕਿਸੇ ਦਾ ਜ਼ੋਰ ਹੈ, ਨਾ ਚੁੱਪ ਰਹਿਣ ਵਿਚ ਜ਼ੋਰ ਹੈ। (ਆਪਣੇ ਆਪ ਨਾ ਕੋਈ ਬੋਲ ਸਕਦਾ ਹੈ, ਨਾ ਚੁਪ ਰਹਿ ਸਕਦਾ ਹੈ)।

੨. ਨਾ ਮੰਗਣ ਵਿਚ ਕਿਸੇ ਦਾ ਜ਼ੋਰ ਚਲਦਾ ਹੈ, ਨਾ ਦੂਜਿਆਂ ਨੂੰ ਦੇਣ ਵਿਚ ਆਪਣਾ ਜ਼ੋਰ (ਵਸ) ਹੈ।

੩. ਨਾ ਜ਼ਿੰਦਾ ਰਹਿਣ ਲਈ ਕਿਸੇ ਵਿਚ ਜ਼ੋਰ ਹੈ, ਨਾ ਮਰ ਜਾਣ ਲਈ ਹੀ ਆਪਣਾ ਜ਼ੋਰ ਹੈ।

੪. ਰਾਜ ਤੇ ਮਾਲ ਵਾਲੇ ਬਣੇ ਰਹਿਣ ਵਿਚ ਕਿਸੇ ਦਾ ਜ਼ੋਰ ਨਹੀਂ ਹੈ ਜਿਨ੍ਹਾਂ ਦੇ ਕਾਰਣ ਮਨ ਵਿਚ ਇੰਨੀ ਫੂੰ-ਫਾਂ ਹੁੰਦੀ ਹੈ।

੫. ਉਚੀ ਸੁਰਤ ਵਿਚ, ਗਿਆਨ ਵਿਚ ਅਤੇ ਵਿਚਾਰ ਵਿਚ ਰਹਿਣ ਦਾ ਕਿਸੇ ਪਾਸ ਜ਼ੋਰ ਨਹੀਂ ਹੈ।

੬. ਉਸ ਜੁਗਤੀ ਦੇ ਪ੍ਰਾਪਤ ਕਰਨ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਹੈ ਜਿਸ ਦੁਆਰਾ ਸੰਸਾਰ ਭਾਵ ਜਨਮ ਮਰਨ ਛੁਟਦਾ ਹੈ।

੭. ਜਿਸ (ਪ੍ਰਭੂ) ਦੇ ਹੱਥ ਵਿਚ ਜ਼ੋਰ (ਬਲ, ਸਮਰਥਾ) ਹੈ, ਉਹੀ ਇਹ ਸ੍ਰਿਸ਼ਟੀ ਰਚ ਕੇ ਇਸ ਦੀ ਸੰਭਾਲਨਾ ਕਰਦਾ ਹੈ।

੮. (ਨਾਨਕ) ਆਪਣੇ ਆਪ ਨਾ ਕੋਈ ਚੰਗਾ ਬਣ ਸਕਦਾ ਹੈ ਅਤੇ ਨਾ ਮੰਦਾ।੩੩।

## ੩੪

**੧. ਰਾਤੀ ਰੁਤੀ ਥਿਤੀ ਵਾਰ।**
**੨. ਪਵਣ ਪਾਣੀ ਅਗਨੀ ਪਾਤਾਲ।**
**੩. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ।**
**੪. ਤਿਸੁ ਵਿਚਿ ਜੀਅ ਜੁਗਤਿ ਕੇ ਰੰਗ।**
**੫. ਤਿਨ ਕੇ ਨਾਮ ਅਨੇਕ ਅਨੰਤ।**

੬. ਕਰਮੀ ਕਰਮੀ ਹੋਇ ਵੀਚਾਰੁ ।
੭. ਸਚਾ ਆਪਿ ਸਚਾ ਦਰਬਾਰੁ ।
੮. ਤਿਥੈ ਸੋਹਨਿ ਪੰਚ ਪਰਵਾਣੁ ।
੯. ਨਦਰੀ ਕਰਮਿ ਪਵੈ ਨੀਸਾਣੁ ।
੧੦. ਕਚ ਪਕਾਈ ਓਥੈ ਪਾਇ ।
੧੧. ਨਾਨਕ ਗਇਆ ਜਾਪੈ ਜਾਇ ।੩੪।

## ਪਦ-ਅਰਥ

**ਧਰਮਸਾਲ**—ਧਰਮ ਕਮਾਣ ਦੀ ਥਾਂ; **ਪਰਵਾਣੁ**—ਪਰਵਾਣ ਚੜ੍ਹਣਾ, ਕਬੂਲ ਹੋ ਜਾਣਾ; **ਕਚ**—ਕੱਚਾਪਨ ਜਾਂ ਊਣਾ ਹੋਣਾ; **ਪਕਾਈ**—ਪੱਕਾਪਨ ਜਾਂ ਪੂਰਾ ਹੋਣਾ ।

## ਟੀਕਾ

**ਨੋਟ :** ਇਥੋਂ ਸ਼ੁਰੂ ਹੋ ਕੇ ਉਨ੍ਹਾਂ ਪੰਜ ਪਉੜੀਆਂ (ਪੜਾਵਾਂ) ਦਾ ਵਿਸਥਾਰ ਹੈ ਜਿਨ੍ਹਾਂ ਤੇ ਵਾਰੀ ਵਾਰੀ ਚੜ੍ਹ ਕੇ ਜਗਿਆਸੂ ਜੀਵਨ ਦੀ ਸਿਖਰ ਤੇ ਜਾ ਪੁਜਦਾ ਹੈ । ਇਨ੍ਹਾਂ ਪਉੜੀਆਂ ਨੂੰ ਖੰਡ ਆਖਿਆ ਹੈ ਜੋ ਇਸ ਪ੍ਰਕਾਰ ਹਨ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸਚ ਖੰਡ (ਆਖਰੀ ਦੋ ਖੰਡ ਇਕੋ ਪਉੜੀ ਵਿਚ ਮੁਕਾਏ ਹਨ) ।

੧. ਰਾਤਾਂ, ਰੁਤਾਂ, ਥਿਤਾਂ, ਵਾਰਾਂ (ਆਦਿਕ),
੨. ਤੇ ਹਵਾ, ਪਾਣੀ, ਅਗਨੀ, ਪਾਤਾਲ (ਆਦਿਕ),
੩. (ਦੇ ਸਮੂਹ ਵਿਚ) ਪ੍ਰਭੂ ਨੇ ਧਰਤੀ ਨੂੰ ਧਰਮ (ਫ਼ਰਜ਼) ਕਮਾਣ ਦੀ ਥਾਂ ਬਣਾ ਕੇ ਰਖਿਆ ਹੈ ।
੪. ਇਸ ਧਰਤੀ ਵਿਚ ਕਈ ਤਰ੍ਹਾਂ ਦੇ ਅਤੇ ਕਈ ਰੰਗਾਂ ਦੇ ਜੀਵ ਹਨ ।
੫. ਉਨ੍ਹਾਂ ਜੀਵਾਂ ਦੇ ਅਨੇਕ ਅਨੰਤ (ਬੇਅੰਤ) ਨਾਮ ਵੀ ਹਨ ।
੬. ਇਨ੍ਹਾਂ ਜੀਵਾਂ ਦੇ ਕਰਮਾਂ ਅਨੁਸਾਰ ਪ੍ਰਭੂ ਦੀ ਦਰਗਾਹ ਵਿਚ ਨਿਬੇੜਾ ਹੁੰਦਾ ਹੈ ।
੭. (ਉਥੇ ਨਿਆਂ ਹੁੰਦਾ ਹੈ ਕਿਉਂਕਿ) ਪ੍ਰਭੂ ਆਪ ਸੱਚਾ ਹੈ ਅਤੇ ਉਸ ਦਾ ਦਰਬਾਰ ਸੱਚਾ ਹੈ ।
੮. ਉਥੇ ਸੰਤ ਜਨ ਹੀ ਸੋਭਦੇ ਹਨ, ਇਹ ਉਨ੍ਹਾਂ ਦਾ ਪ੍ਰਵਾਨ ਚੜ੍ਹਨਾ ਹੈ ।
੯. ਉਨ੍ਹਾਂ ਸੰਤਾਂ ਨੂੰ ਪ੍ਰਭੂ ਦੀ ਮਿਹਰ ਦੁਆਰਾ ਪ੍ਰਵਾਨ ਚੜ੍ਹਨ ਦਾ ਨਿਸ਼ਾਨ ਪੈਂਦਾ ਹੈ ।

੧੦. (ਜੀਵਾਂ ਦੇ) ਊਣੇ ਜਾਂ ਪੂਰੇ ਹੋਣ ਦੀ ਪਰਖ ਉਥੇ ਹੀ ਹੁੰਦੀ ਹੈ।

੧੧. (ਨਾਨਕ) ਇਸ ਗੱਲ ਦਾ ਪਤਾ ਉਥੇ ਜਾ ਕੇ ਹੀ ਲਗਦਾ ਹੈ (ਕਿ ਕੌਣ ਕੱਚਾ ਹੈ ਤੇ ਕੌਣ ਪੱਕਾ ਹੈ ?) । ੩੪ ।

### ੩੫

**੧. ਧਰਮ ਖੰਡ ਕਾ ਏਹੋ ਧਰਮੁ ।**

**੨. ਗਿਆਨ ਖੰਡ ਕਾ ਆਖਹੁ ਕਰਮੁ ।**

**੩. ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ।**

**੪. ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ।**

**੫. ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ।**

**੬. ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ।**

**੭. ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ।**

**੮. ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ।**

**੯. ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ।**

**੧੦. ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ । ੩੫ ।**

## ਪਦ-ਅਰਥ

**ਖੰਡ**—ਹਿੱਸੇ (ਆਤਮਿਕ ਅਵਸਥਾ ਦੇ), ਆਤਮਿਕ ਰਸਤੇ ਦੀਆਂ ਪਉੜੀਆਂ; **ਧਰਮੁ**—ਨੇਮ; **ਕਰਮੁ**—ਕਰਤਵ, ਵਰਤਾਰਾ; **ਕਾਨ**—ਕ੍ਰਿਸ਼ਨ; **ਮਹੇਸ**—ਸ਼ਿਵ; **ਕਰਮ ਭੂਮੀ**—ਕਰਮ ਕਮਾਣ ਦੇ ਅਸਥਾਨ; **ਮੇਰ**—ਸੁਮੇਰ ਪਰਬਤ; **ਧ**—ਧਰੂਹ; **ਦੇਵੀ ਵੇਸ**—ਦੇਵੀ ਦੇ ਰੂਪ (ਲਛਮੀ, ਦੁਰਗਾ, ਕਾਲੀ, ਚੰਡੀ, ਭਗਵਤੀ ਆਦਿ); **ਦੇਵ**—ਦੇਵਤੇ; **ਦਾਨਵ**—ਦੈਂਤ; **ਖਾਣੀ**—ਖਾਣੀਆਂ; **ਬਾਣੀ**—ਬਾਣੀਆਂ, ਬੋਲੀਆਂ; **ਪਾਤ**—ਪਾਤਸ਼ਾਹ; **ਨਰਿੰਦ**—ਰਾਜੇ; **ਸੁਰਤੀ**—ਸੁਰਤਾਂ, ਧਿਆਨ, ਬਿਰਤੀਆਂ ।

## ਟੀਕਾ

੧. ਧਰਮ ਖੰਡ ਦਾ ਨੇਮ ਤਾਂ ਇਹ ਹੈ (ਜੋ ਉਪਰ ਦਸਿਆ ਹੈ)।

੨. (ਹੁਣ) ਗਿਆਨ ਖੰਡ ਦਾ ਵਰਤਾਰਾ ਆਖੋ (ਸੁਣੋ) ।

੩. (ਗਿਆਨ ਦੀ ਅਵਸਥਾ ਵਿਚ ਪਹੁੰਚ ਕੇ ਪਤਾ ਲਗਦਾ ਹੈ ਕਿ) ਕਿਤਨੇ ਹੀ ਭਾਵ ਅਨੇਕ ਹੀ ਪਾਉਣ, ਪਾਣੀ ਅਤੇ ਅਗਨੀ (ਦੇ ਰੂਪ) ਹਨ ਅਤੇ ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵ ਹਨ ।

੪. ਕਿਤਨੇ ਹੀ ਬ੍ਰਹਮੇ ਉਸ ਦੀ ਘਾੜਤ ਵਿਚ ਘੜ ਜਾ ਰਹੇ ਹਨ ਜਿਨ੍ਹਾਂ ਦੇ ਅਨੇਕ ਰੂਪ, ਰੰਗ ਅਤੇ ਵੇਸ ਹਨ ।

੫. ਕਿਤਨੀਆਂ ਹੀ ਕਰਮ ਕਮਾਣ ਦੀਆਂ ਧਰਤੀਆਂ ਹਨ (ਜਿਵੇਂ ਸਾਡੀ ਧਰਤੀ ਹੈ) ਕਿਤਨੇ ਹੀ ਸੁਮੇਰ ਪਰਬਤ ਹਨ ਅਤੇ ਕਿਤਨੇ ਹੀ ਧਰੂਹ ਭਗਤ ਅਤੇ ਉਨ੍ਹਾਂ ਦੇ ਉਪਦੇਸ਼ ਹਨ ।

੬. ਕਿਤਨੇ ਹੀ ਇੰਦਰ, ਚੰਦ੍ਰਮਾ ਤੇ ਸੂਰਜ ਹਨ ਅਤੇ ਕਿਤਨੇ ਹੀ ਮੰਡਲ ਤੇ ਦੇਸ਼ ਹਨ ।

੭. ਕਿਤਨੇ ਹੀ ਸਿਧ, ਬੁਧ, ਨਾਥ ਹਨ ਅਤੇ ਕਿਤਨੇ ਹੀ ਦੇਵੀ ਦੇ ਰੂਪ ਹਨ ।

੮. ਕਿਤਨੇ ਹੀ ਦੇਵਤੇ, ਦੈਂਤ ਤੇ ਮੁਨੀਸ਼ਰ ਹਨ ਅਤੇ ਕਿਤਨੇ ਹੀ ਸਮੁੰਦਰ ਹਨ ਅਤੇ (ਸਮੁੰਦਰਾਂ ਵਿਚੋਂ ਨਿਕਲਣ ਵਾਲੇ) ਰਤਨ ਹਨ ।

੯. ਕਿਤਨੀਆਂ ਹੀ ਖਾਣੀਆਂ ਹਨ ਅਤੇ ਬੋਲੀਆਂ ਹਨ, ਕਿਤਨੇ ਹੀ ਪਾਤਸ਼ਾਹ ਅਤੇ ਰਾਜੇ ਹਨ ।

੧੦. ਕਿਤਨੇ ਹੀ ਧਿਆਨ ਧਰੇ ਜਾਂਦੇ ਹਨ, ਕਿਤਨੇ ਹੀ ਸੇਵਕ ਹਨ, (ਨਾਨਕ) ਇਨ੍ਹਾਂ ਸਭਨਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ । ੩੫ ।

## ੩੬

**੧. ਗਿਆਨ ਖੰਡ ਮਹਿ ਗਿਆਨੁ ਪਰਚੰਡੁ ।**
**੨. ਤਿਥੈ ਨਾਦ ਬਿਨੋਦ ਕੋਡ ਅਨਦੁ ।**
**੩. ਸਰਮ ਖੰਡ ਕੀ ਬਾਣੀ ਰੂਪੁ ।**
**੪. ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ।**
**੫. ਤਾ ਕੀਆ ਗਲਾ ਕਥੀਆ ਨ ਜਾਹਿ ।**
**੬. ਜੇ ਕੋ ਕਹੈ ਪਿਛੈ ਪਛੁਤਾਇ ।**
**੭. ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ।**
**੮. ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ । ੩੬ ।**

### ਪਦ-ਅਰਥ

**ਪਰਚੰਡੁ**—ਤੇਜ ਵਾਲਾ, ਪਰਬਲ; **ਨਾਦ**—ਰਾਗ, **ਬਿਨੋਦ**—ਤਮਾਸ਼ੇ; **ਕੋਡ**—ਕੌਤਕ; **ਅਨੰਦੁ**—ਆਨੰਦ, ਸੁਆਦ; **ਸਰਮ**—ਉੱਦਮ, ਮਿਹਨਤ; **ਬਾਣੀ**—ਬਣਤਰ, ਲੱਛਣ; **ਰੂਪੁ**—ਸੁੰਦਰਤਾ; **ਸੁਰਾ**—ਦੇਵਤਿਆਂ ਦੀ; **ਸੁਧਿ**—ਸੋਝੀ, ਅਕਲ ।

## ਟੀਕਾ

੧. ਗਿਆਨ ਦੀ ਅਵਸਥਾ ਵਿਚ ਗਿਆਨ ਦਾ ਜ਼ੋਰ ਹੁੰਦਾ ਹੈ ।

੨. ਇਸ ਅਵਸਥਾ ਵਿਚ ਰਾਗ, ਤਮਾਸ਼ੇ, ਕੌਤਕ ਤੇ ਉਨ੍ਹਾਂ ਤੋਂ ਪ੍ਰਾਪਤ ਹੋਣ ਵਾਲਾ ਆਨੰਦ ਬਣੇ ਰਹਿੰਦੇ ਹਨ ।

੩. ਸਰਮ ਖੰਡ ਦੀ ਬਣਤਰ (ਆਤਮਿਕ) ਸੁੰਦਰਤਾ ਹੈ ।

੪. ਇਸ ਖੰਡ ਦੀ ਘਾੜਤ ਵਿਚ ਬੜਾ ਸੁੰਦਰ (ਸਰੂਪ) ਘੜਿਆ ਜਾਂਦਾ ਹੈ ।

੫. ਇਸ ਅਵਸਥਾ ਦੀਆਂ ਗੱਲਾਂ ਦੱਸੀਆਂ ਨਹੀਂ ਜਾਂ ਸਕਦੀਆਂ ।

੬. ਜੇ ਕੋਈ ਦੱਸਣ ਦਾ ਯਤਨ ਕਰੇਗਾ ਤਾਂ ਪਿਛੋਂ ਪਛਤਾਏਗਾ (ਕਿਉਂਕਿ ਇਸ ਦਾ ਬਿਆਨ ਹੋ ਨਹੀਂ ਸਕਦਾ) ।

੭. ਇਥੇ ਮਤ, ਮਨ ਤੇ ਬੁਧੀ ਵਿਚ ਉਚੀ ਸੁਰਤ ਘੜੀਦੀ ਹੈ ।

੮. ਇਥੇ ਦੇਵਤਿਆਂ ਅਤੇ ਸਿਧਾਂ ਵਾਲੀ ਸੋਝੀ ਘੜੀ ਜਾਂਦੀ ਹੈ । ੩੬ ।

### ੩੭

੧. ਕਰਮ ਖੰਡ ਕੀ ਬਾਣੀ ਜੋਰੁ ।
੨. ਤਿਥੈ ਹੋਰੁ ਨ ਕੋਈ ਹੋਰੁ ।
੩. ਤਿਥੈ ਜੋਧ ਮਹਾਬਲ ਸੂਰ ।
੪. ਤਿਨ ਮਹਿ ਰਾਮੁ ਰਹਿਆ ਭਰਪੂਰ ।
੫. ਤਿਥੈ ਸੀਤੋ ਸੀਤਾ ਮਹਿਮਾ ਮਾਹਿ ।
੬. ਤਾ ਕੇ ਰੂਪ ਨ ਕਥਨੇ ਜਾਹਿ ।
੭. ਨਾ ਓਹਿ ਮਰਹਿ ਨ ਠਾਗੇ ਜਾਹਿ ।
੮. ਜਿਨ ਕੈ ਰਾਮੁ ਵਸੈ ਮਨ ਮਾਹਿ ।
੯. ਤਿਥੈ ਭਗਤ ਵਸਹਿ ਕੇ ਲੋਅ ।
੧੦. ਕਰਹਿ ਅਨੰਦੁ ਸਚਾ ਮਨਿ ਸੋਇ ।
੧੧. ਸਚ ਖੰਡਿ ਵਸੈ ਨਿਰੰਕਾਰੁ ।
੧੨. ਕਰਿ ਕਰਿ ਵੇਖੈ ਨਦਰਿ ਨਿਹਾਲ ।
੧੩. ਤਿਥੈ ਖੰਡ ਮੰਡਲ ਵਰਭੰਡ ।
੧੪. ਜੇ ਕੋ ਕਥੈ ਤ ਅੰਤ ਨ ਅੰਤ ।
੧੫. ਤਿਥੈ ਲੋਅ ਲੋਅ ਆਕਾਰ ।
੧੬. ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ।
੧੭. ਵੇਖੈ ਵਿਗਸੈ ਕਰਿ ਵੀਚਾਰੁ ।
੧੮. ਨਾਨਕ ਕਥਨਾ ਕਰੜਾ ਸਾਰੁ । ੩੭ ।

## ਪਦ-ਅਰਥ

**ਕਰਮ**—ਕਰਣੀ, ਅਮਲੀ ਕਿਰਤ, ਭਗਤੀ ਭਾਵ ਤੋਂ ਉਪਜੀ ਸੇਵਕ ਦੀ ਕਿਰਤ; **ਬਾਣੀ**—ਬਣਤਰ, ਲੱਛਣ, ਰੂਪ; **ਜੋਰ**—ਬਲ; **ਲੋਅ**—ਲੋਕ; **ਵਿਗਸੈ**—ਖੁਸ਼ ਹੁੰਦਾ ਹੈ; **ਸਾਰੁ**—ਲੋਹਾ ।

## ਟੀਕਾ

**ਨੋਟ:** (ਪਿਛਲੇ ਖੰਡ ਵਿਚ ਵੀ ਅਮਲੀ ਸੇਵਕ ਦੀ ਅਵਸਥਾ ਹੀ ਦੱਸੀ ਹੈ ਪਰ ਹੁਣ ਉਹ ਘੜਿਆ ਜਾ ਕੇ ਉੱਚੀ ਸੁਰਤ ਵਾਲਾ ਹੋ ਗਇਆ ਹੈ । ਹੁਣ ਉਹ ਐਸਾ ਪੂਰਨ ਸੇਵਕ ਹੈ ਜਿਸ ਤੋਂ ਸੇਵਾ ਸੁਤੇ ਨਿਕਲਦੀ ਹੈ, ਉਸ ਨੂੰ ਸੇਵਾ ਲਈ ਉੱਦਮ ਦੇਣ ਦੀ ਲੋੜ ਨਹੀਂ ਰਹਿੰਦੀ । ਉਹ ਆਤਮਿਕ ਬਲ ਨਾਲ ਭਰਪੂਰ ਹੈ । ਗਿਆਨੀ ਉਹ ਅੱਗੇ ਹੀ ਸੀ । ਹੁਣ ਭਗਤ ਵੀ ਹੋ ਗਇਆ ਹੈ । ਉਹ ਸੇਵਕ, ਭਗਤ ਤੇ ਗਿਆਨੀ ਇੱਕੋ ਵੇਲੇ ਹੈ ।)

੧. ਕਰਮ ਖੰਡ ਦੀ ਬਣਤਰ ਆਤਮ-ਬਲ ਹੈ ।

੨. (ਇਸ ਅਵਸਥਾ ਵਿਚ) ਸਭ ਥਾਂਈ ਤੇ ਸਭ ਜੀਵਾਂ ਵਿਚ, ਕੇਵਲ ਪਰਮਾਤਮਾ ਹੀ ਪਰਮਾਤਮਾ ਦਿਸਦਾ ਹੈ (ਉਸ ਤੋਂ ਬਿਨਾਂ ਦੂਜਾ ਕੋਈ ਹੁੰਦਾ ਹੀ ਨਹੀਂ) ।

੩. ਇਥੇ ਆਤਮ-ਬਲ ਵਾਲੇ ਜੋਧੇ, ਮਹਾਂਬਲੀ ਤੇ ਸੂਰਮੇ ਹੁੰਦੇ ਹਨ,

੪. ਜਿਨ੍ਹਾਂ ਦੇ ਅੰਦਰ ਰਾਮ (ਪ੍ਰਭੂ) ਆਪ ਵਸ ਰਹਿਆ ਹੈ ।

੫. ਉਥੇ ਇਸ ਰਾਮ ਦੀ ਮਹਿਮਾ ਵਿਚ ਸੀਤਾ ਹੀ ਸੀਤਾ (ਉਸ ਦੇ ਬੇਅੰਤ ਭਗਤ) ਹਨ ।

੬. ਇਨ੍ਹਾਂ ਦੇ ਆਤਮ ਸਰੂਪ ਦੀ ਸੁੰਦਰਤਾ ਕਥਨ ਨਹੀਂ ਹੋ ਸਕਦੀ ।

੭. ਉਹ ਨਾ ਮਰਦੇ ਹਨ, ਨਾ ਠਗੇ ਜਾਂਦੇ ਹਨ,

੮. ਜਿਨ੍ਹਾਂ ਦੇ ਮਨ ਵਿਚ ਇਹ ਰਾਮ (ਪਰਮਾਤਮਾ) ਵਸਦਾ ਹੈ ।

੯. ਇਸ ਅਵਸਥਾ ਵਿਚ ਅਨੇਕ ਲੋਕਾਂ ਦੇ ਭਗਤ ਜਨ ਵਸਦੇ ਹਨ,

੧੦. ਜੋ ਸਦਾ ਆਨੰਦ ਮਾਣਦੇ ਹਨ (ਕਿਉਂਕਿ) ਉਨ੍ਹਾਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਵਸਦਾ ਹੈ ।

੧੧. (ਇਸ ਤੋਂ ਅੱਗੇ) ਸੱਚ ਖੰਡ ਹੈ ਜਿਸ ਵਿਚ ਆਪ ਨਿਰੰਕਾਰ ਵਸਦਾ ਹੈ,

੧੨. ਜੋ ਰਚਨਾ ਕਰ ਕਰ ਕੇ ਨਿਹਾਲ ਕਰਨ ਵਾਲੀ ਮਿਹਰ ਦੀ ਨਜ਼ਰ ਨਾਲ ਉਸ ਨੂੰ ਵੇਖਦਾ ਹੈ ।

੧੩. ਉਸ ਅਵਸਥਾ ਵਿਚ ਰਚਨਾ ਦੇ ਅਨੇਕ ਖੰਡ, ਮੰਡਲ ਤੇ ਬ੍ਰਹਿਮੰਡ ਹਨ ।

੧੪. ਜੇ ਕੋਈ ਉਨ੍ਹਾਂ ਦਾ ਕਥਨ ਕਰੇ ਤਾਂ ਉਨ੍ਹਾਂ ਦਾ ਅੰਤ ਨਹੀਂ ਪਾ ਸਕਦਾ ।

੧੫. ਉਥੇ ਲੋਕ ਹੀ ਲੋਕ ਹਨ ਅਤੇ ਉਨ੍ਹਾਂ ਲੋਕਾਂ ਵਿਚ ਅਨੇਕ ਆਕਾਰ ਹਨ ।

੧੬. ਜਿਵੇਂ ਜਿਵੇਂ ਨਿਰੰਕਾਰ ਦਾ ਹੁਕਮ ਹੁੰਦਾ ਹੈ ਤਿਵੇਂ ਤਿਵੇਂ ਉਥੇ ਕਾਰ ਚਲਦੀ ਹੈ ।

੧੭. ਨਿਰੰਕਾਰ ਇਨ੍ਹਾਂ ਲੋਕਾਂ ਦੀ ਵਿਚਾਰ ਕਰ ਕੇ ਸੰਭਾਲ ਕਰਦਾ ਹੈ ਅਤੇ ਪ੍ਰਸੰਨ ਹੁੰਦਾ ਹੈ ।

੧੮. (ਨਾਨਕ) ਇਸ ਅਵਸਥਾ ਦਾ ਕਥਨ ਕਰਨਾ ਲੋਹੇ ਵਰਗਾ ਕਰੜਾ ਜਾਂ ਕਠਿਨ ਹੈ । ੩੭ ।

## ੩੮

**੧. ਜਤੁ ਪਾਹਾਰਾ ਧੀਰਜੁ ਸੁਨਿਆਰੁ ।**
**੨. ਅਹਰਣਿ ਮਤਿ ਵੇਦੁ ਹਥੀਆਰੁ ।**
**੩. ਭਉ ਖਲਾ ਅਗਨਿ ਤਪ ਤਾਉ ।**
**੪. ਭਾਂਡਾ ਭਾਉ ਅੰਮ੍ਰਿਤੁ ਤਿਤ ਢਾਲਿ ।**
**੫. ਘੜੀਐ ਸਬਦੁ ਸਚੀ ਟਕਸਾਲ ।**
**੬. ਜਿਨ ਕਉ ਨਦਰਿ ਕਰਮੁ ਤਿਨ ਕਾਰ ।**
**੭. ਨਾਨਕ ਨਦਰੀ ਨਦਰਿ ਨਿਹਾਲ । ੩੮ ।**

## ਪਦ-ਅਰਥ

**ਜਤੁ**—ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣਾ; **ਪਾਹਾਰਾ**—ਪਹਾਰਾ ਜਾਂ ਭੱਠੀ, ਜਿਥੇ ਸੁਨਿਆਰਾ ਬਹਿ ਕੇ ਕੰਮ ਕਰਦਾ ਹੈ; **ਵੇਦੁ**—ਗਿਆਨ; **ਤਪ ਤਾਉ**—ਕਰੜੀ ਘਾਲ, ਜ਼ਬਤ ਵਾਲਾ ਜੀਵਨ; **ਭਾਉ**—ਪ੍ਰੇਮ; **ਅੰਮ੍ਰਿਤ**—ਅੰਮ੍ਰਿਤ ਨਾਮ; **ਢਾਲਿ**—ਗਾਲ ਕੇ; **ਨਦਰੀ**—ਮਿਹਰ ਦੀ ਨਜ਼ਰ ਵਾਲਾ ਪ੍ਰਭੂ; **ਨਿਹਾਲ**—ਪ੍ਰਸੰਨ ।

## ਟੀਕਾ

**ਨੋਟ :** (ਜਿਸ ਉੱਚੀ ਤੋਂ ਉੱਚੀ ਆਤਮਿਕ ਅਵਸਥਾ ਦਾ ਜ਼ਿਕਰ ਪਿਛੇ ਹੋਇਆ ਹੈ ਉਸ ਦੀ ਬੁਨਿਆਦ ਸੁਚਾ ਆਚਰਨ ਹੈ ਜਿਸ ਨੂੰ ਬੜੀ ਮਿਹਨਤ ਨਾਲ ਇਉਂ ਘੜਨਾ ਪੈਂਦਾ ਹੈ, ਜਿਵੇਂ ਸੁਨਿਆਰਾ ਕਿਸੇ ਧਾਤ ਨੂੰ ਅੱਗ ਵਿਚ ਪਾ ਕੇ ਤਾਉ, ਸੇਕ ਦੇ ਕੇ ਘੜਦਾ, ਬਣਾਉਂਦਾ ਹੈ । ਐਸੇ ਜੀਵਨ ਵਿਚ ਹੀ ਨਾਮ ਟਿਕਦਾ ਹੈ ਜੋ ਹਰ ਆਤਮਿਕ ਉਚਾਈ ਦਾ ਕਾਰਣ ਹੁੰਦਾ ਹੈ, ਜਦ ਸੁੱਚੇ ਆਚਰਨ ਦੁਆਰਾ ਜੀਵਨ ਦੀ ਬੁਨਿਆਦ ਪੱਕੀ ਕਰ ਕੇ ਨਾਮ ਜਪਿਆ

ਜਾਂਦਾ ਹੈ ਤਾਂ ਇਕ ਉੱਚੀ ਸੁਰਤ ਉਪਜਦੀ ਹੈ ਜਿਥੇ ਹਰੀ ਨਾਲ ਅਭੇਦ ਹੋਈਦਾ ਹੈ। ਇਥੇ ਹੀ ਅਪੜ ਕੇ ਸ਼ਬਦ ਘੜਿਆ ਜਾਂਦਾ ਹੈ ਅਰਥਾਤ ਮਹਾਂ ਪੁਰਸ਼ਾਂ ਨੂੰ ਬਾਣੀ ਉਤਰਦੀ ਹੈ)।

੧. ਜੇ ਜਤ-ਰੂਪ ਭੱਠੀ ਹੋਵੇ, ਧੀਰਜ-ਰੂਪ ਸੁਨਿਆਰ ਹੋਵੇ,

੨. ਮਤ-ਰੂਪ ਅਹਰਣ ਹੋਵੇ ਅਤੇ ਗਿਆਨ-ਰੂਪ ਹਥੌੜਾ ਹੋਵੇ,

੩. ਪ੍ਰਭੂ-ਭੈ ਦੀ ਖਲਾ (ਧੌਂਕਣੀ) ਹੋਵੇ ਅਤੇ ਕਰੜੀ ਘਾਲਣਾ ਰੂਪ ਅੱਗ ਹੋਵੇ,

੪. ਪ੍ਰੇਮ ਰੂਪ ਭਾਂਡਾ (ਕੁਠਾਲੀ) ਹੋਵੇ ਤਾਂ ਇਸ (ਕੁਠਾਲੀ) ਵਿਚ ਅੰਮ੍ਰਿਤ-ਨਾਮ ਢਾਲੋ (ਗਾਲੋ)।

੫. ਇਸੇ ਹੀ ਸੱਚੀ ਟਕਸਾਲ ਵਿਚ ਸ਼ਬਦ ਘੜਿਆ ਜਾਂਦਾ ਹੈ।

੬. ਜਿਨ੍ਹਾਂ ਮਨੁੱਖਾਂ ਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਬਖਸ਼ਸ਼ ਹੁੰਦੀ ਹੈ, ਉਹ ਇਹ ਕਾਰ ਕਰਦੇ ਹਨ।

੭. (ਨਾਨਕ) ਉਸ ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਉਹ ਨਿਹਾਲ ਹੋ ਜਾਂਦੇ ਹਨ।੩੮।

## ਸਲੋਕ

**ਨੋਟ :** ਜਪੁਜੀ ਦਾ ਇਹ ਅੰਤਿਮ ਸਲੋਕ ਹੈ ਜਿਸ ਵਿਚ ਮਨੁੱਖੀ ਜੀਵਨ ਤੇ ਸਰਸਰੀ ਨਜ਼ਰ ਮਾਰੀ ਹੈ।

**੧. ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।**
**੨. ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।**
**੩. ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।**
**੪. ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।**
**੫. ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।**
**੬. ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।੧।**

## ਪਦ-ਅਰਥ

**ਮਹਤੁ**—ਵੱਡੀ; **ਵਾਚੈ**—ਪੜ੍ਹਦਾ ਹੈ, ਪੜਤਾਲਦਾ ਹੈ; **ਮਸਕਤਿ**—ਮਿਹਨਤ, ਕਮਾਈ।

## ਟੀਕਾ

੧. (ਜਗਤ ਦੇ ਜੀਵਾਂ ਲਈ) ਪਉਣ ਮਾਨੋ ਗੁਰੂ ਹੈ, (ਪਉਣ ਨੂੰ ਗੁਰੂ ਇਸ ਲਈ ਆਖਿਆ ਹੈ ਕਿ ਸ਼ਰੀਰ ਨੂੰ ਚਲਦਾ ਰੱਖਣ ਲਈ ਇਹ ਇਵੇਂ ਹੀ ਜ਼ਰੂਰੀ

ਹੈ ਜਿਵੇਂ ਆਤਮਾ ਲਈ ਗੁਰੂ ਦੀ ਲੋੜ ਹੈ) 'ਪਵਨ ਗੁਰੂ ਗੁਰ ਸ਼ਬਦ ਹੈ'— (ਭਾਈ ਗੁਰਦਾਸ), ਪਾਣੀ ਪਿਤਾ ਹੈ ਅਤੇ ਧਰਤੀ ਵੱਡੀ ਮਾਤਾ ਹੈ (ਧਰਤੀ ਦੇ ਪੇਟ ਵਿਚ ਪਾਣੀ ਜਾਣ ਨਾਲ ਹੀ ਧਰਤੀ 'ਚੋਂ ਬਨਸਪਤੀ ਤੇ ਹੋਰ ਕਈ ਪਦਾਰਥ ਉਪਜਦੇ ਹਨ ਜਿਵੇਂ ਮਾਤਾ ਪਿਤਾ ਦੀ ਰਕਤ ਬੂੰਦ ਤੋਂ ਬੱਚੇ ਦਾ ਜਨਮ ਹੁੰਦਾ ਹੈ। ਇਸ ਲਈ ਧਰਤੀ ਠੀਕ ਹੀ ਵੱਡੀ ਮਾਤਾ ਹੈ ਤੇ ਪਾਣੀ ਪਿਤਾ ਹੈ)।

੨. ਦਿਨ ਤੇ ਰਾਤ ਦੋਵੇਂ ਖੇਡਾਵਾ ਤੇ ਖਿਡਾਵੀ ਹਨ—ਸਾਰਾ ਜਗਤ ਇਨ੍ਹਾਂ ਦੀ ਗੋਦ ਵਿਚ ਖੇਡ ਰਹਿਆ ਹੈ (ਕੰਮੀ ਕਾਜੀਂ ਲੱਗਾ ਹੈ)।

੩. ਅੱਗੇ ਪ੍ਰਭੂ ਹਜ਼ੂਰੀ ਵਿਚ ਧਰਮ ਰਾਜ (ਜੀਵਾਂ ਦੇ) ਚੰਗੇ ਮੰਦੇ ਕਰਮ ਪੜਤਾਲਦਾ ਹੈ।

੪. ਆਪੋ ਆਪਣੇ ਕਰਮਾਂ ਅਨੁਸਾਰ ਕਈ ਜੀਵ ਪਰਮਾਤਮਾ ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਦੂਰ ਸੁੱਟੇ ਜਾਂਦੇ ਹਨ।

੫. ਜਿਨ੍ਹਾਂ ਜੀਵਾਂ ਨਾਮ ਸਿਮਰਿਆ ਹੈ, ਉਹ ਮਿਹਨਤ ਸਫ਼ਲ ਕਰ ਗਏ ਹਨ।

੬. (ਨਾਨਕ) (ਪ੍ਰਭੂ ਦਰ ਤੇ) ਉਹ ਸੁਰਖ਼ਰੂ ਹੁੰਦੇ ਹਨ ਅਤੇ ਕਈ ਹੋਰ ਜੀਵ ਵੀ ਉਨ੍ਹਾਂ ਦੇ ਨਾਲ (ਮਾਇਆ ਦੇ ਬੰਧਨਾਂ, ਆਵਾਗਵਨ ਦੇ ਗੇੜਾਂ ਅਤੇ ਕਰਮਾਂ ਦੇ ਫਲ ਤੋਂ) ਬਚ ਜਾਂਦੇ ਹਨ।

ੴ ਸਤਿਗੁਰ ਪ੍ਰਸਾਦਿ ॥

## ਸੋ ਦਰੁ ਰਾਗੁ ਆਸਾ ਮਹਲਾ ੧

੧. ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।

੨. ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ।

੩. ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ।

੪. ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ।

੫. ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ।

੬. ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ।

੭. ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ।

੮. ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ।

੯. ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ।

੧੦. ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ।

੧੧. ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ।

੧੨. ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ।

੧੩. ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ।

੧੪. ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ।

੧੫. ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।

੧੬. ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ।

੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।

੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।

੧੯. ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ।

੨੦. ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸਦੀ ਵਡਿਆਈ ।

੨੧. ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ।

੨੨. ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ । ੧ ।

ਪਦ–ਅਰਥ ਅਤੇ ਟੀਕਾ ਲਈ ਵੇਖੋ ਪੰਨਾ ੩੯–੪੧

## ਆਸਾ ਮਹਲਾ ੧

੧. ਸੁਣਿ ਵਡਾ ਆਖੈ ਸਭੁ ਕੋਇ ।

੨. ਕੇਵਡੁ ਵਡਾ ਡੀਠਾ ਹੋਇ ।

੩. ਕੀਮਤਿ ਪਾਇ ਨ ਕਹਿਆ ਜਾਇ ।

੪. ਕਹਣੈ ਵਾਲੇ ਤੇਰੇ ਰਹੇ ਸਮਾਇ । ੧ ।

੫. ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ।

੬. ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ । ੧ । ਰਹਾਉ ।

੭. ਸਭਿ ਸੁਰਤੀ ਮਿਲਿ ਸੁਰਤਿ ਕਮਾਈ ।

੮. ਸਭਿ ਕੀਮਤਿ ਮਿਲਿ ਕੀਮਤਿ ਪਾਈ ।

੯. ਗਿਆਨੀ ਧਿਆਨੀ ਗੁਰ ਗੁਰਹਾਈ ।

੧੦. ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ।੨।
੧੧. ਸਭਿ ਸਤ ਸਭਿ ਤਪ ਸਭਿ ਚੰਗਿਆਈਆ ।
੧੨. ਸਿਧਾ ਪੁਰਖਾ ਕੀਆ ਵਡਿਆਈਆ ।
੧੩. ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ।
੧੪. ਕਰਮਿ ਮਿਲੈ ਨਾਹੀ ਠਾਕਿ ਰਹਾਈਆ ।੩।
੧੫. ਆਖਣ ਵਾਲਾ ਕਿਆ ਵੇਚਾਰਾ ।
੧੬. ਸਿਫਤੀ ਭਰੇ ਤੇਰੇ ਭੰਡਾਰਾ ।
੧੭. ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ।
੧੮. ਨਾਨਕ ਸਚੁ ਸਵਾਰਣਹਾਰਾ ।੪।੨।

## ਪਦ-ਅਰਥ

**ਸੁਣਿ**—ਸੁਣ ਕੇ; **ਰਹੇ ਸਮਾਇ**—ਲੀਨ ਹੋ ਜਾਂਦੇ ਹਨ; **ਗਹਿਰ ਗੰਭੀਰਾ**—ਡੂੰਘਾ ਤੇ ਗੰਭੀਰ; **ਗੁਣੀ ਗਹੀਰਾ**—ਗੁਣਾਂ ਕਰਕੇ ਡੂੰਘਾ; **ਚੀਰਾ**—ਵਿਸਥਾਰ, ਖਿਲਾਰਾ; **ਸੁਰਤੀ**—ਸੁਰਤ ਜੋੜਨ ਵਾਲਿਆਂ ਨੇ; **ਕੀਮਤਿ**—ਮੁਲ ਪਾਉਣ ਵਾਲਿਆ ਨੇ; **ਗੁਰਹਾਈ**—ਗੁਰੁ ਹਾਇ, ਗੁਰੂ ਦਾ ਬਹੁਵਚਨ, ਗੁਰੂਆਂ ਦੇ ਗੁਰੂ, ਵਡੇ ਮਹਾਨ ਗੁਰੂ; **ਸਤ**—ਪੁੰਨ ਦਾਨ; **ਸਿਧਾ**—ਸਿੱਧ ਲੋਕਾਂ; **ਸਿਧੀ**—ਸਫਲਤਾ; **ਕਰਮਿ**—ਕਿਰਪਾ ਦੁਆਰਾ; **ਠਾਕਿ ਰਹਾਈਆ**—ਰੋਕ ਕੇ ਰਖੀ ਜਾ ਸਕਦੀ; **ਚਾਰਾ**—ਯਤਨ; **ਸਵਾਰਣਹਾਰਾ**—ਸਵਾਰਨ ਵਾਲਾ ।

## ਟੀਕਾ

੧. ਸੁਣ ਕੇ ਹੀ ਸਭ ਕੋਈ ਆਖਦਾ ਹੈ ਉਹ (ਪ੍ਰਭੂ) ਵੱਡਾ ਹੈ ।

੨. ਪਰ ਉਹ ਕਿਤਨਾ ਵੱਡਾ ਹੈ ? ਇਹ ਉਹੋ ਦੱਸ ਸਕਦਾ ਹੈ ਜਿਸ ਨੇ ਦਰਸ਼ਨ ਕੀਤੇ ਹੋਣ ।

੩. ਹੇ ਪ੍ਰਭੂ, ਤੇਰਾ ਮੁੱਲ ਨਾ ਕਿਸੇ ਤੋਂ ਪਾਇਆ ਜਾ ਸਕਦਾ ਹੈ ਤੇ ਨਾ ਉਸ ਮੁਲ ਦਾ ਬਿਆਨ ਹੋ ਸਕਦਾ ਹੈ ।

੪. ਤੇਰੀ ਵਡਿਆਈ ਦਸਣ ਵਾਲੇ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ ।੧।

੫. ਹੇ ਮੇਰੇ ਵੱਡੇ ਮਾਲਕ, ਹੇ ਗਹਿਰ ਗੰਭੀਰ, ਹੇ ਗੁਣਾਂ ਕਰਕੇ ਡੂੰਘੇ,

੬. ਕੋਈ ਨਹੀਂ ਜਾਣਦਾ ਕਿ ਤੇਰਾ ਵਿਸਥਾਰ ਕਿਤਨਾ ਤੇ ਕਿਡਾ ਵੱਡਾ ਹੈ ।੧। ਰਹਾਉ ।

੭. ਸਾਰੇ ਸੁਰਤ ਜੋੜਨ ਵਾਲਿਆਂ ਨੇ (ਤੇਰਾ ਅੰਤ ਲਭਣ ਲਈ) ਸਮਾਧੀਆਂ ਲਗਾਈਆਂ ।

੮. ਸਾਰੇ ਮੁੱਲ ਪਾਉਣ ਵਾਲਿਆਂ ਨੇ ਮਿਲ ਕੇ ਤੇਰੀ ਕੀਮਤ ਪਾਉਣ ਦਾ ਯਤਨ ਕੀਤਾ ।

੯. ਗਿਆਨੀਆਂ, ਧਿਆਨੀਆਂ, ਗੁਰੂਆਂ ਅਤੇ ਗੁਰੂਆਂ ਦੇ ਗੁਰੂਆਂ ਨੇ ਯਤਨ ਕੀਤਾ ।

੧੦. ਪਰ ਤੇਰੀ ਵਡਿਆਈ ਦਾ ਤਿਲ ਭਰ ਵੀ ਨਹੀਂ ਦੱਸ ਸਕੇ । ੨ ।

੧੧. ਸਾਰੇ ਸਤ, ਸਾਰੇ ਤਪ, ਸਾਰੀਆਂ ਚੰਗਿਆਈਆਂ,

੧੨. ਅਤੇ ਸਿਥ ਪੁਰਖਾਂ ਦੀਆਂ ਪ੍ਰਾਪਤ ਕੀਤੀਆਂ ਵਡਿਆਈਆਂ,

੧੩. (ਇਨ੍ਹਾਂ ਸਾਰਿਆਂ ਦੇ ਬਾਵਜੂਦ) ਤੇਰੀ ਪ੍ਰਾਪਤੀ ਤੋਂ ਬਿਨਾਂ ਕਿਸੇ ਨੂੰ ਜੀਵਨ ਦੀ ਸਫ਼ਲਤਾ ਨਹੀਂ ਮਿਲੀ ।

੧੪. (ਜਦ ਤੇਰੀ ਕ੍ਰਿਪਾ ਦੁਆਰਾ ਜੀਵਨ ਸਫ਼ਲਤਾ ਮਿਲੇ ਤਾਂ) ਕੋਈ ਰਸਤੇ ਵਿਚ ਰੋਕ ਨਹੀਂ ਪਾ ਸਕਦਾ । ੩ ।

੧੫. (ਤੇਰੀਆਂ ਵਡਿਆਈਆਂ) ਆਖਣ ਵਾਲੇ ਦੀ ਕੀ ਪਾਂਇਆ ਹੈ ?

੧੬. ਤੇਰੇ ਭੰਡਾਰੇ ਸਿਫ਼ਤਾਂ ਨਾਲ ਭਰੇ ਪਏ ਹਨ, ਭਾਵ ਤੇਰੀਆਂ ਸਿਫ਼ਤਾਂ ਇੰਨੀਆਂ ਬੇਅੰਤ ਹਨ ਕਿ ਆਖਣ ਵਾਲਾ ਵਿਚਾਰਾ ਕਿਵੇਂ ਦੱਸੇ ?

੧੭. ਜਿਸ ਨੂੰ ਤੂੰ (ਉਸ ਭੰਡਾਰੇ ਵਿਚੋਂ ਸੱਚ ਦੀ ਦਾਤ) ਦੇਵੇਂ, ਉਸ ਨੂੰ ਕਿਸੇ ਹੋਰ ਚਾਰੇ ਦੀ ਲੋੜ ਨਹੀਂ ।

੧੮. (ਨਾਨਕ) ਇਹ ਸੱਚ ਹੀ ਉਸ ਨੂੰ ਸਵਾਰਨ ਵਾਲਾ ਹੈ । ੪ । ੨ ।

## ਆਸਾ ਮਹਲਾ ੧

**੧. ਆਖਾ ਜੀਵਾ ਵਿਸਰੈ ਮਰਿ ਜਾਉ ।**

**੨. ਆਖਣਿ ਅਉਖਾ ਸਾਚਾ ਨਾਉ ।**

**੩. ਸਾਚੇ ਨਾਮ ਕੀ ਲਾਗੈ ਭੂਖ ।**

**੪. ਉਤੁ ਭੂਖੈ ਖਾਇ ਚਲੀਅਹਿ ਦੂਖ । ੧ ।**

**੫. ਸੋ ਕਿਉ ਵਿਸਰੈ ਮੇਰੀ ਮਾਇ ।**

**੬. ਸਾਚਾ ਸਾਹਿਬੁ ਸਾਚੈ ਨਾਇ । ੧ । ਰਹਾਉ ।**

**੭. ਸਾਚੇ ਨਾਮ ਕੀ ਤਿਲੁ ਵਡਿਆਈ ।**

੮. ਆਖਿ ਥਕੇ ਕੀਮਤਿ ਨਹੀ ਪਾਈ।

੯. ਜੇ ਸਭਿ ਮਿਲ ਕੈ ਆਖਣਿ ਪਾਹਿ।

੧੦. ਵਡਾ ਨ ਹੋਵੈ ਘਾਟਿ ਨ ਜਾਇ। ੨।

੧੧. ਨਾ ਓਹੁ ਮਰੈ ਨ ਹੋਵੈ ਸੋਗੁ।

੧੨. ਦੇਦਾ ਰਹੈ ਨ ਚੂਕੈ ਭੋਗੁ।

੧੩. ਗੁਣੁ ਏਹੋ ਹੋਰੁ ਨਾਹੀ ਕੋਇ।

੧੪. ਨਾ ਕੋ ਹੋਆ ਨਾ ਕੋ ਹੋਇ। ੩।

੧੫. ਜੇਵਡੁ ਆਪਿ ਤੇਵਡ ਤੇਰੀ ਦਾਤਿ।

੧੬. ਜਿਨਿ ਦਿਨ ਕਰਿ ਕੈ ਕੀਤੀ ਰਾਤਿ।

੧੭. ਖਸਮੁ ਵਿਸਾਰਹਿ ਤੇ ਕਮਜਾਤਿ।

੧੮. ਨਾਨਕ ਨਾਵੈ ਬਾਝੁ ਸਨਾਤਿ। ੪। ੩।

## ਪਦ-ਅਰਥ

**ਆਖਾ**—ਆਖਾਂ, ਆਖਦਾ ਹਾਂ, ਸਿਮਰਦਾ ਹਾਂ; **ਜੀਵਾ**—ਜੀਵਾਂ, ਮੈਂ ਜੀਊਂਦਾ ਹਾਂ; **ਵਿਸਰੈ**—ਭੁਲ ਜਾਂਦਾ ਹੈ; **ਸਾਚੈ ਨਾਇ**—ਸਚੇ ਨਾਮ ਕਰਕੇ; **ਆਖਣਿ ਪਾਹਿ**—ਆਖਣ ਲਗ ਪੈਣ, ਆਖਣ ਲਗਣ; **ਨ ਚੂਕੈ ਭੋਗੁ**—ਖਾਣਾ ਮੁਕਦਾ ਨਹੀਂ; **ਗੁਣ**—ਖੂਬੀ; **ਕਮਜਾਤਿ**—ਛੋਟੀ ਜਾਤ ਵਾਲੇ, ਨੀਚ; **ਸਨਾਤਿ**—ਕਮਜਾਤ, ਨੀਚ।

## ਟੀਕਾ

੧. ਜਦ ਮੈਂ ਸਿਮਰਦਾ ਹਾਂ ਤਾਂ (ਸਹੀ ਅਰਥ ਵਿਚ ਮੈਂ) ਜੀਂਦਾ ਹਾਂ, ਜੇ ਨਾਮ ਭੁਲ ਜਾਂਦਾ ਹਾਂ ਤਾਂ ਮਾਨੋ ਮੈਂ ਮਰ ਜਾਂਦਾ ਹਾਂ।

੨. (ਪਰ) ਸੱਚੇ ਨਾਮ ਦਾ ਸਿਮਰਨ ਔਖਾ ਹੈ (ਇਸ ਲਈ ਪਵਿਤ੍ਰਤਾ, ਪ੍ਰੇਮ, ਸ਼ਰਧਾ ਆਦਿਕ ਚਾਹੀਦੇ ਹਨ—ਵਿਣੁ ਗੁਣ ਕੀਤੇ ਭਗਤਿ ਨ ਹੋਇ)।

੩. ਮੈਨੂੰ ਸਚੇ ਨਾਮ ਦੀ ਭੁਖ ਲਗਦੀ ਹੈ।

੪. ਉਸ ਭੁਖ ਵਿਚ ਹੋ ਕੇ ਨਾਮ ਭੋਜਨ ਖਾਣ ਨਾਲ ਦੁਖ ਦੂਰ ਹੋ ਜਾਂਦੇ ਹਨ।੧।

੫. ਹੇ ਮੇਰੀ ਮਾਤਾ, ਉਹ ਨਾਮ ਮੈਨੂੰ ਕਿਉਂ ਭੁਲੇ ?

੬. ਉਸ ਸੱਚੇ ਨਾਮ ਦੁਆਰਾ ਹੀ ਸੱਚਾ ਮਾਲਕ ਪ੍ਰਾਪਤ ਹੁੰਦਾ ਹੈ। ੧। ਰਹਾਉ।

੭. ਸੱਚੇ ਨਾਮ ਦੀ ਤਿਲ ਭਰ ਮਹਿਮਾ ਭੀ,

੮. ਨਹੀਂ ਪਾਈ ਜਾ ਸਕੀ—ਸਾਰੇ ਆਖ ਆਖ ਕੇ ਥਕ ਗਏ ਹਨ।

੯. ਜੇ ਸਾਰੇ ਜੀਵ ਮਿਲ ਕੇ ਉਸ ਨਾਮ ਵਾਲੇ ਦੀ ਮਹਿਮਾ ਕਹਿਣ ਲਗ ਪੈਣ,

੧੦. ਤਾ (ਬਹੁਤੀ ਚੰਗੀ ਤਰ੍ਹਾਂ ਕਹਿਣ ਨਾਲ) ਉਹ ਵੱਡਾ ਨਹੀਂ ਹੋ ਜਾਂਦਾ ਤੇ (ਘਟ ਚੰਗੀ ਤਰ੍ਹਾਂ ਕਹਿਣ ਨਾਲ) ਉਹ ਘਟ ਨਹੀਂ ਜਾਂਦਾ ।੨।

੧੧. (ਉਸ ਦਾ ਨਾਮ ਕਿਉਂ ਜ਼ਰੂਰੀ ਹੈ? ਕਿਉਂਕਿ ਉਹ ਹੀ ਅਮਰ ਵਸਤੂ ਹੈ) ਉਹ ਨਾ ਮਰਦਾ ਹੈ ਤੇ ਨਾ ਉਸ ਦੇ ਸੇਵਕ ਨੂੰ ਸੋਗ ਹੁੰਦਾ ਹੈ।

੧੨. ਉਹ ਦਾਤਾਂ ਦਿੰਦਾ ਰਹਿੰਦਾ ਹੈ, ਅਤੇ ਉਨ੍ਹਾਂ ਦਾਤਾਂ ਦਾ ਖਾਣਾ ਮੁਕਦਾ ਨਹੀਂ ਹੈ।

੧੩. ਇਹੋ ਉਸ ਦੀ ਖ਼ੂਬੀ ਹੈ ਕਿ ਉਸ ਜੇਹਾ ਹੋਰ ਕੋਈ ਨਹੀਂ;

੧੪. ਨਾ ਕੋਈ ਹੋਇਆ ਹੈ, ਨਾ ਕੋਈ ਅਗੋਂ ਹੋਵੇਗਾ ।੩।

੧੫. (ਹੇ ਪ੍ਰਭੂ) ਤੂੰ ਜਿਤਨਾ ਵੱਡਾ ਆਪ ਹੈਂ, ਉਤਨੀ ਵੱਡੀ ਹੀ ਤੇਰੀ ਬਖ਼ਸ਼ਿਸ਼ ਹੈ।

੧੬. ਤੂੰ ਉਹ ਹੈਂ ਜਿਸ ਨੇ ਦਿਨ ਬਣਾਇਆ ਹੈ ਤੇ ਰਾਤ ਬਣਾਈ ਹੈ।

੧੭. ਜੋ ਜੀਵ ਐਸੇ ਮਾਲਕ ਨੂੰ ਭੁਲਾ ਦਿੰਦੇ ਹਨ, ਉਹ ਨੀਚ ਹੋ ਜਾਂਦੇ ਹਨ।

੧੮. (ਨਾਨਕ) ਨਾਮ ਤੋਂ ਖੰਝੇ ਹੋਏ ਜੀਵ (ਸੱਚ ਮੁਚ) ਨੀਚ ਹੁੰਦੇ ਹਨ ।੪।੩।

## ਆਸਾ ਮਹਲਾ ੧

**੧. ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ।**

**੨. ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ।੧।**

**੩. ਮਨ ਏਕੁ ਨ ਚੇਤਸਿ ਮੂੜ ਮਨਾ ।**

**੪. ਹਰਿ ਬਿਸਰਤ ਤੇਰੇ ਗੁਣ ਗਲਿਆ ।੧। ਰਹਾਉ ।**

**੫. ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ।**

**੬. ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ ।੨।੩।**

## ਪਦ-ਅਰਥ

**ਤਿਤੁ**—ਉਸ; **ਸਰਵਰੜੈ**—ਵੱਡੇ ਤਲਾ ਵਿਚ, ਸੰਸਾਰ ਰੂਪੀ ਸਮੁੰਦਰ ਵਿਚ; **ਭਈਲੇ**—ਹੋਇਆ ਹੈ; **ਨਿਵਾਸਾ**—ਨਿਵਾਸ, ਵਾਸਾ; **ਪਾਵਕੁ**—ਅੱਗ, ਤ੍ਰਿਸ਼ਨਾ ਰੂਪ ਅੱਗ; **ਤਿਨਹਿ**—ਉਸ ਨੇ, ਪਰਮਾਤਮਾ ਨੇ; **ਪੰਕਜੁ**—ਚਿਕੜ, ਮੋਹ ਦਾ ਚਿਕੜ; **ਪਗੁ**—ਪੈਰ; **ਤਹ**—ਉਥੇ, ਉਸ ਤਲਾ ਵਿਚ; **ਡੂਬੀਅਲੇ**—ਡੁਬਦਾ; **ਚੇਤਸਿ**—ਚੇਤੇ ਕਰਦਾ; **ਮੂੜ**—ਮੂਰਖ; **ਜਤੀ**—ਇੰਦ੍ਰੀਆਂ ਨੂੰ ਕਾਬੂ ਰਖਣ ਵਾਲਾ; **ਸਤੀ**—ਸੱਤ ਦਾ ਧਾਰਨੀ; **ਮੁਗਧਾ**—ਬੇਸਮਝ; **ਪ੍ਰਣਵਤਿ**—ਬੇਨਤੀ ਕਰਦਾ ਹੈ।

## ਟੀਕਾ

੧. ਹੇ ਭਾਈ, ਸਾਡਾ ਜੀਵਾਂ ਦਾ ਉਸ ਸੰਸਾਰ ਰੂਪੀ ਸਮੁੰਦਰ ਵਿਚ ਵਾਸਾ ਹੋਇਆ ਹੈ ਜਿਸ ਵਿਚ ਉਸ ਪ੍ਰਭੂ ਨੇ ਪਾਣੀ ਦੀ ਥਾਂ ਤ੍ਰਿਸ਼ਨਾ ਦੀ ਅੱਗ ਪਾਈ ਹੈ।

੨. ਉਸ ਵਿਚ ਚਿਕੜ ਮੋਹ ਦਾ ਹੈ ਤੇ ਪੈਰ ਅੱਗੇ ਨਹੀਂ ਚਲਦਾ, ਸਾਡੇ ਦੇਖਦਿਆਂ ਦੇਖਦਿਆਂ ਹੀ ਉਸ ਸਾਗਰ ਵਿਚ ਅਨੇਕ ਡੁਬਦੇ ਜਾ ਰਹੇ ਹਨ।

੩. ਹੇ ਮਨ, ਹੇ ਮੂਰਖ ਮਨ, ਤੂੰ ਇਕ ਪਰਮਾਤਮਾ ਨੂੰ ਯਾਦ ਨਹੀਂ ਕਰਦਾ।

੪. ਹਰੀ ਦੇ ਭੁਲਣ ਕਰਕੇ ਹੀ ਤੇਰੇ ਗੁਣ ਨਾਸ਼ ਹੋ ਰਹੇ ਹਨ। ੧। ਰਹਾਉ।

੫. ਹੇ ਪ੍ਰਭੂ, ਨਾ ਮੈਂ ਜਤੀ ਹਾਂ, ਨ ਸਤੀ ਹਾਂ, ਨਾ ਪੜ੍ਹਿਆ ਹਾਂ; ਮੇਰਾ ਜੀਵਨ ਮੂਰਖਾਂ-ਮੁਗਧਾਂ ਵਾਲਾ ਹੈ।

੬. (ਨਾਨਕ ਦਾਸ) ਬੇਨਤੀ ਕਰਦਾ ਹੈ ਕਿ ਮੈਨੂੰ ਉਨ੍ਹਾਂ ਦੀ ਸ਼ਰਣ ਵਿਚ ਰਖ, ਜਿਨ੍ਹਾਂ ਨੂੰ ਤੂੰ ਨਹੀਂ ਭੁਲਦਾ, ਜੋ ਤੈਨੂੰ ਸਦਾ ਸਿਮਰਦੇ ਹਨ। ੨। ੩।

ੴ ਸਤਿਗੁਰ ਪ੍ਰਸਾਦਿ ॥

## ਸੋਹਿਲਾ

### ਰਾਗੁ ਗਾਉੜੀ ਦੀਪਕੀ ਮਹਲਾ ੧

**੧. ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ।**
**੨. ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ।੧।**
**੩. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ।**
**੪. ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ।੧। ਰਹਾਉ ।**
**੫. ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ।**
**੬. ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ।੨।**
**੭. ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ।**
**੮. ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ।੩।**
**੯. ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ।**
**੧੦. ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ।੪।੧।**

### ਪਦ-ਅਰਥ

**ਜੈ ਘਰਿ**—ਜਿਸ ਘਰ ਵਿਚ, ਭਾਵ ਸਤਿਸੰਗ ਵਿਚ; **ਸੋਹਿਲਾ**—ਸਿਫ਼ਤ ਸਾਲਾਹ ਦਾ ਗੀਤ, ਵਿਆਹ ਸਮੇਂ ਸੁਹਾਗ ਲਈ ਅਸੀਸਾਂ ਦਾ ਗੀਤ; **ਸਿਵਰਿਹੁ**—ਸਿਮਰੋ; **ਸਮਾਲੀਅਨਿ**—ਸੰਭਾਲੇ ਜਾਂਦੇ ਹਨ, ਪਾਲਣਾ ਹੁੰਦੀ ਹੈ; **ਦੇਖੈਗਾ**—ਸੰਭਾਲ ਕਰੇਗਾ, ਖ਼ਬਰ ਸਾਰ ਲਵੇਗਾ; **ਦਾਨੈ**—ਦਾਨ ਦੀ; **ਸੁਮਾਰੁ**—ਗਿਣਤੀ, ਲੇਖਾ; **ਸੰਬਤਿ**—ਸੰਮਤ, ਸਾਲ; **ਸਾਹਾ**—ਸਾਹਾ, ਸਮਾਂ; **ਪਾਵਹੁ ਤੇਲ**—ਵਿਆਹ ਵਾਲੀ ਕੁੜੀ ਦੇ ਸਿਰ ਵਿਚ ਤੇਲ ਪਾਇਆ ਜਾਂਦਾ ਹੈ ਅਤੇ ਸੁਹਾਗਵਤੀ ਹੋਣ ਦੀਆਂ ਅਸੀਸਾਂ ਦਿੱਤੀਆਂ ਜਾਂਦੀਆ ਹਨ; **ਅਸੀਸੜੀਆਂ**—ਅਸੀਸਾਂ; **ਪਾਹੁਚਾ**—ਪਹੋਚਾ, ਪਹੋਚੇ ਵਾਲਾ ਨਾਈ, ਜੋ ਕੁੜੀ ਵਾਲਿਆਂ ਦੇ ਘਰ ਮੁੰਡੇ ਵਾਲਿਆਂ ਦੇ ਜ਼ਰੂਰੀ ਸੁਨੇਹੇ ਲੈ ਕੇ ਜਾਂਦਾ ਹੈ; **ਸਦੜੇ**—ਸੱਦੇ; **ਦਿਹ**—ਦਿਨ; **ਆਵੰਨਿ**—ਆ ਰਹੇ ਹਨ ।

## ਟੀਕਾ

੧. ਜਿਸ ਸਤਿ-ਸੰਗ ਘਰ ਵਿਚ (ਪਰਮਾਤਮਾ ਦੀ) ਸਿਫ਼ਤ-ਸਾਲਾਹ ਆਖੀ ਜਾਂਦੀ ਹੈ ਅਤੇ ਕਰਤੇ ਦਾ ਵਿਚਾਰ ਹੁੰਦਾ ਹੈ,

੨. (ਹੇ ਮੇਰੀ ਜਿੰਦੇ,) ਉਸ ਘਰ ਵਿਚ ਤੂੰ ਵੀ ਸਿਫ਼ਤ-ਸਾਲਾਹ ਦਾ ਗੀਤ ਗਾ ਅਤੇ ਸਿਰਜਣਹਾਰ ਪ੍ਰਭੂ ਦਾ ਸਿਮਰਨ ਕਰ । ੧ ।

੩. (ਹੇ ਮੇਰੀ ਜਿੰਦੇ,) ਤੂੰ ਮੇਰੇ ਨਿਰਭਉ-ਪ੍ਰਭੂ ਦਾ ਸੋਹਿਲਾ ਗਾ ।

੪. ਮੈਂ ਉਸ ਸੋਹਿਲੇ ਤੋਂ ਕੁਰਬਾਨ ਹਾਂ ਜਿਸ ਕਰਕੇ ਸਦਾ ਦਾ ਸੁਖ ਮਿਲਦਾ ਹੈ । ੧ । ਰਹਾਉ ।

੫. (ਹੇ ਜਿੰਦੇ,) ਜਿਸ ਪ੍ਰਭੂ ਦੀ (ਦਰਗਾਹ ਵਿਚ) ਸਦਾ ਜੀਵਾਂ ਦੀ ਸੰਭਾਲ ਹੁੰਦੀ ਹੈ, ਦਾਤਾ ਦੇਣ ਵਾਲਾ ਸਭ ਦੀ ਸੰਭਾਲ ਕਰਦਾ ਹੈ ।

੬. (ਹੇ ਜਿੰਦੇ) ਜਿਸ ਦੀਆਂ ਦਿਤੀਆਂ ਦਾਤਾਂ ਦਾ ਮੁਲ ਨਹੀਂ ਪੈ ਸਕਦਾ, ਉਸ ਦਾਤੇ ਦਾ ਕੀ ਮੁਲ ਪੈ ਸਕਦਾ ਹੈ ? । ੨ ।

੭. ਉਹ ਸੰਮਤ ਤੇ ਸਾਹਾ ਲਿਖਿਆ ਹੋਇਆ ਹੈ (ਜਦੋਂ ਪਤੀ ਦੇ ਦੇਸ਼ ਜਾਣਾ ਹੈ) ਇਸ ਲਈ, (ਹੇ ਸਤਸੰਗੀ ਸਹੇਲੀਓ), ਇਕਠੀਆਂ ਹੋ ਕੇ ਮੇਰੇ ਸਿਰ ਵਿਚ ਤੇਲ ਪਾਉ ।

੮. ਹੇ ਸਜਣ (ਸਹੇਲੀਓ), ਅਸੀਸਾਂ ਦਿਓ ਤਾਂ ਜੋ ਮੇਰਾ ਮਾਲਕ-ਪਤੀ ਨਾਲ ਮਿਲਾਪ ਹੋਵੇ । ੩ ।

੯. (ਪਰਲੋਕ ਜਾਣ ਲਈ) ਸਾਹੇ-ਚਿਠੀ ਹਰੇਕ ਘਰ ਵਿਚ ਆ ਰਹੀ ਹੈ, ਨਿਤ ਜੀਵ ਇਸਤ੍ਰੀਆਂ ਨੂੰ ਸੱਦੇ ਪੈ ਰਹੇ ਹਨ ।

੧੦. (ਤਾਂ ਤੇ) ਉਸ ਸੱਦਣਹਾਰ-ਪ੍ਰਭੂ ਨੂੰ ਯਾਦ ਕਰੀਏ, (ਨਾਨਕ) (ਸਾਡੇ ਭੀ) ਉਹ ਦਿਨ ਨੇੜੇ ਆ ਰਹੇ ਹਨ । ੪ । ੧ ।

### ਰਾਗੁ ਆਸਾ ਮਹਲਾ ੧

**੧. ਛਿਅ ਘਰ ਛਿਅ ਗੁਰ ਛਿਅ ਉਪਦੇਸ ।**
**੨. ਗੁਰੁ ਗੁਰੁ ਏਕੋ ਵੇਸ ਅਨੇਕ । ੧ ।**
**੩. ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ।**
**੪. ਸੋ ਘਰੁ ਰਾਖੁ ਵਡਾਈ ਤੋਇ । ੧ । ਰਹਾਉ ।**
**੫. ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ।**
**੬. ਸੂਰਜੁ ਏਕੋ ਰੁਤਿ ਅਨੇਕ ।**
**੭. ਨਾਨਕ ਕਰਤੇ ਕੇ ਕੇਤੇ ਵੇਸ । ੨ । ੨ ।**

## ਪਦ-ਅਰਥ

**ਛਿਅ ਘਰ**— ਛੇ ਸ਼ਾਸਤਰ (ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਨਸਾ, ਯੋਗ ਅਤੇ ਵੇਦਾਂਤ); **ਛਿਅ ਗੁਰ**—ਛੇ ਸ਼ਾਸਤਰਾਂ ਦੇ ਕਰਤਾ (ਕਪਲ, ਗੋਤਮ, ਕਣਾਦ, ਜੈਮਨੀ, ਪਤੰਜਲੀ, ਵਿਆਸ); **ਛਿਅ ਉਪਦੇਸ**—ਛੇ ਸਿਧਾਂਤ, ਹਰ ਸ਼ਾਸਤਰ ਦਾ ਸਿਧਾਂਤ; **ਘਰਿ**—ਸ਼ਾਸਤਰ ਵਿਚ, ਸਤਿਸੰਗ ਵਿਚ; **ਵਡਾਈ**—ਭਲਾਈ; **ਵਿਸੁਏ**—ਅੱਖ ਦੇ ੧੫ ਫੋਰ; **ਚਸਿਆ**—੧੫ ਵਿਸੁਏ ਦਾ ਇਕ ਚਸਾ; **ਘੜੀਆ**—੩੦ X ੬੦ ਚਸੇ ਦੀ ਇਕ ਘੜੀ (ਪਲ=੩੦ ਚਸੇ; ਘੜੀ=੬੦ ਪਲ); **ਪਹਰਾ**—ਸਾਢੇ ਸਤ ਘੜੀਆਂ ਦਾ ਇਕ ਪਹਰ; **ਦਿਨ ਰਾਤ**—੮ ਪਹਰਾਂ ਦਾ ਦਿਨ-ਰਾਤ; **ਥਿਤਾਂ**—ਚੰਨ ਦੀਆਂ ੧੫ ਥਿਤਾਂ; **ਵਾਰ**—ਸਤ ਵਾਰ; **ਮਾਹੁ**—ਮਹੀਨਾ; **ਰੁਤਾਂ**—ਛੇ ਰੁਤਾਂ; **ਵੇਸ**—ਰੂਪ ।

## ਟੀਕਾ

੧. (ਹੇ ਭਾਈ,) ਛੇ ਸ਼ਾਸਤਰ ਹਨ, ਛੇ ਹੀ ਇਨ੍ਹਾਂ ਦੇ ਕਰਤਾ ਹਨ, ਅਤੇ ਛੇ ਹੀ ਇਨ੍ਹਾਂ ਦੇ ਸਿਧਾਂਤ ਹਨ ।

੨. ਪਰ ਇਨ੍ਹਾਂ ਸਾਰਿਆਂ ਦਾ ਮੂਲ-ਗੁਰੂ ਇਕ ਪਰਮਾਤਮਾ ਹੈ ਜਿਸ ਦੇ ਅਨੇਕ ਰੂਪ ਹਨ (ਜਿਨ੍ਹਾਂ ਨੂੰ ਸ਼ਾਸਤਰ ਬਿਆਨ ਕਰਦੇ ਹਨ) । ੧ ।

੩. ਹੇ ਭਾਈ, ਜਿਸ ਸ਼ਾਸਤਰ ਵਿਚ ਕਰਤੇ ਦੀ ਸਿਫਤ-ਸਾਲਾਹ ਹੁੰਦੀ ਹੈ ।

੪. ਤੂੰ ਉਸ ਨੂੰ ਮੰਨ, ਇਸ ਵਿਚ ਤੇਰੀ ਭਲਾਈ ਹੈ । ੧ । ਰਹਾਉ ।

੫. ਜਿਵੇਂ ਵਿਸੁਏ, ਚਸੇ, ਘੜੀਆਂ, ਪਹਰ, ਥਿਤਾਂ, ਵਾਰ, ਮਹੀਨੇ (ਹਨ),

੬. ਅਨੇਕ ਰੁਤਾਂ ਹਨ—ਪਰ ਸੂਰਜ ਇਕੋ ਹੀ ਹੈ (ਜਿਸ ਦੇ ਇਹ ਸਾਰੇ ਵੱਖ ਵੱਖ ਰੂਪ ਹਨ) ।

੭. (ਨਾਨਕ, ਇਸੇ ਤਰ੍ਹਾਂ) ਕਰਤੇ ਦੇ ਵੀ ਅਨੇਕ ਰੂਪ ਹਨ (ਜਿਨ੍ਹਾਂ ਨੂੰ ਇਹ ਸਿਧਾਂਤ ਦਰਸਾਂਦੇ ਹਨ) । ੨ । ੨ ।

## ਰਾਗੁ ਧਨਾਸਰੀ ਮਹਲਾ ੧

**੧. ਗਗਨਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ।**

**੨. ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ । ੧ ।**

**੩. ਕੈਸੀ ਆਰਤੀ ਹੋਇ ।**

੪. ਭਵਖੰਡਨਾ ਤੇਰੀ ਆਰਤੀ ।

੫. ਅਨਹਤਾ ਸਬਦ ਵਾਜੰਤ ਭੇਰੀ । ੧ । ਰਹਾਉ ।

੬. ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ।

੭. ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ । ੨ ।

੮. ਸਭ ਮਹਿ ਜੋਤਿ ਜੋਤਿ ਹੈ ਸੋਇ ।

੯. ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ।

੧੦. ਗੁਰਸਾਖੀ ਜੋਤਿ ਪਰਗਟੁ ਹੋਇ ।

੧੧. ਜੋ ਤਿਸੁ ਭਾਵੈ ਸੁ ਆਰਤੀ ਹੋਇ । ੩ ।

੧੨. ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ।

੧੩. ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ । ੪ । ੩ ।

## ਪਦ-ਅਰਥ

**ਗਗਨਮੈ**—ਗਗਨ ਮਯ, ਆਕਾਸ਼ ਰੂਪੀ; **ਰਵਿ**—ਸੂਰਜ; **ਤਾਰਿਕਾ**—ਤਾਰੇ; **ਮੰਡਲ**—ਸਮੂਹ; **ਜਨਕ**—ਮਾਨੋ, ਜਿਵੇਂ ਕਿ; **ਧੂਪੁ**—ਸੁਗੰਧ; **ਮਲਆਨਲੋ**—ਮਲਯ ਨੂੰ ਛੁਹ ਕੇ ਆਈ ਹਵਾ ('ਮਲਯ'-ਮਦਰਾਸ ਦੇ ਕੋਲ ਇਕ ਪਹਾੜ ਹੈ ਜਿਸ ਉਤੇ ਚੰਦਨ ਹੁੰਦਾ ਹੈ); **ਪਵਣੁ**—ਹਵਾ; **ਬਨਰਾਇ**—ਬਨਸਪਤੀ; **ਫੂਲੰਤ**—ਫੂਲ ਰਹੀ ਹੈ; **ਜੋਤੀ**—ਹੇ ਜੋਤੀ ਸਰੂਪ ਪ੍ਰਭੂ; **ਆਰਤੀ**—ਆਰਤੀ, ਪੂਜਾ; **ਭਵ ਖੰਡਨਾ**—ਹੇ ਜਨਮ ਮਰਨ ਦੇ ਕੱਟਣ ਵਾਲੇ; **ਅਨਹਤਾ ਸ਼ਬਦ**—ਅਨਾਹਤ ਸ਼ਬਦ, ਓਹ ਸ਼ਬਦ ਜੋ ਬਿਨਾ ਵਜਾਏ ਵਜੇ; **ਵਾਜੰਤ**—ਵਜ ਰਹੀ ਹੈ; **ਭੇਰੀ**—ਨਗਾਰਾ; **ਸਹਸ**—ਹਜ਼ਾਰਾਂ; **ਤਵ**—ਤੇਰੇ; **ਨੈਨ**—ਅੱਖਾਂ; **ਨਨ**—ਕੋਈ ਨਹੀਂ; **ਹਹਿ**—ਹੈ; **ਤੋਹਿ ਕਉ**—ਤੇਰੇ; **ਮੂਰਤਿ**—ਸਰੂਪ; **ਪਦ**—ਪੈਰ; **ਬਿਮਲ**—ਸਾਫ਼, ਸੁੰਦਰ; **ਗੰਧ**—ਨੱਕ; **ਚਲਤ**—ਕੌਤਕ; **ਮੋਹੀ**—ਮੋਹਿਤ; **ਗੁਰ ਸਾਖੀ**—ਗੁਰੂ ਦੀ ਸਿਖਿਆ ਦੁਆਰਾ; **ਮਕਰੰਦ**—ਫੁਲਾਂ ਦਾ ਰਸ ਜਾਂ ਸ਼ਹਿਦ; **ਲੋਭਿਤ**—ਲਲਚਾ ਰਹਿਆ ਹੈ; **ਆਹੀ**—ਹੈ; **ਸਾਰਿੰਗ**—ਪੱਪੀਹਾ; **ਜਾ ਤੇ**—ਜਿਸ ਤੋਂ; **ਨਾਇ**—ਨਾਮ ਵਿਚ ।

## ਟੀਕਾ

**ਨੋਟ :** (ਇਹ ਆਰਤੀ ਗੁਰੂ ਨਾਨਕ ਸਾਹਿਬ ਨੇ ਜਗਨ ਨਾਥ ਜੀ ਦੇ ਮੰਦਰ ਵਿਚ ਉਚਾਰੀ)।

੧. ਹੇ ਪ੍ਰਭੂ, ਤੇਰੀ ਪੂਜਾ ਲਈ ਆਕਾਸ਼ ਰੂਪੀ ਥਾਲ ਹੈ, ਉਸ ਵਿਚ ਸੂਰਜ ਤੇ ਚੰਨ ਦੋ ਦੀਵੇ ਹਨ, ਤਾਰਿਆਂ ਦਾ ਸਮੂਹ ਮਾਨੋ ਉਸ ਵਿਚ ਮੋਤੀ ਹਨ।

੨. ਮਲਯਗਿਰੀ ਦੇ ਚੰਦਨ ਦੀ ਸੁਗੰਧੀ ਧੂਪ ਹੈ, ਹਵਾ ਚੌਰ ਕਰ ਰਹੀ ਹੈ, ਅਤੇ, ਹੇ ਜੋਤੀ ਸਰੂਪ ਪ੍ਰਭੂ, ਸਾਰੀ ਬਨਸਪਤੀ ਫੁੱਲਾਂ ਦਾ ਕੰਮ ਦੇ ਰਹੀ ਹੈ। ੧।

੩. ਕੈਸੀ ਇਹ ਸੁੰਦਰ ਆਰਤੀ ਤੇਰੀ ਹੋ ਰਹੀ ਹੈ ?

੪. ਹੇ ਜਨਮ ਮਰਨ ਦੇ ਨਾਸ਼ ਕਰਨ ਵਾਲੇ, ਤੇਰੀ ਕੈਸੀ ਸੁੰਦਰ ਆਰਤੀ ਹੋ ਰਹੀ ਹੈ ?

੫. ਸਭ ਜੀਵਾਂ ਦੇ ਅੰਦਰ ਵਜ ਰਹਿਆ ਅਨਹਤ ਸ਼ਬਦ ਮਾਨੋ ਨਗਾਰਾ ਹੈ। ੧। ਰਹਾਉ।

(ਜਪੁਜੀ ਵਿਚ ਇਸ ਨੂੰ ਨਾਦ ਕਹਿਆ ਹੈ 'ਘਟਿ ਘਟਿ ਵਾਜਹਿ ਨਾਦ' ਹਰ ਘਟ ਅੰਦਰ ਪ੍ਰਭੂ ਦਾ ਨਾਦ ਵਜ ਰਹਿਆ ਹੈ—'ਸਭੈ ਘਟ ਰਾਮੁ ਬੋਲੈ' ਪ੍ਰਭੂ ਪ੍ਰਗਟ ਹੋ ਰਹਿਆ ਹੈ)।

੬. (ਹੁਣ ਅਗੇ ਉਸ ਹਰੀ ਨੂੰ ਸਭ ਜੀਵਾਂ ਵਿਚ ਵਰਤਦਾ ਵਿਖਾਇਆ ਹੈ। ਜਿਸ ਹਰੀ ਦੀ ਕੁਦਰਤ ਵਿਚ ਆਰਤੀ ਹੋ ਰਹੀ ਹੈ ਉਹ ਸਭ ਜੀਵਾਂ ਵਿਚ ਵੀ ਵੇਖਿਆ ਜਾ ਸਕਦਾ ਹੈ)। (ਹੇ ਪ੍ਰਭੂ,) ਤੇਰੀਆਂ ਹਜ਼ਾਰਾਂ ਅੱਖਾਂ ਹਨ ਸਭ ਜੀਵ ਤੇਰਾ ਹੀ ਜ਼ਹੂਰ ਹਨ (ਨਾਉਂ ਹਨ), ਉਨ੍ਹਾਂ ਦੀਆਂ ਅੱਖਾਂ ਇਕ ਤਰ੍ਹਾਂ ਤੇਰੀਆਂ ਅੱਖਾਂ ਹਨ, ਪਰ ਉਂਞ ਤੇਰੀ ਕੋਈ ਵੀ ਅੱਖ ਨਹੀਂ (ਤੂੰ ਨਿਰੰਕਾਰ ਹੈਂ); ਤੇਰੀਆਂ ਹਜ਼ਾਰਾਂ ਸ਼ਕਲਾਂ ਹਨ ਪਰ ਤੇਰੀ ਕੋਈ ਭੀ ਸ਼ਕਲ ਨਹੀਂ।

੭. ਤੇਰੇ ਹਜ਼ਾਰਾਂ ਸੁੰਦਰ ਪੈਰ ਹਨ ਪਰ ਤੇਰਾ ਕੋਈ ਪੈਰ ਵੀ ਨਹੀਂ, ਤੇਰੇ ਹਜ਼ਾਰਾਂ ਨੱਕ ਹਨ ਪਰ ਤੇਰਾ ਕੋਈ ਨੱਕ ਨਹੀਂ—ਇਹ ਕੌਤਕ ਵੇਖ ਕੇ ਮੈਂ ਮੋਹਿਤ ਹੋ ਰਹੀ ਹਾਂ। ੨।

੮. ਸਾਰਿਆਂ ਵਿਚ ਇਕੋ ਜੋਤੀ ਵਰਤ ਰਹੀ ਹੈ,

੯. ਜਿਸ ਦੇ ਚਾਨਣ ਨਾਲ ਸਭ ਵਿਚ ਚਾਨਣ ਹੋ ਰਹਿਆ ਹੈ।

੧੦. ਉਹ ਜੋਤ ਗੁਰੂ ਦੀ ਸਿਖਿਆ ਦੁਆਰਾ ਦਿੱਸਦੀ ਹੈ।

੧੧. ਫਿਰ ਜੋ ਉਸ ਜੋਤੀ ਨੂੰ ਪਰਵਾਨ ਹੁੰਦਾ ਹੈ ਉਹੋ ਪੂਜਾ ਬਣ ਜਾਂਦੀ ਹੈ (ਉਸ ਨੂੰ ਪਰਵਾਨ ਕਰ ਲਇਆ ਜਾਂਦਾ ਹੈ)। ੩।

੧੨. ਹੇ ਹਰੀ ਤੇਰੇ ਚਰਣ ਕਮਲਾਂ ਦੇ ਰਸ ਲਈ ਮੇਰਾ ਮਨ ਲੱਲਚਾ ਰਹਿਆ ਹੈ, ਅਤੇ ਸਦਾ ਮੈਨੂੰ ਪਿਆਸ ਲਗੀ ਰਹਿੰਦੀ ਹੈ ।

੧੩. ਨਾਨਕ ਪੱਪੀਹੇ ਨੂੰ ਕਿਰਪਾ ਦਾ ਜਲ ਦੇਹ, ਜਿਸ ਤੋਂ ਤੇਰੇ ਨਾਮ ਵਿਚ ਉਸ ਦਾ ਵਾਸਾ ਹੋ ਜਾਵੇ । ੪ । ੩ ।

੧ ੴ ਸਤਿਗੁਰ ਪ੍ਰਸਾਦਿ ॥

# ਸਿਰੀ ਰਾਗੁ ਮਹਲਾ ੧

## ਪਦੇ

### ੧

੧. ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ।
੨. ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ।
੩. ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੧।
੪. ਹਰਿ ਬਿਨੁ ਜੀਉ ਜਲਿ ਬਲਿ ਜਾਉ ।
੫. ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ।੧। ਰਹਾਉ ।
੬. ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ।
੭. ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ।
੮. ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੨।
੯. ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ।
੧੦. ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ।
੧੧. ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੩।
੧੨. ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ।
੧੩. ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ।
੧੪. ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੪।੧।

## ਪਦ-ਅਰਥ

**ਕਸਤੂਰਿ**—ਕਸਤੂਰੀ; **ਕੁੰਗੂ**—ਕੇਸਰ; **ਅਗਰਿ**—ਇਕ ਖ਼ੁਸ਼ਬੂਦਾਰ ਲਕੜੀ, (ਊਦ); **ਲੀਪਿ**—ਲਿੰਬਿਆ ਹੋਇਆ; **ਆਵੈ ਚਾਉ**—ਖ਼ੁਸ਼ੀ ਹੋਵੇ; **ਮਤੁ**—ਮਤਾਂ; **ਥਾਉ**—ਟਿਕਾਣਾ, ਆਸਰਾ; **ਮੋਹਣੀ**—ਸੁੰਦਰ ਇਸਤ੍ਰੀ; **ਰੰਗਿ**—ਪਿਆਰ ਵਿਚ;

**ਪਸਾਉ**—ਹਾਵ ਭਾਵ; **ਸਿਧੁ** —ਸਿਧ, ਕਰਾਮਾਤੀ; **ਰਿਧਿ**—ਰਿਧੀਆਂ, ਧਨ ਸੰਪਦਾ ਪੈਦਾ ਕਰਨ ਦੀਆਂ ਤਾਕਤਾਂ; **ਮੇਲਿ**—ਇਕਠੇ ਕਰਕੇ; **ਪਾਉ**—ਪੈਰ; **ਹਾਸਲੁ**—ਮਾਮਲਾ, ਮਸੂਲ; **ਵਾਉ**—ਹਵਾ ਵਾਂਗ ਚਲਾਇਮਾਨ ।

## ਟੀਕਾ

੧. ਭਾਵੇਂ (ਮੇਰੇ ਲਈ) ਮੋਤੀਆਂ ਦੇ ਮਹਲ ਬਣੇ ਹੋਣ ਜਿਨ੍ਹਾਂ ਵਿਚ ਰਤਨਾਂ ਦੀ ਜੜ੍ਹਤ ਵੀ ਹੋਵੇ (ਉਨ੍ਹਾਂ ਨੂੰ ਹੋਰ ਸੁੰਦਰ ਤੇ ਕੀਮਤੀ ਬਨਾਣ ਲਈ),

੨. (ਅਤੇ) ਉਨ੍ਹਾਂ ਨੂੰ ਕਸਤੂਰੀ, ਕੇਸਰ, ਅਗਰ ਅਤੇ ਚੰਦਨ ਨਾਲ ਇਉਂ ਲੇਪ ਕੀਤਾ ਹੋਵੇ ਕਿ ਵੇਖਕੇ ਮਨ ਪ੍ਰਸੰਨ ਹੋ ਜਾਏ ।

੩. (ਪਰ ਮੈਂ ਖ਼ਬਰਦਾਰ ਰਹਿਣਾ ਚਾਹੁੰਦਾ ਹਾਂ) ਕਿ ਮਤਾਂ ਇਨ੍ਹਾਂ ਨੂੰ ਵੇਖਕੇ ਮੈਂ ਭੁਲੀ ਪੈ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਏ ਅਤੇ ਮੁੜ ਕੇ ਚਿਤ ਵਿਚ ਆਵੇ ਹੀ ਨਾਹ ।੧।

੪. ਜਿਸ ਹਿਰਦੇ ਵਿਚ ਹਰੀ ਨਹੀਂ ਹੈ, ਉਹ ਸੜ ਬਲ ਜਾਂਦਾ ਹੈ ।

੫. ਮੈਨੂੰ ਤਾਂ ਆਪਣੇ ਗੁਰੂ ਤੋਂ ਇਹੋ ਸਿਖਿਆ ਮਿਲੀ ਹੈ ਕਿ ਹਰੀ ਤੋਂ ਬਿਨਾਂ ਜੀਵ ਦਾ ਕੋਈ ਹੋਰ ਸਹਾਰਾ ਨਹੀਂ ਹੈ ।੧। ਰਹਾਉ ।

੬. ਭਾਵੇਂ ਮੇਰੇ ਘਰ ਦਾ ਫਰਸ਼ ਹੀਰਿਆਂ ਨਾਲ ਜੜ੍ਹਿਆ ਹੋਵੇ ਤੇ ਪਲੰਘ ਨੂੰ ਵੀ ਲਾਲਾਂ ਨਾਲ ਜੜ੍ਹਤ ਕੀਤਾ ਹੋਵੇ ।

੭. ਉਥੇ ਸੁੰਦਰ ਇਸਤ੍ਰੀ ਵੀ ਹੋਵੇ ਜਿਸ ਦੇ ਮੁੱਖ ਪੁਰ ਮਣੀ ਸੋਭ ਰਹੀ ਹੋਵੇ ਤੇ ਉਹ ਪ੍ਰੇਮ ਵਿਚ ਹਾਵ-ਭਾਵ ਕਰਦੀ ਹੋਵੇ ।

੮. (ਪਰ ਮੈਂ ਖ਼ਬਰਦਾਰ ਰਹਿਣਾ ਚਾਹੁੰਦਾ ਹਾਂ) ਕਿ ਮਤਾਂ ਇਨ੍ਹਾਂ ਨੂੰ ਵੇਖ ਕੇ ਮੈਂ ਭੁਲੀ ਪੈ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਏ ਅਤੇ ਮੁੜ ਕੇ ਚਿਤ ਵਿਚ ਆਵੇ ਹੀ ਨਾਹ ।੨।

੯. ਭਾਵੇਂ ਸਿਧ ਹੋ ਕੇ ਮੈਂ ਕਰਾਮਾਤਾਂ ਦਾ ਵਿਖਾਲਾ ਕਰ ਸਕਾਂ ਤੇ ਰਿਧੀਆਂ ਤੇ ਵੀ ਮੇਰਾ ਅਧਿਕਾਰ ਹੋਵੇ ।

੧੦. ਮੈਂ (ਆਪਣੀ ਇੱਛਾ ਅਨੁਸਾਰ) ਅਲੋਪ ਜਾਂ ਪ੍ਰਤੱਖ ਵੀ ਹੋ ਸਕਾਂ ਅਤੇ (ਇਨ੍ਹਾਂ ਸ਼ਕਤੀਆਂ ਦੇ ਕਾਰਣ) ਲੋਕ ਮੇਰੇ ਤੇ ਨਿਸ਼ਚਾ ਵੀ ਲਿਆਉਣ ।

੧੧. (ਪਰ ਮੈਂ ਖ਼ਬਰਦਾਰ ਰਹਿਣਾ ਚਾਹੁੰਦਾ ਹਾਂ) ਕਿ ਮਤਾਂ ਇਨ੍ਹਾਂ ਨੂੰ ਵੇਖ ਕੇ ਮੈਂ ਭੁਲੀ ਪੈ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਏ ਅਤੇ ਮੁੜ ਕੇ ਚਿਤ ਵਿਚ ਆਵੇ ਹੀ ਨਾਹ ।੩।

੧੨. ਭਾਵੇਂ ਮੈਂ ਬਾਦਸ਼ਾਹ ਹੋ ਜਾਵਾਂ ਤੇ ਫੌਜਾਂ ਇਕੱਠੀਆਂ ਕਰਕੇ ਆਪਣੇ ਪੈਰ ਪਕੀ ਤਰ੍ਹਾਂ ਜਮਾ ਲਵਾਂ ।

੧੩. ਅਤੇ ਇਸ ਤਰ੍ਹਾਂ ਤਖ਼ਤ ਤੇ ਬੈਠਾ ਹੋਇਆ ਹੁਕਮ ਚਲਾਵਾਂ ਅਤੇ ਕਰ ਵਸੂਲ ਕਰਾਂ, ਪਰ (ਨਾਨਕ) ਇਹ ਸਭ ਪਉਣ ਵਤ ਚਲਾਇਮਾਨ ਹਨ।

੧੪. (ਪਰ ਮੈਂ ਖ਼ਬਰਦਾਰ ਰਹਿਣਾ ਚਾਹੁੰਦਾ ਹਾਂ) ਕਿ ਮਤਾਂ ਇਨ੍ਹਾਂ ਨੂੰ ਵੇਖ ਕੇ ਮੈਂ ਭੁਲੀ ਪੈ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਏ ਅਤੇ ਮੁੜ ਕੇ ਚਿਤ ਵਿਚ ਆਵੇ ਹੀ ਨਾਹ।੪।੧।

## ੨

**੧. ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ।**
**੨. ਚੰਦੁ ਸੂਰਜੁ ਦੁਇ ਗੁਫੈ ਨ ਦੇਖਾ, ਸੁਪਨੈ ਸਉਣ ਨ ਥਾਉ।**
**੩. ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ।੧।**
**੪. ਸਾਚਾ ਨਿਰੰਕਾਰੁ ਨਿਜ ਥਾਇ।**
**੫. ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ।।੧।ਰਹਾਉ।**
**੬. ਕੁਸਾ ਕਟੀਆ ਵਾਰ ਵਾਰ, ਪੀਸਣਿ ਪੀਸਾ ਪਾਇ।**
**੭. ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ।**
**੮. ਭੀ ਤੇਰੀ ਕੀਮਤਿ ਨ ਪਵੈ, ਹਉ ਕੇਵਡੁ ਆਖਾ ਨਾਉ।੨।**
**੯. ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ।**
**੧੦. ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ।**
**੧੧. ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ।੩।**
**੧੨. ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ।**
**੧੩. ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ।**
**੧੪. ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ।੪।੨।**

## ਪਦ-ਅਰਥ

**ਕੋਟਿ ਕੋਟੀ**—ਕਰੋੜਾਂ ਹੀ ਕਰੋੜ, ਕਈ ਕਰੋੜ; **ਆਰਜਾ**—ਉਮਰ; **ਪਵਣੁ ਪੀਅਣੁ ਅਪਿਆਉ**—ਹਵਾ ਮੇਰਾ ਪੀਣਾ ਤੇ ਖਾਣਾ ਹੋਵੇ; **ਗੁਫੈ**—ਕੰਦਰਾ ਵਿਚ; **ਤਮਾਇ**—ਮਿਹਰ; **ਕੁਸਾ**—ਕੋਹਿਆ ਜਾਵਾਂ; **ਭਸਮ**—ਸੁਆਹ; **ਪੰਖੀ**—ਪੰਛੀ; **ਸੈ**—ਸੈਂਕੜੇ; **ਭਾਉ**—ਭਾਵ ਕਢਣਾ; **ਮਸੂ**—ਸਿਆਹੀ; **ਲੇਖਣਿ**—ਕਲਮ; **ਪਉਣ**—ਪਉਣ ਵਾਂਗ।

Page 102

## ਟੀਕਾ

੧. ਭਾਵੇਂ ਮੇਰੀ ਉਮਰ ਕਈ ਕਰੋੜ ਵਰ੍ਹੇ ਹੋ ਜਾਏ ਅਤੇ ਮੇਰਾ ਖਾਣਾ ਤੇ ਪੀਣਾ ਹਵਾ ਹੀ ਬਣਿਆ ਰਹੇ,

੨. ਮੈਂ (ਸਾਰੀ ਉਮਰ) ਐਸੀ ਗੁਫਾ ਵਿਚ (ਬੈਠਾ ਤੇਰਾ ਧਿਆਨ ਧਰਾਂ) ਜਿਥੇ ਚੰਦ ਸੂਰਜ (ਰਾਤ ਦਿਨ) ਦਾ ਪਤਾ ਹੀ ਨਾ ਲਗੇ ਅਤੇ ਮੈਨੂੰ ਸੁਪਨੇ ਵਿਚ ਵੀ ਨੀਂਦ ਨਾ ਆਵੇ,

੩. (ਤਾਂ ਵੀ) (ਮੈਂ) ਤੇਰੀ ਕੀਮਤ ਨਹੀਂ ਪਾ ਸਕਦਾ ਅਰਥਾਤ ਤੇਰਾ ਨਾਉਂ (ਵਡਿਆਈ) ਕਿੰਨਾ ਵੱਡਾ ਹੈ, ਇਹ ਮੈਂ ਦਸ ਨਹੀਂ ਸਕਦਾ ।੧।

੪. ਉਹ ਸਚਾ ਨਿਰੰਕਾਰ ਆਪਣ ਸਰੂਪ ਵਿਚ ਹੀ ਕਾਇਮ ਹੈ ।

੫. (ਕਿਸ ਹੋਰ ਨੇ ਉਸ ਦੀ ਵਡਿਆਈ ਕੀ ਦਸਣੀ ਹੈ ਜਿੰਨਾਂ ਚਿਰ ਕੋਈ ਉਸ ਵਿਚ ਲੀਨ ਨਾ ਹੋਵੇ) । ਲੋਕੀਂ ਸੁਣ ਸੁਣਾਏ ਹੀ ਉਸ ਦੇ ਬਿਆਨ ਕਰਦੇ ਰਹਿੰਦੇ ਹਨ । ਜੇ ਉਸ ਨੂੰ ਭਾਵੇਂ ਤਾਂ ਕ੍ਰਿਪਾ ਕਰਦਾ ਹੈ (ਤੇ ਮੁੜ ਕੁਝ ਸੋਝੀ ਹੋ ਜਾਂਦੀ ਹੈ) ।੧। ਰਹਾਉ।

੬. ਕਈ ਵਾਰੀ ਮੈਂ ਕੋਹਿਆ ਜਾਵਾਂ, ਕਟਿਆ ਜਾਵਾਂ, ਚੱਕੀ ਵਿਚ ਪੈ ਕੇ ਪੀਸਿਆ ਜਾਵਾਂ,

੭. ਅੱਗ ਨਾਲ ਸਾੜਿਆ ਜਾ ਕੇ ਸੁਆਹ ਵਿਚ ਮਿਲ ਜਾਵਾਂ,

੮. (ਤਾਂ ਵੀ) (ਮੈਂ) ਤੇਰੀ ਕੀਮਤ ਨਹੀਂ ਪਾ ਸਕਦਾ ਅਰਥਾਤ ਤੇਰਾ ਨਾਉਂ (ਵਡਿਆਈ) ਕਿੰਨਾ ਵਡਾ ਹੈ, ਇਹ ਮੈਂ ਦਸ ਨਹੀਂ ਸਕਦਾ ।੨।

੯. ਜੇ ਮੈਂ ਪੰਛੀ ਹੋ ਕੇ ਸੈਂਕੜੇ ਗਗਨਾਂ ਵਿਚ ਉਡਦਾ ਫਿਰਾਂ,

੧੦. ਕੋਈ ਮੈਨੂੰ ਦੇਖ ਨਾ ਸਕੇ ਅਤੇ ਨਾ ਮੈਨੂੰ ਖਾਣ ਪੀਣ ਦੀ ਲੋੜ ਹੋਵੇ,

੧੧. (ਤਾਂ ਵੀ) (ਮੈਂ) ਤੇਰੀ ਕੀਮਤ ਨਹੀਂ ਪਾ ਸਕਦਾ ਅਰਥਾਤ ਤੇਰਾ ਨਾਉਂ (ਵਡਿਆਈ) ਕਿੰਨਾਂ ਵੱਡਾ ਹੈ, ਇਹ ਮੈਂ ਦਸ ਨਹੀਂ ਸਕਦਾ ।੩।

੧੨. ਹੇ ਨਾਨਕ, ਜੇ ਮੇਰੇ ਪਾਸ ਲਖਾਂ ਮਣ ਕਾਗਜ਼ (ਪੁਸਤਕਾਂ ਲਿਖਣ ਤੇ ਵਾਚਣ ਲਈ) ਹੋਣ ਅਤੇ ਮੈਂ ਚੰਗੀ ਤਰ੍ਹਾਂ ਪੜ੍ਹ ਵਿਚਾਰ ਕੇ ਉਸ ਵਿਚ ਸਿਧਾਂਤ ਦਰਜ ਕਰਾਂ,

੧੩. ਮੇਰੇ ਪਾਸ ਸਿਆਹੀ (ਮਸੂ) ਵੀ ਅਮੁਕ ਹੋਵੇ ਅਤੇ ਮੇਰੀ ਕਲਮ ਹਵਾ ਵਾਂਗ ਚਲਦੀ ਹੋਵੇ,

੧੪. (ਤਾਂ ਵੀ) (ਮੈਂ) ਤੇਰੀ ਕੀਮਤ ਨਹੀਂ ਪਾ ਸਕਦਾ ਅਰਥਾਤ ਤੇਰਾ ਨਾਮ (ਵਡਿਆਈ) ਕਿੰਨਾਂ ਵੱਡਾ ਹੈ, ਇਹ ਮੈਂ ਦਸ ਨਹੀਂ ਸਕਦਾ ।੪।੨।

ੜ

੧. ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ।
੨. ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ।
੩. ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ ।੧।
੪. ਬਾਬਾ ਮਾਇਆ ਰਚਨਾ ਧੋਹੁ ।
੫. ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ।੧। ਰਹਾਉ ।
੬. ਜੀਵਣ ਮਰਣਾ ਜਾਇ ਕੈ, ਏਥੈ ਖਾਜੈ ਕਾਲਿ ।
੭. ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ।
੮. ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ ।੨।
੯. ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ।
੧੦. ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ।
੧੧. ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ ।੩।
੧੨. ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ।
੧੩. ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ।
੧੪. ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ।

## ਪਦ-ਅਰਥ

**ਲੇਖੈ**—ਹਿਸਾਬ ਵਿਚ; **ਵਾਟ**—ਰਸਤਾ; **ਸਾਹ**—ਸਆਸ; **ਧਹੁ**—ਧੋਖਾ; **ਲੋਅ**—ਲੋਕ ।

## ਟੀਕਾ

੧. (ਰਾਹ ਦੋ ਹੀ ਹਨ—ਇਕ ਮਾਇਆ ਦਾ ਅਤੇ ਇਕ ਰੱਬ ਦਾ, ਜੋ ਮਾਇਆ ਦੇ ਰਾਹ ਹਨ ਸਭ ਲੇਖੇ ਅਰਥਾਤ ਕਰਮਾਂ ਦੀ ਕੈਦ ਵਿਚ ਹਨ) ਜੀਵਾਂ ਦੇ ਬੋਲ ਬੋਲਣੇ, ਖਾਣੇ ਖਾਣੇ, ਸਭ ਹਿਸਾਬ (ਲੇਖੇ) ਵਿਚ ਹਨ ।

੨. ਉਨ੍ਹਾਂ ਦਾ ਸਫਰਾਂ ਵਿਚ ਪੈਣਾ, ਉਨ੍ਹਾਂ ਦਾ ਸੁਣਨਾ ਤੇ ਵੇਖਣਾ ਵੀ ਸਭ ਲੇਖ ਵਿਚ ਹਨ ।

੩. ਇਥੋਂ ਤਕ ਕਿ ਸੁਆਸ ਸੁਆਸ ਲੇਖੇ ਵਿਚ ਹਨ—ਇਹ ਉਤਲੀ ਵਿਚਾਰ ਇੰਨੀ ਪ੍ਰਤੱਖ ਹੈ ਕਿ ਸਿਆਣੇ ਨੂੰ ਪੁੱਛਣ ਦੀ ਲੋੜ ਹੀ ਨਹੀਂ ।੧।

੪. ਹੇ ਭਾਈ (ਬਾਬਾ), ਮਾਇਆ ਦਾ ਸਾਰਾ ਪਸਾਰਾ (ਰਚਨਾ) ਹੀ ਧੋਖਾ ਹੈ ।

੫. ਅਗਿਆਨੀ ਪੁਰਸ਼ ਨੇ ਨਾਮ ਨੂੰ (ਜੋ ਲੇਖਿਆਂ ਤੋਂ ਕਢਦਾ ਹੈ) ਵਿਸਾਰ ਛਡਿਆ ਹੈ। ਮਾਇਆ ਰਹਿਣੀ ਹੀ ਨਹੀਂ ਤੇ ਨਾਮ ਉਸ ਲਇਆ ਨਹੀਂ (ਉਸ ਦੇ ਲੋਕ ਤੇ ਪਰਲੋਕ ਦੋਵੇਂ ਗਏ)।

੬. ਜੀਵ ਜੰਮਦਾ ਹੈ, ਜੀਵਨ ਬਤੀਤ ਕਰਦਾ ਹੈ ਤੇ ਫਿਰ ਮਰ ਜਾਂਦਾ ਹੈ। ਜੀਵਨ ਦੇ ਸਮੇਂ ਵਿਚ ਉਹ ਮਾਇਆ ਦੇ ਭੋਗ ਭੋਗਦਾ ਹੈ।

੭. ਪਰ ਰੱਬ ਦੇ ਹਜ਼ੂਰ ਕਰਮਾਂ ਦਾ ਲੇਖਾ ਸਮਝਾਇਆ ਜਾਂਦਾ ਹੈ, ਉਥੇ ਮਾਇਆ ਚੀ ਸਾਰੀ ਖੇਡ ਸਾਥ ਛਡ ਜਾਂਦੀ ਹੈ।

੮. (ਮੌਤ ਪਿਛੋਂ) ਰੋਣ ਵਾਲੇ ਸੰਬੰਧੀਆਂ ਦੇ ਰੋਣ ਦਾ ਉਸ ਨੂੰ ਕੋਈ ਲਾਭ ਨਹੀਂ ਪੁੱਜਦਾ। ਇਸ ਰੋਣ ਦਾ ਮੁਲ ਉਨਾ ਹੀ ਹੈ ਜਿੰਨਾ ਪਰਾਲੀ ਦੀ ਪੰਡ ਦਾ।੨।

੯. (ਕਹਿਣ ਨੂੰ ਤਾਂ) ਸਾਰੇ ਜੀਵ ਹੀ ਉਸ ਬੇਅੰਤ ਨੂੰ ਬਹੁਤ ਵੱਡਾ ਦਸਦੇ ਹਨ ਤੇ ਕੋਈ ਵੀ ਉਸ ਨੂੰ ਘਟ ਨਹੀਂ ਦਸਦਾ।

੧੦. ਪਰ ਕਿਸੇ ਉਸ ਦੀ ਕੀਮਤ ਨਹੀਂ ਪਾਈ। ਜ਼ਬਾਨੀ ਕਹਿਣ ਨਾਲ ਉਸ ਦੀ ਕੀਮਤ ਨਹੀਂ ਪੈਂਦੀ ਤੇ ਨਾ ਉਹ ਵਡਾ ਹੋ ਕੇ ਦਿਸਦਾ ਹੈ (ਮਾਇਆ ਨੂੰ ਤਿਆਗ ਕੇ ਉਸ ਵਿਚ ਲੀਨ ਹੋਣਾ ਪੈਂਦਾ ਹੈ)।

੧੧. ਹੇ ਹਰੀ, ਸਥਿਰ ਤੂੰ ਹੀ ਹੈਂ, ਜੀਵਾਂ ਦੇ ਪੂਰਾਂ ਦੇ ਪੂਰ ਸ਼ਭ (ਅਸਥਿਰ ਹਨ)।੩।

੧੨. (ਹੁਣ ਮੈਂ ਸਮਝ ਲਇਆ ਹੈ ਕਿ ਮਾਇਆ ਵਿਚ ਨਾਸ ਹੈ। ਜੋ ਮਾਇਆ ਕਾਰਣ ਵਡੇ ਬਣੇ ਫਿਰਦੇ ਹਨ ਮਾਇਆ ਨੇ ਉਨ੍ਹਾਂ ਨੂੰ ਤਿਆਗ ਦਿਤਾ ਹੈ) ਜੋ ਨੀਚਾਂ ਤੋਂ ਨੀਚ ਜਾਤ ਹੈ ਸਗੋਂ ਨੀਚ ਜਾਤਾਂ ਵਿਚੋਂ ਵੀ ਜੋ ਸਭ ਤੋਂ ਵਧ ਨੀਚ ਜਾਤ ਗਿਣੀ ਜਾਂਦੀ ਹੈ।

੧੩. ਨਾਨਕ ਉਸ ਦਾ ਸਾਥੀ ਬਣਨਾ ਚਾਹੁੰਦਾ ਹੈ (ਮਾਇਆਧਾਰੀਆਂ ਦਾ ਨਹੀਂ), ਮਾਇਆਧਾਰੀਆਂ ਦੀਆਂ ਰੀਸਾਂ ਕਰਕੇ ਉਹ ਉਨ੍ਹਾਂ ਵਰਗਾ ਜੀਵਨ ਨਹੀਂ ਜੀਊਣਾ ਚਾਹੁੰਦਾ।

੧੪. ਜਿਥੇ ਨੀਚਾਂ ਦੀ ਸੰਵਾ ਹੁੰਦੀ ਹੈ, ਪ੍ਰਭੂ ਦੀ ਕ੍ਰਿਪਾ ਵੀ ਉਥੇ ਹੀ ਹੁੰਦੀ ਹੈ।੪।੩।

## ੪

**੧. ਲਬੁ ਕੁਤਾ, ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ।**

**੨. ਪਰ ਨਿੰਦਾ ਪਰ ਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ।**

**੩. ਰਸ ਕਸ ਆਪੁਸਲਾਹਣਾ ਏ ਕਰਮ ਮੇਰੇ ਕਰਤਾਰ।੧।**

੪. ਬਾਬਾ ਬੋਲੀਐ ਪਤਿ ਹੋਇ ।

੫. ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ।੧। ਰਹਾਉ ।

੬. ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ।

੭. ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ।

੮. ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ।੨।

੯. ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ।

੧੦. ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ।

੧੧. ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ।੩।

੧੨. ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ।

੧੩. ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ।

੧੪. ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ।੪।੪।

## ਪਦ-ਅਰਥ

**ਲਬੁ**—ਲਾਲਚ; **ਪਰਨਿੰਦਾ**—ਪਰਾਈ ਨਿੰਦਾ; **ਪਰਮਲੁ**—ਪਰਾਈ ਮੈਲ; **ਸੁਧੀ**—ਨਿਰੀ; **ਰਸਕਸ**—ਕਸੈਲਾ ਆਦਿ ਰਸ, ਖੱਟੇ ਮਿੱਠੇ ਰਸ; **ਆਪ ਸਲਾਹਣਾ**-ਆਪਣੇ ਆਪ ਨੂੰ ਸਲਾਹੁਣਾ, ਖ਼ੁਦ-ਪਸੰਦੀ; **ਦਰਿ**—ਦਰਗਾਹ ਵਿਚ; **ਕਾਮਣਿ**—ਇਸਤ੍ਰੀ; **ਪਰਮਲ**—ਸੁਗੰਧੀ; **ਕੈ ਘਟਿ**—ਕਿਸ ਦਿਲ ਵਿਚ; **ਵਿਗੁਚਣਾ**—ਖੁਆਰ ਹੋਣਾ; **ਸੁਆਲਿਉ**—ਸੋਹਣੇ; **ਨਦਰੀ ਬਾਹਰੇ**—ਮਿਹਰ ਦੀ ਨਜ਼ਰ ਤੋਂ ਬਿਨਾਂ ।

## ਟੀਕਾ

੧. ਮੇਰੇ ਮਨ ਅੰਦਰ ਲੋਭ ਕੁੱਤਾ ਹੈ, ਕੂੜ ਚੂਹੜਾ ਹੈ ਤੇ ਜੋ ਠੱਗ ਖਾਧਾ ਹੈ, ਮੁਰਦਾਰ ਹੈ ।

੨. (ਹੇ ਮੇਰੇ ਕਰਤਾਰ) ਪਰਾਈ ਨਿੰਦਾ ਮਾਨੋ ਮੇਰੇ ਮੂੰਹ ਵਿਚ ਸਿਧੀ ਮੈਲ ਪਈ ਹੈ ਅਤੇ ਕ੍ਰੋਧ ਚੰਡਾਲ ਮੇਰੇ ਅੰਦਰ ਅਗਨੀ ਬਾਲ ਰਹਿਆ ਹੈ ।

੩. ਆਪਣੇ ਆਪ ਨੂੰ ਸਲਾਹੁਣਾ ਇਹ ਖੱਟੇ ਮਿੱਠੇ ਰਸ ਹਨ (ਜੋ ਮੈਨੂੰ ਭਾਉਂਦੇ ਹਨ)-ਹੇ ਮੇਰੇ ਕਰਤਾਰ, (ਇਨ੍ਹਾਂ ਰੁਚੀਆਂ ਅਧੀਨ ਹੀ) ਮੇਰ ਸਾਰੇ ਕਰਮ ਹੁੰਦੇ ਰਹਿੰਦੇ ਹਨ ।੧।

੪. ਹੇ ਬਾਬਾ (ਭਾਈ), ਅਜੇਹੇ ਬੋਲ ਬੋਲੀਏ (ਨਿੰਮ੍ਰਤਾ, ਗਰੀਬੀ, ਪ੍ਰੇਮ ਭਾਵਨਾ ਤੇ ਮਿਠਾਸ ਨਾਲ) ਜਿਨ੍ਹਾਂ ਦੁਆਰਾ ਰੱਬ ਦੀ ਦਰਗਾਹ ਵਿਚ ਮਾਣ ਪ੍ਰਾਪਤ ਹੋਵ ।

੫. ਉੱਤਮ ਪੁਰਸ਼ ਉਹ ਹਨ ਜੋ ਉਸ ਦਰਗਾਹ ਵਿਚ ਉੱਤਮ ਕਰਾਰ ਦਿੱਤੇ ਜਾਂਦੇ ਹਨ, ਪਰ ਨੀਚ ਕਰਮਾਂ ਵਾਲੇ ਦੁਖੀ ਹੋ ਕੇ ਰੋਂਦੇ ਹਨ । ੧ । ਰਹਾਉ ।

੬. ਮੈਨੂੰ ਸੋਨੇ ਦਾ ਪ੍ਰੇਮ ਹੈ, ਚਾਂਦੀ ਦਾ ਪ੍ਰੇਮ ਹੈ, ਇਸਤ੍ਰੀ ਦਾ ਪ੍ਰੇਮ ਹੈ ਅਤੇ ਸੁਗੰਧੀ ਦਾ ਪ੍ਰੇਮ ਹੈ ।

੭. ਮੈਨੂੰ ਘੋੜਿਆਂ, (ਕੋਮਲ) ਬਿਸਤਰਿਆਂ, ਮਿਠੇ ਰਸਾਂ ਅਤੇ ਮਾਸ ਦਾ ਪ੍ਰੇਮ ਹੈ ।

੮. ਜਿਸ਼ ਮਨ ਵਿਚ ਇਤਨਾ ਇੰਦ੍ਰੀ ਰਸਾਂ ਦਾ ਪ੍ਰੇਮ ਹੈ, ਉਥੇ ਨਾਮ ਦਾ ਨਿਵਾਸ ਕਿਵੇਂ ਹੋ ਸਕਦਾ ਹੈ ? । ੨ ।

੯. ਬੋਲਣਾ ਓਹੋ ਪਰਵਾਨ ਹੈ ਜਿਸ ਨਾਲ ਦਰਗਾਹ ਵਿਚ ਇੱਜ਼ਤ ਪ੍ਰਾਪਤ ਹੋਵੇ ।

੧੦. ਫਿੱਕੇ ਬੋਲ ਬੋਲਿਆਂ ਖੁਆਰ ਹੋਈਦਾ ਹੈ, ਹੇ ਮੂਰਖ ਅਣਜਾਣ ਮਨ, ਸੁਣ ।

੧੧. ਜੋ ਉਸ ਪ੍ਰਭੂ ਨੂੰ ਭਾ ਗਏ ਹਨ, ਉਹ ਚੰਗੇ ਹਨ; ਹੋਰ ਦੂਜੇ ਕੀ ਆਖਣੇ ਜਾਂ ਬਿਆਨ ਕਰਨੇ ਹੋਏ । ੩ ।

੧੨. ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਵਸ ਰਹਿਆ ਹੈ, ਉਹ ਹੀ ਸਿਆਣੇ ਹਨ, ਸਤਿਕਾਰ ਯੋਗ ਹਨ ਅਤੇ ਅਮੀਰ ਹਨ ।

੧੩. ਉਨ੍ਹਾਂ ਦੀ ਵਡਿਆਈ ਕਿਵੇਂ ਕੀਤੀ ਜਾ ਸਕਦੀ ਹੈ ? ਉਨ੍ਹਾਂ ਤੋਂ ਬਿਨਾ ਹੋਰ ਕਿਵੇਂ ਸੋਹਣੇ ਹੋ ਸਕਦੇ ਹਨ ?

੧੪. (ਨਾਨਕ) ਜਿਹੜੇ ਕਿਰਪਾ ਤੋਂ ਵਾਂਝੇ ਹੋਏ ਹਨ, ਉਹ ਪ੍ਰਭੂ ਦੀਆਂ ਬਖਸ਼ੀਆਂ ਦਾਤਾਂ (ਦਾਨ) ਵਿਚ ਗਲਤਾਨ ਰਹਿੰਦੇ ਹਨ, (ਨਾਇ) ਨਾਮ ਵਿਚ ਨਹੀਂ ੪ । ੪ ।

### ੫

**੧. ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ।**

**੨. ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ।**

**੩. ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ । ੧ ।**

**੪. ਨਾਨਕ ਸਾਚੇ ਕਉ ਸਚੁ ਜਾਣੁ ।**

**੫. ਜਿਤੁ ਸਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ । ੧ । ਰਹਾਉ ।**

**੬. ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ।**

**੭. ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ।**

੮. ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ । ੨ ।
੯. ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ।
੧੦. ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ।
੧੧. ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ । ੩ ।
੧੨. ਸੋ ਕਿਉ ਮਨਹੁ ਵਿਸਾਰੀਐ ਜਾਕੇ ਜੀਅ ਪਰਾਣ ।
੧੩. ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ।
੧੪. ਹੋਰਿ ਗਲਾ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ । ੪ । ੫ ।

## ਪਦ-ਅਰਥ

**ਗਲੋਲਾ**—ਮਾਵਾ; **ਮਤੀ**—ਮਤਿਆਂ ਹੋਇਆਂ ਨੇ; **ਸੋਫੀਆ**—ਸੂਫ਼ੀ ਲੋਕਾਂ; **ਰਾਖਣ ਕਉ ਦਰਵਾਰੁ**—ਦਰਬਾਰ ਰਖਣ ਲਈ, ਦਰਬਾਰੀ ਬਣੇ ਰਹਿਣ ਲਈ; **ਸਰਾ**—ਸ਼ਰਾਬ; **ਬਾਹਰਾ**—ਬਿਨਾ; **ਖੀਵਾ**—ਮਸਤ; **ਮਹਲੀ**—ਹਜ਼ੂਰ ਵਿਚ; **ਨਾਉ ਨੀਰੁ**—ਨਾਮ ਰੂਪੀ ਜਲ; **ਸਤੁ**—ਦਾਨ ।

## ਟੀਕਾ

੧. ਪ੍ਰਭੂ ਨੇ ਕੂੜ ਰੂਪੀ ਅਫ਼ੀਮ ਦਾ ਗੋਲਾ ਜੀਵਾਂ ਨੂੰ ਦਿੱਤਾ ਹੈ ।

੨. (ਇਸ ਨਸ਼ੇ ਵਿਚ) ਮਸਤ ਹੋਏ ਲੋਕਾਂ ਨੇ ਮੌਤ ਨੂੰ ਭੁਲਾ ਛਡਿਆ ਹੈ ਅਤੇ ਉਹ ਜੀਵਨ ਦੀਆਂ ਥੋੜ-ਚਿਰੀਆਂ ਮੌਜਾਂ ਵਿਚ ਗਲਤਾਨ ਹੋ ਗਏ ਹਨ ।

੩. ਪਰ ਪ੍ਰਭੂ ਨੇ (ਸਚ ਦੇ ਮੁਤਲਾਸ਼ੀ) ਸੋਫ਼ੀਆਂ (ਸੂਫ਼ੀਆਂ) ਨੂੰ (ਆਪ ਹੀ) ਸੱਚ ਪਰਦਾਨ ਕੀਤਾ ਹੈ ਤਾਂ ਜੋ ਉਹ ਉਸ ਦੇ ਦਰਬਾਰੀ ਬਣੇ ਰਹਿਣ । ੧ ।

੪. (ਨਾਨਕ) ਕੇਵਲ ਉਸ ਸੱਚੇ ਪਰਮਾਤਮਾ ਨੂੰ ਹੀ (ਸਚ ਜਾਣੁ) ਸੱਚ ਸਮਝ ।

੫. ਜਿਸ ਦੀ ਸੇਵਾ ਨਾਲ ਸੁਖ ਪ੍ਰਾਪਤ ਹੁੰਦਾ ਹੈ ਅਤੇ ਦਰਗਾਹ ਵਿਚ ਇੱਜ਼ਤ ਬਣਦੀ ਹੈ । ੧ । ਰਹਾਉ ।

੬. ਸੱਚ ਉਹ ਸ਼ੇਰਾਬ ਹੈ ਜਿਸ ਵਿਚ ਗੁੜ ਨਹੀਂ ਪੈਂਦਾ ਸਗੋਂ ਇਸ ਵਿਚ ਗੁੜ ਦੀ ਥਾਂ ਸੱਚਾ ਨਾਮ ਪੈਂਦਾ ਹੈ (ਜੋ ਜੀਵਨ ਨੂੰ ਮਿੱਠਾ ਗੁੜ ਬਣਾ ਦਿੰਦਾ ਹੈ) ।

੭. ਜਿਨ੍ਹਾਂ ਨੇ ਸੱਚੇ ਨਾਮ ਨੂੰ ਸੁਣਿਆ ਤੇ ਕਥਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ।

੮. ਉਹੋ ਮਨ ਅਸਲ ਮਸਤੀ ਵਾਲਾ ਜਾਣੋ ਜਿਸ ਨੂੰ ਵਾਹਿਗੁਰੂ ਦੇ ਹਜ਼ੂਰ ਇੱਜ਼ਤ ਪ੍ਰਾਪਤ ਹੋਵੇ ।

੯. ਜੇ ਪਰਮਾਤਮਾ ਦਾ ਨਾਮ ਰੂਪ ਜਲ (ਇਸ਼ਨਾਨ ਲਈ) ਅਤੇ ਪੁੰਨ ਦਾਨ ਆਦਿ ਚੰਗਿਆਈਆਂ ਦੀ ਸੁਗੰਧੀ ਤਨ ਵਿਚ ਵਾਸ਼ਨਾ ਹੋਵੇ,

੧੦. ਤਾਂ ਮੁਖ ਪਵਿੱਤਰ ਹੁੰਦਾ ਹੈ। ਲੱਖਾਂ ਦਾਤਾਂ ਵਿਚੋਂ ਇਹ ਇਕ ਦਾਤ ਪ੍ਰਾਪਤ ਕਰਨ ਯੋਗ ਹੈ।

੧੧. ਆਪਣਾ ਦੁਖ ਉਸ ਪ੍ਰਭੂ ਪਾਸ ਹੀ ਕਹਿਣਾ ਚਾਹੀਦਾ ਹੈ ਜਿਸ ਪਾਸ ਸੁਖ (ਦੇਣ ਦੀ ਤਾਕਤ) ਹੈ। (ਜੀਵ ਸੰਸਾਰਕ ਪਦਾਰਥਾਂ ਵਿਚੋਂ ਸੁਖ ਲਭਦਾ ਹੈ, ਪਰ ਹੈ ਸੁਖ ਨਾਮ ਵਿਚ ਜੋ ਦਾਤਾਂ ਸਿਰ ਦਾਤ ਹੈ)। ੩।

੧੨. ਉਹ ਪਰਮਾਤਮਾ ਕਿਉਂ ਵਿਸਾਰਿਆ ਜਾਏ ਜਿਸ ਦੇ ਸਹਾਰੇ ਜੀਅ (ਆਤਮਾ) ਅਤੇ ਪ੍ਰਾਣ (ਸੁਆਸ) ਹਨ।

੧੩. ਉਸ ਤੋਂ ਬਿਨਾਂ ਜਿਤਨਾ ਖਾਣਾ ਜਾਂ ਪਹਿਨਣਾ ਹੈ, ਸਭ ਅਪਵਿੱਤਰ ਹੈ।

੧੪. ਹੋਰ ਸਭ ਗੱਲਾਂ ਝੂਠੀਆਂ ਹਨ, ਜੋ ਤੈਨੂੰ ਭਾਂਵਦੀ ਹੈ ਉਹ ਹੀ ਠੀਕ (ਪਰਵਾਣੁ) ਗੱਲ ਹੈ। ੪। ੫।

## ੬

**੧. ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ।**
**੨. ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ।**
**੩. ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ। ੧।**
**੪. ਬਾਬਾ ਏਹੁ ਲੇਖਾ ਲਿਖਿ ਜਾਣੁ।**
**੫. ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ। ੧ ।ਰਹਾਉ।**
**੬. ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ।**
**੭. ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ।**
**੮. ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ। ੨।**
**੯. ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ।**
**੧੦. ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ।**
**੧੧. ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ। ੩।**
**੧੨. ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ।**
**੧੩. ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ।**
**੧੪. ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ। ੪। ੬।**

### ਪਦ-ਅਰਥ

**ਜਾਲਿ**—ਸਾੜ ਕੇ; **ਘਸਿ**—ਘਸਾ ਕੇ, ਰਗੜ ਕੇ; **ਮਸੁ**—ਸਿਆਹੀ; **ਸਾਰੁ**—ਸ੍ਰੇਸ਼ਟ; **ਭਾਉ**—ਪ੍ਰੇਮ; **ਸਾਲਾਹ**—ਉਸਤਤੀ, ਹਰੀ ਜਸ; **ਨੀਸਾਣੁ**—ਨਿਸ਼ਾਨ;

**ਟਿਕੇ**—ਪ੍ਰਵਾਨਗੀ ਦੇ ਤਿਲਕ; **ਕਰਮ**—ਬਖ਼ਸ਼ਿਸ਼ ਨਾਲ; **ਵਾਉ ਦੁਆਉ**—ਫ਼ਜ਼ੂਲ ਗੱਲਾਂ; **ਸਲਾਰ**—ਸਰਦਾਰ; **ਨੇਹ**—ਪਿਆਰ ।

## ਟੀਕਾ

੧. ਹੇ ਭਾਈ, ਮੋਹ ਨੂੰ ਸਾੜ ਕੇ, ਪੀਸ ਕੇ ਸਿਆਹੀ ਬਣਾ ਅਤੇ ਆਪਣੀ ਅਕਲ ਨੂੰ ਸ੍ਰੇਸ਼ਟ ਕਾਗਜ਼ ਬਣਾ;

੨. ਪ੍ਰੇਮ ਨੂੰ ਕਲਮ ਬਣਾ, ਮਨ ਨੂੰ ਲਿਖਾਰੀ ਬਣਾ, ਅਤੇ ਗੁਰੂ ਤੋਂ ਪੁੱਛ ਕੇ ਉਸ ਦੇ ਦੱਸੇ ਵਿਚਾਰ ਲਿਖ । (ਕੀ ਵਿਚਾਰ ?)

੩. ਨਾਮ ਲਿਖ, ਹਰੀ ਦੀ ਸਿਫ਼ਤ ਸਲਾਹ ਲਿਖ, ਅਤੇ ਇਹ ਲਿਖ ਕਿ ਉਹ ਬੇਅੰਤ ਹੈ । ੧ ।

੪. ਹੇ ਭਾਈ, ਇਹ ਲੇਖਾ ਲਿਖਣ ਦੀ ਜਾਚ ਸਿਖ,

੫. (ਤਾਂ ਜੋ) ਜਿਥੇ (ਹਰੀ ਦੀ ਦਰਗਾਹ ਵਿਚ) ਤੇਰੇ ਲੇਖਾਂ ਦਾ ਹਿਸਾਬ ਹੋਵੇ, ਉਥੇ ਉਨ੍ਹਾਂ ਲੇਖਾਂ ਦੇ ਠੀਕ ਹੋਣ ਦਾ ਨਿਸ਼ਾਨ (ਰਾਹਦਾਰੀ) ਤੇਰੇ ਪਾਸ ਹੋਵੇ । ੧ । ਰਹਾਉ ।

੬. (ਉਹ ਐਸੀ ਦਰਗਾਹ ਹੈ) ਜਿਥੇ ਸ਼ੋਭਾ ਹੁੰਦੀ ਹੈ, (ਉਨ੍ਹਾਂ ਦੀ) ਸਦਾ ਦੀਆਂ ਖੁਸ਼ੀਆਂ ਅਤੇ ਆਨੰਦ ਪ੍ਰਾਪਤ ਹੁੰਦੇ ਹਨ (ਉਨ੍ਹਾਂ ਨੂੰ),

੭. ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਨਾਮ ਵਸਦਾ ਹੈ । ਉਹ ਹੀ ਉਥੇ ਪ੍ਰਵਾਨ ਚੜ੍ਹਦੇ ਹਨ,

੮. ਪਰ (ਸੱਚਾ ਨਾਮ) ਉਸ ਦੀ ਆਪਣੀ ਬਖਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ ।

੯. ਇਕ ਜੀਵ ਸੰਸਾਰ ਵਿਚ ਆਉਂਦੇ ਹਨ, ਇਕ ਚਲੇ ਜਾਂਦੇ ਹਨ, ਇਕਨਾ ਨੂੰ (ਲੋਕੀਂ) ਸਰਦਾਰ (ਸਲਾਰ) ਕਰਕੇ ਬੁਲਾਉਂਦੇ ਹਨ ।

੧੦. ਇਕ ਜੀਵ ਜਨਮ ਤੋਂ ਹੀ ਮੰਗਤੇ ਹਨ, ਤੇ ਇਕਨਾ ਦੇ ਵੱਡੇ ਦਰਬਾਰ ਹੁੰਦੇ ਹਨ ।

੧੧. ਪਰ ਇਸ ਗੱਲ ਦਾ ਪਤਾ ਅਗ੍ਹਾਂ ਜਾ ਕੇ ਹੀ ਲਗਦਾ ਹੈ, ਕਿ ਨਾਮ ਤੋਂ ਬਿਨਾਂ ਸਭ ਕੁਝ (ਅਮੀਰੀ, ਸਰਦਾਰੀ, ਗਰੀਬੀ ਆਦਿਕ) ਬੇਅਰਥ ਹੈ । ੩ ।

੧੨. ਮੈਂ ਤੈਥੋਂ ਭੈ ਖਾਂਦਾ ਹਾਂ, ਤੇ ਇਹ ਭੈ ਬਹੁਤਾ ਹੀ ਲੱਗ ਰਹਿਆ ਹੈ, ਇਥੋਂ ਤਕ ਕਿ ਮੇਰਾ ਸ਼ਰੀਰ ਦੁਖਤ ਹੋ ਕੇ ਟੁੱਟ ਰਹਿਆ ਹੈ (ਕਿ ਮੇਰਾ ਕੀ ਹਾਲ ਹੋਵੇਗਾ ?)

੧੩. (ਕਿਉਂਕਿ) ਮੈਂ ਵੇਖਿਆ ਹੈ ਕਿ ਜਿਨ੍ਹਾਂ ਦੇ ਨਾਮ ਸੁਲਤਾਨ ਅਤੇ ਖਾਨ ਕਰਕੇ ਵੀ ਵਜਦੇ ਸਨ, ਉਹ ਵੀ ਅੰਤ ਮਿਟੀ ਵਿਚ ਮਿਲ ਗਏ ਹਨ ।

੧੪. (ਨਾਨਕ) ਹਰ ਜੀਵ ਅੰਤ ਨੂੰ ਸੰਸਾਰ ਤੋਂ ਕੂਚ ਕਰ ਜਾਂਦਾ ਹੈ ਅਤੇ ਉਸ ਦੇ ਸਾਰੇ ਝੂਠੇ ਸਨੇਹ, (ਮੋਹ ਪਿਆਰ ਪਦਾਰਥਾਂ ਦੇ) ਛੁਟ ਜਾਂਦ ਹਨ। ੪। ੬।

੭

੧. ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ।

੨. ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ।

੩. ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇ। ੧।

੪. ਬਾਬਾ ਹੋਰੁ ਖਾਣਾ ਖੁਸੀ ਖੁਆਰ।

੫. ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ। ।੧। ਰਹਾਉ।

੬. ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ।

੭. ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨ।

੮. ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ। ੨।

੯. ਬਾਬਾ ਹੋਰ ਪੈਨਣੁ ਖੁਸੀ ਖੁਆਰੁ।

੧੦. ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ। ।੧। ਰਹਾਉ।

੧੧. ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ।

੧੨. ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ।

੧੩. ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ।੩।

੧੪. ਬਾਬਾ ਹੋਰੁ ਚੜਣਾ ਖੁਸੀ ਖੁਆਰੁ।

੧੫. ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ। ।੧। ਰਹਾਉ।

੧੬. ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ।

੧੭. ਹੁਕਮੁ ਸੋਈ ਤੁਧੁ ਭਾਵਸੀ ਹੋਰ ਆਖਣੁ ਬਹੁਤੁ ਅਪਾਰੁ।

੧੮. ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ। ੪।

੧੯. ਬਾਬਾ ਹੋਰੁ ਸਉਣਾ ਖੁਸੀ ਖੁਆਰੁ।

੨੦. ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ। ੧। ।ਰਹਾਉ। ੪। ੭।

## ਪਦ-ਅਰਥ

**ਤੁਰਸੀ**—ਕੌੜਾ; **ਮਾਰਣ**—ਮਿਸਾਲੇ; **ਨਾਦ ਕੀਏ**—ਸ਼ਬਦ ਕੀਤਿਆਂ, ਕੀਰਤਨ ਕੀਤਿਆਂ; **ਸੁਪੇਦੀ**—ਸਫ਼ੈਦ ਪੁਸ਼ਾਕ; **ਕਦਾ ਕਰਨੀ**—ਕਟਣੀ; **ਪਹਿਰਣੁ**—ਪੈਰਾਹਨ, ਜਾਮਾ, ਚੋਗਾ; **ਕਮਰਬੰਦੁ**—ਲਕ ਬੰਨ੍ਹਣ ਵਾਲਾ ਪਟਕਾ; **ਪਾਖਰ**—ਕਾਠੀ; **ਸਾਮਤਿ**—ਦੁਮਚੀ; **ਤਰਕਸ**—ਤੀਰ ਰਖਣ ਦਾ ਥੈਲਾ ਜਾਂ ਭੱਥਾ; **ਗੁਣ ਧਾਤੁ**—ਗੁਣਾ ਲਈ ਧਾਵਨਾ, ਗੁਣ ਪ੍ਰਾਪਤ ਕਰਨ ਦੇ ਯਤਨ; **ਸਾਂਗ**—ਬਰਛੀ; **ਵਾਜਾ**—ਵਾਜਾ, ਧੌਂਸਾ ।

## ਟੀਕਾ

੧. (ਹੇ ਭਾਈ) ਨਾਮ ਦੇ ਮੰਨਣ ਨਾਲ ਮਾਨੋ ਸਾਰੇ ਮਿੱਠੇ ਰਸ ਪ੍ਰਾਪਤ ਹੋ ਗਏ, ਨਾਮ ਸੁਣਨ ਨਾਲ ਸਾਰੇ ਲੂਣੇ ਰਸ,

੨. ਅਤੇ ਹਰੀ ਦੀਆਂ ਗੱਲਾਂ ਕਰਨ ਨਾਲ ਸਾਰੇ ਖੱਟੇ ਰਸ, ਇਨ੍ਹਾਂ ਰਸਾਂ ਵਿਚ ਹਰੀ ਦੀ ਸਿਫ਼ਤ ਸਾਲਾਹ ਦਾ ਕੀਰਤਨ ਮਾਨੋ ਸਾਰੇ ਮਸਾਲੇ ਪੈ ਗਏ ਹਨ ।

੩. ਹਰੀ ਦਾ ਕੇਵਲ ਇਕ ਪ੍ਰੇਮ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਰਸ ਦਿੰਦਾ ਹੈ, ਪਰ ਇਹ ਪ੍ਰਾਪਤ ਉਸ ਨੂੰ ਹੁੰਦਾ ਹੈ ਜਿਸ ਤੇ ਉਸ ਦੀ ਮਿਹਰ ਹੁੰਦੀ ਹੈ ।੧।

੪. ਹੇ ਮੇਰੇ ਭਾਈ, ਹੋਰ ਉਨ੍ਹਾਂ ਸਭ ਭੋਜਨਾਂ ਤੋਂ ਪ੍ਰਾਪਤ ਹੋਈ ਖ਼ੁਸ਼ੀ (ਅੰਤ ਨੂੰ) ਦੁਖ (ਖੁਆਰੀ) ਪੈਦਾ ਕਰੇਗੀ,

੫. ਜਿਨ੍ਹਾਂ ਭੋਜਨਾਂ ਨਾਲ ਸ਼ਰੀਰ ਵਿਚ ਰੋਗ ਪੈਦਾ ਹੋਣ ਅਤੇ ਮਨ ਵਿਚ ਵਿਕਾਰ ਚਲ ਪੈਣ । ੧ । ਰਹਾਉ ।

੬. ਨਾਮ ਵਿਚ ਮਨ ਰੰਗਿਆ ਹੋਣਾ ਮਾਨੋ ਰੱਤੀ (ਸੂਹੀ) ਪੁਸ਼ਾਕ ਹੈ, ਪੁੰਨ ਦਾਨ ਕਰਨਾ ਸਫ਼ੈਦ ਪੁਸ਼ਾਕ ਹੈ ।

੭. ਮਨ ਦੀ ਸਿਆਹੀ (ਕਾਲਖ) ਕਟਣੀ ਨੀਲੀਆਂ ਅਤੇ ਕਾਲੀਆਂ ਪੁਸ਼ਾਕਾਂ ਹਨ । ਹਰੀ ਦੇ ਚਰਨਾਂ ਵਿਚ ਧਿਆਨ ਲਾਣਾ ਜਾਮਾ (ਚੋਗਾ) ਹੈ ।

੮. ਸੰਤੋਖ ਮੇਰਾ ਕਮਰਬੰਦ ਹੈ ਅਤੇ ਤੇਰਾ ਨਾਮ ਮੇਰੇ ਲਈ ਧਨ ਤੇ ਜਥਨ (ਦੀ ਖ਼ੁਸ਼ੀ) ਹੈ । ੨ ।

੯. ਹੇ ਮੇਰੇ ਭਾਈ, ਹੋਰ ਉਨ੍ਹਾਂ ਸਭ ਪੁਸ਼ਾਕਾਂ ਤੋਂ ਪ੍ਰਾਪਤ ਹੋਈ ਖ਼ੁਸ਼ੀ (ਅੰਤ ਨੂੰ) ਦੁਖ (ਖੁਆਰੀ) ਪੈਦਾ ਕਰੇਗੀ,

੧੦. ਜਿਨ੍ਹਾਂ ਪੁਸ਼ਾਕਾਂ ਦੇ ਪਾਣ ਨਾਲ ਸ਼ਰੀਰ ਵਿਚ ਰੋਗ ਪੈਦਾ ਹੁੰਦੇ ਹੋਣ ਅਤੇ ਮਨ ਵਿਚ ਵਿਕਾਰ ਚਲਦੇ ਹੋਣ । ੧ । ਰਹਾਉ ।

੧੧. ਤੇਰੇ ਰਸਤੇ ਦੀ ਸੂਝ ਮਾਣੋ ਘੋੜੇ ਸਣੇ ਕਾਠੀਆਂ ਅਤੇ ਸੋਨੇ ਨਾਲ ਜੜ੍ਹਤ ਦੁਮਚੀਆਂ ਹਨ ।

੧੨. ਅਤੇ ਗੁਣਾਂ ਨੂੰ ਪ੍ਰਾਪਤ ਕਰਨ ਲਈ ਕੀਤੇ ਯਤਨ, ਮਾਨੋ ਭੱਥਾ, ਤੀਰ, ਕਮਾਣ, ਬਰਛੀ, ਗਾਤਰੇ ਹਨ।

੧੩. ਤੇਰੀ ਦਰਗਾਹ ਵਿਚ ਮਾਣ ਪ੍ਰਾਪਤ ਕਰ ਕੇ ਉੱਘਾ ਹੋ ਜਾਣਾ ਵਾਜਿਆਂ ਨੇਜਿਆਂ ਦੀ ਸ਼ਾਨ ਹੈ ਤੇ ਤੇਰੀ ਬਖ਼ਸ਼ਿਸ਼ ਮਾਨੋ ਮੇਰੀ ਉੱਚੀ ਜ਼ਾਤ ਹੈ। ੩।

੧੪. ਹੇ ਭਾਈ, ਹੋਰ ਉਨ੍ਹਾਂ ਸਭ ਸਵਾਰੀਆਂ ਤੋਂ ਪ੍ਰਾਪਤ ਹੋਈ ਖ਼ੁਸ਼ੀ (ਅੰਤ ਨੂੰ) ਦੁਖ (ਖ਼ੁਆਰੀ) ਪੈਦਾ ਕਰੇਗੀ,

੧੫. ਜਿਨ੍ਹਾਂ ਸਵਾਰੀਆਂ ਨਾਲ ਸਰੀਰ ਵਿਚ ਰੋਗ ਪੈਦਾ ਹੁੰਦੇ ਹਨ ਅਤੇ ਮਨ ਵਿਚ ਵਿਕਾਰ ਚਲ ਪੈਣ। ੧। ਰਹਾਉ।

੧੬. ਤੇਰੇ ਨਾਮ ਦੀ ਖ਼ੁਸ਼ੀ ਮਾਨੋ ਮਹਲ, ਮਾੜੀਆਂ ਦੀ ਖ਼ੁਸ਼ੀ ਹੈ ਤੇ ਤੇਰੀ ਬਖ਼ਸ਼ਿਸ਼ ਮਾਨੋ ਪਰਿਵਾਰ ਦੀ ਖ਼ੁਸ਼ੀ।

੧੭. ਜੋ ਤੈਨੂੰ ਭਾਏ ਉਸ ਵਿਚ ਖ਼ੁਸ਼ ਰਹਿਣਾ ਇਹ ਹੁਕਮ ਹਾਸਲ ਕਰਨਾ ਹੈ। (ਹੁਕਮ ਕੇਵਲ ਉਸ ਦਾ ਹੀ ਵਰਤ ਰਹਿਆ ਹੈ ਜੋ ਉਸ ਹੁਕਮ ਨਾਲ ਇਕ ਸੁਰ ਹੋ ਜਾਂਦਾ ਹੈ ਉਸ ਨੂੰ ਉਸ ਹੁਕਮ ਦਾ ਇਕ ਤਰ੍ਹਾਂ ਸਾਂਝੀਵਾਲ ਸਮਝਣਾ ਚਾਹੀਦਾ ਹੈ)। ਹੋਰ ਇਹੋ ਆਖਣਾ ਬਣਦਾ ਹੈ ਕਿ ਉਹ ਬੇਅੰਤ ਤੇ ਅਪਾਰ ਹੈ।

੧੮. (ਨਾਨਕ) ਉਹ ਸੱਚਾ ਪਾਤਸ਼ਾਹ ਕਿਸੇ ਹੋਰ ਤੋਂ ਪੁੱਛ ਕੇ ਵਿਚਾਰ ਨਹੀਂ ਬਣਾਦਾ। ੪।

੧੯. ਹੇ ਮੇਰੇ ਭਾਈ, ਹਰ ਉਸ ਐਸ਼ਵਰਜ ਤੋਂ ਪ੍ਰਾਪਤ ਹੋਈ ਖ਼ੁਸ਼ੀ (ਅੰਤ ਨੂੰ) ਦੁਖ (ਖ਼ੁਆਰੀ) ਪੈਦਾ ਕਰੇਗੀ,

੨੦. ਜਿਸ ਐਸ਼ਵਰਜ ਦੁਆਰਾ ਸ਼ਰੀਰ ਵਿਚ ਰੋਗ ਪੈਦਾ ਹੁੰਦੇ ਹੋਣ ਅਤੇ ਮਨ ਵਿਚ ਵਿਕਾਰ ਚਲ ਪੈਣ। ੧। ਰਹਾਉ। ੪। ੭।

## ੮

**੧. ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ।**

**੨. ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ।**

**੩. ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ। ੧।**

**੪. ਬਾਬਾ ਹੋਰ ਮਤਿ ਹੋਰ ਹੋਰ।**

**੫. ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ। ੧। ਰਹਾਉ।**

**੬. ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰ।**

**੭. ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ।**

੮. ਜਾ ਪਤਿ ਲੇਖੈ ਨਾ ਪਵ ਸਭਾ ਪੂਜ ਖੁਆਰੁ । ੨ ।
੯. ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ।
੧੦. ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ।
੧੧. ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ । ੩ ।
੧੨. ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ।
੧੩. ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ।
੧੪. ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ।੪।੮।

## ਪਦ-ਅਰਥ

**ਕੁੰਗੂ**—ਕੇਸਰ; **ਕਾਇਆ**—ਸਰੀਰ; **ਲਲਿਤਾ**—ਜੀਭ; **ਅਗਰਿ**—ਊਦ ਦੀ ਖੁਸ਼ਬੂਦਾਰ ਲਕੜੀ; **ਅਠਸਠਿ**—ਅਠਾਹਠ; **ਟਿਕਾ**—ਨਿਸ਼ਾਨ, ਤਿਲਕ; **ਗੁਣਤਾਸੁ**—ਗੁਣਾਂ ਦਾ ਖ਼ਜ਼ਾਨਾ; **ਸੁਮਾਰੁ**—ਗਿਣਿਆ ਜਾਵੇ; **ਥਾਪਿਆ**—ਮੁਕਰਰ ਕੀਤਾ; **ਅਖੰਡੁ**—ਲਗਾਤਾਰ; **ਖੇਹ**—ਮਿੱਟੀ ।

## ਟੀਕਾ

੧. ਜ ਸਰੀਰ ਕੇਸਰ ਵਾਂਗ ਪਵਿੱਤਰ ਹੋਵੇ, ਜੀਭ ਰਤਨਾਂ ਵਾਂਗ ਸ਼ੁੱਧ (ਖ਼ਾਲਸ) ਹੋਵੇ, ਸਰੀਰ ਵਿਚ ਚਲਦਾ ਸੁਆਸ ਅਗਰ ਦੀ ਸੁਗੰਧੀ ਖਿਲਾਰਦਾ ਹੋਵੇ,

੨. ਮੂੰਹ ਤੇ, ਅਠਾਹਠ ਤੀਰਥਾਂ ਦੀ ਪਵਿੱਤਰਤਾ ਦਾ ਸੂਚਕ ਟਿੱਕਾ ਹੋਵੇ, ਤੇ ਇਹੋ ਜੇਹੇ ਉੱਤਮ ਸਰੀਰ ਵਿਚ ਬੁੱਧੀ ਦਾ ਵਿਕਾਸ ਹੋਇਆ ਹੋਵੇ,

੩. ਤਾਂ ਉਸ ਬੁਧ ਨਾਲ ਸੱਚੇ ਨਾਮ ਅਤੇ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਦੀ ਸਿਫ਼ਤ ਸਾਲਾਹ ਕੀਤੀ ਜਾਏ । ੧ ।

੪. ਹੇ ਮੇਰੇ ਭਾਈ, ਹੋਰ ਹਰ ਪ੍ਰਕਾਰ ਦੀ ਬੁਧ ਹੋਰ ਹੀ ਪਾਸੇ ਲੈ ਜਾਂਦੀ ਹੈ (ਇਹ ਬੁੱਧ ਕੂੜੀ ਹੈ) ।

੫. ਇਸ ਕੂੜੀ ਬੁੱਧੀ ਨੂੰ ਭਾਵੇਂ ਸੌ ਵੇਰ ਕਮਾਈਏ, ਇਸ 'ਚੋਂ ਕੂੜ ਦਾ ਜ਼ੋਰ ਹੀ ਉਪਜਦਾ ਹੈ । (ਅੱਗੇ ਮਿਸਾਲਾਂ ਨਾਲ ਇਸ ਖ਼ਿਆਲ ਨੂੰ ਸਮਝਾਉਂਦੇ ਹਨ) । ੧ । ਰਹਾਉ ।

੬. ਕਿਸੇ ਮਨੁੱਖ ਨੂੰ ਲੋਕ ਭਾਵੇਂ ਪੂਜਦੇ ਹੋਣ, ਉਸ ਨੂੰ ਪੀਰ ਕਰ ਕੇ ਸਦਿਆ ਜਾਂਦਾ ਹੋਵੇ ਅਤੇ ਸਾਰੀ ਦੁਨੀਆ ਉਸ ਦਾ ਮਾਨ ਕਰਨ ਲਈ ਉਸ ਨੂੰ ਅੱਗੋਂ ਆ ਕੇ ਮਿਲੇ,

੭. ਉਸ ਦਾ ਨਾਮ ਵੀ ਵਜਦਾ ਹੋਵੇ ਅਤੇ ਉਸ ਨੂੰ ਬੜਾ ਕਰਾਮਾਤੀ ਗਿਣਿਆ ਜਾਂਦਾ ਹੋਵੇ,

੮. ਪਰ ਜੇ ਦਰਗਾਹ ਵਿਚ ਉਸ ਦੀ ਇੱਜ਼ਤ ਪਰਵਾਨ ਨਹੀਂ ਚੜ੍ਹੀ ਤਾਂ ਸੰਸਾਰੀ ਲੋਕਾਂ ਵਲੋਂ ਹੋ ਰਹੀ ਇਹ ਪੂਜਾ ਵਿਅਰਥ ਹੈ। ੨।

੯. (ਦੂਜੇ ਪਾਸੇ) ਜਿਨ੍ਹਾਂ ਨੂੰ ਸਤਿਗੁਰੂ ਨੇ ਨਿਵਾਜਿਆ ਹੈ, ਇਨ੍ਹਾਂ ਨੂੰ ਕੋਈ ਮੇਟ ਨਹੀਂ ਸਕਦਾ।

੧੦. ਉਨ੍ਹਾਂ ਅੰਦਰ ਨਾਮ ਦਾ ਖ਼ਜ਼ਾਨਾ ਹੈ ਤੇ ਇਸ ਨਾਮ ਦੇ ਬਲ ਨਾਲ ਹੀ ਉਹ ਦੁਨੀਆ ਵਿਚ ਪ੍ਰਗਟ (ਉਜਾਗਰ) ਹੁੰਦੇ ਹਨ।

੧੧. (ਅਸਲ ਵਿਚ) ਪੂਜਾ ਤੇ ਮਾਨਤਾ ਹੁੰਦੀ ਹੀ ਨਾਮ ਦੀ ਹੈ (ਮਨੁੱਖ ਦੀ ਨਹੀਂ)। ਨਾਮ ਵਾਲੇ ਹੀ ਮੰਨੇ ਤੇ ਪੂਜੇ ਜਾਂਦੇ ਹਨ ਕਿਉਂਕਿ ਨਾਮ ਅਬਿਨਾਸ਼ੀ (ਅਖੰਡ) ਅਤੇ ਸਦੀਵੀ (ਸੱਚ) ਹੁੰਦਾ ਹੈ। ੩।

੧੨. ਜਦੋਂ ਸਰੀਰ ਖੇਹ ਵਿਚ ਰਲ ਜਾਂਦਾ ਹੈ ਤਾਂ ਆਤਮਾ ਨਾਲ ਕੀ ਗੁਜ਼ਰਦੀ ਹੋਣੀ ਹੈ ?

੧੩. ਉਸ ਦੀਆਂ ਸਾਰੀਆਂ ਸਿਆਣਪਾਂ (ਚਤੁਰਾਈਆਂ) ਖ਼ਤਮ ਹੋ ਜਾਂਦੀਆਂ ਹਨ ਅਤੇ ਉਹ ਰੋਂਦਾ ਝੁਰ ਜਾਂਦਾ ਹੈ।

੧੪. (ਕੇਵਲ ਨਾਮ ਨਾਲ ਜਾਂਦਾ ਹੈ) (ਨਾਨਕ, ਜਿਨ੍ਹਾਂ ਨੇ) ਨਾਮ ਵਿਸਾਰ ਦਿੱਤਾ ਹੈ, ਉਨ੍ਹਾਂ ਦਾ ਦਰਗਾਹ ਵਿਚ ਕੀ ਹਾਲ ਹੁੰਦਾ ਹੋਣਾ ਹੈ ?। ੪। ੮।

## ੯

੧. ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ।

੨. ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ।

੩. ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ। ੧।

੪. ਮੇਰੇ ਠਾਕੁਰ ਪੂਰੈ ਤਖਤਿ ਅਡੋਲੁ।

੫. ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ। ੧ ।ਰਹਾਉ।

੬. ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ।

੭. ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ।

੮. ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ। ੨।

੯. ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿਨਾਉ।

੧੦. ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ।

੧੧. ਜੇ ਤਿਸੁ ਭਾਵੈ ਉਜਲੀ ਸਤਸਰਿ ਨਾਵਣ ਜਾਉ । ੩ ।
੧੨. ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ।
੧੩. ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ।
੧੪. ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ । ੪ । ੯ ।

## ਪਦ-ਅਰਥ

**ਵੀਥਰੈ**—ਵਿਸਥਾਰ ਕਰਦੀ ਹੈ, ਖਿਲਾਰਦੀ ਹੈ; **ਝੂਰਿ**—ਝੁਰਦੀ ਹੈ, ਦੁਖੀ ਹੁੰਦੀ ਹੈ; **ਕਾਮਣੀ**—ਇਸਤ੍ਰੀ; **ਕੂੜਿ**—ਕੂੜ ਨਾਲ; **ਤੁਲਹੜਾ**—ਤਰਨ ਲਈ ਤਖ਼ਤਾ; **ਕਚਨ**—ਸੋਨਾ; **ਰੀਸਾਲ**—ਸੋਹਣੇ; **ਗੜਿ**—ਕਿਲ੍ਹੇ ਤੇ; **ਬੋਹਿਥੈ**—ਜਹਾਜ਼; **ਸਤਿਸਰਿ**—ਸੱਚੇ ਸਰੋਵਰ; **ਤਾਸ**—ਉਸ ਦੇ ।

## ਟੀਕਾ

੧. ਗੁਣਵੰਤ ਇਸਤ੍ਰੀ ਆਪਣੇ ਗੁਣਾਂ ਨੂੰ ਖਿਲਾਰਦੀ ਹੈ (ਵੰਡਦੀ ਹੈ ਤੇ ਉਨ੍ਹਾਂ ਵਿਚ ਹੋਰ ਵਾਧਾ ਕਰਦੀ ਹੈ) ਪਰ ਅਉਗੁਣਵੰਤੀ ਝੁਰਦੀ ਰਹਿੰਦੀ ਹੈ ।

੨. ਹੇ ਜੀਵ-ਇਸਤ੍ਰੀ, ਜੇ ਤੂੰ ਪਤੀ-ਪਰਮਾਤਮਾ ਨੂੰ ਮਿਲਣਾ ਲੋਚਦੀ ਹੈਂ, ਤਾਂ (ਇਹ ਸਮਝ ਕਿ) ਉਹ ਕੂੜ (ਔਗੁਣਾ ਭਰੇ ਜੀਵਨ) ਵਿਚ ਪਰਵਿਰਤ ਰਹਿੰਦਿਆਂ ਤੈਨੂੰ ਨਹੀਂ ਮਿਲਗਾ ।

੩. ਪਿਰ-ਪਰਮਾਤਮਾ ਤੇਰੀ ਪਹੁੰਚ ਤੋਂ ਦੂਰ ਹੈ ਅਤੇ ਤੇਰੇ ਪਾਸ ਕੋਈ ਬੇੜੀ ਜਾਂ ਤੁਲਹਾ ਹੈ ਨਹੀਂ, (ਅੱਗੇ ਦਸਿਆ ਹੈ ਕਿ ਗੁਰੂ ਤੁਲਹਾ ਬੇੜੀ ਹੈ) । ੧ ।

੪. ਮੇਰਾ ਮਾਲਕ ਆਪਣੇ ਪੂਰੇ ਤਖਤ ਤੇ (ਆਪਣੇ ਸਰੂਪ ਵਿਚ) ਅਸਥਿਤ (ਅਡੋਲ) ਬਿਰਾਜਮਾਨ ਹੈ (ਉਸ ਤੀਕ ਪਹੁੰਚ ਕਿਵੇਂ ਹੋਵੇ ? ਉੱਤਰ ਅੱਗੇ ਹੈ ।)

੫. ਜੇ ਪੂਰਨ ਗੁਰੂ ਸਹਾਇਤਾ ਕਰੇ ਤਾਂ ਉਸ ਸੱਚੇ ਤੇ ਅਡੋਲ (ਬੇਅੰਤ) ਪਰਮਾਤਮਾ ਨੂੰ ਪਾ ਲਈਦਾ ਹੈ ।

੬. ਪ੍ਰਭੂ ਹਰੀ ਮੰਦਰ ਸੋਹਣਾ ਹੈ ਜਿਸ ਵਿਚ (ਗੁਣਾਂ ਰੂਪ) ਹੀਰੇ ਤੇ ਲਾਲ ਜੜ੍ਹੇ ਹਨ ।

੭. ਉਥੇ ਸੋਨੇ ਦੇ ਸੋਹਣੇ (ਰੀਸਾਲ) ਗੜ੍ਹ (ਕਿਲੇ) ਹਨ ਜਿਨ੍ਹਾ ਵਿਚ ਸੁੱਚੇ ਹੀਰੇ, ਲਾਲ ਤੇ ਮੋਤੀ ਜੜ੍ਹੇ ਹਨ ।

੮. ਬਿਨਾ ਪਉੜੀ ਦੇ ਉਸ ਗੜ੍ਹ ਤੀਕ ਕਿਵੇਂ ਪਹੁੰਚਿਆ ਜਾਏ ? (ਉੱਤਰ ਇਹ ਹੈ) ਗੁਰੂ ਦੁਆਰਾ ਹਰੀ ਵਿਚ ਧਿਆਨ ਜੋੜ ਕੇ ਉਸ ਹਰੀ ਦੇ ਦਰਸ਼ਨ ਹੋ ਜਾਂਦੇ ਹਨ । ੨ ।

੯. ਗੁਰੂ ਪਉੜੀ ਹੈ, ਬੇੜੀ ਹੈ, ਤੁਲਹਾ ਹੈ ਕਿਉਂਕਿ ਗੁਰੂ ਪਾਸ ਹਰੀਨਾਮ ਹੈ।
੧੦. ਗੁਰੂ ਸਤਿ ਦਾ ਸਮੁੰਦਰ ਹੈ, ਗੁਰੂ ਬੋਹਿਥ ਹੈ, ਗੁਰੂ ਹੀ ਤੀਰਥ ਅਤੇ ਦਰਿਆ ਹੈ।
੧੧. ਜੇ ਪ੍ਰਭੂ ਨੂੰ ਭਾਵੇ ਤਾਂ ਜੀਵ-ਇਸਤ੍ਰੀ ਸੱਚ ਦੇ ਸਾਗਰ (ਗੁਰੂ) ਵਿਚ ਇਸ਼ਨਾਨ ਕਰ ਕੇ ਪਵਿੱਤਰ (ਉਜਲੀ) ਹੁੰਦੀ ਹੈ। ੩।
੧੨, ਪਿਰ-ਪਰਮਾਤਮਾ ਪੂਰਨਤਾ ਹੀ ਪੂਰਨਤਾ ਹੈ ਅਤੇ ਪੂਰੇ ਤਖਤ ਤੇ ਉਸ ਦਾ ਨਿਵਾਸ ਹੈ।
੧੩. (ਉਹ) ਸੋਹਣੇ ਪੂਰੇ ਅਸਥਾਨ ਦਾ ਵਾਸੀ ਹੈ ਅਤੇ ਹਰ ਨਿਰਾਸ ਦੀ ਆਸ ਪੂਰਦਾ ਹੈ।
੧੪. (ਨਾਨਕ) ਜੇ ਕਿਸੇ ਜੀਵ ਰੂਪ ਇਸਤ੍ਰੀ ਨੂੰ ਇਹ ਪੂਰਨ ਪਰਮਾਤਮਾ ਮਿਲ ਜਾਏ ਤਾਂ ਗੁਣਾਂ ਵਿਚ ਕਿਉਂ ਘਾਟ ਪਏਗੀ ? (ਨਹੀਂ ਪਏਗੀ)। ੪। ੯।

## ੧੦

੧. **ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ।**
੨. **ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ।**
੩. **ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ। ੧।**
੪. **ਕਰਤਾ ਸਭੁ ਕੋ ਤੇਰੈ ਜੋਰਿ।**
੫. **ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ। ੧।ਰਹਾਉ।**
੬. **ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ।**
੭. **ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।**
੮. **ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ। ੨।**
੯. **ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ।**
੧੦. **ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ।**
੧੧. **ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ। ੩।**
੧੨. **ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ।**
੧੩. **ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ।**
੧੪. **ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ। ੪। ੧੦।**

## ਪਦ-ਅਰਥ

**ਅੰਕਿ**—ਅੰਗ ਨਾਲ ਮਿਲੀਆਂ ਪਿਆਰੀਆਂ; **ਸੰਮ੍ਰਥ**—ਸਮਰੱਥ; **ਕੰਤ**—ਪਤੀ; **ਰਾਵਿਆ**—ਮਾਣਿਆ; **ਗੁਣੀ**—ਗੁਣਾਂ ਕਰਕੇ; **ਸਹਿਜ**—ਧੀਰਜ; **ਰੀਸਾਲੁ**—ਰਸ ਵਾਲਾ, ਅਨੰਦੀ; **ਕੇਤੀਆ**—ਕਿਤਨੀਆਂ।

## ਟੀਕਾ

੧. (ਗੁਰੂ ਜੀ ਨੇ ਸ਼ੇਖ ਬ੍ਰਹਮ ਨਾਲ ਗੱਲ ਬਾਤ ਦੇ ਦੌਰਾਨ ਇਹ ਸ਼ਬਦ ਉਚਾਰਨ ਕੀਤਾ ਹੈ) ਮੇਰੀ ਭੈਣੋਂ, ਮੇਰੀ ਪਿਆਰੀ ਸਹੇਲੀਓ, ਆਓ ਅਸੀਂ ਗਲਵਕੜੀ ਪਾ ਕੇ ਮਿਲੀਏ ।

੨. (ਅਤੇ) ਮਿਲ ਕੇ ਸਰਬ ਸ਼ਕਤੀਮਾਨ ਪ੍ਰਭੂ-ਕੰਤ ਦੀਆਂ ਗੱਲਾਂ ਕਰੀਏ ।

੩. ਉਸ ਸੱਚੇ ਪ੍ਰਭੂ ਵਿਚ ਸਾਰੇ ਗੁਣ ਹਨ ਤੇ ਸਾਡੇ ਵਿਚ ਸਾਰੇ ਔਗੁਣ (ਉਸ ਦੀਆਂ ਗੱਲਾਂ ਕਰਨ ਨਾਲ ਸਾਡੇ ਔਗੁਣ ਖ਼ਤਮ ਹੋਣਗੇ ਅਤੇ ਗੁਣ ਸਾਡੇ ਅੰਦਰ ਪਰਵੇਸ਼ ਕਰਨਗੇ)

੪. ਹੇ ਕਰਤਾਰ (ਸਭ ਦੇ ਰਚਣਹਾਰ), ਸਭ ਸੰਸਾਰ ਤੇਰੇ ਬਲ ਦੇ ਸਹਾਰੇ ਜੀ ਰਹਿਆ ਹੈ ।

੫. ਜੇ ਕੇਵਲ ਇਸ ਗੱਲ ਦੀ ਸੋਝੀ ਹੋ ਜਾਵੇ (ਕਿ 'ਸਭੁ ਕੋ ਤੇਰੈ ਜੋਰਿ' ਹੈ) ਤਾਂ ਸਪਸ਼ਟ ਹੋ ਜਾਂਦਾ ਹੈ ਕਿ ਤੇਰੇ ਹੁੰਦਿਆਂ ਕਿਸੇ ਹੋਰ ਦੀ ਲੋੜ ਨਹੀਂ ਰਹਿੰਦੀ ।

੬. ਜਾਓ ਸੋਹਾਗਣਾਂ ਨੂੰ ਮਿਲ ਕੇ ਪੁੱਛੋ ਕਿ ਉਨ੍ਹਾਂ ਕਿਹੜੇ ਗੁਣਾਂ ਨਾਲ ਕੰਤ ਦੀ ਸੇਜਾ ਮਾਣੀ ਹੈ ?

੭. (ਉਹ ਦਸਣਗੀਆਂ ਕਿ) ਉਨ੍ਹਾਂ ਪਹਿਲਾਂ ਧੀਰਜ, ਸੰਤੋਖ ਅਤੇ ਮਿਠਾ ਬੋਲਣਾ ਗ੍ਰਹਿਣ ਕੀਤਾ ਸੀ ।

੮. ਉਹ ਪਤੀ ਸਾਰੇ ਰਸਾਂ ਦਾ ਘਰ ਤਾਂ ਮਿਲਦਾ ਹੈ ਜੇ ਗੁਰੂ ਦੀ ਸਿੱਖਿਆ ਪ੍ਰਾਪਤ ਕੀਤੀ ਜਾਏ (ਤੇ ਇਸ ਤਰ੍ਹਾਂ ਧੀਰਜ, ਸੰਤੋਖ ਆਦਿਕ ਗੁਣ ਪ੍ਰਾਪਤ ਕੀਤੇ ਜਾਣ) ।

੯. ਹੇ ਕਰਤਾਰ, ਬੇਅੰਤ ਤੇਰੀਆਂ ਕੁਦਰਤਾਂ ਹਨ, ਬੇਅੰਤ ਤੇਰੀ ਦਾਤ ਹੈ ।

੧੦. ਬੇਅੰਤ ਤੇਰੇ ਰਚੇ ਹੋਏ ਜੀਵ-ਜੰਤ ਹਨ ਜੋ ਦਿਨ ਰਾਤ ਤੇਰੀ ਵਡਿਆਈ ਪ੍ਰਗਟ ਕਰ ਰਹੇ ਹਨ ।

੧੧. ਬੇਅੰਤ ਰੂਪਾਂ ਰੰਗਾਂ ਵਿਚ ਤੇ ਬੇਅੰਤ ਉਚੇ ਨੀਵੇਂ ਜੀਵਾਂ ਵਿਚ ਤੇਰਾ ਪ੍ਰਗਟਾਵਾ ਹੋ ਰਹਿਆ ਹੈ । ੩ ।

੧੨. (ਉਤਲੀ ਵਿਚਾਰ ਨੂੰ ਇਥੇ ਖੋਲ੍ਹ ਕੇ ਮੇਲ ਦੀ ਵਿਧੀ ਦੱਸੀ ਹੈ) ਜਦ ਕਿਸੇ ਜੀਵ ਰੂਪ ਇਸਤ੍ਰੀ ਦੇ ਅੰਦਰੋਂ ਸੱਚ ਉਪਜਦਾ ਹੈ ਤਾਂ ਸੱਚ ਸਰੂਪ ਪਤੀ ਮਿਲ ਜਾਂਦਾ ਹੈ ਕਿਉਂਕਿ ਸੱਚ ਵਿਚ ਸਮਾਈ ਸੱਚ ਦੁਆਰਾ ਹੀ ਹੋ ਸਕਦੀ ਹੈ ।

੧੩. ਜਦ ਜੀਵ ਇਸਤ੍ਰੀ ਗੁਰੂ ਦੇ ਸ਼ਬਦ ਦੁਆਰਾ ਪਤੀ ਦਾ ਭੈ ਖਾਂਦੀ ਹੈ ਤਾਂ ਉਚੀ ਸੁਰਤ ਵਿਚ ਚਲੀ ਜਾਂਦੀ ਹੈ ਜਿਥੇ ਪਤੀ ਦੀ ਸੋਝੀ ਉਗਮਦੀ ਹੈ ।

੧੪. (ਨਾਨਕ) ਫਿਰ ਉਹ ਸੱਚਾ ਪਾਤਿਸ਼ਾਹ ਆਪੇ ਹੀ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ । ੪ । ੧੦ ।

## ੧੧

੧. ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ।
੨. ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ।
੩. ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ।
੪. ਮਨ ਰੇ ਸਚੁ ਮਿਲੈ ਭਉ ਜਾਇ ।
੫. ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ । ੧ । ਰਹਾਉ ।
੬. ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ।
੭. ਮੰਗਣਵਾਲੇ ਕੇਤੜੇ ਦਾਤਾ ਏਕੋ ਸੋਇ ।
੮. ਜਿਸ ਕੇ ਜੀਅ ਪਰਾਣ ਹਹਿ ਮਨਿ ਵਸਿਐ ਸੁਖੁ ਹੋਇ । ੨ ।
੯. ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ।
੧੦. ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ।
੧੧. ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ । ੩ ।
੧੨. ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ।
੧੩. ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ।
੧੪. ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ।੪।੧੧।

## ਪਦ-ਅਰਥ

**ਭਲੀ ਸਰੀ**—ਚੰਗਾ ਹੋ ਗਇਆ; **ਉਬਰੀ**—(ਮੇਰਾ) ਬਚਾਉ ਹੋ ਗਇਆ; **ਘਰਾਹੁ**—ਘਰ (ਹਿਰਦੇ) ਵਿਚੋਂ; **ਦੂਤ**—ਵਿਕਾਰ, ਕਾਮਾਦਿਕ; **ਚਾਕਰੀ**—ਸੇਵਾ; **ਵੇਸਾਹੁ**—ਭਰੋਸਾ; **ਕਲਪ**—ਕਲਪਣਾ; **ਬਾਦਿ**—ਵਿਅਰਥ; **ਭਉ**—ਡਰ; **ਬਾਜੀ**—ਖੇਡ; **ਖੇਲੁ ਖੇਲਾਇ**—ਖੇਡ ਮੁਕਾ ਦੇਂਦਾ ਹੈ; **ਏਕਸੇ**—ਇਕ ਨਾਲ; **ਥੀਐ**—ਹੁੰਦਾ ਹੈ; **ਵੇਸਾਹੀਐ**—ਵਿਹਾਝੀਦੀ ਹੈ, ਖਰੀਦੀਦੀ ਹੈ; **ਵਖਰੁ**—ਵਸਤੂ, ਸੌਦਾ; **ਰਾਸਿ**—ਪੂੰਜੀ ।

## ਟੀਕਾ

੧. ਚੰਗਾ ਹੋਇਆ, ਮੈਂ ਬਚ ਗਈ ਹਾਂ (ਦੁਖਾਂ, ਕਲੇਸ਼ਾਂ ਤੇ ਵਿਕਾਰਾਂ ਤੋਂ) ਮੇਰੇ ਹਿਰਦੇ ਵਿਚੋਂ ਹਉਮੈਂ ਦਾ ਅਭਾਵ ਜੁ ਹੋ ਗਇਆ ਹੈ ।

੨. ਵਿਕਾਰਾਂ ਵਿਚ ਲੱਗੇ ਇੰਦ੍ਰੇ ਉਲਟ ਕੇ ਹੁਣ ਮੇਰੇ ਸੇਵਕ ਹੋ ਗਏ ਹਨ, ਸਤਿਗੁਰੂ ਤੋਂ ਲਿਆਂਦੇ ਵਿਸ਼ਵਾਸ (ਭਰੋਸੇ) ਤੋਂ ਇਉਂ ਹੋਇਆ ਹੈ ।

੩. ਮੈਂ ਵਿਅਰਥ ਕਲਪਨਾ ਨੂੰ ਤਿਆਗ ਦਿੱਤਾ ਹੈ, ਤੇ ਸੱਚਾ ਬੇਪਰਵਾਹ (ਅੰਦਰ ਆ ਵਸਿਆ ਹੈ) । ੧ ।

੪. ਹੇ ਮੇਰੇ ਮਨ, ਸੱਚ ਦੀ ਪਰਾਪਤੀ ਨਾਲ ਭੈ (ਜਿਸ ਤੋਂ ਹਉਮੈਂ, ਤ੍ਰਿਸ਼ਨਾ ਉਪਜਦੇ ਸਨ) ਨਾਸ਼ ਹੋ ਗਇਆ ਹੈ ।

੫. ਤੇ ਭੈ ਤੋਂ ਮੁਕਤ ਹੋਏ ਬਿਨਾ ਕਿਵੇਂ ਕੋਈ ਨਿਰਭਉ ਸਰੂਪ (ਜਿਵੇਂ ਹਰੀ ਆਪ ਹੈ) ਹੋ ਸਕਦਾ ਹੈ ? (ਨਿਰਭਉ ਨੂੰ ਮਿਲਣ ਲਈ) ਨਿਰਭਉ ਹੋਣਾ ਜ਼ਰੂਰੀ ਹੈ । ਗੁਰੂ ਦੁਆਰਾ ਸ਼ਬਦ ਵਿਚ ਲੀਨ ਹੋਇਆਂ ਹੀ ਇਸ ਤਰ੍ਹਾਂ ਹੋ ਸਕਦਾ ਹੈ ।

੬. (ਹਉਮੈਂ ਤੇ ਤ੍ਰਿਸ਼ਨਾ ਦੇ ਅਧੀਨ) ਜੀਵ (ਦਾਤਾਂ ਲਈ) ਕਈ ਤਰ੍ਹਾਂ ਆਖਦਾ ਰਹਿੰਦਾ ਹੈ, ਉਸ ਦੇ ਆਖਣ ਦਾ ਕੋਈ ਅੰਤ ਹੀ ਨਹੀਂ ।

੭. ਮੰਗਣ ਵਾਲੇ ਕਈ ਹਨ, ਤੇ ਦੇਣ ਵਾਲਾ ਅਕਾਲਪੁਰਖ ਕੇਵਲ ਇਕ ਹੈ ।

੮. ਪਰ (ਦਾਤਾਂ ਦੀ ਥਾਂ) ਉਸ ਦਾਤੇ ਦੇ, ਜਿਸ ਦੇ ਸਹਾਰੇ ਜੀਅ ਪ੍ਰਾਣ ਹਨ, ਹਿਰਦੇ ਵਿਚ ਵਸਣ ਨਾਲ ਸੁਖ ਹੁੰਦਾ ਹੈ । ੨ ।

੯. ਸੰਸਾਰ ਸੁਪਨੇ ਵਤ ਹੈ, ਇਹ ਉਸ ਦੀ ਇਕ ਖੇਡ ਹੈ, ਜਿਸ ਨੂੰ ਉਹ ਅੱਖ ਦੇ ਪਲਕਾਰੇ ਵਿਚ ਮੁਕਾ ਦਿੰਦਾ ਹੈ ।

੧੦. (ਇਸ ਖੇਡ ਵਿਚ ਸੰਜੋਗ ਅਤੇ ਵਿਜੋਗ ਦੇ ਦੋ ਕਾਨੂੰਨ ਚਲ ਰਹੇ ਹਨ) । ਸੰਜੋਗ ਅਨੁਸਾਰ ਜੀਵ ਉਸ ਨਾਲ ਮਿਲ ਜਾਂਦੇ ਹਨ ਤੇ ਵਿਜੋਗ ਅਨੁਸਾਰ ਉਸ ਤੋਂ ਨਿਖੜ ਜਾਂਦੇ ਹਨ ।

੧੧. (ਇਹ ਦੋਵੇਂ ਕਾਨੂੰਨ ਉਸ ਦੇ ਚਲਾਏ ਚਲ ਰਹੇ ਹਨ) ਇਸ ਲਈ ਹੁੰਦਾ ਉਹ ਹੈ ਜੋ ਉਸ ਨੂੰ ਭਾਉਂਦਾ ਹੈ, ਉਸ ਦੀ ਮਰਜ਼ੀ ਦੇ ਉਲਟ ਹੋਰ ਕੁਝ ਕੀਤਾ ਨਹੀਂ ਜਾ ਸਕਦਾ । ੩ ।

੧੨. ਆਓ, ਗੁਰੂ ਦੇ ਰਾਹੀਂ, ਇਕ ਵਸਤੂ ਦੀ ਖ਼ਰੀਦ ਕਰੀਏ, ਉਹ ਵਸਤੂ ਸੱਚ ਹੈ ਤੇ ਇਸ ਵਸਤੂ ਲਈ ਰਾਸ (ਪੂੰਜੀ) ਵੀ ਸੱਚ ਹੈ ।

੧੩. ਜਿਨ੍ਹਾਂ ਨੇ ਇਹ ਸੱਚ ਦੀ ਵਸਤੂ ਖ਼ਰੀਦੀ ਹੈ, ਉਨ੍ਹਾਂ ਤੇ ਪੂਰੇ ਗੁਰੂ ਦੀ ਪ੍ਰਸੰਨਤਾ ਹੈ ।

੧੪. (ਨਾਨਕ) ਇਸ ਸੱਚ ਵਸਤੂ ਨੂੰ ਉਹ ਹੀ ਪਛਾਣਦਾ ਹੈ, ਜਿਸ ਪਾਸ ਇਹ ਸੱਚ ਵਸਤੂ ਹੈ । ੪ । ੧੧ ।

## ੧੨

**੧. ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ।**

**੨. ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ।**

੩. ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ।.੧ ।
੪. ਭਾਈ ਰੇ ਸੰਤਜਨਾ ਕੀ ਰੇਣੁ ।
੫. ਸੰਤਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ । ੧ । ਰਹਾਉ ।
੬. ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ।
੭. ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ।
੮. ਗੁਰਮੁਖਿ ਮਨੁ ਸਮਝਾਈਐ ਆਤਮਰਾਮੁ ਬੀਚਾਰਿ । ੨ ।
੯. ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ।
੧੦. ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ।
੧੧. ਨਿਜਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ । ੩ ।
੧੨. ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ।
੧੩. ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ।
੧੪. ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ।੪।੧੨।

## ਪਦ-ਅਰਥ

**ਧਾਤੁ**—ਸੋਨਾ, ਚਾਂਦੀ ਆਦਿ; **ਫੁਨਿ**—ਮੁੜ ਕੇ; **ਸਿਫਤੀ**—ਸਿਫ਼ਤ ਕਰਨ ਵਾਲਾ; **ਸਿਫਤਿ**—ਸਿਫ਼ਤਾਂ ਵਾਲੇ (ਪਰਮਾਤਮਾ) ਵਿਚ; **ਲਾਲ ਗੁਲਾਲੁ ਗਹਬਰਾ**—ਗੁਲਾਲ ਦੇ ਲਾਲ ਫੁਲ ਵਾਂਗ ਗੂੜ੍ਹੇ ਰੰਗ ਵਾਲਾ; **ਏਕੈ ਭਾਇ**—ਇਕ ਰਸ ਪ੍ਰੇਮ ਵਿਚ; **ਰੇਣੁ**—ਚਰਨ ਧੂੜ; **ਧੇਣੁ**—ਗਊ, ਕਾਮਧੇਨ ਗਊ ਜੋ ਸਭ ਪਦਾਰਥ ਬਖਸ਼ ਸਕਦੀ ਹੈ; **ਮੁਰਾਰਿ**—ਮੁਰ ਰਾਖਸ਼ ਨੂੰ ਮਾਰਨ ਵਾਲਾ, ਕ੍ਰਿਸ਼ਨ, ਪਰਮਾਤਮਾ; **ਪਿਆਰਿ**—ਪਿਆਰ ਦੁਆਰਾ; **ਤ੍ਰਿਬਿਧਿ ਕਰਮ**—ਰਜੋ, ਤਮੋ ਅਤੇ ਸਤੋ ਤਿੰਨ ਗੁਣਾਂ ਦੇ ਅਧੀਨ ਕੀਤੇ ਕਰਮ; **ਤ੍ਰਿਕੁਟੀ**—ਤ੍ਰਿਬਿਧਿ; **ਆਤਮਰਾਮ**—ਆਤਮਾ ।

## ਟੀਕਾ

੧. ਹਰੀ ਦੀ ਸਿਫ਼ਤ ਸਾਲਾਹ ਕਰਨ ਵਾਲੇ ਉਸ ਸਿਫ਼ਤਾਂ ਵਾਲੇ ਹਰੀ ਵਿਚ ਇਉਂ ਮਿਲ ਜਾਂਦੇ ਹਨ ਜਿਵੇਂ ਧਾਤ ਢਲ ਕੇ ਧਾਤ ਵਿਚ ਮਿਲ ਜਾਂਦੀ ਹੈ ।

੨. (ਸਿਫ਼ਤ ਸਾਲਾਹ ਦੁਆਰਾ ਉਨ੍ਹਾਂ ਦੇ ਆਤਮਾ ਉਤੇ) ਗੂੜ੍ਹੇ ਗੁਲਾਲੀ ਸੂਹੇ ਰੰਗ ਵਾਂਗ ਸੱਚਾ ਰੰਗ ਚੜ੍ਹ ਜਾਂਦਾ ਹੈ ।

੩. ਉਹ ਸੰਤੋਖੀ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਸੱਚ ਸਰੂਪ ਹਰੀ ਦੀ ਪਰਾਪਤੀ ਹੁੰਦੀ ਹੈ ਕਿਉਂਕਿ ਉਹ ਹਰੀ ਨੂੰ ਇਕ ਰਸ ਪ੍ਰੇਮ ਨਾਲ ਜਪਦੇ ਹਨ ।

੪. ਹੇ ਭਾਈ, ਸੰਤਾਂ ਦੀ ਚਰਨ ਧੂੜ ਪਰਾਪਤ ਕਰ ।

੫. ਕਿਉਂਕਿ ਸੰਤਾ ਦੀ ਸੰਗਤ ਵਿਚੋਂ ਗਿਆਨ ਸਰੂਪ ਗੁਰੂ ਲਭਦਾ ਹੈ ਜਿਸ ਨੂੰ ਮੁਕਤਿ ਪਦਾਰਥ ਦੇਣ ਵਾਲੀ ਕਾਮਧੇਨ ਗਊ ਸਮਝਣਾ ਚਾਹੀਦਾ ਹੈ । ੧ । ਰਹਾਉ ।

੬. ਸਰੀਰ ਅੰਦਰ ਉਤਮ ਅਸਥਾਨ (ਆਤਮਾ) ਹੈ, ਉਸ ਅਸਥਾਨ ਤੇ ਨਿਵਾਸ ਲਈ ਮਹਲ ਹੈ (ਆਤਮਾ ਵਿਚ ਹੀ ਪਰਮਾਤਮਾ ਦਾ ਵਾਸਾ ਹੈ) ।

੭. ਪ੍ਰਭੂ ਪਿਆਰ ਵਿਚ ਲੀਨ ਹੋ ਕੇ ਅਤੇ ਸੱਚ ਤੇ ਉੱਤਮ ਕਰਣੀ ਉਸ ਦੇ ਅਰਪਨ ਕਰ ਕੇ ਉਸ ਮਹਲ, ਉਸ ਦਰ ਘਰ ਨੂੰ ਪਾਈਦਾ ਹੈ ।

੮. ਗੁਰੂ ਦੀ ਸਿਖਿਆ ਦੁਆਰਾ ਪਹਿਲਾਂ ਮਨ ਨੂੰ ਸਮਝਾ ਕੇ ਵਸ ਵਿਚ ਕਰੀਦਾ ਹੈ ਤੇ ਫਿਰ ਆਤਮਾ ਨੂੰ ਵਿਚਾਰ ਦੁਆਰਾ ਸੋਝੀ ਕਰਾਈਦੀ ਹੈ । ੨ ।

੯. (ਆਤਮ ਸਰੂਪ ਦੀ ਪਛਾਣ ਕਿਵੇਂ ਹੋਵੇ ?) ਜਦ ਤਕ ਜੀਵ ਰਜੋ, ਤਮੋ, ਸਤੋ ਦੇ ਅਧੀਨ ਕਰਮ ਕਰਦਾ ਹੈ ਤਦ ਤਕ ਉਸ ਲਈ ਆਸਾ ਤੇ ਫ਼ਿਕਰ ਬਣੇ ਰਹਿੰਦੇ ਹਨ ।

੧੦. ਗੁਰੂ ਬਿਨਾ ਤ੍ਰਿਕੁਟੀ (ਰਜੋ, ਤਮੋ, ਸਤੋ ਵਿਚ ਵਿਚਰਨਾ) ਖ਼ਤਮ ਨਹੀਂ ਹੁੰਦੀ (ਅਤੇ ਆਸਾ ਅੰਦੇਸੇ ਤੋਂ ਉਪਰ ਦੀ ਹਾਲਤ ਅਰਥਾਤ ਸਹਜ ਉਪਜਦਾ ਨਹੀਂ) ਗੁਰੂ ਹੀ ਸਹਜ (ਚੌਥੇ ਪਦ) ਵਿਚ ਲੈ ਜਾਂਦਾ ਹੈ ਜਿਥੇ ਸੁਖ ਹੀ ਸੁਖ ਹਨ ।

੧੧. (ਗੁਰੂ) ਜਦ ਕਿਰਪਾ ਕਰਕੇ ਅੰਦਰ ਦੀ ਮੈਲ ਧੋ ਦਿੰਦਾ ਹੈ, ਤਾਂ ਆਤਮ ਸਰੂਪ ਦੀ ਸੋਝੀ ਹੋ ਜਾਂਦੀ ਹੈ । ੩ ।

੧੨. ਗੁਰੂ ਤੋਂ ਬਿਨਾਂ ਮਨ ਦੀ ਮੈਲ ਨਹੀਂ ਉਤਰਦੀ (ਤੇ ਮੈਲੇ ਮਨ ਵਿਚ ਰੱਬ ਨਹੀਂ ਵਸਦਾ) ਅਤੇ ਰੱਬ ਨੂੰ ਵਸਾਣ ਤੋਂ ਬਿਨਾ ਆਪਣੇ ਆਤਮ ਸਰੂਪ ਦੇ ਦਰਸ਼ਨ ਨਹੀਂ ਹੁੰਦੇ ।

੧੩. ਇਸ ਲਈ ਇਕ ਗੁਰੂ-ਸ਼ਬਦ ਦਾ ਵਿਚਾਰ ਲੋੜੀਏ ਤੇ ਹੋਰ ਸਾਰੀਆਂ ਆਸਾਂ ਛੱਡੀਆਂ ਜਾਣ ।

੧੪. (ਨਾਨਕ) ਮੈਂ ਉਸ ਤੋਂ (ਗੁਰੂ ਤੋਂ) ਸਦਾ ਕੁਰਬਾਨ ਜਾਂਦਾ ਹਾਂ, ਜਿਸ ਨੇ (ਆਪਣੇ ਅੰਦਰ) ਪਰਮਾਤਮਾ ਦੇਖਿਆ ਹੈ ਅਤੇ ਹੋਰਾਂ ਨੂੰ ਦਿਖਾਇਆ ਹੈ । ੪ । ੧੨ ।

## ੧੩

**੧. ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ।**
**੨. ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ।**
**੩. ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ । ੧ ।**

੪. ਮੁੰਧੇ ਪਿਰ ਬਿਨੁ ਕਿਆ ਸੀਗਾਰੁ ।
੫. ਦਰਿਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ । ੧ ।ਰਹਾਉ।
੬. ਅਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ।
੭. ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ।
੮. ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ । ੨ ।
੯. ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ।
੧੦. ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ।
੧੧. ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ । ੩ ।
੧੨. ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ । ੩ ।
੧੩. ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ।
੧੪. ਜੇ ਧਨ ਕੰਤਿ ਨ ਭਾਵਈ ਤ ਸਭਿ ਅੰਡੰਬਰ ਕੂੜੁ । ੪ ।
੧੫. ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ।
੧੬. ਜਬਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ।
੧੭. ਨਾਨਕ ਧੰਨੁ ਸੁਹਾਗਣੀ ਜਿਨ ਸਹਿ ਨਾਲਿ ਪਿਆਰੁ ।੫।੧੩।

## ਪਦ-ਅਰਥ

**ਧ੍ਰਿਗੁ**—ਫਿਟਕਾਰ ਹੈ; **ਦੋਹਾਗਣੀ**—ਖੋਟੇ ਭਾਗਾਂ ਵਾਲੀ, ਪ੍ਰਭੂ ਤੋਂ ਵਿਛੁੜੀ ਇਸਤ੍ਰੀ; **ਮੁਠੀ**—ਠੱਗੀ ਹੋਈ; **ਦੂਜੈ ਭਾਇ**—(ਪ੍ਰਭੂ ਤੋਂ ਬਿਨਾ) ਕਿਸੇ ਹੋਰਦੇ ਪ੍ਰੇਮ ਵਿਚ; **ਕੇਰੀ**—ਦੀ; **ਅਹਿ**—ਦਿਨ; **ਨਿਸਿ**—ਰਾਤ; **ਕਿਰਿ**—ਕਿਰ ਕੇ; **ਮੁੰਧੇ**—ਹੇ ਇਸਤ੍ਰੀ; **ਦਰਿ ਘਰਿ**—ਹਰੀ ਦੇ ਦਰ; **ਢੋਈ**—ਆਸਰਾ; **ਸੁਜਾਣੁ**—ਸਿਆਣਾ; **ਸਾਧਿ ਕੈ**—ਤਿਆਰ ਕਰ ਕੇ; **ਦਾਣੁ**—ਦਾਣਾ; **ਕਰਮਿ**—ਬਖਸ਼ਿਸ਼ ਦੀ ਰਾਹੀਂ; **ਨੀਸਾਣੁ**—ਪਰਵਾਨਾ; **ਚਜੁ ਅਚਾਰੁ**—ਸਿਆਣੀ ਜੀਵਨ ਰਹਿਣੀ; **ਮੋਲਿ**—ਮੁਲ ਦੇ ਕੇ; **ਕੁੰਗੂ**—ਕੇਸਰ; **ਮਾਂਗ**—ਇਸਤ੍ਰੀ ਦੇ ਸਿਰ ਦੇ ਵਾਲਾਂ ਦਾ ਚੀਰ; **ਚੋਆ**—ਅਤਰ; **ਧਨ**—ਇਸਤ੍ਰੀ; **ਅਡੰਬਰ**—ਸਜਾਵਟਾਂ; **ਬਾਦਿ**—ਵਿਅਰਥ; **ਭੇਦੀਐ**—ਹਿਰਦਾ ਵਿੰਨ੍ਹਿਆ ਜਾਣਾ; **ਧਨੁ**—ਧੰਨ, ਭਾਗਾਂ ਵਾਲੀ; **ਸਹਿ**—ਖਸਮ ।

## ਟੀਕਾ

੧. (ਜਿਸ ਜੀਵ ਇਸਤ੍ਰੀ ਦਾ 'ਸਹਿ ਨਾਲ ਪਿਆਰ' ਨਹੀਂ ਉਹ ਦੁਹਾਗਣੀ ਹੈ, ਪ੍ਰਭੂ ਤੋਂ ਵਿਛੜੀ ਹੋਈ ਹੈ) ਉਹ ਦ੍ਵੈਤ ਭਾਵ ਵਿਚ ਲੁਟ ਚੁਕੀ ਹੈ, ਧ੍ਰਿਕਾਰ ਹੈ ਉਸ ਦਾ ਜੀਵਨ ।

੨. ਜਿਵੇਂ ਉਹ ਕੰਧ, ਜਿਸ ਨੂੰ ਕੱਲਰ ਲੱਗਾ ਹੋਇਆ ਹੈ, ਦਿਨ ਰਾਤ ਕਿਰ ਕਿਰ ਕੇ ਡਿਗਦੀ ਰਹਿੰਦੀ ਹੈ, ਤਿਵੇਂ ਉਹ ਨਸ਼ਟ ਹੋ ਰਹੀ ਹੈ।

੩. ਉਸ ਨੂੰ ਗੁਰ-ਸ਼ਬਦ ਤੋਂ ਬਿਨਾ ਸੁਖ ਨਹੀਂ ਹੋ ਸਕਦਾ ਹੈ (ਸ਼ਬਦ ਦੀ ਕਮਾਈ ਨਾਲ ਹੀ ਸਭ ਸੁਖਾਂ ਦਾ ਸੋਮਾਂ ਹਰੀ ਲਭਦਾ ਹੈ ਤੇ) ਹਰੀ ਤੋਂ ਬਿਨਾਂ ਉਹ ਦੁਖ ਵਿਚ ਰਹਿੰਦੀ ਹੈ। ੧।

੪. ਹੇ ਜੀਵ-ਇਸਤ੍ਰੀ, ਪ੍ਰਭੂ ਮੇਲ ਤੋਂ ਬਿਨਾਂ ਤੇਰੇ ਸ਼ਿੰਗਾਰ ਦਾ ਕੀ ਲਾਭ ?।

੫. (ਤੂੰ ਝੂਠ ਵਿਚ ਵਿਚਰ ਰਹੀ ਹੈਂ) ਦਰਗਾਹ ਵਿਚ ਝੂਠ ਨੂੰ ਕੋਈ ਥਾਂ ਨਹੀਂ ਉਥੇ ਸਗੋਂ ਝੂਠ ਖੁਆਰ ਹੁੰਦਾ ਹੈ। ੧। ਰਹਾਉ।

੬. ਹਰੀ-ਗੁਰੂ ਸਿਆਣਾ ਹੈ, ਉਸ ਨੂੰ ਕਦੇ ਗ਼ਲਤੀ ਨਹੀਂ ਲਗਦੀ (ਉਸ ਨੂੰ ਸੱਚ ਦੇ ਵੂੰਢਾਊਆਂ ਦਾ ਪਤਾ ਹੈ) ਉਹ ਸੱਚਾ ਮਹਾਨ ਕਿਰਸਾਣ ਹੈ।

੭. (ਜਿਸ ਹਿਰਦੇ ਵਿਚ ਉਸ ਨੇ ਨਾਮ ਦਾ ਬੀਜ ਬੀਜਣਾ ਹੁੰਦਾ ਹੈ) ਉਹ ਪਹਿਲਾਂ ਉਸ ਨੂੰ ਖੂਬ ਤਿਆਰ ਕਰਦਾ ਹੈ (ਜਿਵੇਂ ਕਿਰਸਾਣ ਧਰਤੀ ਨੂੰ ਤਿਆਰ ਕਰਦਾ ਹੈ) ਫਿਰ ਉਸ ਹਿਰਦੇ ਰੂਪ ਧਰਤੀ ਵਿਚ ਨਾਮ ਦਾ ਬੀਜ ਬੀਜਦਾ ਹੈ।

੮. ਫਿਰ ਅੰਦਰ ਨੌ ਨਿਧੀਆਂ ਦੇਣ ਵਾਲਾ ਨਾਮ ਉਪਜਦਾ ਹੈ ਤੇ ਹਰੀ ਦੀ ਬਖਸ਼ਿਸ਼ ਦੁਆਰਾ ਪ੍ਰਵਾਨਗੀ ਦਾ ਨਿਸ਼ਾਨ ਲਗਦਾ ਹੈ। ੨।

੯. ਜੋ ਜੀਵ-ਇਸਤ੍ਰੀ ਜਾਣ-ਬੁਝ ਕੇ ਗੁਰੂ ਨੂੰ ਨਹੀਂ ਸਮਝਦੀ ਉਸ ਦੀ ਜੀਵਨ ਰਹਿਣੀ ਵਿਚ ਕੀ ਸਿਆਣਪ ਹੈ ?

੧੦. ਅਗਿਆਨੀ ਜੀਵ ਨੇ ਨਾਮ ਭੁਲਾ ਦਿੱਤਾ ਹੈ, ਉਹ ਮਨਮੁਖ ਹੈ ਤੇ ਅਗਿਆਨਤਾ ਦੇ ਘੁੱਪ ਅਨ੍ਹੇਰੇ ਵਿਚ ਰਹਿੰਦਾ ਹੈ।

੧੧. ਉਸ ਦਾ ਜਨਮ-ਮਰਨ ਮੁਕਦਾ ਨਹੀਂ, ਮਰ ਮਰ ਜੰਮਦਾ ਤੇ ਖੁਆਰ ਹੁੰਦਾ ਹੈ। ੩।

੧੨. (ਜੇ ਜੀਵ ਇਸਤ੍ਰੀ ਨੇ) ਚੰਦਨ ਮੁੱਲ ਮੰਗਵਾਇਆ ਹੈ, ਕੇਸਰ ਤੇ ਸੰਧੂਰ ਨਾਲ ਮਾਂਗ ਭਰੀ ਹੈ,

੧੩. ਅਤਰ ਤੇ ਚੰਦਨ ਦਾ ਸਰੀਰ ਤੇ ਚੋਖਾ ਲੇਪ ਕੀਤਾ ਹੈ, ਅਤੇ ਪਾਨਾਂ ਨਾਲ ਕਪੂਰ ਵਰਤਿਆ ਹੈ,

੧੪. ਪਰ ਜੇ ਉਹ ਪਤੀ-ਪਰਮਾਤਮਾ ਦੀ ਪ੍ਰਸੰਨਤਾ ਪ੍ਰਾਪਤ ਨਹੀਂ ਕਰ ਸਕਦੀ ਤਾਂ ਇਹ ਸਾਰਾ ਉਸ ਦਾ ਅਡੰਬਰ ਕੂੜਾ ਹੈ। ੪।

੧੫. (ਸਚੀ ਗੱਲ ਇਹ ਹੈ ਕਿ) ਸਾਰੇ ਰਸਾਂ ਦਾ ਭੋਗਣਾ ਬੇਅਰਥ ਹੈ ਤੇ ਸਾਰੇ ਸ਼ਿੰਗਾਰ ਨਿਰਾ ਵਿਕਾਰ ਹਨ (ਪਤੀ ਨੂੰ ਭਾ ਜਾਣ ਤੋਂ ਬਿਨਾ)।

੧੬. ਜਦੋਂ ਤੀਕ ਜੀਵ-ਇਸਤ੍ਰੀ ਸ਼ਬਦ ਦੇ ਤੀਰ ਨਾਲ ਵਿੰਨ੍ਹੀ ਨਹੀਂ ਜਾਂਦੀ ਤਦ ਤੀਕ ਉਹ ਗੁਰੂ ਦੇ ਦੁਆਰੇ ਕਿਵੇਂ ਸ਼ੋਭਾ ਪਾ ਸਕਦੀ ਹੈ।

੧੭. (ਨਾਨਕ) ਉਹ ਸੁਹਾਗਣ ਇਸਤ੍ਰੀਆਂ ਧੰਨ ਹਨ, ਜਿਨ੍ਹਾਂ ਦਾ ਪ੍ਰਭੂ-ਪਤੀ ਨਾਲ ਪਿਆਰ ਬਣਿਆ ਹੈ। ੫। ੧੩।

## ੧੪

**੧. ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ।**
**੨. ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ।**
**੩. ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ। ੧।**
**੪. ਮੂੜੇ ਰਾਮੁ ਜਪਹੁ ਗੁਣ ਸਾਰਿ।**
**੫. ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ। ੧। ਰਹਾਉ।**
**੬. ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ।**
**੭. ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ।**
**੮. ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ। ੨।**
**੯. ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ।**
**੧੦. ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ।**
**੧੧. ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ। ੩।**
**੧੨. ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ।**
**੧੩. ਸੋ ਨਰੁ ਜੰਮੈ ਨਾ ਮਰੈ ਨ ਆਵੈ ਨਾ ਜਾਇ।**
**੧੪. ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ। ੪। ੧੪।**

## ਪਦ-ਅਰਥ

**ਸੁੰਞੀ**—ਸਖਣੀ, ਉਜੜੀ ਹੋਈ; **ਜੀਉ**—ਆਤਮ; **ਭਾਹਿ**—ਅੱਗ (ਜੀਵਨ-ਸੱਤਾ); **ਵਿਝਵੀ**—ਬੁੱਝ ਗਈ; **ਧੂਉ**—ਧੂੰਆਂ (ਸੁਆਸ); **ਪੰਚੇ**—ਗਿਆਨ ਇੰਦ੍ਰੇ; **ਦੂਜੈ ਭਾਇ**—ਪ੍ਰਭੂ ਨੂੰ ਛੱਡ ਕੇ ਦੂਜੇ ਦੇ ਪਿਆਰ ਵਿਚ; **ਮੂੜੇ**—ਮੂਰਖ; **ਗੁਣ ਸਾਰਿ**—ਗੁਣ ਯਾਦ ਕਰੋ; **ਸਭ**—ਸਾਰੀ (ਸ੍ਰਿਸ਼ਟੀ); **ਮੁਠੀ**—ਠਗੀ ਗਈ; **ਦੂਜੀ ਕਾਰੈ**—ਮਾਇਆ ਦੇ ਕੰਮਾਂ ਵਿਚ; **ਦੁਬਿਧਾ**—ਦੂਜੈ ਭਾਇ; **ਪਚਿ ਮੁਏ**—ਖੁਆਰ ਹੋ ਕੇ ਮੋਏ; **ਉਬਰੇ**—ਬਚ ਗਏ; **ਥਕਾ**—ਖ਼ਤਮ ਹੋ ਗਇਆ; **ਕਰਮਿ**—ਬਖਸ਼ਿਸ਼ ਦੁਆਰਾ; **ਨਿਰੋਧੁ**—ਵਿਕਾਰਾਂ ਵਲੋਂ ਰੋਕਣਾ; **ਪਰਧਾਨੁ**—ਮੰਨਿਆ ਹੋਇਆ, ਵੱਡਾ; **ਪੈਧਾ**—ਸਿਰੋਪਾ ਪਹਿਨ ਕੇ, ਮਾਨ ਨਾਲ।

## ਟੀਕਾ

੧. ਜਦੋਂ ਜੀਵ-ਆਤਮਾ ਸਰੀਰ ਵਿਚੋਂ ਨਿਕਲ ਜਾਂਦਾ ਹੈ ਤਾਂ ਸਰੀਰ ਸਖਣਾ, ਉਜੜਿਆ ਪੁਜੜਿਆ ਰਹਿ ਜਾਂਦਾ ਹੈ ਅਤੇ ਡਰੌਣਾ ਲਗਦਾ ਹੈ।

੨. ਜੀਵਨ-ਅਗਨੀ (ਭਾਹਿ) ਜੋ ਪਹਲਾਂ ਲਟ ਲਟ ਕਰ ਰਹੀ ਸੀ, ਬੁਝ ਜਾਂਦੀ ਹੈ ਅਤੇ ਮੁੜ ਸੁਆਸ (ਧੁਊ) ਕੋਈ ਨਹੀਂ ਨਿਕਲਦਾ।

੩. ਪੰਜੇ ਗਿਆਨ ਇੰਦ੍ਰੇ, ਦੁਖ ਨਾਲ ਭਰੇ ਹੋਏ ਰੋਂਦੇ ਹਨ, ਉਹ ਦੈਤ ਭਾਵ ਵਿਚ ਨਾਸ ਹੋ ਚੁਕੇ ਹਨ।੧।

੪. ਹੇ ਮੂਰਖ ਜੀਵ (ਇਸ ਦਸ਼ਾ ਨੂੰ ਦੇਖ ਤੇ) ਹਰੀ ਦੇ ਗੁਣਾਂ ਨੂੰ ਯਾਦ ਕਰ ਕੇ ਨਾਮ ਜਪ।

੫, ਸਾਰਾ ਸੰਸਾਰ ਹਉਮੈ, ਮੋਹਣੇ ਮੋਹ ਅਤੇ ਹੰਕਾਰ ਵਿਚ ਠਗਿਆ ਜਾ ਰਹਿਆ ਹੈ।੧। ਰਹਾਉ।

੬. ਜਿਨ੍ਹਾਂ ਜੀਵਾਂ ਨੇ ਮਾਇਆ (ਦੂਜੀ) ਦੇ ਧੰਧਿਆ ਵਿਚ ਲਗ ਕੇ ਨਾਮ ਵਿਸਾਰ ਦਿੱਤਾ ਹੈ,

੭. ਉਹ ਦ੍ਵੈਤ ਵਿਚ ਖਚਿਤ ਹੋ ਕੇ ਖੁਆਰ ਹੋ ਮੋਏ ਹਨ, ਉਨ੍ਹਾਂ ਦੇ ਅੰਦਰ ਜੀਵਨ ਤ੍ਰਿਸ਼ਨਾ ਦੀ ਅਗਨੀ ਹੈ।

੮. ਪਰ ਉਹ ਬਚ ਗਏ ਹਨ ਜਿਨ੍ਹਾਂ ਨੂੰ ਗੁਰੂ ਨੇ ਬਚਾਇਆ ਹੈ, ਹੋਰ ਸਾਰਿਆਂ ਨੂੰ ਧੰਧੇ ਠੱਗ ਨੇ ਠਗਿਆ ਹੋਇਆ ਹੈ।੨।

੯. (ਸਰੀਰ ਦੇ ਮੁਕਣ ਨਾਲ) ਸੰਸਾਰ ਦੀ ਪ੍ਰੀਤ ਗਈ, ਪਿਆਰ ਗਇਆ, ਵੈਰ ਵਿਰੋਧ ਮਰ ਗਏ।

੧੦. "ਮੂਈ ਸੁਰਤਿ ਬਾਦੁ ਅਹੰਕਾਰੁ, ਉਹ ਨ ਮੂਆ ਜੋ ਦੇਖਣਹਾਰੁ" (ਗਉੜੀ ਮਹਲਾ ੧) ਮੁਕ ਗਏ, ਹਉਮੈ, ਮਾਇਆ ਮੋਹ ਅਤੇ ਕ੍ਰੋਧ।

੧੧. ਪਰ ਜੇ ਉਸ ਦੀ ਬਖਸ਼ਿਸ਼ ਦੁਆਰਾ ਸਚ ਪਰਾਪਤ ਹੋ ਜਾਏ ਤਾਂ ਗੁਰੂ ਦੁਆਰਾ ਮਨ ਸਦਾ ਕਾਬੂ ਵਿਚ ਰਹਿੰਦਾ ਹੈ।੩।

੧੨. ਜਦੋਂ ਜੀਵ ਗੁਰਮਤਿ ਪਲੇ ਬੰਨ੍ਹਦਾ ਹੈ, ਉਹ ਸੱਚੀ ਕਾਰੇ ਲਗਦਾ ਹੈ ਤੇ ਫਿਰ ਉਸ ਨੂੰ ਸੱਚ ਸਰੂਪ ਹਰੀ ਮਿਲਦਾ ਹੈ।

੧੩. (ਮੁੜ ਉਹ) ਨਾ ਜੰਮਦਾ ਹੈ, ਨਾ ਆਵਾਗਵਣ ਵਿਚ ਗੇੜੇ ਕਢਦਾ ਹੈ।

੧੪. (ਨਾਨਕ) ਉਹ ਪਰਮਾਤਮਾ ਦੀ ਦਰਗਾਹ ਵਿਚ ਮਾਣ ਨਾਲ ਜਾਂਦਾ ਹੈ, ਉਹ ਦਰਗਾਹ ਵਿਚ ਪਰਧਾਨ ਥਾਪਿਆ ਜਾਂਦਾ ਹੈ।੪।੧੪।

## ੧੫

੧. ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ।
੨. ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ।
੩. ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ । ੧ ।
੪. ਮਨ ਰੇ ਸਬਦਿ ਤਰਹੁ ਚਿਤੁ ਲਾਇ ।
੫. ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ । ੧ । ਰਹਾਉ ।
੬. ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ।
੭. ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ।
੮. ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ । ੨ ।
੯. ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ।
੧੦. ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ।
੧੧. ਨਿਰਮਲੁ ਮੈਲਾ ਨ ਥੀਐ ਸਬਦਿ ਰਤੇ ਪਤਿ ਹੋਇ ।
੧੨. ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ।
੧੩. ਪੰਚ ਭੂਤਿ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ।
੧੪. ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ । ੪ ।੧੫।

### ਪਦ-ਅਰਥ

**ਮਨੂਰੁ**—ਲੋਹੇ ਦੀ ਮੈਲ; **ਲਾਗੂ ਭਏ**—ਪਿਛੇ ਪੈ ਗਏ; **ਕੂਰਿ**—ਕੂੜ (ਮਾਇਆ); **ਤੂਰੁ**—ਤੁਰੀ; **ਸੁਆਉ**—ਸੁਆਦ; **ਤਾਉ**—ਅੱਗ ਵਿਚ ਤਾਇਆ ਜਾਣਾ (ਜਿਵੇਂ ਸੋਨੇ ਦਾ ਖੋਟ ਕਢਣ ਲਈ ਉਸ ਨੂੰ ਤਾਇਆ ਜਾਂਦਾ ਹੈ); **ਤ੍ਰਿਭਵਣ**—ਤਿੰਨ ਲੋਕ; **ਘਟਿ**—ਹਿਰਦੇ ਵਿਚ; **ਸਮੋਇ**—ਸਮਾ ਰਹੀ ਹੈ; **ਪੰਚ ਭੂਤ**--ਪੰਚ ਤੱਤ, (ਸਰੀਰ); **ਪਤਿ**—ਇਜ਼ਤ ।

### ਟੀਕਾ

੧. ਜੀਵ ਦਾ ਸਰੀਰ ਤਾਂ ਸੜ ਬਲ ਕੇ ਅੰਤ ਨੂੰ ਸੁਆਹ ਹੋ ਗਇਆ । (ਪਰ ਮਨ ਦਾ ਕੀ ਹਾਲ ਹੈ ?) ਮਨ ਮਾਇਆ ਦੇ ਮੋਹ ਕਰਕੇ ਮਨੂਰ ਵਾਂਗ ਮੈਲਾ ਹੋ ਗਇਆ ਹੋਇਆ ਹੈ ।

੨. ਔਗੁਣ ਉਸ ਮਨ ਦੇ ਪਿਛ ਪੈ ਗਏ ਹਨ (ਉਸ ਨੂੰ ਦੂਖਿਤ ਕਰਨ ਲਈ) ਅਤੇ ਕੂੜੀ ਮਾਇਆ ਆਪਣੀ ਤੂਤੀ ਵਜਾਉਂਦੀ ਹੈ (ਮਾਇਆ ਦੀ ਤੂਤੀ ਬੋਲਦੀ ਹੈ)।

੩. ਸ਼ਬਦ ਦੀ ਕਮਾਈ ਤੋਂ ਬਿਨਾਂ ਉਹ ਮਨ ਆਵਾਗਵਨ ਵਿਚ ਫਿਰਦਾ ਹੈ। ਇਸ ਤਰ੍ਹਾਂ ਪੂਰਾਂ ਦੇ ਪੂਰ (ਅਨੇਕਾਂ ਜੀਵਾਂ ਨੂੰ) ਦ੍ਵੈਤ ਭਵਸਾਗਰ ਵਿਚ ਡੋਬਦੀ ਹੈ।੧।

੪. ਹੇ ਮਨ, ਤੇਰਾ ਨਿਸਤਾਰਾ ਸ਼ਬਦ ਨਾਲ ਹੋਣਾ ਹੈ, ਇਸ ਲਈ ਸ਼ਬਦ ਵਿਚ ਧਿਆਨ ਲਾਓ।

੫. ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਨਹੀਂ ਬੁਝਿਆ ਉਹ ਜੰਮਦੇ, ਮਰਦੇ ਰਹਿੰਦੇ ਹਨ।੧।ਰਹਾਉ।

੬. ਜੀਵ ਦਾ ਸਰੀਰ ਉਹ ਹੀ ਪਵਿੱਤਰ ਹੈ ਜਿਸ ਵਿਚ ਸਚੇ ਨਾਮ ਦਾ ਨਿਵਾਸ ਹੈ।

੭. ਅਜੇਹਾ ਸਰੀਰ ਸੱਚ ਵਿਚ ਤੇ ਪ੍ਰਭੂ ਦੇ ਭੈ ਵਿਚ ਹੁੰਦਾ ਹੈ ਤੇ ਉਸ ਦੀ ਜੀਭ ਦਾ ਸੁਆਦ ਸੱਚ ਲਈ ਹੈ।

੮. ਉਸ ਜੀਵ ਨੂੰ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਹੈ ਤੇ ਉਹ ਮੁੜ ਮੁੜ ਕੇ ਤਾਇਆ ਨਹੀਂ ਜਾਂਦਾ (ਕਿਉਂਕਿ ਉਸ ਵਿਚ ਕੋਈ ਖੋਟ ਨਹੀਂ) (ਆਵਾ-ਗਵਨ ਖੋਟ ਕਢਣ ਲਈ ਹੈ। ਜੇ ਖੋਟ ਨਹੀਂ ਤਾਂ ਆਵਾਗਵਨ ਵੀ ਨਹੀਂ।)

੯. (ਪ੍ਰਭੂ ਦੀ ਸਰਵ ਵਿਆਪਕਤਾ ਦਰਸਾਣ ਲਈ ਇਕ ਪ੍ਰਚਲਿਤ ਵਿਸ਼ਵਾਸ ਦਾ ਜ਼ਿਕਰ ਕਰਦੇ ਹਨ) ਸੱਚੇ ਤੋਂ ਹੀ ਹਵਾ ਬਣੀ ਹੈ, ਹਵਾ ਤੋਂ ਜਲ ਬਣਿਆ ਹੈ।

੧੦. ਜਲ ਤੋਂ ਤ੍ਰਿਭਵਣ (ਸਾਰੀ ਰਚਨਾ) ਬਣੀ ਹੈ ਜਿਸ ਦੇ ਘਟ ਘਟ ਵਿਚ ਉਸ ਦੀ ਜੋਤਿ ਸਮਾਈ ਹੋਈ ਹੈ।

੧੧. ਇਸ ਜੋਤਿ ਦਾ ਮਾਲਕ ਨਿਰਮਲ ਹੈ, ਉਸ ਨੂੰ ਮੈਲ ਨਹੀਂ ਲਗਦੀ (ਇਸ ਲਈ ਮੈਲੇ ਉਸ ਵਿਚ ਮਿਲ ਨਹੀਂ ਸਕਦੇ)। ਸ਼ਬਦ ਨਾਲ ਪ੍ਰੇਮ ਕੀਤਿਆਂ ਹੀ ਇਜ਼ਤ ਬਣਦੀ ਹੈ।੩।

੧੨. ਜਦੋਂ ਕਿਸੇ ਦਾ ਇਹ ਮਨ ਸੱਚ ਦੁਆਰਾ ਸੰਤੋਖਿਆ ਜਾਂਦਾ ਹੈ ਤਾਂ ਉਸ ਤੇ ਉਸ ਦੀ ਮਿਹਰ ਹੁੰਦੀ ਹੈ।

੨੩. ਉਸ ਦਾ ਸਰੀਰ ਸੱਚ ਅਤੇ ਪ੍ਰਭੂ ਭੈ ਵਿਚ ਰੱਤਾ ਰਹਿੰਦਾ ਹੈ ਤੇ ਉਸ ਦੇ ਮਨ ਵਿਚ ਪ੍ਰਭੂ ਦੀ ਸੱਚੀ ਜੋਤਿ ਦਾ ਪ੍ਰਕਾਸ਼ ਹੁੰਦਾ ਹੈ।

੧੪. (ਨਾਨਕ) ਉਸ ਦੇ ਔਗੁਣ ਦੂਰ ਹੁੰਦੇ ਹਨ, ਗੁਰੂ ਉਸ ਦੀ ਇੱਜ਼ਤ ਰਖਦਾ ਹੈ।੪।੧੫।

੧. ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ।
੨. ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ।
੩. ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ । ੧ ।
੪. ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ।
੫. ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ । ੧ । ਰਹਾਉ ।
੬. ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ।
੭. ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ।
੮. ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ । ੨ ।
੯. ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ।
੧੦. ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ।
੧੧. ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰ ਸਮੇਉ । ੩ ।
੧੨. ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ।
੧੩. ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ।
੧੪. ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ । ੪ ।
੧੫. ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ।
੧੬. ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ।
੧੭. ਨਾਨਕ ਨਾਮਿ ਸੰਤੋਖੀਆ ਜੀਉ ਪਿੰਡ ਪ੍ਰਭ ਪਾਸਿ । ੫ । ੧੬ ।

## ਪਦ-ਅਰਥ

**ਮਨਹਠਿ**—ਮਨ-ਮੰਨੇ, ਆਪ ਹੁਦਰੇ; **ਰਾਖੁ**—ਬਚਾ ਲੈ; **ਡਉ**—ਜੰਗਲ ਦੀ ਅੱਗ; **ਅੰਗੂਰੁ**—ਅੰਗੂਰੀ, ਨਵੀਆਂ ਉਗੀਆਂ ਕੋਂਪਲਾਂ; **ਸਾਹਿ ਸਾਹਿ**—ਸੁਆਸ ਸੁਆਸ; **ਸੰਮਲਾ**—ਯਾਦ ਕਰਾਂ; **ਧਣੀ**—ਮਾਲਕ; **ਗਰਬੁ**—ਹੰਕਾਰ; **ਨਿਵਾਰਿ**—ਦੂਰ ਕਰ ਕੇ; **ਮੁਗਧ**—ਮੂਰਖ; **ਗੁਬਾਰ**—ਹਨੇਰ ਗੁਬਾਰ; **ਨਿਰੰਤਰੀ**—ਲਗਾਤਾਰ; **ਸਾਰ**—ਤੱਤ; **ਕੀਚੈ**—ਕਰੀਏ; **ਜੀਉ**—ਆਤਮਾ; **ਪਿੰਡ**—ਸਰੀਰ ।

## ਟੀਕਾ

੧. (ਸੰਸਾਰ ਸਾਗਰ ਤਰਨ ਲਈ) (ਹੇ ਨਾਨਕ), ਬੇੜੀ ਸੱਚ ਦੀ ਹੈ ਅਤੇ ਤਰੀਦਾ ਹੈ ਗੁਰੂ ਦੇ ਵਿਚਾਰ ਰੂਪ (ਚਪੂ) ਨਾਲ ।

੨. (ਇਸ ਬੇੜੀ ਅਤੇ ਇਸ ਚੱਪੂ ਤੋਂ ਬਿਨਾਂ) ਇਕ ਜੀਵ ਜੰਮਦੇ ਤੇ ਇਕ ਮਰਦੇ ਹਨ; ਹੰਕਾਰ ਵਿਚ ਪੂਰਾਂ ਦੇ ਪੂਰ ਤਬਾਹ ਹੁੰਦੇ ਹਨ ।

੩. ਆਪਹੁਦਰੀ ਬੁਧੀ ਦੇ ਮਗਰ ਲਗਿਆਂ (ਸੰਸਾਰ ਸਾਗਰ ਵਿਚ) ਡੁਬੀਦਾ ਹੈ ਤੇ ਗੁਰਾਂ ਦੁਆਰਾ ਸੱਚ ਪ੍ਰਾਪਤ ਕਰਕੇ ਤਰੀਦਾ ਹੈ । ੧ ।

੪. ਗੁਰੂ ਤੋਂ ਬਿਨਾਂ ਸੰਸਾਰ ਸਾਗਰ ਤੋਂ ਕਿਵੇਂ ਤਰਨਾ ਹੋ ਸਕਦਾ ਹੈ ਅਤੇ (ਇਸ ਤੋਂ ਬਿਨਾਂ) ਸੁਖ ਵੀ ਕਿਵੇਂ ਹੋ ਸਕਦਾ ਹੈ ?

੫. ਹੇ ਪ੍ਰਭੂ, ਜਿਵੇਂ ਤੈਨੂੰ ਭਾਵੇ ਮੈਨੂੰ ਆਪਣੇ ਹੁਕਮ ਵਿਚ ਰਖ, ਤੇਰੇ ਬਿਨਾ ਮੇਰਾ ਕੋਈ ਆਸਰਾ ਨਹੀਂ । ੧ । ਰਹਾਉ ।

੬. ਮੈਂ ਵੇਖਦਾ ਹਾਂ ਕਿ ਇਕ ਪਾਸੇ ਜੰਗਲ ਦੀ ਅੱਗ ਲਗੀ ਹੋਈ ਹੈ (ਕਈ ਜੀਵ ਮਰ ਰਹੇ ਹਨ) ਤੇ ਪਿਛੇ ਹਰੀ ਅੰਗੂਰੀ ਪੁੰਗਰ ਰਹੀ ਹੈ (ਨਵੇਂ ਨਵੇਂ ਜੀਵ ਪੈਦਾ ਹੋ ਰਹੇ ਹਨ) ।

੭. ਜਿਸ ਸੱਚੇ ਪ੍ਰਭੂ ਤੋਂ ਜੀਵ ਪੈਦਾ ਹੁੰਦੇ ਹਨ ਉਸ ਤੋਂ ਹੀ ਨਾਸ ਹੋ ਰਹੇ ਹਨ ਅਤੇ ਉਹੋ ਸੱਚ ਸਰੂਪ ਹਰੀ ਹਰ ਹਿਰਦੇ ਵਿਚ ਵਿਆਪਕ ਵੀ ਹੋ ਰਹਿਆ ਹੈ ।

੮. (ਫਿਰ ਜਦ ਉਸ ਨੂੰ ਭਾਉਂਦਾ ਹੈ ਤਾਂ) ਉਹ ਆਪ ਹੀ ਕਈਆਂ ਨੂੰ ਆਪਣੀ ਹਜ਼ੂਰੀ ਵਿਚ ਬੁਲਾਉਂਦਾ ਹੈ ਅਤੇ ਆਪਣੇ ਨਾਲ ਮਿਲਾ ਲੈਂਦਾ ਹੈ ।

੯. ਮੈਂ ਸੁਆਸ ਸੁਆਸ ਤੈਨੂੰ ਯਾਦ ਕਰਨਾ ਚਾਹੁੰਦਾ ਹਾਂ ਤੇ ਕਦੇ ਭੁੱਲਣਾ ਨਹੀਂ ਚਾਹੁੰਦਾ ।

੧੦. ਜਿਉਂ ਜਿਉਂ ਗੁਰਾਂ ਦੁਆਰਾ ਹਰੀ ਮੇਰੇ ਹਿਰਦੇ ਵਿਚ ਟਿਕਦਾ ਜਾਂਦਾ ਹੈ, ਤਿਉਂ ਤਿਉਂ ਮੈਂ ਹਰੀ ਰਸ ਰੂਪ ਅੰਮ੍ਰਿਤ ਪੀਂਦਾ ਜਾਂਦਾ ਹਾਂ ।

੧੧. ਹੇ ਪ੍ਰਭੂ, ਇਹ ਮਨ ਤਨ ਤੇਰਾ ਹੈ, ਤੂੰ ਮਾਲਕ ਹੈਂ, ਮੇਰੀ ਹਉਮੈਂ ਕਟ ਕੇ ਆਪਣੇ ਵਿਚ ਮੈਨੂੰ ਸਮਾ ਲਉ । ੩ ।

੧੨. ਜਿਸ ਪ੍ਰਭੂ ਨੇ ਇਹ ਸੰਸਾਰ ਪੈਦਾ ਕੀਤਾ ਹੈ ਅਤੇ ਤ੍ਰੈ-ਲੋਕ ਨੂੰ ਆਕਾਰ ਦਿੱਤਾ ਹੈ,

੧੩. ਉਸ ਦਾ ਗੁਰੂ ਦੁਆਰਾ ਚਾਨਣ ਹੁੰਦਾ ਹੈ ਪਰ ਮਨਮੁਖਾਂ ਲਈ ਘੁਪ ਹਨੇਰਾ ਰਹਿੰਦਾ ਹੈ ।

੧੪. ਉਂਵ ਤਾਂ ਉਸ ਦੀ ਜੋਤਿ ਹਰ ਹਿਰਦੇ ਵਿਚ ਲਗਾਤਾਰ ਮਘ ਰਹੀ ਹੈ, ਪਰ ਇਸ ਸਾਰੇ (ਗਿਆਨ) ਨੂੰ ਗੁਰੂ-ਮਤਿ ਦੁਆਰਾ ਹੀ ਸਮਝੀਦਾ ਹੈ । ੪ ।

੧੫. ਜਿਨ੍ਹਾਂ ਗੁਰਮੁਖਾਂ ਨੇ ਗੁਰੂ ਦੁਆਰਾ ਉਸ ਨੂੰ ਜਾਣਿਆ ਹੈ, ਉਨ੍ਹਾਂ ਨੂੰ ਸ਼ਾਬਾਸ਼ ਕਹਿਣਾ ਬਣਦਾ ਹੈ ।

੧੬. ਉਹ ਸਚੇ ਪ੍ਰਭੂ ਵਿਚ ਮਿਲ ਜਾਂਦੇ ਹਨ ਤੇ ਉਨ੍ਹਾਂ ਦੇ ਹਿਰਦੇ ਵਿਚ ਸਚੇ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ ।

੧੭. (ਨਾਨਕ) ਨਾਮ ਦੁਆਰਾ ਉਹ ਸੰਤੋਖੀ ਹੋ ਜਾਂਦੇ ਹਨ, ਉਨ੍ਹਾਂ ਦਾ ਸਰੀਰ ਤੇ ਆਤਮਾ ਪ੍ਰਭੂ ਦੇ ਹਵਾਲੇ ਹੁੰਦੇ ਹਨ । ੫ । ੧੬ ।

## ੧੭

**੧. ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ।**
**੨. ਜਬਲਗੁ ਜੋਬਨਿ ਸਾਸੁ ਹੈ ਤਬਲਗੁ ਇਹੁ ਤਨੁ ਦੇਹ ।**
**੩. ਬਿਨੁ ਗੁਣ ਕਾਮਿ ਨ ਆਵਹੀ ਢਹਿ ਢੇਰੀ ਤਨੁ ਖੇਹ । ੧ ।**
**੪. ਮੇਰੇ ਮਨ ਲੈ ਲਾਹਾ ਘਰਿ ਜਾਹਿ ।**
**੫. ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ । ੧ ।ਰਹਾਉ।**
**੬. ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ।**
**੭. ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗ ਵਿਕਾਰੁ ।**
**੮. ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ । ੨ ।**
**੯. ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ।**
**੧੦. ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ।**
**੧੧. ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ । ੩ ।**
**੧੨. ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ।**
**੧੩. ਤ੍ਰਿਭਵਣ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ।**
**੧੪. ਸਤਿਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ।੪।੧੭।**

## ਪਦ-ਅਰਥ

**ਵੇਲਾ**—ਸਮਾਂ, ਮੌਕਾ; **ਜੋਬਨਿ**—ਜਵਾਨੀ; **ਸਾਸੁ**—ਸੁਆਸ; **ਲਾਹਾ**—ਲਾਭ; **ਘਰਿ**—ਪਰਲੋਕ; **ਨਿਵਰੀ**—ਦੂਰ ਹੋਈ; **ਭਾਹਿ**—ਅੱਗ; **ਗੰਢਣੁ ਗੰਢੀਐ**—ਉਧੇੜ ਬੁਣ ਵਿਚ ਦੌੜਨਾ; **ਭਾਰੁ**—ਪੁਸਤਕਾਂ ਦਾ ਭਾਰ; **ਤ੍ਰਿਸਨਾ**—ਲਾਲਚ; **ਅਹਿਨਿਸ**—ਦਿਨ ਰਾਤ; **ਅਗਲੀ**—ਵਧ; **ਵਿਕਾਰੁ**—ਵਿਗਾੜ; **ਅਤੋਲਵਾਂ**—ਬੇਅੰਤ; **ਸਾਰੁ**—ਤਤ (ਗਿਆਨ); **ਧ੍ਰਾਪੀਆ**—ਰਜਿਆ; **ਸੰਤਾਪੁ**—ਬਹੁਤ ਦੁਖ (ਜਲਨ); **ਜੀਅਰੇ**—ਹੇ ਜਿੰਦੇ; **ਚੀਨੈ**—ਸਮਝੇ; **ਤ੍ਰਿਭਵਣੁ**—ਤਿੰਨਾਂ ਲੋਕਾਂ; **ਨਿਹਾਲਿ** ਦੇਖਿਆ ।

## ਟੀਕਾ

੧. ਹੇ ਮੇਰੇ ਪਿਆਰੇ ਮਿਤ੍ਰ ਮਨ, ਧਿਆਨ ਨਾਲ ਸੁਣ ਕਿ ਇਹ ਜੀਵਨ ਤੈਨੂੰ ਇਕ ਮੌਕਾ ਮਿਲਿਆ ਹੈ, ਇਸ ਮੌਕੇ ਉਸ ਨੂੰ ਮਿਲ।

੨. ਜਦੋਂ ਤੀਕ ਤੂੰ ਜਵਾਨੀ ਵਿਚ ਹੈਂ ਤੇ ਸੁਆਸ ਚੰਗੇ ਚਲਦੇ ਹਨ, ਤਦੋਂ ਤੀਕ ਇਹ ਦੇਹ ਤੇਰੇ ਕੰਮ ਆਣ ਵਾਲੀ ਹੈ।

੩. (ਆਤਮਾ ਦੇ ਕੰਮ ਤਾਂ ਗੁਣ ਹੀ ਆਉਂਦੇ ਹਨ) ਗੁਣਾਂ ਤੋਂ ਬਿਨਾਂ ਇਹ ਸਰੀਰ ਕਿਸੇ ਕੰਮ ਨਹੀਂ, ਅੰਤ ਨੂੰ ਇਸ ਢਹਿ ਕੇ ਸੁਆਹ ਦੀ ਢੇਰੀ ਹੋ ਜਾਣਾ ਹੈ।੧।

੪. ਹੇ ਮੇਰੇ ਮਨ (ਇਸ ਮੌਕੇ ਨੂੰ ਸੰਭਾਲ ਅਤੇ) ਕੁਝ ਖੱਟੀ ਖੱਟ ਕੇ ਪ੍ਰਭੂ ਦੀ ਹਜ਼ੂਰੀ ਵਿਚ ਜਾ।

੫. (ਇਸ ਮੌਕੇ ਨੂੰ ਸੰਭਾਲਣ ਦਾ ਇੱਕੋ ਸਾਧਨ ਹੈ, ਨਾਮ ਸਿਮਰਨ ਵਿਚ ਲਗਣਾ। ਇਸ ਲਈ) ਗੁਰੂ ਦੁਆਰਾ ਨਾਮ ਸਿਮਰਨ ਵਿਚ ਲਗ ਤਾਂ ਜੋ ਹਉਮੈ ਦੀ ਅੱਗ ਬੁਝ ਜਾਏ। ਇਸ ਹਉਮੈ ਨੇ ਹੀ ਤੈਨੂੰ ਪਰਮਾਤਮਾ ਤੋਂ ਦੂਰ ਰਖਿਆ ਹੋਇਆ ਹੈ।੧।ਰਹਾਉ।

੬. (ਸਿਮਰਨ ਦੀ ਵਿਸ਼ੇਸ਼ਤਾ ਦੱਸੀ ਹੈ) ਕਈ ਲੋਕ ਕਥਾ ਕਹਾਣੀਆਂ ਸੁਣ ਸੁਣ ਕੇ ਦਿਮਾਗੀ ਉਧੇੜਬੁਣ ਵਿਚ ਰਹਿੰਦੇ ਹਨ। ਲਿਖ ਪੜ੍ਹ ਅਤੇ ਬੁਝ ਬੁਝ ਕੇ ਪੁਸਤਕਾਂ ਦੇ ਭਾਰ ਤਿਆਰ ਕਰਦੇ ਹਨ।

੭. ਪਰ ਉਨ੍ਹਾਂ ਦੀ ਤ੍ਰਿਸ਼ਨਾ ਦਿਨ ਰਾਤ ਵਧਦੀ ਰਹਿੰਦੀ ਹੈ ਅਤੇ ਹੰਕਾਰ ਦਾ ਰੋਗ ਵਿਕਾਰ ਪੈਦਾ ਕਰਦਾ ਰਹਿੰਦਾ ਹੈ।

੮. ਉਹ ਬੇਪਰਵਾਹ ਤੋਲਿਆ ਨਹੀਂ ਜਾਂਦਾ; ਉਸ ਦੀ ਕੀਮਤ ਦਾ ਸਾਰ (ਗਿਆਨ) ਗੁਰਮਤਿ ਦੁਆਰਾ ਹੁੰਦਾ ਹੈ।੨।

੯. ਜੇ ਮੈਂ ਲੱਖਾਂ ਸਿਆਣਪਾਂ ਕਰਾਂ ਅਤੇ ਲੱਖਾਂ ਨਾਲ ਪ੍ਰੀਤਾਂ ਦੁਆਰਾ ਮੇਲ ਮਿਲਾਪ ਵਧਾਵਾਂ,

੧੦. ਤਾਂ ਵੀ ਸਾਧੂ ਗੁਰੂ ਦੀ ਸੰਗਤ ਤੋਂ ਬਿਨਾਂ ਮਨ ਦੀ ਭੁਖ ਲਹਿੰਦੀ ਨਹੀਂ। (ਉਸ ਦੀ ਸੰਗਤ ਵਿਚ ਨਾਮ ਮਿਲਦਾ ਹੈ) ਨਾਮ ਤੋਂ ਬਿਨਾਂ ਦੁਖ ਕਸ਼ਟ ਬਣੇ ਰਹਿੰਦੇ ਹਨ।

੧੧. ਹੇ ਮੇਰੀ ਜਿੰਦੇ, ਹਰੀ ਸਿਮਰਨ ਦੁਆਰਾ ਹੀ ਦੁਖਾਂ ਤੋਂ ਛੁਟਕਾਰਾ ਹੁੰਦਾ ਹੈ ਕਿਉਂਕਿ ਗੁਰੂ ਦੁਆਰਾ ਆਪੇ ਦੀ ਸੋਝੀ ਹੁੰਦੀ ਹੈ (ਇਸ ਸੋਝੀ ਤੋਂ ਹੀ ਸਭ ਸੁਖ ਉਪਜਦੇ ਹਨ)।੩।

੧੨. ਇਸ ਲਈ ਮੈਂ ਤਨ, ਮਨ ਗੁਰੂ ਨੂੰ ਅਰਪਣ ਕਰ ਦਿੱਤਾ ਹੈ ਅਤੇ ਸਿਰ ਵੀ ਨਾਲ ਹੀ,

੧੩. ਜਿਸ ਨੂੰ ਮੈਂ ਤਿੰਨਾਂ ਲੋਕਾਂ ਵਿਚ ਲਭ ਰਹਿਆ ਸਾਂ, ਗੁਰੂ ਨੇ ਉਸ ਦਾ ਦਰਸ਼ਨ ਕਰਾ ਦਿੱਤਾ ਹੈ ।

੧੪. ਗੁਰੂ ਨੇ ਮੇਰਾ ਉਸ ਨਾਲ ਮਿਲਾਪ ਕਰਾ ਦਿੱਤਾ ਹੈ, (ਨਾਨਕ) ਉਹ ਤਾਂ ਮੇਰ ਨਾਲ ਹੀ ਸੀ (ਅੰਦਰ ਵਸਦਾ ਸੀ) । ੪ । ੧੭ ।

## ੧੮

੧. ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ।
੨. ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ।
੩. ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵ ਤਿਉ ਨਿਰਜਾਸਿ ।੧।
੪. ਜੀਅਰੇ ਰਾਮ ਜਪਤ ਮਨੁ ਮਾਨੁ ।
੫. ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ । ੧ । ਰਹਾਉ ।
੬. ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ।
੭. ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ।
੮. ਅਨਹਦ ਸਬਦ ਸੁਹਾਵਣੇ ਪਾਈਐ ਗੁਰ ਵੀਚਾਰਿ । ੨ ।
੯. ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ।
੧੦. ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ।
੧੧. ਖੜਿ ਦਰਗਹ ਪੈਨਾਈਐ ਮੁਖਿ ਹਰਿਨਾਮ ਨਿਵਾਸੁ ।੩।
੧੨. ਜਹ ਦੇਖਾ ਤਹਿ ਰਵਿ ਰਹੇ ਸਿਵ ਸਕਤੀ ਕਾ ਮੇਲੁ ।
੧੩. ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ।
੧੪. ਵਿਜੋਗੀ ਦੁਖਿ ਵਿਛੜੇ ਮਨਮੁਖਿ ਲਹਹਿ ਨ ਮੇਲੁ । ੪ ।
੧੫. ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ।
੧੬. ਗਿਆਨ ਮਹਾਰਸੁ ਭੋਗਵੈ ਬਹੁੜਿ ਭੂਖ ਨ ਹੋਇ।
੧੭. ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ । ੧੫ । ੮ ।

### ਪਦ-ਅਰਥ

**ਪ੍ਰਤਿਪਾਲ**—ਪਾਲਦਾ ਹੈ; **ਲੇਖੈ**—ਹਿਸਾਬ ਵਿਚ; **ਸਾਸ**—ਸੁਆਸ; **ਗਿਰਾਸ**—ਗ੍ਰਾਹੀ, ਭੋਜਨ; **ਅੰਤਰਿ**—ਹਿਰਦੇ ਵਿਚ; **ਨਿਰਜਾਸਿ**—ਨਿਸ਼ਾ ਕਰਾਂਦਾ; **ਮਨੁ ਮਾਨੁ**—

ਮਨ ਨੂੰ ਮਨਾ ਲੈ, ਨਿਸ਼ਾ ਕਰ ਲੈ; **ਜਲਿ**—ਜਲਨਾ, ਅੱਗ; **ਗਤਿ**—ਹਾਲਤ; **ਸੰਕ**—ਸ਼ੰਕਾ, ਸੰਸਾ; **ਮਰੁਮਾਰਿ**—ਮੌਤ ਨੂੰ (ਮੌਤ ਦੇ ਡਰ ਨੂੰ) ਮਾਰ ਕੇ; **ਅਨਹਦ**—ਚੋਟ ਦੇ ਬਿਨਾਂ ਪੈਦਾ ਹੋਣ ਵਾਲਾ ਸੰਗੀਤ; **ਤਾਸੁ**—ਉਸ ਤੋਂ; **ਖੜਿ**—ਲਿਜਾ ਕੇ; **ਸ਼ਿਵ**—ਪੁਰਸ਼; **ਸਕਤੀ**—ਪ੍ਰਕ੍ਰਿਤੀ; **ਬੈਰਾਗੀ**—ਆਪਣੇ ਘਰ ਤੋਂ ਉਦਾਸ, ਬਾਹਰ ਭੌਣ ਵਾਲਾ; **ਭੋਗਵੈ**—ਖਾਵੈ; **ਬਹੁੜਿ**—ਮੁੜ, ਫਿਰ; **ਮਨੁ ਮਾਰਿ**—ਤ੍ਰਿਸ਼ਨਾ ਖ਼ਤਮ ਕਰਨਾ ।

## ਟੀਕਾ

੧. (ਗੁਰੂ ਦੇ ਗਿਆਨ ਦੁਆਰਾ ਜਿਸ ਦਾ ਜ਼ਿਕਰ ਰਹਾਉ ਦੀ ਤੁਕ ਵਿਚ ਹੈ ਮੇਰੀ ਇਹ ਦਸ਼ਾ ਬਣੀ ਹੈ) ਹੁਣ ਮੈਨੂੰ ਮਤ ਦਾ ਭੈ ਨਹੀਂ ਹੈ ਅਤੇ ਨਾ ਹੀ ਜੀਵਨ ਨਾਲ ਆਸਾਂ ਜੋੜੀਆਂ ਹਨ ।

੨. (ਇਹ ਦਸ਼ਾ ਇਸ ਵਿਸ਼ਵਾਸ ਤੋਂ ਉਪਜੀ ਹੈ ਕਿ) ਤੂੰ ਸਾਰੇ ਜੀਵਾਂ ਦੀ ਪਾਲਨਾ ਕਰਨ ਵਾਲਾ ਹੈਂ ਅਤੇ ਉਨ੍ਹਾਂ ਦੇ ਸੁਆਸ ਅਤੇ ਭੋਗ ਤੇਰੇ ਹੀ ਲੇਖੇ ਵਿਚ ਹਨ ।

੩. ਜਦ ਗੁਰਾਂ ਦੁਆਰੇ ਤੂੰ ਹਿਰਦੇ ਵਿਚ ਆ ਕੇ ਵਸਦਾ ਹੈਂ ਤਾਂ ਜਿਵੇਂ ਤੈਨੂੰ ਭਾਉਂਦਾ ਹੈ ਤੂੰ ਅੰਦਰੋਂ ਹੀ ਨਿਸ਼ਾ (ਤਸੱਲੀ) ਕਰ ਦਿੰਦਾ ਹੈਂ । ੧ ।

੪. ਹੇ ਜੀਵ, ਰਾਮ ਨਾਮ ਜਪ ਕੇ ਮਨ ਦੀ ਨਿਸ਼ਾ ਕਰ ਲੈ ।

੫. ਜਦ ਜੀਵ ਨੂੰ ਗੁਰੂ ਦੁਆਰਾ ਗਿਆਨ ਆਇਆ ਉਸ ਦੀ ਤ੍ਰਿਸ਼ਨਾ ਦੀ ਅਗਨੀ ਬੁੱਝ ਗਈ । ੧ । ਰਹਾਉ ।

੬. ਜੇ ਗੁਰੂ ਨੂੰ ਸਭ ਸ਼ੰਕੇ ਦੂਰ ਕਰ ਕੇ (ਪੂਰੇ ਵਿਸ਼ਵਾਸ ਨਾਲ) ਮਿਲੀਏ ਤਾਂ ਸੁਤੇ ਆਪਣੇ ਅੰਦਰ ਹੀ ਸੋਝੀ ਹੁੰਦੀ ਹੈ ।

੭. ਜਿਸ ਜਨਮ ਮਰਨ ਦੀ ਹਾਲਤ ਵਿਚ ਮੌਤ ਤੋਂ ਬਾਅਦ ਪੁਜਣਾ ਹੈ ਉਸ ਨੂੰ ਜੀਵਦਿਆਂ ਮਾਰ ਕੇ ਮਰ (ਆਵਾਗਵਣ ਮੁਕਾ ਕੇ ਇਥੋਂ ਜਾ) ।

੮. ਤਦੋਂ ਗੁਰੂ ਦੇ ਵਿਚਾਰ ਦੁਆਰਾ ਸਹਿਜ ਦੀ ਸੁਹਾਵਣੀ ਸੰਗੀਤਕ ਅਵਸਥਾ ਪਰਾਪਤ ਕਰ ਲਈਦੀ ਹੈ । ੨ ।

੯. ਜਿਸ ਹਿਰਦੇ ਵਿਚ ਸਹਿਜ ਦੀ ਸੰਗੀਤਮਈ ਦਸ਼ਾ ਬਣ ਜਾਂਦੀ ਹੈ, ਉਥੋਂ ਹੰਕਾਰ ਦਾ ਨਾਸ਼ ਹੋ ਜਾਂਦਾ ਹੈ ।

੧੦. (ਇਸ ਦਸ਼ਾ ਨੂੰ ਪ੍ਰਾਪਤ ਕਰਨ ਲਈ) ਜੋ ਸਤਿਗੁਰੂ ਦੀ ਸੇਵਾ ਵਿਚ ਲਗਦਾ ਹੈ, ਮੈਂ ਉਸ ਤੋਂ ਸੌ ਵਾਰ ਬਲਿਹਾਰ ਜਾਂਦਾ ਹਾਂ ।

੧੧. ਉਸ ਦੇ ਮੁਖ ਵਿਚ ਨਾਮ ਵਸਦਾ ਹੈ ਤੇ ਉਸ ਨੂੰ ਵਾਹਿਗੁਰੂ ਦੀ ਦਰਗਾਹ ਵਿਚ ਇੱਜ਼ਤ ਦੀ ਪੁਸ਼ਾਕ (ਸਰੋਪਾ) ਪੁਆਈ ਜਾਂਦੀ ਹੈ । ੩ ।

੧੨. ਮੈਂ ਹਰ ਥਾਂ ਆਤਮਾ ਅਤੇ ਪ੍ਰਕ੍ਰਿਤੀ ਦਾ ਮੇਲ ਵੇਖਦਾ ਹਾਂ ਪਰ ਇਸ ਸਾਰੇ ਵਿਚ ਉਹ ਆਪ ਹੀ ਵਿਆਪਕ ਹੋ ਰਹਿਆ ਹੈ ।

੧੩. ਸਰੀਰ ਪ੍ਰਕ੍ਰਿਤੀ ਦੇ ਤ੍ਰੈ ਗੁਣਾਂ ਦੇ ਸੰਜੋਗ ਤੋਂ ਬਣਿਆ ਹੈ ਤੇ ਜੋ ਵੀ ਆਇਆ ਹੈ ਉਹ ਗੁਣਾਂ ਦੀ ਹਦ ਵਿਚ ਰਹਿ ਕੇ ਕੰਮ ਕਰਦਾ ਹੈ ਤੇ ਸੰਸਾਰ ਖੇਡ ਖੇਡ ਕੇ ਤੁਰ ਜਾਂਦਾ ਹੈ।

੧੪. ਮਨਮੁਖ ਵਿਜੋਗ ਦਾ ਰਾਹ ਫੜਦੇ ਹਨ ਤੇ ਹਰੀ ਤੋਂ ਵਿਛੜੇ ਰਹਿੰਦੇ ਹਨ। ਉਨ੍ਹਾਂ ਨੂੰ ਮੇਲ ਹੋ ਹੀ ਨਹੀਂ ਸਕਦਾ। ੪।

੧੫. ਜੇ ਆਪਣੇ ਘਰ (ਸਰੂਪ) ਨੂੰ ਛਡ ਕੇ ਮਾਇਆ ਪਿਛੇ ਫਿਰਨ ਵਾਲਾ ਇਹ ਮਨ (ਬੈਰਾਗੀ ਮਨ) ਆਪਣੇ ਘਰ (ਸਰੂਪ ਵਿਚ) ਟਿੱਕ ਜਾਵੇ ਅਤੇ ਸੱਚੇ ਪ੍ਰਭੂ ਦੇ ਭੈ ਵਿਚ ਰੰਗਿਆ ਜਾਏ,

੧੬. ਤਾਂ ਉਹ ਬ੍ਰਹਮ ਗਿਆਨ ਦੇ ਮਹਾਨ ਰਸ ਨੂੰ ਮਾਣਦਾ ਹੈ। ਫਿਰ ਉਸ ਨੂੰ ਤ੍ਰਿਸ਼ਨਾ ਨਹੀਂ ਰਹਿੰਦੀ।

੧੭. (ਨਾਨਕ) ਇਸ ਮਨ ਨੂੰ ਮਾਰ ਕੇ ਉਸ ਨੂੰ ਮਿਲ ਪੈ, ਮੁੜ ਦੁਖ ਨਹੀਂ ਹੁੰਦਾ। ੫। ੧੮।

## ੧੯

੧. ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋਭਾਨੁ।
੨. ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨ ਜਾਨੁ।
੩. ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ। ੧।
੪. ਮਨ ਰੇ ਹਉਮੈ ਛੋਡਿ ਗੁਮਾਨੁ।
੫. ਹਰਿਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ। ੧। ਰਹਾਉ।
੬. ਰਾਮ ਨਾਮੁ ਜਪਿ ਦਿਨਸ ਰਾਤਿ ਗੁਰਮੁਖਿ ਹਰਿ ਧਨੁ ਜਾਨੁ।
੭. ਸਭਿ ਸੁਖ ਹਰਿਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ।
੮. ਨਿਤਿ ਅਹਿਨਿਸਿ ਹਰਿਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ। ੨।
੯. ਕੂਕਰ ਕੂੜੁ ਕਮਾਈਐ ਗੁਰਨਿੰਦਾ ਪਚੈ ਪਚਾਨੁ।
੧੦. ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ।
੧੧. ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ। ੩।
੧੨. ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ।
੧੩. ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ।
੧੪. ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ। ੪। ੧੯।

## ਪਦ-ਅਰਥ

**ਲੋਭਾਨੁ**—ਲੁਭਾਇਮਾਨ ਹੋ ਕੇ; **ਸਾਕਤਾ**—ਸ਼ਕਤੀ ਦਾ ਉਪਾਸ਼ਕ, ਮਾਇਆ ਦਾ ਪੁਜਾਰੀ; **ਦੁਰਮਤਿ**—ਖੋਟੀ ਬੁਧੀ; **ਹਉਮੈ**—ਹੰਕਾਰ; **ਗੁਮਾਨ**—ਹੰਕਾਰ; **ਸਰਵਰੁ**—ਸਾਗਰ (ਵਾਂਗ ਪਵਿੱਤਰ ਕਰਨ ਵਾਲਾ); **ਕੂਕਰ**—ਕੁੱਤਾ; **ਪਚੈ**—ਪਚਦੀ ਹੈ; **ਪਚੈ ਪਚਾਨੁ**—ਨਾਸ਼ ਹੋ ਰਹਿਆ ਹੈ; **ਘਣੇ**—ਬਹੁਤ; **ਖੁਲਹਾਨ**—ਭੋਹ ਕਰ ਦਿੰਦਾ ਹੈ; **ਸੁਭਾਨੁ**—(ਅਰਬੀ ਦਾ ਸ਼ਬਦ ਸੁਬਹਾਨ) ਪਵਿੱਤਰ; **ਧੰਧ ਪਿਟਾਈਐ**—ਮਾਇਆ ਦੇ ਕੂੜੇ ਕੰਮਾਂ ਵਿਚ ਵਿਅਰਥ ਲਗੇ ਰਹਿਣਾ; **ਲਿਖਤੁ**—ਲੇਖਾ; **ਕਰਮਿ**—ਬਖਸ਼ਿਸ਼ ਦੁਆਰਾ; **ਨੀਸਾਣੁ**—ਪਰਵਾਨਗੀ ਦਾ ਨਿਸ਼ਾਨ।

## ਟੀਕਾ

੧. ਇਹ ਮੇਰਾ ਮੂਰਖ ਮਨ ਲੋਭੀ ਹੈ, ਇਹ ਲੋਭ ਵਿਚ ਹੀ ਲੁਭਾਇਮਾਨ ਰਹਿੰਦਾ ਹੈ।

੨. ਇਹ ਸਾਕਤ (ਸ਼ਕਤੀ ਦਾ ਉਪਾਸ਼ਕ, ਮਾਇਆ ਦਾ ਸੇਵਕ) ਗੁਰ ਸ਼ਬਦ ਵਿਚ ਨਹੀਂ ਭਿਜਦਾ, ਦੁਰਮਤਿ ਦੇ ਕਾਰਨ ਆਵਾਗਵਨ ਦੇ ਚੱਕਰ ਵਿਚ ਪਇਆ ਰਹਿੰਦਾ ਹੈ।

੩. ਜੇ ਇਸ ਨੂੰ ਸਾਧੂ ਸਤਿਗੁਰ ਦਾ ਮਿਲਾਪ ਹੋ ਜਾਏ ਤਾਂ ਇਹ ਉਸ ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪ੍ਰਾਪਤ ਕਰ ਸਕਦਾ ਹੈ। ੧।

੪. ਹੇ ਮੇਰੇ ਮਨ, ਹਉਮੈ ਦਾ ਗੁਮਾਨ ਛਡ ਦੇਹ।

੫. ਹਰੀ ਰੂਪ ਗੁਰੂ (ਪਵਿੱਤਰ ਕਰਨ ਵਾਲਾ) ਸਾਗਰ ਹੈ। ਤੂੰ ਉਸ ਦੀ ਸੇਵਾ ਕਰ, ਫਿਰ ਤੈਨੂੰ ਪ੍ਰਭੂ ਦਰਗਾਹ ਵਿਚ ਇੱਜ਼ਤ ਮਿਲੇਗੀ। ੧। ਰਹਾਉ।

੬. (ਹੇ ਮੇਰੇ ਮਨ) ਹਰੀ ਦਾ ਨਾਮ ਦਿਨ ਰਾਤ ਜਪ। ਪਰ ਇਹ ਸਮਝ ਲੈ ਕਿ ਰੂਪ ਧਨ ਗੁਰਾਂ ਦੁਆਰਾ ਪ੍ਰਾਪਤ ਹੁੰਦਾ ਹੈ।

੭. ਹਰੀ ਰਸ ਦੇ ਭੋਗ ਵਿਚ ਸਾਰੇ ਸੁਖਾਂ ਦਾ ਭੋਗ ਆ ਜਾਂਦਾ ਹੈ। ਇਹ ਗਿਆਨ ਸੰਤਾਂ ਦੀ ਸੰਗਤ ਵਿਚ ਮਿਲ ਕੇ ਪਰਾਪਤ ਹੁੰਦਾ ਹੈ।

੮. ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਬਖਸ਼ਿਆ ਹੈ ਉਨ੍ਹਾਂ (ਜਗਤ ਅੰਦਰ) ਦਿਨ ਰਾਤ, ਸਦਾ ਹੀ, ਹਰੀ ਪ੍ਰਭੂ ਦੀ ਸੇਵਾ ਕੀਤੀ ਹੈ।

੯. (ਮਨਮੁਖ) ਕੁੱਤੇ ਵਾਂਗ ਝੂਠ ਦੀ ਕਮਾਈ ਕਰਦਾ (ਦਰ ਦਰ ਤੇ ਧੱਕੇ ਖਾਂਦਾ ਹੈ) ਅਤੇ ਗੁਰੂ ਦੀ ਨਿੰਦਾ ਵਿਚ (ਗੁਰੂ ਦੇ ਦਸੇ ਰਾਹ ਦੀ ਹਾਨੀ ਕਰਦਿਆਂ) ਨਾਸ਼ ਹੋ ਰਹਿਆ ਹੈ।

੧੦. ਅਗਿਆਨਤਾ ਵਿਚ ਭੁਲਿਆ ਬਹੁਤ ਦੁਖ ਭੋਗਦਾ ਹੈ, ਜਮ ਉਸ ਨੂੰ ਮਾਰ ਮਾਰ ਕੇ ਭੋਹ ਬਣਾਂਦਾ ਹੈ ।

੧੧. ਮਨਮੁਖ ਨੂੰ ਕਦੇ ਸੁਖ ਨਹੀਂ ਹੁੰਦਾ, ਕਿਉਂਕਿ ਨਿਰਮਲ ਸੁਖ ਦੀ ਪਰਾਪਤੀ ਗੁਰਾਂ ਦੁਆਰਾ ਹੀ ਹੁੰਦੀ ਹੈ (ਜਿਥੇ ਉਹ ਜਾਂਦਾ ਹੀ ਨਹੀਂ) । ੩ ।

੧੨. ਜੇ ਇਸ ਜੀਵਨ ਵਿਚ ਮਾਇਆ ਦੇ ਧੰਧਿਆਂ ਵਿਚ ਖਚਿਤ ਰਹੀਏ, (ਤਾਂ ਖੁਆਰੀ ਹੈ) ਕਿਉਂਕਿ ਉਥੇ ਦਰਗਾਹ ਵਿਚ ਤਾਂ ਕੇਵਲ ਸੱਚੀ ਕਰਨੀ ਦੀ ਲਿਖਤ ਹੀ ਪਰਵਾਨ ਹੁੰਦੀ ਹੈ ।

੧੩. ਜੋ ਹਰੀ ਦਾ ਸਜਨ ਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਗੁਰੂ ਦੀ ਕਰਣੀ ਹੀ ਸ੍ਰੇਸ਼ਟ ਦਿਸਦੀ ਹੈ ।

੧੪. ਫਿਰ ਨਾਮ ਉਸ ਨੂੰ ਨਹੀਂ ਵਿਸਰਦਾ, ਹਰੀ ਦੀ ਦਰਗਾਹ ਵਿਚ ਉਸ ਨੂੰ ਪਰਵਾਨਗੀ ਦਾ ਨਿਸ਼ਾਨ ਮਿਲਦਾ ਹੈ । ੪ । ੧੯ ।

## ੨੦

**੧. ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ।**
**੨. ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ।**
**੩. ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ । ੧ ।**
**੪. ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ।**
**੫. ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ । ੧ । ਰਹਾਉ ।**
**੬. ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ।**
**੭. ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ।**
**੮. ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ । ੨ ।**
**੯. ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ।**
**੧੦. ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ।**
**੧੧. ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ । ੩ ।**
**੧੨. ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ।**
**੧੩. ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤ ਭਰਿਆ ਅਘਾਇ ।**
**੧੪. ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ । ੪ । ੨੦ ।**

## ਪਦ-ਅਰਥ

**ਤਿਲੁ**—ਰਤਾ ਵੀ; **ਰੋਗੁ ਵਡਾ**—ਭਾਰਾ ਕਸ਼ਟ; **ਅਗਨਿ**—ਤ੍ਰਿਸ਼ਨਾ; **ਸਾਰਿ**—ਉਚਾਰਨ ਕਰ; **ਹਿੰਸਾ**—ਧੱਕਾ ਕਰਨਾ; **ਗਤੁ**—ਚਲਾਇਮਾਨਤਾ, ਮਨ ਦੀ ਚਾਲ; **ਕਾਮਣਿ**—ਇਸਤ੍ਰੀ; **ਨਿਵਾਰਿ**—ਦੂਰ ਕਰ ਕੇ; **ਕਮਲ**—ਹਿਰਦਾ; **ਅਘਾਇ**—ਰਜ ਹੋ ਜਾਏਗੀ।

## ਟੀਕਾ

੧. ਜੇ ਹਰੀ ਪਿਆਰਾ ਰਤਾ ਵੀ ਮੈਨੂੰ ਵਿਸਰ ਜਾਏ ਤਾਂ ਮੈਂ ਇਸ ਨੂੰ ਭਾਰਾ ਕਸ਼ਟ ਸਮਝਦਾ ਹਾਂ।

੨. ਦਰਗਾਹ ਵਿਚ ਕਿਵੇਂ ਕੋਈ ਇੱਜ਼ਤ ਲੈ ਸਕਦਾ ਹੈ ਜੇ ਉਸ ਦੇ ਮਨ ਵਿਚ ਹਰੀ ਵਸਦਾ ਨਹੀਂ।

੩. ਗੁਰੂ ਦੇ ਮਿਲਣ ਨਾਲ ਸੁਖ ਪਾਈਦਾ ਹੈ (ਉਸ ਤੋਂ ਨਾਮ ਦੀ ਦਾਤਿ ਮਿਲਦੀ ਹੈ ਜਿਸ ਤੋਂ ਸਭ ਸੁਖ ਉਪਜਦੇ ਹਨ)। ਹਿਰਦੇ ਵਿਚ ਹਰੀ ਦੇ ਗੁਣ ਆ ਵਸਦੇ ਹਨ ਜਿਸ ਨਾਲ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ। ੧।

੪. ਹੇ ਮੇਰੇ ਮਨ, ਤੂੰ ਰਾਤ ਦਿਨ ਹਰੀ ਦੇ ਗੁਣ ਯਾਦ ਕਰ।

੫. ਭਾਵੇਂ ਉਹ ਪੁਰਸ਼ ਵਿਰਲੇ ਹਨ ਸੰਸਾਰ ਵਿਚ ਜਿਨ੍ਹਾਂ ਨੂੰ ਥੋੜੇ ਸਮੇਂ ਲਈ ਵੀ ਨਾਮ ਨਹੀਂ ਵਿਸਰਦਾ। ੧। ਰਹਾਉ।

੬. ਜੇ ਜੀਵ-ਆਤਮਾ ਨੂੰ ਪਰਮਾਤਮਾ ਨਾਲ ਮਿਲਾਈਏ, ਤੇ ਆਪਣੀ ਸੁਰਤੀ ਨੂੰ ਉਸ ਦੀ ਉਚੀ ਸੁਰਤ ਨਾਲ ਗੁਰੂ ਬ੍ਰਿਤੀ ਨਾਲ ਸੰਜੋਗ (ਜੋੜ) ਕਰ ਦਈਏ,

੭. ਤਾਂ ਸਮਝੋ ਕਿ ਮਨ ਵਿਚੋਂ ਹਿੰਸਾ ਤੇ ਹਉਮੈ ਨਿਕਲ ਗਏ ਅਤੇ ਸੰਸੇ, ਸੋਗ ਮੁਕ ਗਏ।

੮. ਗੁਰੂ ਦੁਆਰਾ ਜਿਸ ਮਨ ਵਿਚ ਪ੍ਰਭੂ ਦੀ ਯਾਦ ਵਸਦੀ ਹੈ, ਉਸ ਦਾ ਪ੍ਰਭੂ ਨਾਲ ਸੰਜੋਗ (ਮਿਲਾਪ) ਗੁਰੂ ਮੇਲ ਦਿੰਦਾ ਹੈ। ੨।

੯. ਜੇ ਮੈਂ ਸਰੀਰ ਨੂੰ ਇਸਤ੍ਰੀ ਬਣਾਵਾਂ ਅਰਥਾਤ ਇਸ ਤਰ੍ਹਾਂ ਪ੍ਰਭੂ-ਸੇਵਾ ਵਿਚ ਲਗਾਵਾਂ ਜਿਵੇਂ ਇਸਤ੍ਰੀ ਪਤੀ ਸੇਵਾ ਵਿਚ ਲਗਦੀ ਹੈ ਤਦ ਪਤੀ ਪਰਮਾਤਮਾ ਇਸ ਨੂੰ ਮਾਣਦਾ ਹੈ।

੧੦. ਇਸ ਸਰੀਰ ਨੂੰ ਕਦੇ ਵੀ ਸੰਸਾਰਕ ਪਦਾਰਥਾਂ ਵਿਚ ਨਾ ਲਗਾਈਏ ਜੋ ਨਾਸ਼ਵਾਨ ਹਨ।

੧੧. ਗੁਰੂ ਦੁਆਰਾ ਭਗਤ ਸੋਹਾਗਣਾ ਪ੍ਰਭੂ ਮਿਲਾਪ ਮਾਣਦੀਆਂ ਹਨ, ਉਹ ਪ੍ਰਭੂ ਉਨ੍ਹਾਂ ਦੀ ਹਿਰਦੇ ਸੇਜਾ ਤੇ ਬੈਠਦਾ ਹੈ। ੩।

੧੨. ਗੁਰੂ ਦੁਆਰਾ ਹਰੀ ਨਾਮ ਦੇ ਜਲ ਨਾਲ ਅੰਦਰ ਬਲ ਰਹੀਆਂ ਚਾਰੇ ਅੱਗਾਂ (ਹੰਸੁ, ਹੇਤੁ, ਲੋਭ, ਕੋਪ) ਬੁਝਾ ਕੇ (ਜੀਵਤ ਭਾਵ ਤੋਂ) ਮਰ ਜਾਹ,

੧੩. ਫਿਰ ਅੰਮ੍ਰਿਤ ਨਾਲ ਭਰਿਆ ਤੇਰਾ ਹਿਰਦਾ ਰੂਪ ਕਮਲ ਖਿੜ ਜਾਏਗਾ ਅਤੇ ਤੈਨੂੰ ਰਜ ਹੋ ਜਾਏਗੀ।

੧੪. (ਨਾਨਕ) ਤੂੰ ਸਤਿਗੁਰੂ ਨੂੰ ਆਪਣਾ ਮਿਤਰ ਬਣਾ, (ਜਿਸ ਦੀ ਬਖਸ਼ਿਸ਼ ਨਾਲ) ਤੈਨੂੰ ਦਰਗਾਹ ਵਿਚ ਸਚ ਰੂਪ ਹਰੀ ਪਰਾਪਤ ਹੋਵੇਗਾ। ੪। ੨੦।

## ੨੧

੧. **ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ।**

੨. **ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ।**

੩. **ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ। ੧।**

੪. **ਭਾਈ ਰੇ ਹਰਿ ਹੀਰਾ ਗੁਰ ਮਾਹਿ।**

੫. **ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ। ੧। ਰਹਾਉ।**

੬. **ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ।**

੭. **ਜਿਉ ਅਗਨਿ ਮਰੈ ਜਲਿ ਪਾਈਐ ਤਿਉ ਤ੍ਰਿਸਨਾ ਦਾਸਨਿਦਾਸਿ।**

੮. **ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ। ੨।**

੯. **ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ।**

੧੦. **ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ।**

੧੧. **ਸਚਿ ਰਤੇ ਗੁਰ ਮੇਲਿਐ ਸਚੇ ਸਚਿ ਸਮਾਇ। ੩।**

੧੨. **ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥ ਹੀਰੁ।**

੧੩. **ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ।**

੧੪. **ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ।੪।੨੧।**

### ਪਦ-ਅਰਥ

**ਤੁਲੀਐ**—ਤੁਲੀਦਾ ਹੈ; **ਮਾਣਕ**—ਮੋਤੀ; **ਅਹਿਨਿਸਿ**—ਦਿਨਰਾਤ; **ਵਖਰੁ**—ਵਸਤ; **ਰਾਸਿ**—ਪੂੰਜੀ; **ਦਾਸਨਿਦਾਸਿ**—ਦਾਸਾਂ ਦੀ ਦਾਸ; **ਜੰਦਾਰੁ**—ਅਵੈੜਾ, ਵਹਸ਼ੀ; **ਭਉਜਲੁ**—ਸੰਸਾਰ ਸਾਗਰ; **ਸਾਕਤ**—ਸ਼ਕਤੀ ਦਾ ਉਪਾਸ਼ਕ, ਮਾਇਆ ਦਾ ਪੁਜਾਰੀ; **ਪਾਂਇ**—ਨੀਹ; **ਹੀਰੁ**—ਹੀਰਾ; **ਘਟਿ**—ਹਿਰਦੇ ਵਿਚ।

## ਟੀਕਾ

੧. ਹੇ ਪਿਆਰੇ (ਮਿਤਰੋ) ਹਰੀ ਦੇ ਨਾਮ ਦਾ ਜਾਪ ਕਰੋ, ਗੁਰੂ ਦੀ ਸਿੱਖਿਆ ਦੁਆਰਾ ਹਰੀ ਦੀਆਂ ਗੱਲਾਂ ਕਰੋ।

੨. ਜਦ ਮਨ ਨੂੰ ਸਚ ਦੀ ਕਸਵਟੀ ਤੇ ਲਾਈਦਾ ਹੈ ਤਾਂ ਹੀ ਤੋਲ ਵਿਚ ਪੂਰੇ ਤੁਲੀਦਾ ਹੈ।

੩. ਹਿਰਦੇ ਅੰਦਰ ਹਰੀ ਰੂਪ ਅਮੋਲਕ ਮੋਤੀ ਵਸਦਾ ਹੈ ਜਿਸ ਦੀ ਕੀਮਤ ਕਿਸੇ ਤੋਂ ਨਹੀਂ ਪੈਂਦੀ। ੧।

੪. ਹੇ ਭਾਈ, ਹਰੀ ਰੂਪ ਹੀਰਾ ਗੁਰੂ ਦੇ ਅੰਦਰ ਪ੍ਰਕਾਸ਼ਮਾਨ ਹੋ ਰਹਿਆ ਹੈ।

੫. ਪਰ ਸਤਿਗੁਰੂ ਦੀ ਪਰਾਪਤੀ ਸਤਿਸੰਗਤ ਵਿਚੋਂ ਹੁੰਦੀ ਹੈ, ਜਿਥੇ ਉਸ ਦੇ ਸੰਬੰਧ ਦੇ ਵਿਚਾਰ ਦੁਆਰਾ ਹਰੀ ਦੀ ਸਿਫ਼ਤ ਸਾਲਾਹ ਕੀਤੀ ਜਾਂਦੀ ਹੈ। ੧। ਰਹਾਉ।

੬. ਸਚ ਰੂਪ ਸੌਦਾ ਉਸ ਧਨ ਪੂੰਜੀ ਤੋਂ ਪ੍ਰਾਪਤ ਕਰ ਜੋ ਗੁਰੂ ਦੇ ਚਾਨਣ ਦੁਆਰਾ ਪਾਈਦਾ ਹੈ।

੭. ਫਿਰ ਜਿਵੇਂ ਜਲ ਨਾਲ ਅਗਨੀ ਬੁਝ ਜਾਂਦੀ ਹੈ ਤਿਵੇਂ ਤ੍ਰਿਸ਼ਨਾਂ (ਬੁਝ ਕੇ) ਸੇਵਕ ਦਾ ਰੂਪ ਧਾਰ ਲੈਂਦੀ ਹੈ।

੮. ਮੁੜ ਡਰਾਉਣਾ ਜਮ ਵੀ ਲਾਗੂ ਨਹੀਂ ਹੁੰਦਾ ਅਤੇ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ। ੨।

੯. ਗੁਰਮੁਖਾਂ (ਗੁਰੂ ਅਨੁਸਾਰੀ ਹੋਇਆਂ) ਨੂੰ ਕੂੜ ਨਾਲ ਲਗਾਉ ਨਹੀਂ ਹੁੰਦਾ, ਉਹ ਸੱਚ ਵਿਚ ਰੰਗੇ ਜਾਂਦੇ ਹਨ, ਸੱਚੇ ਦੇ ਪ੍ਰੇਮ ਕਰਕੇ।

੧੦. ਮਾਇਆ ਦੇ ਪੁਜਾਰੀਆਂ ਨੂੰ ਸੱਚ ਚੰਗਾ ਨਹੀਂ ਲਗਦਾ, ਕੂੜਿਆਂ ਦੀ ਬੁਨਿਆਦ ਹੀ ਕੂੜੀ ਹੁੰਦੀ ਹੈ।

੧੧. ਗੁਰੂ ਦੇ ਮੇਲਣ ਨਾਲ ਜੋ ਸੱਚ ਵਿਚ ਰੰਗੇ ਜਾਂਦੇ ਹਨ ਉਹ ਸੱਚੇ ਹੋ ਕੇ ਸੱਚ ਸਰੂਪ ਹਰੀ ਵਿਚ ਮਿਲ ਜਾਂਦੇ ਹਨ। ੩।

੧੨. ਨਾਮ ਜੋ ਮਾਣਕ, ਰਤਨ, ਪਦਾਰਥ ਅਤੇ ਹੀਰੇ ਤੁਲ ਹੈ, ਮਨ ਵਿਚ ਹੀ ਵਸਦਾ ਹੈ।

੧੩. ਨਾਮ ਹੀ ਸੱਚਾ ਧਨ ਹੈ, ਸੱਚੀ ਵਸਤੂ ਹੈ, ਇਹ ਉਸ ਡੂੰਘੇ ਅਥਾਹ ਅਕਾਲ-ਪੁਰਖ ਦਾ ਲਖਾਇਕ ਹੈ ਜੋ ਹਰ ਹਿਰਦੇ ਵਿਚ ਵਸਦਾ ਹੈ।

੧੪. (ਨਾਨਕ) ਹਰੀ ਰੂਪ ਹੀਰਾ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ੪। ੨੧।

## ੨੨

੧. ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ।

੨. ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ।

੩. ਹੋਰੁ ਕਿਤੈ ਭਗਤਿ ਨ ਹੋਵਦੀ ਬਿਨੁ ਸਤਿਗੁਰ ਕੇ ਉਪਦੇਸ ।੧।

੪. ਮਨ ਰੇ ਗੁਰਮੁਖਿ ਅਗਨਿ ਨਿਵਾਰਿ ।

੫. ਗੁਰ ਕਾ ਕਹਿਆ ਮਨਿ ਵਸ ਹਉਮੈ ਤ੍ਰਿਸਨਾ ਮਾਰਿ । ੧ । ਰਹਾਉ ।

੬. ਮਨੁ ਮਾਣਕੁ ਨਿਰਮੋਲੁ ਹੈ ਰਾਮਨਾਮਿ ਪਤਿ ਪਾਇ ।

੭. ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ।

੮. ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ।੨।

੯. ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ।

੧੦. ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ।

੧੧. ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ।੩।

੧੨. ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰ ਪੁਰਖ ਸੁਜਾਣ ।

੧੩. ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ।

੧੪. ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ।੪।੨੨।

### ਪਦ-ਅਰਥ

**ਭਰਮੇ**—ਭੌਣ ਨਾਲ; **ਭਾਹਿ**—ਅੱਗ (ਤ੍ਰਿਸ਼ਨਾਂ ਦੀ); **ਵਿਝਵੈ**—ਬੁਝਦੀ; **ਦਿਸੰਤਰ**—ਦੇਸਾਂ ਦੇਸਾਂ ਅੰਦਰ; **ਅੰਤਰਿ**—ਅੰਦਰਲੀ (ਮਨ ਦੀ); **ਧ੍ਰਿਗ**—ਫਿਟਕਾਰ ਯੋਗ; **ਅਗਨਿ**—ਅੱਗ (ਤ੍ਰਿਸ਼ਨਾ); **ਨਿਵਾਰਿ**—ਦੂਰ ਕਰ; **ਪਤਿ**—ਇੱਜ਼ਤ; **ਲਿਵ**—ਸੁਰਤੀ, ਪ੍ਰੇਮ; **ਸਲਲੈ**—ਪਾਣੀ ਵਿਚ; **ਸਲਲ**—ਪਾਣੀ; **ਭਉਜਲਿ**—ਸੰਸਾਰ ਸਮੁਦਰ ਵਿਚ; **ਰਸਿ**—ਪ੍ਰੇਮ ਨਾਲ; **ਸੁਜਾਣ**—ਸਿਆਣੇ; **ਧੁਨਿ**—ਗੂੰਜ; **ਨੀਸਾਣੁ**—ਨਗਾਰਾ ।

## ਟੀਕਾ

੧. ਜੇ ਕੋਈ ਦੇਸ਼ਾਂ ਦੇਸ਼ਾਂਤਰਾਂ ਵਿਚ (ਸੰਨਿਆਸੀ ਸਾਧੂਆਂ ਵਾਂਗ) ਫਿਰਦਾ ਰਹੇ ਤਾਂ ਉਸ ਦੇ ਇਸ ਤਰ੍ਹਾਂ ਫਿਰਨ ਨਾਲ ਅੰਦਰ ਦੀ (ਅਗਨੀ ਤ੍ਰਿਸ਼ਨਾ) ਨਹੀਂ ਬੁਝਦੀ ।

੨, ਤ ਨਾ ਅੰਦਰ ਦੀ ਮੈਲ ਹੀ ਉਤਰਦੀ ਹੈ ਤਾਂ ਤੇ ਫਿਟਕਾਰ ਹੈ ਐਸੇ ਜੀਵਨ ਨੂੰ ਤੇ ਫਿਟਕਾਰ ਹੈ ਐਸੇ ਭੇਖ ਨੂੰ ।

੩. ਸਤਿਗੁਰ ਦੇ ਉਪਦੇਸ਼ ਤੋਂ ਬਿਨਾ ਕਿਸੇ ਹੋਰ ਥਾਂ ਭਗਤੀ ਨਹੀਂ ਹੋ ਸਕਦੀ (ਤੇ ਇਸ ਲਈ ਤ੍ਰਿਸ਼ਨਾ ਵੀ ਨਹੀਂ ਮੁਕਦੀ) । ੧ ।

੪. ਹੇ ਮੇਰੇ ਮਨ, ਗੁਰੂ ਦੁਆਰਾ ਤ੍ਰਿਸ਼ਨਾ ਦੀ ਅਗਨੀ ਨੂੰ ਦੂਰ ਕਰ ।

੫. ਜੇ ਗੁਰ-ਉਪਦੇਸ਼ ਤੇਰੇ ਅੰਦਰ ਟਿਕ ਜਾਏ ਤਾਂ ਤੂੰ ਹਉਮੈ ਮਾਰ ਕੇ ਤ੍ਰਿਸ਼ਨਾ ਵੀ ਮਾਰ ਲਵੇਂ । ੧ । ਰਹਾਉ ।

੬. ਮਨੁਖੀ ਮਨ ਵਡ-ਮੁਲਾ ਮੋਤੀ ਹੈ ਪਰ ਇਸ ਨੂੰ (ਦਰਗਾਹ ਵਿਚ) ਰਾਮ ਨਾਮ ਦੁਆਰਾ ਹੀ ਇੱਜ਼ਤ ਪ੍ਰਾਪਤ ਹੁੰਦੀ ਹੈ

੭. ਸਤਿ ਸੰਗਤ ਵਿਚ ਮਿਲ ਕੇ ਤੇ ਗੁਰਾਂ ਦੁਆਰਾ ਹਰੀ ਵਿਚ ਲਿਵ ਲਾ ਕੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ।

੮. ਆਪਾ ਭਾਵ ਮਿਟ ਜਾਂਦਾ ਹੈ ਤੇ ਜੀਵ ਸੁਖ ਨੂੰ ਪ੍ਰਾਪਤ ਹੋ ਜਾਂਦਾ ਹੈ । ਜੀਵ-ਆਤਮਾ ਪਰਮਾਤਮਾ ਵਿਚ ਇਉਂ ਅਭੇਦ ਹੋ ਗਇਆ ਹੈ ਜਿਵੇਂ ਪਾਣੀ ਪਾਣੀ ਵਿਚ ਮਿਲ ਜਾਂਦਾ ਹੈ । ੨ ।

੯. ਜੋ ਜੀਵ ਪ੍ਰਭੂ ਦੇ ਨਾਮ ਦਾ ਸਿਮਰਨ ਨਹੀਂ ਕਰਦੇ ਉਹ ਔਗੁਣਾਂ ਵਿਚ ਰਹਿੰਦੇ ਹਨ ਤੇ ਇਸ ਕਾਰਨ ਜੰਮਦੇ ਮਰਦੇ ਰਹਿੰਦੇ ਹਨ ।

੧੦. ਜਿਸ ਜੀਵ ਨੂੰ ਸਚੇ ਗੁਰੂ ਦਾ ਮਿਲਾਪ ਨਹੀਂ ਹੁੰਦਾ, ਉਹ ਸੰਸਾਰ ਸਮੁੰਦਰ ਵਿਚ ਨਾਸ਼ ਹੁੰਦਾ ਹੈ ।

੧੧. ਇਸ ਤਰ੍ਹਾਂ ਇਹ ਨਿਰਮੋਲਕ ਜੀਵਨ ਕੌਡੀਆਂ (ਸੰਸਾਰਕ ਪਦਾਰਥ ਕੌਡੀਆ ਹਨ) ਦੇ ਬਦਲੇ ਬਿਅਰਥ ਜਾਂਦਾ ਹੈ । ੩ ।

੧੨. ਜਿਨ੍ਹਾਂ ਨੂੰ ਸਚਾ ਗੁਰੂ ਉਨ੍ਹਾਂ ਦੇ ਪ੍ਰੇਮ ਕਰਕੇ ਮਿਲ ਪੈਂਦਾ ਹੈ, ਉਹ ਪੂਰੇ ਗਿਆਨਵਾਨ ਪੁਰਸ਼ ਹਨ ।

੧੩. ਉਹ ਗੁਰੂ ਨੂੰ ਮਿਲ ਕੇ ਸੰਸਾਰ ਸਮੁੰਦਰ ਤੋਂ ਪਾਰ ਹੁੰਦੇ ਹਨ, ਅਤੇ ਦਰਗਾਹ ਵਿਚ ਮਾਣ ਪਾਂਦੇ ਅਤੇ ਪਰਵਾਨ ਚੜ੍ਹਦੇ ਹਨ ।

੧੪. (ਨਾਨਕ) ਉਨ੍ਹਾਂ ਦੇ ਮੁਖ ਉਜਲੇ ਹੁੰਦੇ ਹਨ, ਉਨ੍ਹਾਂ ਦੇ ਅੰਦਰ ਸਦਾ ਸ਼ਬਦ ਰੂਪ ਨਗਾਰਾ ਵਜਦਾ ਹੈ ਜਿਸ ਤੋਂ ਆਤਮ ਰਸ ਰੂਪ ਧੁਨੀ ਉਪਜਦੀ ਹੈ । ੪ । ੨੨ ।

## ੨੩

੧. ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ।
੨. ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ।
੩. ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ । ੧ ।
੪. ਭਾਈ ਰੇ ਰਾਮੁ ਕਹਹੁ ਚਿਤੁ ਲਾਇ ।
੫. ਹਰਿਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ।੧।ਰਹਾਉ।
੬. ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ।
੭. ਖੋਟੈ ਵਣਜਿ ਵਣਜਿਐ ਮਨੁ ਤਨੁ ਖੋਟਾ ਹੋਇ ।
੮. ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ । ੨ ।
੯. ਖੋਟੇ ਪੋਤੈ ਨਾ ਪਵਹਿ ਤਿਨ ਹਰਿਗੁਰ ਦਰਸੁ ਨ ਹੋਇ ।
੧੦. ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ।
੧੧. ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ । ੩ ।
੧੨. ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ।
੧੩. ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ।
੧੪. ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ।੪।੨੩।

### ਪਦ-ਅਰਥ

**ਵਣਜੁ**—ਵਣਜ, ਵਪਾਰ; **ਵਣਜਾਰਿਹੋ**—ਹੇ ਵਣਜ ਕਰਨ ਵਾਲਿਓ; **ਵਖਰੁ**—ਵਸਤੂ, ਸੌਦਾ, ਵਪਾਰ ਦੀ ਚੀਜ਼; **ਵਿਸਾਹੀਐ**—ਖਰੀਦੀਏ; **ਨਿਬਹੈ ਨਾਲਿ**—ਮੌਤ ਸਾਥ ਦੇਵੇ; **ਅਗੈ**—ਪਰਲੋਕ ਵਿਚ; **ਸਾਹੁ**—ਵਡਾ ਵਣਜਾਰਾ, (ਵਾਹਿਗੁਰੂ); **ਪਤੀਆਇ**—ਪਤੀਜ ਕੇ, ਪ੍ਰਸੰਨ ਹੋ ਕੇ; **ਰਾਸਿ**—ਪੂੰਜੀ; **ਖੋਟੈ**—ਖੋਟ ਨਾਲ; **ਪੋਤੈ**—(ਅਕਾਲ ਪੁਰਖ ਦੇ) ਖ਼ਜ਼ਾਨੇ; **ਜਾਤਿ**—ਸ਼ਖ਼ਸੀਅਤ (ਜ਼ਾਤ); **ਸੀਝਸਿ**—ਸਫ਼ਲ ਹੁੰਦਾ; **ਸਾਲਾਹ**—ਸਿਫ਼ਤ ਸਾਲਾਹ; **ਭਾਰੁ**—ਪਾਪ ਦਾ ਭਾਰ; **ਭਰਮੁ**—ਅਗਿਆਨਤਾ; **ਲਾਹਾ**—ਲਾਭ; **ਅਗਲਾ**—ਬਹੁਤਾ· **ਨਿਰਭਉ**—ਨਿਰਭਉ ਅਕਾਲਪੁਰਖ ।

### ਟੀਕਾ

੧. ਹੇ ਜੀਵ ਰੂਪ ਵਣਜਾਰਿਓ, ਖ਼ੂਬ ਵਣਜ ਕਰੋ, ਪਰ ਸਾਵਧਾਨ ਹੋ ਕੇ ਵਸਤੂ ਦੀ ਸੰਭਾਲ ਕਰੋ ।

੨. ਤੁਹਾਨੂੰ ਅਜਿਹੀ ਵਸਤੂ ਵਿਹਾਜਣੀ ਚਾਹੀਦੀ ਹੈ, ਜਿਹੜੀ ਸਦਾ ਤੁਹਾਡਾ ਸਾਥ ਦੇਵੇ ।
੩. ਜਿਸ ਹਰੀ ਨੇ ਇਸ ਵਸਤੂ ਦੀ ਪਰਖ ਕਰਨੀ ਹੈ ਉਹ ਬੜਾ ਸਿਆਣਾ ਸ਼ਾਹ ਹੈ । ਉਹ ਸੱਚੀ ਵਸਤੂ ਨੂੰ ਸੰਭਾਲ ਲਏਗਾ (ਆਪਣੇ ਪਾਸ ਰਖ ਲਏਗਾ) । ੧ ।
੪. ਹੇ ਮੇਰੇ ਭਾਈ, ਚਿਤ ਜੋੜ ਕੇ, ਰਾਮ ਨਾਮ ਦਾ ਸਿਮਰਨ ਕਰੋ ।
੫. ਜੇ ਹਰੀ ਦੀ ਸਿਫ਼ਤ ਸਾਲਾਹ ਰੂਪੀ ਵਸਤੂ ਲੈ ਕੇ (ਅਗੇ) ਜਾਉਗੇ ਤਾਂ ਅਕਾਲ ਪੁਰਖ ਪਤੀਜ ਕੇ (ਪ੍ਰਸੰਨ ਹੋ ਕੇ) ਇਸ ਨੂੰ ਵੇਖੇਗਾ । ੧ । ਰਹਾਉ ।
੬. ਜਿਨ੍ਹਾਂ ਵਪਾਰੀਆਂ ਪਾਸ ਸਚ ਪੂੰਜੀ ਨਹੀਂ ਹੈ, ਉਹ ਕਿਵੇਂ ਸੁਖ ਨੂੰ ਪ੍ਰਾਪਤ ਕਰ ਸਕਦੇ ਹਨ ?
੭. ਖੋਟੇ ਵਪਾਰ ਵਿਚ ਲਗਿਆਂ, ਮਨ ਤੇ ਤਨ ਖੋਟੇ ਰਹਿੰਦੇ ਹਨ ।
੮. ਖੋਟੇ ਵਪਾਰ ਵਿਚ (ਧਨ, ਪਦਾਰਥ) ਲਗਿਆਂ ਅਗੇ ਬੜਾ ਦੁਖ ਸਹਿਣਾ ਪੈਂਦਾ ਹੈ । ਉਹ ਉਵੇਂ ਹੀ ਦੁਖੀ ਹੋ ਕੇ ਰੋਂਦੇ ਹਨ ਜਿਵੇਂ ਫ਼ਾਹੀ ਫਾਥੇ ਹਿਰਨ ਨੂੰ ਦੁਖ ਹੁੰਦਾ ਹੈ ਤੇ ਉਹ ਦੁਖ ਵਿਚ ਰੋਂਦਾ ਹੈ । ੨ ।
੯. ਖੋਟੇ ਵਣਜਾਰਿਆਂ ਨੂੰ ਅਕਾਲ ਪੁਰਖ ਆਪਣੇ ਖ਼ਜ਼ਾਨੇ ਵਿਚ ਪਰਵਾਨ ਨਹੀਂ ਕਰਦਾ ਤੇ ਨਾ ਉਨ੍ਹਾਂ ਨੂੰ ਹਰੀ-ਗੁਰੂ ਦਾ ਦਰਸ਼ਨ ਹੁੰਦਾ ਹੈ ।
੧੦. ਖੋਟੇ ਦੀ ਨਾ ਕੋਈ ਜਾਤ ਹੈ ਤੇ ਨਾ ਇੱਜ਼ਤ, ਖੋਟ ਹੁੰਦਿਆਂ ਕੋਈ ਵੀ ਜੀਵਨ ਵਿਚ ਸਫ਼ਲ ਨਹੀਂ ਹੁੰਦਾ ।
੧੧. ਪਰ ਖੋਟੇ ਨੇ ਤਾਂ ਖੋਟ ਹੀ ਕਮਾਣਾ ਹੁੰਦਾ ਹੈ, ਉਹ ਇੱਜ਼ਤ ਗਵਾ ਕੇ ਆਵਾਗਵਨ ਦੇ ਚੱਕਰ ਵਿਚ ਪਇਆ ਰਹਿੰਦਾ ਹੈ । ੩ ।
੧੨. (ਨਾਨਕ) ਮਨ ਨੂੰ ਸਿਫ਼ਤ ਸਾਲਾਹ ਵਾਲੇ ਗੁਰੂ ਸ਼ਬਦ ਦੁਆਰਾ ਸਮਝਾਈਦਾ ਹੈ ।
੧੩. (ਇਸ ਤਰ੍ਹਾਂ) ਜੋ ਰਾਮ ਨਾਮ ਦੇ ਪ੍ਰੇਮ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਨੂੰ ਨਾ ਪਾਪਾਂ ਦਾ ਭਾਰ ਹੈ ਅਤੇ ਨਾ ਕੋਈ ਵਹਿਮ ।
੧੪. ਉਨ੍ਹਾਂ ਨਾਮ ਜਪ ਕੇ ਬਹੁਤ ਲਾਭ ਪ੍ਰਾਪਤ ਕੀਤਾ ਹੈ, ਨਿਰਭਉ ਅਕਾਲ ਪੁਰਖ ਉਨ੍ਹਾਂ ਦੇ ਮਨ ਵਿਚ ਸਥਿਰ ਹੋ ਜਾਂਦਾ ਹੈ । ੪ । ੨੩ ।

## ੨੪

**੧. ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ।**
**੨. ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ । ੧ ।**
**੩. ਰੰਗਿ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ ।**
**੪. ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ । ੧ । ਰਹਾਉ ।**

੫. ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ।
੬. ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ । ੨ ।
੭. ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ।
੮. ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ । ੩ ।
੯. ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ।
੧੦. ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ । ੪ । ੨੪ ।

## ਪਦ-ਅਰਥ

**ਜੋਬਨੁ**—ਜੁਆਨੀ; **ਫੁਲੜਾ**—ਸੋਹਣਾ ਫੁਲ (ਸੁੰਦਰਤਾ); **ਨਾਠੀਅੜੇ**—ਪਰਾਹੁਣੇ; **ਪਬਣਿ**—ਚੌਂਪਤੀ; **ਕੇਰੇ**—ਦੇ; **ਪਤ**—ਪਤੰ; **ਢਲਿ ਢੁਲਿ**—ਸੁੱਕ ਸੜ ਕੇ; **ਜੁੰਮਣਹਾਰ**—ਤੁਰ ਜਾਣ ਵਾਲੇ, ਨਾਸਵੰਤ; **ਰੰਗ**—ਪ੍ਰੇਮ (ਰਸ); **ਨਉਹੁਲਾ**—ਨਵਾਂ; **ਥਕੇ**—ਰਹਿ ਗਏ; **ਚੋਲਾ**—ਸਰੀਰ; **ਰੰਗੁਲੇ**—ਪਿਆਰੇ; **ਸੁਤੇ**—ਡੇਰੇ ਲਾਏ; **ਜੀਰਾਣ**—ਕਬਰਿਸਤਾਨ ਵਿਚ; **ਹੰਭੀ**—ਹੰਉ ਭੀ, ਮੈਂ ਭੀ; **ਵੰਞਾ**—ਜਾਵਾਂਗੀ; **ਡੁਮਣੀ**—ਦੁਚਿੱਤੀ, ਜਿਸ ਨੇ ਇਕ ਚਿਤ ਹੋ ਕੇ ਵਾਹਿਗੁਰੂ ਨੂੰ ਪ੍ਰੇਮ ਨਹੀਂ ਕੀਤਾ; **ਝੀਣੀ**—ਲਗਾਤਾਰ, ਝੀਣੀ ਬਾਰਸ਼ ਦੀ ਤਰ੍ਹਾਂ; **ਗੋਰੀਏ**—ਹੇ ਸੁੰਦਰ ਜੀਵ-ਇਸਤ੍ਰੀਏ; **ਸੋਇ**—ਖ਼ਬਰ; **ਲਗੀ ਆਵਹਿ**—ਆਵੇਂਗੀ; **ਸਾਹੁਰੈ**—ਪਰਲੋਕ; **ਨਿਤ**—ਸਦਾ; **ਪੇਈਆ**—ਪੇਕਾ ਘਰ, ਇਹ ਸੰਸਾਰ; **ਸੁਤੀ**—ਸੁਤਿਆਂ, ਗ਼ਫ਼ਲਤ ਵਿਚ ਜੀਵਿਆਂ; **ਵਿਰਤੀ ਸੰਨਿ**—ਬਿਨਾ ਰਾਤ ਦੇ ਸੰਨ੍ਹ, ਦਿਨ-ਦਿਹਾੜੇ ਸੰਨ੍ਹ; **ਗੰਠੜੀ**—ਪੋਟਲੀ; **ਬੰਨਿ**—ਬੰਨ੍ਹ ਕੇ, ਇਕਠੇ ਕਰ ਕੇ ।

## ਟੀਕਾ

੧. ਧਨ, ਜਵਾਨੀ ਅਤੇ ਸੁੰਦਰਤਾ, ਚਾਰ ਦਿਨ ਦੇ ਪ੍ਰਾਹੁਣੇ ਹੁੰਦੇ ਹਨ ।
੨. ਇਹ ਉਸੇ ਤਰ੍ਹਾਂ ਨਾਸਵੰਤ ਹਨ ਜਿਵੇਂ ਚੌਂਪਤੀ ਦੇ ਪੱਤੇ ਸੁਕ ਸੜ ਕੇ ਨਾਸ਼ ਹੋ ਜਾਂਦੇ ਹਨ । ੧ ।
੩. ਹੇ ਪਿਆਰੇ ਮਿਤਰ ਜੀਵ, ਜਦੋਂ ਤੀਕ ਨਵ-ਜਵਾਨੀ ਹੈ, ਪ੍ਰਭੂ ਦੇ ਪ੍ਰੇਮ ਦਾ ਰਸ ਮਾਣ ਲੈ ।
੪. ਉਮਰ ਦੇ ਦਿਨ ਥੋੜ੍ਹੇ ਹਨ । ਇਹ ਖ਼ਤਮ ਹੋ ਜਾਣਗੇ ਅਤੇ ਸਰੀਰ ਦਾ ਚੋਲਾ ਪੁਰਾਣਾ ਹੋ ਜਾਏਗਾ (ਫਿਰ ਇਹ ਰਸ ਨਹੀਂ ਆਏਗਾ) । ੧ । ਰਹਾਉ ।
੫. (ਤੇਰੇ ਦੇਖਦਿਆਂ ਦੇਖਦਿਆਂ) ਮੇਰੇ ਕਈ ਪਿਆਰੇ ਮਿੱਤਰ ਕਬਰਿਸਤਾਨ ਵਿਚ ਜਾ ਪਏ ਹਨ ।
੬. ਮੈਂ ਵੀ ਦੋਚਿਤੇ ਮਨ ਵਾਲੀ ਨੇ ਉਥੇ (ਕਬਰਿਸਤਾਨ ਵਿਚ) ਹੀ ਜਾਣਾ ਹੈ ਤੇ ਮੁੜ ਲਗਾਤਾਰ ਰੋਂਦੀ ਰਹਿਣਾ ਹੈ । ੨ ।

੭. ਹੇ ਸੁੰਦਰ ਜੀਵ ਇਸਤ੍ਰੀਏ ਤੂੰ ਆਪਣੇ ਕੰਨ ਨਾਲ (ਧਿਆਨ ਨਾਲ) ਇਹ ਸੋ (ਖ਼ਬਰ) ਕਿਉਂ ਨਹੀਂ ਸੁਣਦੀ ?

੮. ਕਿ ਤੂੰ ਵੀ ਆਖ਼ਰਕਾਰ ਸਹੁਰੇ (ਪਰਲੋਕ) ਜਾਂਦੀ ਪਈ ਹੈਂ ਅਤੇ ਇਹ ਪੇਕਾ (ਸੰਸਾਰਕ ਜੀਵਨ) ਸਦਾ ਲਈ ਨਹੀਂ ਰਹਿਣਾ । ੩ ।

੯. (ਨਾਨਕ) ਜੋ ਜੀਵ ਇਸਤ੍ਰੀ ਇਸ ਸੰਸਾਰ (ਪੇਕੇ) ਵਿਚ ਗਫ਼ਲਤ ਵਿਚ ਸੁਤੀ ਪਈ ਹੈ, ਉਸ ਦੇ ਘਰ ਨੂੰ (ਸਮਝੋ) ਦਿਨ ਦਿਹਾੜੇ ਸੰਨ੍ਹ ਲਗ ਰਹੀ ਹੈ ।

੧੦. ਉਸ ਨੇ ਗੁਣਾਂ ਦੀ ਗਠੜੀ ਗੁਆ ਛਡੀ ਹੈ ਅਤੇ ਉਹ ਔਗੁਣ ਇਕਤਰ ਕਰ ਕੇ ਲੈ ਜਾ ਰਹੀ ਹੈ । ੪ । ੨੪ ।

## ੨੫

**੧. ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ।**
**੨. ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ । ੧ ।**
**੩. ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ।੧।ਰਹਾਉ।**
**੪. ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ।**
**੫. ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ । ੨ ।**
**੬. ਆਪੇ ਬਹੁਬਿਧਿ ਰੰਗੁਲਾ ਸਖੀਏ ਮੇਰਾ ਲਾਲੁ ।**
**੭. ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ । ੩ ।**
**੮. ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ।**
**੯. ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ । ੪ । ੨੫ ।**

## ਪਦ-ਅਰਥ

**ਰਸੀਆ**—ਰਸੀਲਾ, ਰਸ ਵਾਲਾ, ਰਸ ਨਾਲ ਭਰਿਆ; **ਰਸੁ**—ਕਿਸੇ ਪਦਾਰਥ ਵਿਚ ਰਸ ਦੇਣ ਦੀ ਸਮਰਥਾ; **ਰਾਵਣਹਾਰੁ**—ਰਸ ਮਾਨਣ ਵਾਲਾ; **ਚੋਲੜਾ**—ਚੋਲੀ, ਇਸਤ੍ਰੀ; **ਭਤਾਰੁ**—ਪਤੀ; **ਰੰਗਿ**—ਪ੍ਰੇਮ; **ਰਤਾ**—ਪ੍ਰੇਮ ਵਿਚ ਮਸਤ; **ਰਵਿ ਰਹਿਆ**—ਰਮਿਆ ਹੈ, ਮਿਲਿਆ ਹੈ; **ਮਾਛੀ**—ਮਛੀਆਂ ਪਕੜਨ ਵਾਲਾ, ਮਾਹੀਗੀਰ; **ਜਾਲ ਮਣਕੜਾ**—ਜਾਲ ਨਾਲ ਬਧਾ ਲੋਹੇ ਦਾ ਮਣਕਾ; **ਲਾਲੁ**—ਮਾਸ ਦਾ ਟੁਕੜਾ; **ਬਿਧਿ**—ਤਰੀਕਿਆਂ ਨਾਲ; **ਰੰਗੁਲਾ**—ਚੋਜ ਕਰਨ ਵਾਲਾ; **ਸਖੀਏ**—ਹੇ ਸਹੇਲੀਏ; **ਲਾਲੁ**—ਪਿਆਰਾ; **ਨਿਤ**—ਰੋਜ਼; **ਰਵੈ**—ਭੋਗਦਾ ਹੈ; **ਪ੍ਰਣਵੈ**—ਬੇਨਤੀ ਕਰਦਾ ਹੈ; **ਸਰਵਰੁ**—(ਸੰਸਾਰ) ਸਾਗਰ; **ਹੰਸੁ**—ਹੰਸ, ਜੀਵ; **ਕਉਲੁ**—(ਸੂਰਜ ਦੀ ਰੋਸ਼ਨੀ ਵਿਚ ਖਿੜਨ ਵਾਲਾ) ਕਮਲ ਫੁਲ; **ਕਵੀਆ**—(ਚੰਦ ਦੀ ਰੋਸ਼ਨੀ ਵਿਚ ਖਿੜਨ ਵਾਲੀ) ਕੰਮੀ; **ਆਪੇ**—ਆਪ ਹੀ; **ਵੇਖਿ**—ਵੇਖ ਕੇ; **ਵਿਗਸੁ**—ਖਿੜਦਾ ਹੈ, ਖ਼ੁਸ਼ ਹੁੰਦਾ ਹੈ ।

## ਟੀਕਾ

੧. ਉਹ ਪਰਮਾਤਮਾ ਆਪ ਹੀ ਰਸ ਵਾਲਾ ਹੈ, ਆਪ ਹੀ ਰਸ ਹੈ ਅਤੇ ਆਪ ਹੀ ਰਸ ਮਾਨਣ ਵਾਲਾ ਹੈ।

(ਰਹਾਉ ਦੀ ਤੁਕ ਵਿਚ ਇਸ ਦਾ ਅਰਥ ਸਮਝਾਇਆ ਹੈ। ਜੋ ਕੁਝ ਹੈ ਉਸ ਤੋਂ ਨਿਕਲਿਆ ਹੈ, ਇਸ ਲਈ ਇਕ ਤਰ੍ਹਾਂ ਉਸ ਦਾ ਆਪਣਾ ਆਪ ਹੈ)।

੨. ਆਪ ਹੀ ਇਸਤ੍ਰੀ ਹੈ, ਆਪ ਹੀ ਸੇਜ ਹੈ ਅਤੇ ਆਪ ਹੀ ਪਤੀ ਹੈ। ੧।

੩. ਮੇਰਾ ਮਾਲਕ ਪਿਆਰ ਵਿਚ ਰੰਗਿਆ ਹੋਇਆ ਸਰਬ ਵਿਆਪਕ (ਭਰਪੂਰ) ਹੋ ਕੇ ਸਭਨਾਂ ਵਿਚ ਮਿਲ ਰਹਿਆ ਹੈ। ੧। ਰਹਾਉ।

੪. ਉਹ ਆਪ ਹੀ ਮਾਛੀ ਹੈ, ਆਪ ਹੀ ਮੱਛੀ ਹੈ, ਆਪ ਹੀ ਪਾਣੀ ਹੈ ਅਤੇ ਆਪ ਹੀ ਜਾਲ ਹੈ।

੫. ਆਪ ਹੀ (ਜਾਲ ਨੂੰ ਭਾਰਾ ਕਰਨ ਵਾਲਾ ਲੋਹੇ ਦਾ) ਮਣਕਾ ਹੈ, ਆਪ ਹੀ (ਮੱਛੀ ਨੂੰ ਫਸਾਣ ਵਾਲਾ) ਮਾਸ ਦਾ ਟੁਕੜਾ ਹੈ। ੨।

੬. ਹੇ ਸਖੀ, ਉਹ ਮੇਰਾ ਪਿਆਰਾ ਆਪ ਹੀ ਅਨੇਕ ਤਰੀਕਿਆਂ ਨਾਲ ਇਹ ਸਾਰਾ ਚੋਜ ਵਰਤਾ ਰਹਿਆ ਹੈ।

੭. ਉਹ ਨਿਤ ਸੋਹਾਗਣਾਂ (ਭਗਤਾਂ) ਨੂੰ ਭੋਗਦਾ (ਪ੍ਰੇਮ ਕਰਦਾ) ਹੈ ਪਰ ਮੇਰਾ (ਮੰਦਾ) ਹਾਲ ਦੇਖ ਜਿਸ ਨੂੰ ਵਿਛੋੜਾ ਪਇਆ ਹੋਇਆ ਹੈ)। ੩।

੮. (ਹੇ ਬੇਅੰਤ ਤੇ ਚੋਜੀ ਪ੍ਰਭੂ) ਨਾਨਕ (ਹੈਰਾਨ ਹੋ ਕੇ ਤੇ ਆਪਣੀ ਤੁਛੱਤਾ ਅਨੁਭਵ ਕਰ ਕੇ) ਬੇਨਤੀ ਕਰਦਾ ਹੈ, (ਅਤਿ ਨਿਮ੍ਰਤਾ ਨਾਲ ਹੈਰਾਨ ਹੋ ਕੇ ਕਹਿੰਦਾ ਹੈ) ਤੂੰ ਆਪ ਹੀ ਸਰੋਵਰ ਹੈਂ, ਆਪ ਹੀ ਕਮਲ ਫੁੱਲ ਹੈਂ ਅਤੇ ਆਪ ਹੀ ਉਥੇ ਕਲੋਲ ਕਰਦਾ ਹੰਸ ਹੈਂ।

੯. ਤੂੰ ਆਪ ਹੀ ਕਮਲ ਫੁੱਲ ਹੈਂ, ਆਪ ਹੀ ਚੌਂਪਤੀ ਹੈਂ ਅਤੇ ਆਪ ਹੀ (ਕਮਲ ਤੇ ਚੌਂਪਤੀ) ਨੂੰ ਦੇਖ ਕੇ ਖੁਸ਼ ਹੋਣ ਵਾਲਾ ਹੈਂ ਅਰਥਾਤ ਆਪ ਹੀ ਸੂਰਜ ਤੇ ਚੰਦ੍ਰਮਾ ਹੈਂ। ੪। ੨੫।

## ੨੬

**੧. ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗ ਪਾਣੀ।**

**੨. ਮਨੁ ਕਿਰਸਾਣੁ ਹਰਿ ਰਿਦੇ ਜੰਮਾਇ ਲੇ ਇਉ ਪਾਵਸਿ ਪਦੁ ਨਿਰਬਾਣੀ। ੧।**

**੩. ਕਾਹੇ ਗਰਬਸਿ ਮੂੜੇ ਮਾਇਆ।**

੪. ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ ।੧। ਰਹਾਉ ।

੫. ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ।

੬. ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ।੨।

੭. ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ।

੮. ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ।੩।੨੯।

## ਪਦ-ਅਰਥ

**ਤਨੁ**—ਸਰੀਰ; **ਧਰਤੀ**—ਭੋਂ, ਖੇਤੀ; **ਕਰਮਾ**—ਰੋਚਾਨਾ ਕਰਮ; **ਸਲਿਲ**—ਪਾਣੀ; **ਆਪਾਉ**—ਸਿੰਜਣਾ; **ਸਾਰਿੰਗਪਾਣੀ**—ਜਿਸ ਦੇ ਹੱਥ ਵਿਚ ਧਰਤੀ ਹੈ (ਪਰਮਾਤਮਾ); **ਰਿਦੈ**—ਹਿਰਦੇ ਵਿਚ; **ਜੰਮਾਇ ਲੈ**—ਉਗਾ ਲੈ; **ਪਾਵਸਿ**—ਪਾਵੇਗਾ; **ਪਦ ਨਿਰਬਾਣੀ**—ਨਿਰਬਾਣ ਪਦ, ਨਿਰਦੁਖ ਅਵਸਥਾ, ਮੁਕਤੀ; **ਗਰਬਸਿ**—ਹੰਕਾਰ ਕਰਦਾ ਹੈਂ; **ਮੂੜੇ**—ਹੇ ਮੂਰਖ; **ਪਿਤ**—ਪਿਤਾ; **ਸੁਤੋ**—ਪੁੱਤਰ; **ਕਾਲਤ੍ਰ**—ਇਸਤ੍ਰੀ; **ਸਖਾਇਆ**—ਸਹਾਈ; **ਬਿਖ ਬਿਕਾਰ**—ਵਿਸ਼ੇ ਵਿਕਾਰਾਂ ਨੂੰ; **ਦੁਸ਼ਟ**—ਭੈੜੇ; **ਕਿਰਖਾ ਕਰ**—ਪੁੱਟ ਦਵੇ (ਗੱਡੀ ਨਾਲ); **ਤਜਿ**—ਛੱਡਕੇ; **ਆਤਮੈ**—ਅੰਤਰ ਆਤਮੇ; **ਸੰਜਮੁ**—ਮਨ ਨੂੰ ਵਿਕਾਰਾ ਵਲੋਂ ਰੋਕਣਾ; **ਹਹਿ**—ਬਣ ਜਾਣ; **ਰਾਖੇ**—ਰਾਖੀ ਕਰਨ ਵਾਲੇ; **ਕਮਲ**—ਹਿਰਦਾ ਰੂਪ ਕਮਲ; **ਬਿਗਸੈ**—ਖਿੜਦਾ ਹੈ; **ਮਧੁ**—ਸ਼ਹਦ, ਮਾਖਿਉਂ, ਆਤਮਕ ਅਨੰਦ; **ਆਸ੍ਰਮਾਈ**—ਚੋਂਦਾ ਹੈ; **ਬੀਸ ਸਪਤਾਹਰੋ**—ਵੀਹ ਤੇ ਸੱਤ—੨੭; **ਬਾਸਰੋ**—ਦਿਨ, ਨਛਤ੍ਰ; **ਸੰਗ੍ਰਹੈ**—(ਨਾਮ) ਇਕਠਾ ਕਰਦਾ ਹੈ; **ਤੀਨਿ-ਖੋੜਾ**—ਤਿੰਨ ਅਵਸਥਾਵਾਂ (ਬਾਲ, ਜੁਆਨੀ ਤੇ ਬੁਢੇਪਾ); **ਕਾਲ**—ਮੌਤ; **ਸਾਰੈ**—ਚੇਤ ਰਖਦਾ ਹੈ; **ਦਸ**—ਚਾਰ ਵੇਦ ਤੇ ੬ ਸ਼ਾਸ਼ਤਰ; **ਅਠਾਰ ਮੈ**—੧੮ ਪੁਰਾਣਾਂ ਵਿਚ; **ਅਪਰੰਪਰੋ**—ਅਪਰੰਪਰੁ, ਪਰਮਾਤਮਾ; **ਚੀਨੈ**—ਖੋਜਦਾ ਹੈ, ਪਛਾਣਦਾ ਹੈ; **ਇਵ**—ਇਸ ਤਰ੍ਹਾਂ; **ਏਕੁ**—ਇਕ ਪ੍ਰਭੂ; **ਤਾਰੈ**—ਤਾਰ ਦੇਂਦਾ ਹੈ, ਮੁਕਤੀ ਦੇਂਦਾ ਹੈ।

## ਟੀਕਾ

੧. (ਹੇ ਭਾਈ) ਇਸ ਤਨ ਨੂੰ ਧਰਤੀ ਬਣਾ, ਇਸ ਵਿਚ (ਸ਼ੁਭ) ਕਰਮ ਦਾ ਬੀਜ ਬੀਜ, ਇਸ ਨੂੰ ਪਰਮਾਤਮਾ ਦੇ ਨਾਮ ਦੇ ਜਲ ਨਾਲ ਸਿੰਚਨ ਕਰ ।

੨. ਫਿਰ ਮਨ ਨੂੰ ਕਿਰਸਾਨ ਬਣਾ ਕੇ ਹਰੀ ਨੂੰ ਹਿਰਦੇ ਵਿਚ ਉਗਾ ਲੈ ਤੇ ਇਸ ਤਰ੍ਹਾਂ ਤੂੰ ਨਿਰਦੁਖ ਹਾਲਤ (ਮੁਕਤ ਅਵਸਥਾ) ਨੂੰ ਪਰਾਪਤ ਹੋਵੇਂਗਾ । ੧ ।

੩. ਹੇ ਮਰਖ, ਹੰਕਾਰ ਕਰਦਾ ਹੈਂ ਮਾਇਆ ਦਾ ।

੪. ਪਿਤਾ, ਪੁਤਰ. ਲੋਕ, ਇਸਤ੍ਰੀ, ਮਾਤਾ ਇਹ ਸਾਰੇ (ਮਾਇਆ ਹਨ) ਅੰਤ ਨੂੰ ਤੇਰੇ ਸਾਥੀ ਨਹੀਂ ਹੋਣਗੇ । ੧ । ਰਹਾਉ ।

੫. (ਜੋ ਮਨੁਖ) ਹਿਰਦੇ ਵਿਚੋਂ ਦੁਸ਼ਟ ਵਿਸ਼ਿਆਂ ਵਿਕਾਰਾਂ ਨੂੰ ਗੋਡੀ ਕਰ ਕੇ ਕੱਢ ਦਿੰਦਾ ਹੈ ਅਤੇ ਇਨ੍ਹਾਂ ਨੂੰ ਤਿਆਗ ਕੇ ਆਪਣੇ ਅੰਦਰ-ਆਤਮ ਪਰਮਾਤਮਾ ਨੂੰ ਧਿਆਉਂਦਾ ਹੈ ।

੬. ਅਤੇ ਜਦੋਂ ਜਪ, ਤਪ, ਸੰਜਮ ਉਸ ਦੇ ਰਾਖੇ ਹੋ ਜਾਂਦੇ ਹਨ ਤਾਂ ਉਸ ਦਾ ਹਿਰਦਾ ਕਮਲ ਖਿੜਦਾ ਹੈ ਅਤੇ ਉਸ ਵਿਚੋਂ ਆਤਮਕ ਅਨੰਦ ਰੂਪ ਸ਼ਹਦ ਚੋਂਦਾ ਹੈ । ੨ ।

੭. (ਜੋ ਮਨੁਖ) ਜੀਵਨ ਦੇ ਸਤਾਈ ਨਛਤਰਾਂ ਵਿਚ ਅਰਥਾਤ ਬਾਲ, ਜਵਾਨੀ ਤੇ ਬੁਢੇਪੇ ਦੀਆਂ ਸਭ ਹਾਲਤਾਂ ਵਿਚ ਮੌਤ ਨੂੰ ਯਾਦ ਰਖਦਾ ਹੈ, ਸਦਾ ਹੀ ਨਾਮ ਧਨ ਇਕੱਠਾ ਕਰਦਾ ਹੈ ।

੮. ਅਤੇ ਚਾਰ ਵੇਦਾਂ, ਛੇ ਸ਼ਾਸਤਰਾਂ ਤੇ ੧੮ ਪੁਰਾਣਾਂ ਵਿਚ ਉਸ ਅਪਰੰਪਰ ਵਾਹਿਗੁਰੂ ਨੂੰ ਹੀ ਪਛਾਣਦਾ ਹੈ, ਨਾਨਕ ਕਹਿੰਦਾ ਹੈ, ਉਸ ਨੂੰ ਇਸ ਜੀਵਨ ਢੰਗ ਦੇ ਕਾਰਨ ਇਕ (ਅਕਾਲ ਪੁਰਖ) ਤਾਰ ਲੈਂਦਾ ਹੈ । ੩ । ੨੬ ।

## ੨੭

**੧. ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ।**

**੨. ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ । ੧ ।**

**੩. ਮਤੁ ਜਾਣਸਹਿ ਗਲੀ ਪਾਇਆ ।**

**੪. ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ । ੧ । ਰਹਾਉ ।**

**੫. ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀਂ ਮੂਲਿ ਪਾਈ ।**

**੬. ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੁਝੈ ਜਾ ਨਹ ਬੁਝਾਈ । ੨ ।**

੭. ਆਖਣੁ ਸੁਣਨਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ।

੮. ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ । ੩ ।

੯. ਤੀਹ ਕਰਿ ਰਖੇ ਪੰਜਿ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ।

੧੦. ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਕੁ ਸੰਜਿਆਹੀ । ੪ । ੨੭ ।

## ਪਦ-ਅਰਥ

**ਅਮਲੁ**—ਕਰਮ; **ਸਬਦੋ**—ਗੁਰੂ ਦਾ ਸ਼ਬਦ; **ਸਚ ਕੀ ਆਬ**—ਸੱਚ ਜੀਵਨ ਤੋਂ ਪ੍ਰਾਪਤ ਹੋਈ ਸੁੰਦਰਤਾ; **ਈਮਾਨੁ ਜੰਮਾਇ ਲੈ**—ਆਪਣੇ ਸਿਦਕ (ਵਿਸ਼ਵਾਸ) ਨੂੰ ਪੈਦਾ ਕਰ; **ਭਿਸਤੁ**—ਬਹਿਸ਼ਤ, ਸੁਰਗ; **ਦੋਜਕੁ**—ਦੋਜ਼ਕ, ਨਰਕ; **ਮੂੜੇ**—ਹੇ ਮੂਰਖ; **ਮਤੁ**—ਮਤੇ; **ਗਲੀ**—ਗੱਲਾਂ ਨਾਲ; **ਮਾਲ ਕੈ ਮਾਣੈ**—ਦੌਲਤ ਦੇ ਹੰਕਾਰ ਕਰਕੇ; **ਰੂਪ**—ਸੁੰਦਰਤਾ (ਸੁੰਦਰਤਾ) ਦੇ ਮਾਣ ਕਰਕੇ; **ਐਬ**—ਮੰਦੇ ਕਰਮ; **ਤਨਿ**—ਤਨ ਵਿਚ; **ਮੀਡਕੋ**—ਮੈਂਡਕ, ਡੱਡੂ; **ਕਮਲ**—ਕੌਂਵਲ (ਹਰੀ ਰੂਪ); **ਮੂਲਿ**—ਉਕਾ; **ਭਉਰੁ**—ਭੌਰਾ; **ਉਸਤਾਦੁ**—ਗੁਰੂ; **ਭਾਖਿਆ**—ਭਾਸ਼ਣ, ਉਪਦੇਸ਼; **ਬੂਝੈ**—ਸਮਝੇ; **ਪਉਣ ਕੀ ਬਾਣੀ**—ਹਵਾ ਦੀ ਆਵਾਜ਼ ਵਾਂਗ ਬੇਅਸਰ; **ਰਤਾ**—ਮਸਤ ਹੀ; **ਨਦਰਿ**—ਬਖ਼ਸ਼ਿਸ਼; **ਦਿਲਹਿ ਪਸਿੰਦੈ**—ਦਿਲੋਂ ਪਸੰਦ; **ਤੀਹ**—ਤੀਹ ਰੋਜ਼ੇ; **ਪੰਜਿ**—ਪੰਜ ਨਿਮਾਜ਼ਾਂ; **ਨਾਉ ਸ਼ੈਤਾਨ**—ਜਿਸ ਦਾ ਨਾਮ ਸ਼ੈਤਾਨ ਹੈ; **ਕਟਿ ਜਾਈ**—(ਰੋਜ਼ਿਆਂ ਅਤੇ ਨਿਮਾਜ਼ਾਂ ਦੀ ਕਰਨੀ ਦੇ ਅਸਰ ਨੂੰ) ਕਟ ਜਾਵੇ, ਬੇਅਰਥ ਬਣਾ ਦੇਵੇ; **ਰਾਹਿ ਪੈ ਚਲਣਾ**—(ਮੌਤ ਦੇ) ਰਾਹੇ ਪੈਂਦਾ ਹੀ ਹੈ, ਸੰਸਾਰ ਤੋਂ ਕੂਚ ਕਰ ਜਾਣਾ; **ਸੰਜਿਆਹੀ**—ਸੰਚਿਆਈ, ਇਕੱਠਾ ਕੀਤਾ ਈ ।

## ਟੀਕਾ

੧. (ਹੇ ਕਾਜ਼ੀ) ਆਪਣੇ ਸ਼ੁਭ ਅਮਲਾਂ ਨੂੰ ਧਰਤੀ ਬਣਾ, ਇਸ ਧਰਤੀ ਵਿਚ ਗੁਰੂ ਦੇ ਸ਼ਬਦ ਦਾ ਬੀਜ ਪਾ, ਅਤੇ ਸਚ ਜੀਵਨ ਤੋਂ ਪ੍ਰਾਪਤ ਹੋਈ ਸੁੰਦਰਤਾ ਦਾ ਇਸ ਨੂੰ ਪਾਣੀ ਦੇਹ ।

੨. (ਇਸ ਖੇਤੀ ਦਾ) ਕਿਸਾਨ ਹੋ ਕੇ ਆਪਣੇ ਮਨ ਅੰਦਰ ਸਿਦਕ ਪੈਦਾ ਕਰ—ਇਸ ਤਰ੍ਹਾਂ ਤੈਨੂੰ, ਹੇ ਮੂੜ੍ਹੇ, ਬਹਿਸ਼ਤ ਦੋਜ਼ਕ ਦੀ ਅਸਲੀਅਤ ਦਾ ਪਤਾ ਲਗੇਗਾ । ੧ ।

੩. ਮਤੇ ਸਮਝੇਂ ਕਿ ਨਿਰੀਆਂ ਗੱਲਾਂ ਨਾਲ (ਅਮਲ ਤੋਂ ਸਖਣੇ ਹੁੰਦਿਆਂ) ਜੀਵਨ ਦਾ ਭੇਦ ਪਤਾ ਲਗ ਜਾਂਦਾ ਹੈ।

੪. ਮਾਇਆ ਦੇ ਹੰਕਾਰ ਵਿਚ ਅਤੇ ਰੂਪ ਦੀ ਸ਼ੋਭਾ ਦੇ ਮਦ ਵਿਚ ਜਨਮ ਗਵਾ ਲਈਦਾ ਹੈ। ੧। ਰਹਾਉ।

੫. ਮੰਦੇ ਕਰਮ ਸਰੀਰ ਵਿਚ ਮਾਨੋ ਚਿਕੜ ਹਨ, ਮਨ ਇਸ ਚਿਕੜ ਵਿਚ ਡੱਡੂ ਹੈ, ਜਿਸ ਨੂੰ ਸਰੀਰ ਵਿਚ ਰਹਿੰਦੇ ਕ਼ਮਲ (ਪਰਮਾਤਮਾ) ਦਾ ਉੱਕਾ ਹੀ ਪਤਾ ਨਹੀਂ।

੬. ਇਸ ਕਮਲ (ਪਰਮਾਤਮਾ) ਦਾ ਆਸ਼ਕ ਭੌਰ (ਗੁਰੂ) ਨਿਤ ਉਪਦੇਸ਼ ਵੀ ਦਿੰਦਾ ਰਹਿੰਦਾ ਹੈ, ਪਰ ਇਹ ਕਿਵੇਂ ਸਮਝੇ ਜਦੋਂ ਕਿ ਉਹ ਆਪ ਇਸ ਨੂੰ ਸਮਝ ਦੇਵੇ ਨਾ।

੭. ਇਸ ਮਾਇਆ ਵਿਚ ਰੱਤੇ ਮਨ ਨੂੰ ਕੁਝ ਆਖਣਾ ਜਾਂ ਸੁਨਾਣਾ ਉਸੇ ਤਰ੍ਹਾਂ ਬੇਅਰਥ ਹੈ ਜਿਵੇਂ ਹਵਾ ਦੀ ਆਵਾਜ਼ (ਇਕ ਕੰਨੋ ਨਿਕਲ ਕੇ ਦੂਜੇ ਵਿਚੋਂ ਲੰਘ ਗਈ)।

੮. ਜਿਹੜੇ ਇਕ ਦੇ ਸਿਮਰਨ ਵਿਚ ਲਗਦੇ ਹਨ, ਮਾਲਕ ਪ੍ਰਭੂ ਦੀ ਉਨ੍ਹਾਂ ਤੇ ਮਿਹਰ ਹੁੰਦੀ ਹੈ ਅਤੇ ਉਹ ਉਸ ਨੂੰ ਦਿਲੋਂ ਪਸੰਦ ਹਨ। ੩।

੯. (ਹੇ ਕਾਜ਼ੀ, ਸੁਣ) ਜੇ ਤੂੰ ਤੀਹ ਰੋਜ਼ੇ ਰਖਦਾ ਹੋਵੇਂ, ਤੇ ਪੰਜ ਨਿਮਾਜ਼ਾਂ ਸੇਦਾ ਤੇਰੀਆਂ ਸਾਥੀ ਹੋਣ (ਭਾਵ ਤੂੰ ਪੰਜੇ ਨਿਮਾਜ਼ਾ ਵੀ ਪੜ੍ਹਦਾ ਹੋਵੇਂ) ਤਾਂ ਵੀ ਦੇਖੀਂ ਮਤੇ ਕਿਧਰੇ (ਦਿਲ ਅੰਦਰ ਬੈਠਾ) ਸ਼ੈਤਾਨ ਤੇਰੀ ਇਸ (ਰੋਜ਼ੇ, ਨਿਮਾਜ਼ਾਂ ਦੀ) ਕਰਨੀ ਦੇ ਅਸਰ ਨੂੰ ਨਾਸ਼ ਨਾ ਕਰ ਦੇਵੇ।

੧੦. ਨਾਨਕ ਆਖਦਾ ਹੈ ਕਿ ਜੇ ਤੂੰ ਅੰਤ ਮੌਤ ਦੇ ਰਾਹੇ ਅਵਸ਼ ਜਾਣਾ ਹੈ ਤਾਂ ਤੋਂ ਕਿਉਂ ਮਾਲ ਧਨ ਇਕਠਾ ਕਰ ਰਹਿਆ ਹੈਂ। ੪। ੨੭।

## ੨੮

੧. ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ।
੨. ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ। ੧।
੩. ਮਰਣਾ ਮੁਲਾ ਮਰਣਾ।
੪. ਭੀ ਕਰਤਾਰਹੁ ਡਰਣਾ। ੧। ਰਹਾਉ।
੫. ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ।
੬. ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ। ੨।

੭. ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ।
੮. ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ । ੩ ।
੯. ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ।
੧੦. ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ । ੪ । ੨੮ ।

## ਪਦ-ਅਰਥ

**ਮਉਲਾ**—ਮਾਲਕ, ਜਗ ਨੂੰ ਮਉਲਾਣ ਵਾਲਾ, ਹਰਾ ਭਰਾ ਕਰਨ ਵਾਲਾ; **ਮਉਲਿਆ**—ਹਰਾ ਭਰਾ ਕੀਤਾ; **ਆਬ**—ਪਾਣੀ; **ਖਾਕੁ**—ਮਿੱਟੀ; **ਬੰਦ ਰਹਾਈ**—ਜੋੜ ਕੇ ਰਖਿਆ ਹੈ; **ਭੀ**—ਸਦਾ; **ਖੁਦਾਈ**—ਖੁਦਾਇ, ਖੁਦਾ ਦਾ; **ਪੜਿਆ**—ਧਾਰਮਕ ਪੁਸਤਕਾਂ ਦਾ ਵਿਦਵਾਨ; **ਭਰੀਐ ਪਾਈ**—ਪਾਈ ਭਰੀ ਜਾਣ ਤੇ, ਸੁਆਸ ਖ਼ਤਮ ਹੋਣ ਤ; **ਆਪੁ**—ਆਪਾਭਾਵ, ਹਉਮੈ, ਹੰਕਾਰ; **ਤਜਿਆ**—ਛੋਡਿਆ; **ਆਧਾਰੋ**—ਆਸਰਾ; **ਜਾਇ ਨ ਜਾਸੀ**—ਨਾ ਜੰਮਦਾ ਹੈ, ਨਾ ਜਾਏਗਾ; **ਪੰਜ ਵਖਤ**—ਪੰਜ ਵੇਲੇ; **ਨਿਵਾਜ**—ਨਿਮਾਜ਼; **ਗੁਜਾਰਹਿ**—ਪੜ੍ਹੇ; **ਗੋਰ**—ਕਬਰ, ਮੌਤ; **ਸਦੇਈ**—ਆਵਾਜ਼ ਦੇਵੇਗੀ; **ਰਹਿਓ**—ਖਤਮ ਹੋ ਜਾਵੇਗਾ ।

## ਟੀਕਾ

੧. ਮਉਲਾ (ਮਾਲਕ) ਕੇਵਲ ਉਹ (ਖ਼ੁਦਾ) ਹੈ ਜਿਸ ਨੇ ਸਾਰੇ ਜਗਤ ਨੂੰ ਪ੍ਰਫੁਲਤ ਅਤੇ ਹਰਾ ਭਰਾ ਕੀਤਾ ਹੋਇਆ ਹੈ ।
੨. ਧੰਨ ਹੈ ਉਹ ਸਿਰਜਣਹਾਰ (ਸਿਰਜਨਾ ਕਰਨ ਵਾਲਾ) ਜਿਸ ਨੇ ਪਾਣੀ ਤੇ ਮਿੱਟੀ ਆਦਿਕ ਤੱਤਾਂ ਨੂੰ ਇਕਠਾ ਕਰਕੇ ਉਨ੍ਹਾਂ ਤੋਂ ਉਤਪਤੀ ਕੀਤੀ ਹੈ । ੧ ।
੩. ਹੇ ਭਾਈ ਮੁਲਾਂ, ਅੰਤ ਨੂੰ ਹਰ ਇਕ ਨੇ ਮਰਨਾ ਹੈ ।
੪. ਤਾ ਤੇ ਕਰਤਾਰ ਤੋਂ ਡਰਨਾ ਚਾਹੀਦਾ ਹੈ । ੧ । ਰਹਾਉ ।
੫. ਤੈਨੂੰ ਮੁਲਾਂ ਜਾਂ ਕਾਜ਼ੀ ਹੋਣ ਦਾ ਹਕ ਤਦ ਪ੍ਰਾਪਤ ਹੈ ਜੇ ਤੂੰ ਖ਼ੁਦਾ ਦੇ ਨਾਮ ਨੂੰ ਸਮਝੇਂ ।
੬. ਧਾਰਮਕ ਪੁਸਤਕਾਂ ਦਾ ਤੂੰ ਭਾਵੇਂ ਕਿਤਨਾ ਵਿਦਵਾਨ ਹੋਵੇਂ, (ਮੌਤ ਤੋਂ ਤੂੰ ਬਚ ਨਹੀਂ ਸਕਦਾ) । ਜਦ ਕਿਸੇ ਦੇ ਸੁਆਸਾਂ ਦੀ ਪਾਈ ਭਰੀ ਜਾਂਦੀ ਹੈ ਉਹ ਮੁੜ ਇਥੇ ਰਹਿ ਨਹੀਂ ਸਕਦਾ । ੨ ।
੭. ਅਸਲ ਕਾਜ਼ੀ ਉਹ ਹੈ ਜਿਸਨੇ ਆਪਾ ਤਿਆਗਿਆ ਹੈ ਅਤੇ ਕੇਵਲ ਉਸ ਹਰੀ ਦੇ ਨਾਮ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੈ,

੮. ਜੋ ਹੁਣ ਹੈ, ਅਗਾਂਹ ਨੂੰ ਭੀ ਹੋਵੇਗਾ, ਜੋ ਨਾ ਜੰਮਦਾ ਹੈ, ਨਾ ਮਰਦਾ ਹੈ, ਜੋ ਸਚਾ ਹੈ ਤੇ ਸਭ ਦਾ ਰਚਨਹਾਰ ਹੈ ।੩।

੯. (ਹੇ ਕਾਜ਼ੀ) ਤੂੰ ਪੰਜੇ ਵਕਤ ਨਿਮਾਜ਼ ਕਰਦਾ ਹੈਂ, ਕਤੇਬਾਂ ਤੇ ਕੁਰਾਣ ਨੂੰ ਵੀ ਪੜ੍ਹਦਾ ਹੈਂ ।

੧੦. ਪਰ ਤੈਨੂੰ ਨਾਨਕ ਕਹਿੰਦਾ ਹੈ ਕਿ ਜਦ ਕਬਰ (ਮੌਤ) ਸੱਦਾ ਦੇਂਦੀ ਹੈ ਤਾਂ ਖਾਣਾ ਪੀਣਾ ਚੁਕ ਜਾਂਦਾ ਹੈ (ਇਸ ਲਈ ਸਮੇਂ ਦੀ ਸੰਭਾਲ ਕਰ) ।੪।੨੮।

## ੨੯

**੧. ਏਕੁ ਸੁਆਨੁ ਦੁਇ ਸੁਆਨੀ ਨਾਲਿ ।**
**੨. ਭਲਕੇ ਭਉਕਹਿ ਸਦਾ ਬਇਆਲਿ ।**
**੩. ਕੂੜੁ ਛੁਰਾ ਮੁਠਾ ਮੁਰਦਾਰੁ ।**
**੪. ਧਾਣਕ ਰੂਪਿ ਰਹਾ ਕਰਤਾਰ ।੧।**
**੫. ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ।**
**੬. ਹਉ ਬਿਗੜੈ ਰੂਪਿ ਰਹਾ ਬਿਕਰਾਲ ।**
**੭. ਤੇਰਾ ਏਕੁ ਨਾਮੁ ਤਾਰੇ ਸੰਸਾਰੁ ।**
**੮. ਮੈ ਏਹਾ ਆਸ ਏਹੋ ਆਧਾਰੁ ।੧। ਰਹਾਉ ।**
**੯. ਮੁਖਿ ਨਿੰਦਾ ਆਖਾ ਦਿਨੁ ਰਾਤਿ ।**
**੧੦. ਪਰ ਘਰੁ ਜੋਹੀ ਨੀਚ ਸਨਾਤਿ ।**
**੧੧. ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ।**
**੧੨. ਧਾਣਕ ਰੂਪਿ ਰਹਾ ਕਰਤਾਰ ।੨।**
**੧੩. ਫਾਹੀ ਸੁਰਤਿ ਮਲੂਕੀ ਵੇਸੁ ।**
**੧੪. ਹਉ ਠਗਵਾੜਾ ਠਗੀ ਦੇਸੁ ।**
**੧੫. ਖਰਾ ਸਿਆਣਾ ਬਹੁਤਾ ਭਾਰੁ ।**
**੧੬. ਧਾਣਕ ਰੂਪਿ ਰਹਾ ਕਰਤਾਰ ।੩।**
**੧੭. ਮੈ ਕੀਤਾ ਨ ਜਾਤਾ ਹਰਾਮਖੋਰੁ ।**
**੧੮. ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ।**
**੧੯. ਨਾਨਕੁ ਨੀਚੁ ਕਹੈ ਬੀਚਾਰੁ ।**
**੨੦. ਧਾਣਕ ਰੂਪਿ ਰਹਾ ਕਰਤਾਰੁ ।੪।੨੯।**

### ਪਦ-ਅਰਥ

**ਸੁਆਨੁ**—ਕੁੱਤਾ (ਲੋਭ); **ਦੁਇ ਸੁਆਨੀ**—ਦੋ ਕੁੱਤੀਆਂ (ਆਸ਼ਾ ਤੇ ਤ੍ਰਿਸ਼ਨਾ); **ਭਲਕੇ**—ਨਿਤ; **ਬਇਆਲਿ**—ਸਵੇਰੇ; **ਮੁਠਾ**—ਠਗਿਆ ਹੋਇਆ ਮਾਲ; **ਮੁਰਦਾਰੁ**—

Page 153

ਮੁਰਦਾ; **ਧਾਣਕ**—ਧਨੁਖ-ਧਾਰੀ, ਉਹ ਜਰਾਇਮ ਪੇਸ਼ਾ ਜੰਗਲੀ ਲੋਕ ਜੋ ਛੁਰੇ, ਕੁੱਤੇ ਲੈ ਕੇ ਬੜੇ ਡਰਾਉਣੇ ਪਹਰਾਵੇ ਵਿਚ ਸ਼ਿਕਾਰ ਖੇਡਦੇ, ਰਾਹੀਆਂ ਨੂੰ ਲੁਟ ਕੇ ਤੇ ਹੋਰ ਕਈ ਨੀਵੇਂ ਕਰਮ ਕਰਦੇ ਸਨ, ਸਾਂਸੀ; **ਪਤਿ ਕੀ ਪੰਦਿ**—ਮਾਲਕ(ਵਾਹਿਗੁਰੂ) ਦੀ ਸਿਖਿਆ; **ਬਿਗੜੈ ਰੂਪ**—ਵਿਗੜਿਆ ਰੂਪ, ਕਰੂਪ; **ਬਿਕਰਾਲ**—ਡਰਾਉਣਾ; **ਜੋਹੀ**—ਤਾੜਦਾ ਹਾਂ; **ਸਨਾਤਿ**—ਨੀਵੀਂ ਜ਼ਾਤ ਵਾਲਾ; **ਫਾਹੀ ਸੁਰਤਿ**—ਜਿਸ ਦੀ ਬਿਰਤੀ ਵਿਚ ਲੋਕਾਂ ਨੂੰ ਫਸਾਣ ਦਾ ਖ਼ਿਆਲ ਹੈ; **ਮਲੂਕੀ ਵੇਸੁ**—ਫ਼ਕੀਰੀ ਲਿਬਾਸ; **ਠਗਵਾੜਾ**—ਠੱਗੀ ਦਾ ਅੱਡਾ; **ਠਗੀ**—ਠਗਦਾ ਹਾਂ; **ਖਰਾ**—ਬਹੁਤਾ; **ਭਾਰੁ**—ਪਾਪਾਂ ਦਾ ਬੋਝ; **ਕਿਆ ਮੁਹੁ ਦੇਸਾ**—ਕਿਹੜੇ ਮੂੰਹ ਤੇਰੇ ਸਾਹਮਣੇ ਹਾਜ਼ਰ ਹੋਵਾਂਗਾ ?

## ਟੀਕਾ

੧. (ਹੇ ਕਰਤਾਰ, ਮੇਰੇ ਜੀਵਨ ਵਿਚ ਸਾਂਸੀ ਵਾਲੇ ਸਾਰੇ ਔਗੁਣ ਹਨ। ਮੇਰਾ ਕਿਵੇਂ ਬਚਾਉ ਹੋਵੇਗਾ ।) ਮੇਰੇ ਅੰਦਰ ਲੋਭ ਰੂਪ ਕੁੱਤਾ ਵਸਦਾ ਹੈ, ਆਸ਼ਾ ਤੇ ਤ੍ਰਿਸ਼ਨਾ ਦੋ ਕੁੱਤੀਆਂ ਹਨ ।

੨. ਇਹ ਕੁੱਤੇ ਨਿਤ ਨਿਤ ਭੌਂਕਦੇ ਹਨ (ਅਰਥਾਤ ਮੇਰਾ ਜੀਵਨ ਇਨ੍ਹਾਂ ਤਿੰਨਾ ਲੋਭ, ਆਸਾਂ, ਤ੍ਰਿਸ਼ਨਾ ਦੇ ਅਧੀਨ ਚਲਦਾ ਹੈ) ।

੩. (ਮੇਰੇ ਹੱਥ ਵਿਚ) ਝੂਠ ਮਾਨੋ ਛੁਰਾ ਹੈ (ਜਿਸ ਨਾਲ ਮੈਂ ਲੋਕਾਂ ਨੂੰ ਕੋਂਹਦਾ ਹਾਂ) ਅਤੇ ਮੇਰੀ ਹਰਾਮ ਦੀ ਕਮਾਈ ਮਾਨੋ ਮੁਰਦਾਰ ਹੈ ਜੋ ਮੈਂ ਖਾਂਦਾ ਹਾਂ ।

੪. ਹੇ ਵਾਹਿਗੁਰੂ, ਇਸ ਤਰ੍ਹਾਂ ਸਾਂਸੀਆਂ ਦੇ ਰੂਪ ਵਿਚ ਮੇਰਾ ਜੀਵਨ ਚਲਦਾ ਹੈ । ੧ ।

੫. ਮੈਂ ਮਾਲਕ ਦੀ ਸਿਖਿਆ ਤੇ ਨਹੀਂ ਤੁਰਦਾ ਅਤੇ ਨਾ ਕੋਈ ਸ਼ੁਭ ਕਰਨੀ ਕਰਦਾ ਹਾਂ ।

੬. ਸਗੋਂ ਮੈਂ ਇਸੇ ਕਰੂਪ ਅਤੇ ਡਰਾਉਣੇ ਰੂਪ ਵਿਚ ਰਹਿੰਦਾ ਹਾਂ ।

੭. (ਇਕੋ ਆਸ ਦੀ ਕਿਰਨ ਹੈ ਕਿ) ਤੇਰਾ ਇਕ ਨਾਮ ਸਭ ਸੰਸਾਰ ਨੂੰ ਤਾਰਦਾ ਹੈ ।

੮. ਮੇਰਾ ਵੀ ਇਹੋ ਇਕ ਆਸਰਾ ਹੈ ਅਤੇ ਇਹੋ ਮੇਰੀ ਆਸ ਹੈ । ੧ । ਰਹਾਉ ।

੯. ਦਿਨ ਰਾਤ ਮੇਰੇ ਮੂੰਹੋਂ ਨਿੰਦਾ ਹੀ ਨਿਕਲਦੀ ਹੈ ।

੧੦. ਮੈਂ, ਨੀਚ ਤੇ ਕਮਜ਼ਾਤ ਪਰਾਏ ਘਰ ਨੂੰ ਲੁਟਣ ਲਈ ਝਾਕਦਾ ਰਹਿੰਦਾ ਹਾਂ ।

੧੧. ਮੇਰੇ ਸਰੀਰ ਵਿਚ ਦੋ ਚੰਡਾਲ ਕਾਮ ਤੇ ਕ੍ਰੋਧ ਰਹਿੰਦੇ ਹਨ ।

੧੨. ਹੇ ਵਾਹਿਗੁਰੂ, ਇਸ ਤਰ੍ਹਾਂ ਸਾਂਸੀਆਂ ਦੇ ਰੂਪ ਵਿਚ ਮੇਰਾ ਜੀਵਨ ਚਲਦਾ ਹੈ । ੨ ।

੧੩. ਮੇਰਾ ਵੇਸ (ਭੇਖ) ਜੇ ਫਕੀਰਾਂ ਵਾਲਾ ਵੀ ਹੈ ਤਾਂ ਵੀ ਮੇਰੀ ਸੁਰਤਿ ਜੀਵਾਂ ਨੂੰ ਠੱਗਣ (ਫਾਹਣ) ਵਿਚ ਲਗੀ ਰਹਿੰਦੀ ਹੈ।

੧੪. ਮੈਂ ਤਾਂ ਸਗੋਂ ਠੱਗੀ ਦਾ ਅੱਡਾ ਬਣਿਆ ਹੋਇਆ ਹਾਂ। ਲੋਕਾਂ ਨੂੰ ਠੱਗਦਾ ਫਿਰਦਾ ਹਾਂ।

੧੫. ਮੈਂ ਜਿੰਨਾਂ ਬਹੁਤਾ ਚਾਤਰ ਬਣਦਾ ਹਾਂ ਉਨਾਂ ਬਹੁਤਾ ਪਾਪਾਂ ਦਾ ਭਾਰ ਚੁਕ ਰਹਿਆ ਹਾਂ।

੧੬. ਹੇ ਵਾਹਿਗੁਰੂ, ਇਸ ਤਰ੍ਹਾਂ ਸਾਂਸੀਆਂ ਦੇ ਰੂਪ ਵਿਚ ਮੇਰਾ ਜੀਵਨ ਚਲਦਾ ਹੈ। ੩।

੧੭. ਮੈਂ ਨਾਸ਼ੁਕਰੇ ਨੇ ਤੇਰਾ ਕੀਤਾ ਨਹੀਂ ਜਾਣਿਆ, ਐਸਾ ਹਰਾਮਖੋਰ ਮੈਂ ਹਾਂ।

੧੮. ਮੈਂ ਮੰਦਕਰਮੀ ਚੋਰ ਤੇਰੇ ਦਰਬਾਰ ਵਿਚ ਕਿਸ ਮੂੰਹ ਨਾਲ ਹਾਜ਼ਰ ਹੋਵਾਂਗਾ ?

੧੯. ਨੀਚ ਨਾਨਕ ਤੈਨੂੰ ਇਹ ਵਿਚਾਰ (ਗੱਲ) ਦਸਦਾ ਹੈ ਕਿ

੨੦. ਹੇ ਵਾਹਿਗੁਰੂ, ਮੇਰਾ ਸਾਰਾ ਜੀਵਨ ਸਾਂਸੀਆਂ ਵਾਲਾ ਹੈ। ੪। ੨੯।

## ੩੦

੧. ਏਕਾ ਸੁਰਤਿ ਜੇਤੇ ਹੈ ਜੀਅ।
੨. ਸੁਰਤਿ ਵਿਹੂਣਾ ਕੋਇ ਨ ਕੀਅ।
੩. ਜੇਹੀ ਸੁਰਤਿ ਤੇਹਾ ਤਿਨ ਰਾਹੁ।
੪. ਲੇਖਾ ਇਕੋ ਆਵਹੁ ਜਾਹੁ। ੧।
੫. ਕਾਹੇ ਜੀਅ ਕਰਹਿ ਚਤੁਰਾਈ।
੬. ਲੇਵੈ ਦੇਵੈ ਢਿਲ ਨ ਪਾਈ। ੧। ਰਹਾਉ।
੭. ਤੇਰੇ ਜੀਅ ਜੀਆ ਕਾ ਤੋਹਿ।
੮. ਕਿਤ ਕਉ ਸਾਹਿਬ ਆਵਹਿ ਰੋਹਿ।
੯. ਜੇ ਤੂ ਸਾਹਿਬ ਆਵਹਿ ਰੋਹਿ।
੧੦. ਤੂ ਓਨਾ ਕਾ ਤੇਰੇ ਓਹਿ। ੨।
੧੧. ਅਸੀ ਬੋਲਵਿਗਾੜ ਵਿਗਾੜਹ ਬੋਲ।
੧੨. ਤੂ ਨਦਰੀ ਅੰਦਰਿ ਤੋਲਹਿ ਤੋਲ।
੧੩. ਜਹ ਕਰਣੀ ਤਹ ਪੂਰੀ ਮਤਿ।
੧੪. ਕਰਣੀ ਬਾਝਹੁ ਘਟੇ ਘਟਿ। ੩।
੧੫. ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ।
੧੬. ਆਪੁ ਪਛਾਣੈ ਬੂਝੈ ਸੋਇ।
੧੭. ਗੁਰ ਪਰਸਾਦਿ ਕਰੇ ਬੀਚਾਰੁ।
੧੮. ਸੋ ਗਿਆਨੀ ਦਰਗਹ ਪਰਵਾਣੁ। ੪। ੩੦।

## ਪਦ-ਅਰਥ

**ਸੁਰਤਿ**—ਜੀਵਨ-ਸੋਝੀ; **ਜੇਤੇ**—ਜਿਤਨੇ ਵੀ; **ਵਿਹੂਣਾ**—ਖਾਲੀ, ਬਿਨਾ; **ਰਾਹੁ**—ਜੀਵਨ ਰਾਹ; **ਲੇਖਾ ਇਕੋ**—ਇਕ ਹੀ ਹਿਸਾਬ ਨਾਲ; **ਆਵਹੁ ਜਾਹੁ**—ਆਵਾਗਵਨ ਹੁੰਦਾ ਹੈ; **ਰੋਹਿ**—ਗੁਸੇ ਵਿਚ; **ਬੋਲਵਿਗਾੜ**—ਬੜ ਬੋਲੇ; **ਨਦਰੀ**—ਬਖਸ਼ਿਸ਼ ਅੰਦਰਿ; **ਕਰਣੀ**—ਚੰਗਾ ਅਮਲੀ ਜੀਵਨ; **ਮਤਿ**—ਸਿਆਣਪ; **ਪੂਣਵਤਿ**—ਬੇਨਤੀ ਕਰਦਾ ਹੈ ।

## ਟੀਕਾ

੧. ਜਿਤਨੇ ਜੀਵ (ਪਰਮਾਤਮਾ ਨੇ ਪੈਦਾ ਕੀਤੇ ਹਨ) ਉਨ੍ਹਾਂ ਸਭਨਾਂ ਵਿਚ ਇਕ ਹੀ ਜੀਵਨ-ਸੋਝੀ ਚਲਦੀ ਹੈ ।

੨. ਤੇ ਇਸ ਸੋਝੀ ਤੋਂ ਬਿਨਾਂ ਕੋਈ ਵੀ ਜੀਵ ਪੈਦਾ ਨਹੀਂ ਕੀਤਾ ਗਇਆ ।

੩. (ਪਰ ਸੋਝੀ ਦੀਆਂ ਮੰਜ਼ਲਾਂ ਅੱਡ ਅਡ ਹਨ) ਜਿਸ ਮੰਜ਼ਲ ਤੇ ਕਿਸੇ ਦੀ ਸੋਝੀ ਅਪੜੀ ਹੈ ਉਸ ਅਨੁਸਾਰ, ਉਸ ਦਾ ਜੀਵਨ-ਰਾਹ ਚਲਦਾ ਹੈ ।

੪. ਇਕ ਹੀ ਹਿਸਾਬ ਨਾਲ ਮਾਪ ਹੋ ਕੇ ਆਵਾਗਵਨ ਦਾ ਗੇੜ ਬਣਿਆ ਰਹਿੰਦਾ ਹੈ । ੧ ।

੫. ਹੇ ਜੀਵ, ਤੂੰ ਕਿਉਂ ਬੇਲੋੜੀਆਂ ਚਤੁਰਾਈਆਂ ਕਰਦਾ ਹੈਂ (ਉਸ ਦਾ ਹੀ ਅਟਲ ਹੁਕਮ ਚਲਦਾ ਹੈ ।)

੬. ਉਹ ਆਪ ਹੀ ਸੋਝੀ ਦਿੰਦਾ ਹੈ, ਆਪ ਹੀ ਲੈ ਲੈਂਦਾ ਹੈ ਅਤੇ ਐਸਾ ਕਰਦਿਆਂ ਉਸ ਨੂੰ ਕੋਈ ਦੇਰ ਨਹੀਂ ਲਗਦੀ । ੧ । ਰਹਾਉ ।

੭. (ਕਰਮਾਂ ਦੇ ਚੱਕਰ ਵਿਚ ਇਸ ਤਰ੍ਹਾਂ ਜੀਵਾਂ ਨੂੰ ਪਇਆ ਵੇਖ ਮਹਾਰਾਜ ਦਾ ਦਿਲ ਤਰਸ ਨਾਲ ਭਰਦਾ ਹੈ ਤੇ ਫਿਰ ਰਬ ਨਾਲ ਇਉਂ ਗੱਲਾਂ ਕਰਦੇ ਹਨ) । ਹੇ ਪਰਮਾਤਮਾ, ਇਹ ਜੀਵ ਤੇਰੇ ਹਨ ਤੇ ਤੂੰ ਇਨ੍ਹਾਂ ਦਾ ਹੈਂ ।

੮. ਫਿਰ, ਹੇ ਮਾਲਕ, ਤੂੰ ਕਿਸ ਲਈ ਉਨ੍ਹਾਂ ਤੇ ਰੋਹ ਵਿਚ ਆਇਆ ਦਿਸ ਰਹਿਆ ਹੈਂ ?

੯. ਜੇ ਤੂੰ ਸਚ ਮੁਚ ਰੋਹ ਵਿਚ ਹੈਂ (ਤਾਂ ਤੇਰੀ ਬਖਸ਼ਿਸ਼ ਹੋ ਜਾਣੀ ਚਾਹੀਦੀ ਹੈ) ।

੧੦. ਕਿਉਂਕਿ ਆਖ਼ਰ ਤੂੰ ਉਨ੍ਹਾਂ ਦਾ ਹੈਂ ਤੇ ਉਹ ਤੇਰੇ ਹਨ । ੨ ।

੧੧. (ਹੁਣ ਤਸਵੀਰ ਦਾ ਦੂਜਾ ਪਾਸਾ ਸਾਹਮਣੇ ਆ ਖੜੋਂਦਾ ਹੈ । ਕਰਮਾਂ ਦਾ ਫਲ ਹੁਣ ਮਿਹਰ ਹੋ ਕੇ ਦਿਸ ਰਹੀ ਹੈ । ਬੋਲ ਉਠਦੇ ਹਨ) ਅਸੀਂ ਜੀਵ ਬੜਬੋਲੇ ਹਾਂ ਅਤੇ ਬੇਸੁਰੀਆਂ ਗੱਲਾਂ ਕਰਦੇ ਹਾਂ ।

੧੨. ਤੂੰ ਬਖਸ਼ਿੰਦਾ ਹੈਂ ਅਤੇ ਸਾਡੇ ਕਰਮਾਂ ਨੂੰ ਬਖਸ਼ਿੰਦ ਹੋ ਕੇ ਜਾਚਦਾ ਹੈਂ ਤੇ ਠੀਕ ਤੋਲ ਤੋਲਦਾ ਹੈਂ। ਤੇਰਾ ਇਨਸਾਫ਼ ਤੇ ਤੇਰੀ ਮਿਹਰ ਇਕੱਠੇ ਹੀ ਚਲ ਰਹੇ ਹਨ।

੧੩. ਜਿਥੇ ਅਮਲ ਚੰਗੇ ਹਨ, ਸਿਆਣਪ ਪੂਰੀ ਹੈ।

੧੪. ਅਤੇ ਚੰਗੇ ਅਮਲਾਂ ਬਿਨਾਂ ਸਭ ਘਾਟਾ ਹੀ ਘਾਟਾ ਹੈ। ੩।

੧੫. ਨਾਨਕ ਪੁਛਦਾ ਹੈ ਕਿ ਗਿਆਨੀ ਕੌਣ ਹੁੰਦਾ ਹੈ ?

੧੬. (ਗਿਆਨੀ ਉਹ ਹੀ ਹੈ) ਜੋ ਆਪਣਾ ਆਪ ਜਾਣਦਾ ਹੈ ਅਤੇ ਇਸ ਤਰ੍ਹਾਂ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ।

੧੭. ਜੋ ਗੁਰੂ ਦੀ ਕਿਰਪਾ ਨਾਲ ਠੀਕ ਵਿਚਾਰ ਕਰਦਾ ਹੈ।

੧੮. (ਉਹ) ਪਰਮਾਤਮਾ ਦੀ ਦਰਗਾਹ ਵਿਚ ਪਰਵਾਨ ਚੜ੍ਹਦਾ ਹੈ। ੪। ੩੦।

### ੩੧

੧. ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ।

੨. ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ। ੧।

੩. ਨ ਜਾਣਾ ਮੇਉ ਨ ਜਾਣਾ ਜਾਲੀ।

੪. ਜਾ ਦੁਖੁ ਲਾਗੈ ਤਾ ਤੁਝੈ ਸਮਾਲੀ। ੧। ਰਹਾਉ।

੫. ਤੂ ਭਰਪੂਰਿ ਜਾਨਿਆ ਮੈ ਦੂਰਿ।

੬. ਜੋ ਕਛੁ ਕਰੀ ਸੁ ਤੇਰੈ ਹਦੂਰਿ।

੭. ਤੂ ਦੇਖਹਿ ਹਉ ਮੁਕਰਿ ਪਾਉ।

੮. ਤੇਰੈ ਕੰਮਿ ਨ ਤੇਰੈ ਨਾਇ। ੨।

੯. ਜੇਤਾ ਦੇਹਿ ਤੇਤਾ ਹਉ ਖਾਉ।

੧੦. ਬਿਆ ਦਰੁ ਨਾਹੀ ਕੈ ਦਰਿ ਜਾਉ।

੧੧. ਨਾਨਕੁ ਏਕ ਕਹੈ ਅਰਦਾਸਿ।

੧੨. ਜੀਉ ਪਿੰਡੁ ਸਭੁ ਤੇਰੈ ਪਾਸਿ। ੩।

੧੩. ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ।

੧੪. ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ।

੧੫. ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋ। ੪। ੩੧।

## ਪਦ-ਅਰਥ

**ਦਰੀਆਉ**—ਦਰਿਆ, ਸਮੁੰਦਰ; **ਦਾਨਾ**—ਜਾਣਨ ਵਾਲਾ; **ਬੀਨਾ**—ਵੇਖਣ ਵਾਲਾ; **ਅੰਤੁ ਲਹਾ**—ਉਰਾਰ ਪਾਰ ਪਾਵਾਂ; **ਨਿਕਸੀ**—ਨਿਕਲ ਕੇ, ਬਾਹਰ ਹੋ ਕੇ; **ਫੂਟਿ ਮਰਾ**—ਫੁਟ ਫੁਟ ਕੇ, ਤੜਪ ਤੜਪ ਕੇ ਮਰ ਜਾਵਾਂ; **ਮੇਉ**—ਮਾਹੀਗੀਰ; **ਜਾਲੀ**—ਜਾਲ; **ਸਮਾਲੀ**—ਯਾਦ ਕਰਦੀ ਹਾਂ; **ਹਦੂਰਿ**—ਸਾਹਮਣੇ; **ਮੁਕਰਿ ਪਾਉ**—ਮੁਕਰ ਜਾਂਦੀ ਹਾਂ; **ਤੇਰੇ ਪਾਸਿ**—ਤੇਰੇ ਹਥਾਂ ਵਿਚ ਹੈ; **ਮੰਝਿ ਮਿਆਨੋ**—ਮਿਆਨ ਵਿਚ, ਦਰਮਿਆਨ; **ਕੁਦਰਤਿ ਕਰੇ ਜਹਾਨੋ**—ਸ਼ਕਤੀ ਦੁਆਰਾ ਸੰਸਾਰ ਪੈਦਾ ਕਰਦਾ ਹੈ।

## ਟੀਕਾ

੧. ਹੇ ਪਰਮਾਤਮਾ, ਤੂੰ ਸਾਗਰ ਸਮਾਨ ਹੈਂ ਸਭ ਕੁਝ ਜਾਣਨ ਬੁਝਣ ਵਾਲਾ ਹੈਂ, ਮੈਂ ਮੱਛੀ ਸਮਾਨ (ਤੇਰੇ ਅੰਦਰ ਰਹਿੰਦੀ ਹਾਂ ਇਸ ਲਈ) ਮੈਂ ਤੇਰਾ ਪਾਰਾਵਾਰ ਕਿਵੇਂ ਪਾ ਸਕਦੀ ਹਾਂ ('ਦੂਸਰ ਹੋਇ ਤਾਂ ਸੋਝੀ ਪਾਇ')।

੨. (ਮੈਨੂੰ ਕੇਵਲ ਇੰਨਾ ਪਤਾ ਹੈ ਕਿ) ਜਿਧਰ ਮੇਰੀ ਨਜ਼ਰ ਜਾਂਦੀ ਹੈ ਤੂੰ ਹੀ ਦਿਸਦਾ ਹੈਂ ਅਤੇ ਤੇਰੇ ਤੋਂ ਵਿਛੜ ਕੇ ਮੈਂ ਤੜਪ ਤੜਪ ਕੇ ਮਰ ਜਾਂਦੀ ਹਾਂ। ੧।

੩. ਨਾ ਮੈਂ ਮਾਹੀਗੀਰ ਨੂੰ ਜਾਣਦੀ ਹਾਂ ਤੇ ਨਾ ਜਾਲ ਨੂੰ (ਅੰਜਾਣ ਹੀ ਫਾਹੀਆਂ ਵਿਚ ਫਸਦੀ ਹਾਂ)।

੪. ਪਰ ਜਦੋਂ ਵੀ ਮੈਨੂੰ (ਇਨ੍ਹਾਂ ਹਥੋਂ) ਕੋਈ ਦੁਖ ਲਗਦਾ ਹੈ, ਤਾਂ ਸਹਾਇਤਾ ਲਈ ਮੈਂ ਤੈਨੂੰ ਯਾਦ ਕਰਦੀ ਹਾਂ। ੧। ਰਹਾਉ।

੫. (ਹੇ ਕਰਤਾਰ) ਤੂੰ ਹਰ ਥਾਂ ਵਿਆਪਕ ਹੈਂ, ਮੈਂ ਹੀ ਤੈਨੂੰ ਦੂਰ ਸਮਝਿਆ ਹੋਇਆ ਹੈ।

੬. ਜੋ ਕੁਝ ਮੈਂ ਕਰਦਾ ਹਾਂ, ਉਹ ਤੇਰੇ ਤੋਂ ਗੁੱਝਾ ਨਹੀਂ ਹੁੰਦਾ, ਤੇਰੇ ਹਜ਼ੂਰ ਹੁੰਦਾ ਹੈ।

੭. ਤੂੰ ਮੇਰੇ ਸਾਰੇ (ਮਾੜੇ ਕਰਮ) ਦੇਖਦਾ ਹੈਂ ਪਰ ਮੈਂ ਮੁੱਕਰ ਜਾਂਦਾ ਹਾਂ।

੮. ਨਾ ਮੈਂ ਤੇਰੇ ਕਿਸੇ ਕੰਮ ਵਿਚ ਲਗਾ ਹਾਂ ਤੇ ਨਾ ਹੀ ਤੇਰੇ ਨਾਮ ਵਿਚ। ੨।

੯. ਜਿੰਨਾ ਕੁਝ ਤੂੰ ਦਿੰਦਾ ਹੈਂ, ਉੱਨਾ ਮੈਂ ਭੋਗ ਛਡਦਾ ਹਾਂ।

੧੦. ਤੇਰੇ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ, ਜਿਥੋਂ ਮੈਂ ਕੁਝ ਲੈ ਸਕਾਂ।

੧੧. ਨਾਨਕ ਇਹੋ ਇਕ ਬੇਨਤੀ ਕਰਦਾ ਹੈ

੧੨. ਕਿ ਮੇਰੀ ਆਤਮਾ ਤੇ ਮੇਰਾ ਸਰੀਰ ਆਪ ਦੇ ਹੱਥਾਂ ਵਿਚ ਹਨ। ੩।

੧੩. ਪ੍ਰਭੂ ਆਪ ਹੀ ਨੇੜੇ ਹੈ, ਆਪ ਹੀ ਦੂਰ ਹੈ ਅਤੇ ਆਪ ਹੀ ਵਿਚਾਲੇ ਹੈ।

੧੪. ਆਪ ਹੀ ਸਭ ਕੁਝ ਵੇਖਦਾ ਹੈ, ਆਪ ਹੀ ਸੁਣਦਾ ਹੈ ਅਤੇ ਆਪਣੀ ਸ਼ਕਤੀ ਨਾਲ ਸਾਰੀ ਰਚਨਾ ਕਰਦਾ ਹੈ।

੧੫. (ਨਾਨਕ) ਜੋ ਉਸ ਨੂੰ ਚੰਗਾ ਲਗਦਾ ਹੈ, ਉਹ ਉਸ ਦਾ ਹੁਕਮ ਹੈ ਤੇ ਠੀਕ ਹੈ। ੪। ੩੧।

## ੩੨

੧. ਕੀਤਾ ਕਹਾ ਕਰੇ ਮਨਿ ਮਾਨੁ।
੨. ਦੇਵਣਹਾਰੇ ਕੈ ਹਥਿ ਦਾਨੁ।
੩. ਭਾਵੈ ਦੇਇ ਨ ਦੇਈ ਸੋਇ।
੪. ਕੀਤੇ ਕੈ ਕਹਿਐ ਕਿਆ ਹੋਇ। ੧।
੫. ਆਪੇ ਸਚੁ ਭਾਵੈ ਤਿਸੁ ਸਚੁ।
੬. ਅੰਧਾ ਕਚਾ ਕਚੁਨਿਕਚੁ। ੧। ਰਹਾਉ।
੭. ਜਾ ਕੇ ਰੁਖ ਬਿਰਖ ਆਰਾਉ।
੮. ਜੇਹੀ ਧਾਤੁ ਤੇਹਾ ਤਿਨ ਨਾਉ।
੯. ਫੁਲੁ ਭਾਉ ਫਲੁ ਲਿਖਿਆ ਪਾਇ।
੧੦. ਆਪਿ ਬੀਜਿ ਆਪੇ ਹੀ ਖਾਇ। ੨।
੧੧. ਕਚੀ ਕੰਧ ਕਚਾ ਵਿਚਿ ਰਾਜੁ।
੧੨. ਮਤਿ ਅਲੂਣੀ ਫਿਕਾ ਸਾਦੁ।
੧੩. ਨਾਨਕ ਆਣੇ ਆਵੈ ਰਾਸਿ।
੧੪. ਵਿਣੁ ਨਾਵੈ ਨਾਹੀ ਸਾਬਾਸਿ। ੩। ੩੨।

### ਪਦ-ਅਰਥ

**ਕੀਤਾ**—(ਪਰਮਾਤਮਾ ਦਾ) ਬਣਾਇਆ ਹੋਇਆ; **ਮਨਿ**—ਮਨ ਵਿਚ; **ਮਾਨੁ**—ਮਾਣ; **ਭਾਵੈ**—ਜੋ ਉਸ ਨੂੰ ਚੰਗਾ ਲਗੇ; **ਅੰਧਾ**—ਅਗਿਆਨੀ ਜੀਵ; **ਕਚਾ**—ਅੰਜਾਣ, ਕੂੜਾ; **ਕਚੁਨਿਕਚੁ**—ਬਿਲਕੁਲ ਕੱਚਾ; **ਆਰਾਉ**—ਸੰਵਾਰਦਾ ਹੈ; **ਧਾਤੁ**—ਅਸਲਾ (ਸੁਭਾ); **ਭਾਉ**—ਭਾਵਨਾ; **ਲਿਖਿਆ**—ਕਰਮ ਅਨੁਸਾਰ; **ਕੰਧ**—ਜੀਵਨ ਕੰਧ, ਜੀਵਨ ਉਸਾਰੀ; **ਰਾਜੁ**—ਜੀਵਨ ਉਸਾਰੀ ਕਰਨ ਵਾਲਾ ਮਨ; **ਅਲੂਣੀ**—ਬੇਰਸ; **ਰਾਸਿ**—ਠੀਕ ਉਸਾਰੀ; **ਸਾਬਾਸਿ**—ਸ਼ਾਬਾਸ਼।

# ਟੀਕਾ

੧. ਪਰਮਾਤਮਾ ਦਾ ਬਣਾਇਆ ਹੋਇਆ ਇਹ ਜੀਵ ਆਪਣੇ ਮਨ ਵਿਚ ਕਾਹਦਾ ਮਾਣ ਕਰਦਾ ਹੈ ?

੨. (ਜੋ ਕੁਝ ਵੀ ਇਸ ਦੇ ਪਾਸ ਹੈ ਉਹ) ਦਾਨ ਹੈ ਜੋ ਉਸ ਦੇਵਣਹਾਰੇ ਦਾਤੇ ਦੇ ਹਥੋਂ ਨਿਕਲ ਕੇ ਆਇਆ ਹੈ।

੩. ਜੇ ਉਸ ਨੂੰ ਮਨਜ਼ੂਰ ਹੋਵੇ ਤਾਂ ਉਹ ਇਹ ਦਾਨ ਦੇਵੇ, ਅਤੇ ਜੇ ਮਨਜ਼ੂਰ ਨਾ ਹੋਵੇ ਤਾਂ ਨਾ ਦੇਵੇ।

੪. (ਕੀਤੇ ਹੋਏ) ਉਸ ਦੇ ਇਸ ਜੀਵ ਦੇ ਕਹਿਣ (ਮੰਗਣ) ਨਾਲ ਕੀ ਬਣਦਾ ਹੈ।੧।

੫. ਉਸ ਸੱਚ ਸਰੂਪ ਹਰੀ ਨੂੰ ਜੋ ਆਪੇ ਚੰਗਾ ਲਗਦਾ ਹੈ ਉਹੋ ਸੱਚ (ਠੀਕ) ਸਮਝਣਾ ਚਾਹੀਦਾ ਹੈ।

੬. ਅਗਿਆਨੀ ਜੀਵ ਕੱਚਾ (ਕੂੜਾ) ਹੈ, ਬਿਲਕੁਲ ਕੱਚਾ ਹੈ।੧। ਰਹਾਉ।

੭. ਜਿਸ ਮਾਲੀ ਵਾਹਿਗੁਰੂ ਦੇ ਰੁਖ-ਬ੍ਰਿਖ (ਜੀਵ) ਹਨ, ਉਹ ਹੀ ਇਨ੍ਹਾਂ ਬ੍ਰਿਖਾਂ ਨੂੰ ਸਵਾਰਨ ਵਾਲਾ ਹੈ।

੮. ਜਿਹੋ ਜਿਹਾ ਕਿਸੇ ਬ੍ਰਿਖ ਦਾ ਅਸਲਾ (ਸੁਭਾ) ਹੁੰਦਾ ਹੈ, ਉਹ ਹੀ ਉਸ ਦਾ ਨਾਮ ਸਮਝੋ (ਗੁਣ, ਕਰਮ ਤੇ ਸੁਭਾਉ ਸ਼ਖਸੀਅਤ ਨੂੰ ਪ੍ਰਗਟ ਕਰਦੇ ਹਨ, ਇਸ ਲਈ ਇਹ ਉਸ ਦਾ ਨਾਮ ਹਨ)।

੯. ਜਿਹੋ ਜਿਹੀ ਕਿਸੇ ਦੇ ਅੰਦਰ ਭਾਵਨਾ ਦਾ ਫੁਲ ਹੈ, ਉਹੋ ਜਿਹਾ ਫਲ ਲਗਦਾ ਹੈ। (ਜਿਹੋ ਜਿਹੀ ਭਾਵਨਾ ਹੈ, ਉਹੋ ਜਿਹਾ ਹੀ ਫਲ ਲਗਦਾ ਹੈ, ਇਹ ਹੀ ਕਰਮਾਂ ਦਾ ਕਾਨੂੰਨ ਹੈ)।

੧੦. ਸੋ ਆਪ ਹੀ ਜੀਵ ਕਰਮ ਬੀਜਦਾ ਹੈ ਤੇ ਆਪ ਹੀ ਉਨ੍ਹਾਂ ਕਰਮਾਂ ਦਾ ਫਲ ਭੋਗਦਾ ਹੈ।੨।

੧੧. ਜਿਸ ਜੀਵ ਅੰਦਰ ਉਸਾਰੀ ਕਰਨ ਵਾਲਾ ਰਾਜ (ਮਨ) ਕੱਚਾ (ਅਗਿਆਨੀ) ਹੈ, ਉਸ ਦੀ ਜੀਵਨ ਉਸਾਰੀ ਵੀ ਕੱਚੀ ਹੀ ਰਹੇਗੀ।

੧੨. ਜਿਸ ਦੀ ਅਕਲ ਫਿੱਕੀ ਹੈ, ਉਸ ਦੇ ਜੀਵਨ ਦਾ ਸੁਆਦ ਵੀ ਫਿੱਕਾ ਹੋਵੇਗਾ।

੧੩. (ਨਾਨਕ) ਜੇ ਪਰਮਾਤਮਾ ਕਿਸੇ ਦੇ ਜੀਵਨ ਨੂੰ ਰਾਸ ਲਿਆਵੇ ਤਾਂ ਹੀ ਉਹ ਰਾਸ ਆਉਂਦਾ ਹੈ (ਨਾਮ ਦੀ ਦਾਤਿ ਦੇ ਕੇ ਉਹ ਰਾਸ ਲਿਆਉਂਦਾ ਹੈ)।

੧੪. ਨਾਮ ਤੋਂ ਬਿਨਾ ਕਿਸੇ ਨੂੰ ਦਰਗਾਹ ਵਿਚ ਸ਼ਾਬਾਸ਼ ਨਹੀਂ ਮਿਲਦੀ।੩।੩੨।

## ੩੩

੧. ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ।

੨. ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲਪਲੈ । ੧ ।

੩. ਬਿਨੁ ਤੇਲ ਦੀਵਾ ਕਿਉ ਜਲੈ । ੧ । ਰਹਾਉ ।

੪. ਪੋਥੀ ਪੁਰਾਣ ਕਮਾਈਐ ।

੫. ਭਉ ਵਟੀ ਇਤੁ ਤਨਿ ਪਾਈਐ ।

੬. ਸਚੁ ਬੂਝਣੁ ਆਣਿ ਜਲਾਈਐ । ੨ ।

੭. ਇਹੁ ਤੇਲੁ ਦੀਵਾ ਇਉ ਜਲੈ ।

੮. ਕਰਿ ਚਾਨਣੁ ਸਾਹਿਬ ਤਉ ਮਿਲੈ । ੧ । ਰਹਾਉ ।

੯. ਇਤੁ ਤਨਿ ਲਾਗੈ ਬਾਣੀਆ ।

੧੦. ਸੁਖੁ ਹੋਵੈ ਸੇਵ ਕਮਾਣੀਆ ।

੧੧. ਸਭ ਦੁਨੀਆ ਆਵਣ ਜਾਣੀਆ । ੩ ।

੧੨. ਵਿਚਿ ਦੁਨੀਆ ਸੇਵ ਕਮਾਈਐ ।

੧੩. ਤਾ ਦਰਗਹ ਬੈਸਣੁ ਪਾਈਐ ।

੧੪. ਕਹੁ ਨਾਨਕ ਬਾਹ ਲੁਡਾਈਐ । ੪ । ੩੩ ।

### ਪਦ-ਅਰਥ

**ਅਛਲ**—ਨਾ ਛਲੀ ਜਾਣ ਵਾਲੀ (ਮਾਇਆ); **ਛਲਾਈ**—ਛਲਿਆਂ; **ਘਾਉ**—ਜ਼ਖ਼ਮ; **ਕਟਾਰਾ**—ਕਟਾਰ, ਛੁਰਾ; **ਰਾਖੈ**—ਰਜ਼ਾ ਹੈ; **ਲੋਭੀ**—ਲੋਭੀ ਜੀਵ, **ਟਲਪਲੈ**—ਡੋਲੇ ਖਾਂਦਾ ਹੈ; **ਇਤੁ ਤਨਿ**—ਇਸ ਸਰੀਰ ਰੂਪ ਦੀਵੇ ਵਿਚ; **ਦੀਵਾ**—ਸਰੀਰ ਰੂਪ ਦੀਵਾ, ਮਨੁੱਖਾ ਜੀਵਨ ਦਾ ਦੀਵਾ; **ਭਉ**—ਭੈ; **ਵਟੀ**—ਦੀਵੇ ਦੀ ਥੱਤੀ; **ਬੂਝਣੁ**—ਸੋਝੀ; **ਚਾਨਣੁ**—ਅੰਦਰ ਦੀ ਰੋਸ਼ਨੀ, ਗਿਆਨ; **ਬਾਣੀਆ**—ਬਾਣੀ, ਗੁਰ-ਉਪਦੇਸ਼; **ਬੈਸਣੁ ਪਾਈਐ**—ਬੈਠਣਾ ਮਿਲਦਾ ਹੈ; **ਬਾਂਹ ਲੁਡਾਈਐ**—ਖ਼ੁਸ਼ੀ ਵਿਚ ਬਾਂਹਾਂ ਮਾਰਦੇ ਜਾਈਏ ।

### ਟੀਕਾ

੧. ਅਛਲ ਮਾਇਆ ਛਲਿਆਂ ਛਲੀ ਨਹੀਂ ਜਾਂਦੀ, ਨਾ ਹੀ ਇਸ ਨੂੰ ਕੋਈ ਕਟਾਰ ਕੱਟ ਸਕਦੀ ਹੈ (ਮਾਇਆ ਦਾ ਪ੍ਰਭਾਵ ਐਸਾ ਪ੍ਰਬਲ ਹੈ) ।

੨. (ਪਰ ਜੀਵਾਂ ਦੇ ਕੀ ਵਸ ਹੈ ਉਹ ਕਰਮਾਂ ਦੀ ਕੈਦ ਵਿਚ ਹਨ) ਜਿਵੇਂ ਪਰਮਾਤਮਾ ਉਨ੍ਹਾਂ ਨੂੰ (ਆਪਣੇ ਬਣਾਏ ਕਾਨੂੰਨਾਂ ਅਨੁਸਾਰ) ਰਖਦਾ ਹੈ ਤਿਵੇਂ ਉਨ੍ਹਾਂ ਨੂੰ ਰਹਿਣਾ ਪੈਂਦਾ ਹੈ। ਲੋਭੀ ਜੀਵ ਦਾ ਮਨ (ਮਾਇਆ ਦੇ ਪ੍ਰਭਾਵ ਨਾਲ) ਡੋਲੇ ਖਾਂਦਾ ਰਹਿੰਦਾ ਹੈ (ਫਿਰ ਉਹ ਕੀ ਕਰੇ ?) । ੧ ।

੩. (ਇਸ ਨਿੱਕੀ ਜਿਹੀ ਤੁਕ ਵਿਚ ਸ਼ਬਦ ਦਾ ਸਾਰ ਹੈ। ਜੀਵਨ ਰੂਪ ਦੀਵੇ ਲਈ ਕਿਸ ਤੇਲ ਦੀ ਲੋੜ ਹੈ ਕਿ ਇਹ ਦੀਵਾ ਚੰਗੀ ਤਰ੍ਹਾਂ ਬਲਦਾ ਰਹੇ) ਤੇਲ ਤੋਂ ਬਿਨਾਂ ਦੀਵਾ ਕਿਵੇਂ ਬਲਦਾ ਰਹਿ ਸਕਦਾ ਹੈ (ਦੀਵਾ ਜੀਵਨ ਹੈ ਤੇ ਇਸ ਵਿਚ ਤੇਲ ਕਿਹੜਾ ਹੋਵੇ ? ਅਗ੍ਹਾਂ ਦਸਿਆ ਹੈ) । ੧ । ਰਹਾਉ ।

੪. ਪਹਿਲਾਂ ਪੁਰਾਣ ਆਦਿਕ ਧਾਰਮਿਕ ਪੁਸਤਕਾਂ ਦੀ ਸਿਖਿਆ ਦੀ ਕਮਾਈ ਹੋਵੇ (ਸਰੀਰ ਦੀਵੇ ਦੀ ਪਕਿਆਈ ਲਈ ਇਹ ਜ਼ਰੂਰੀ ਹੈ, ਨਹੀਂ ਤਾਂ ਇਸ ਵਿਚ ਤੇਲ ਆਦਿਕ ਕਿਵੇਂ ਪੈਣਗੇ ?) ।

੫. ਫਿਰ ਇਸ ਸਰੀਰ ਰੂਪ ਦੀਵੇ ਵਿਚ ਪ੍ਰਭੂ-ਭੈ ਦੀ ਵਟੀ ਪਾਈ ਜਾਏ ।

੬. ਮੁੜ ਸਚ ਸੋਝੀ (ਰੂਪ ਤੇਲ) ਲਇਆ ਕੇ ਇਸ ਦੀਵੇ ਨੂੰ ਬਾਲਿਆ ਜਾਏ ।੨।

੭. ਇਹ ਹੈ ਤੇਲ ਤੇ ਇਉਂ ਬਲਦਾ ਹੈ ਜੀਵਨ-ਦੀਵਾ ।

੮. ਜੇ ਇਸ ਤਰ੍ਹਾਂ ਜੀਵਨ ਜਗ ਮਗਾ ਉਠੇ ਤਾਂ ਪਰਮਾਤਮਾ (ਅੰਦਰੋਂ ਹੀ) ਮਿਲ ਪੈਂਦਾ ਹੈ । ੧ । ਰਹਾਉ ।

੯. ਜੇ ਇਸ ਤਨ (ਜੀਵਨ) ਉਤੇ ਪਹਿਲਾਂ ਗੁਰ ਉਪਦੇਸ਼ ਕਾਟ (ਅਸਰ) ਕਰੇ

੧੦. ਤੇ ਫਿਰ ਉਸ ਉਪਦੇਸ਼ ਅਨੁਸਾਰ ਜੀਵ ਸੇਵਕ ਹੋ ਕੇ ਕਮਾਈ ਕਰੇ ਤਾਂ ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ ।

੧੧. ਇਹ ਸੰਸਾਰ ਮੁੜ ਨਾਸ਼ਵੰਤ ਹੋ ਕੇ ਦਿਸਦਾ ਹੈ, ਇਸ ਲਈ ਉਹ ਜੀਵ ਮਾਇਆ ਦੇ ਅਸਰ ਕਬੂਲ ਨਹੀਂ ਕਰਦਾ । ੩ ।

੧੨. ਸੰਸਾਰ ਵਿਚ ਜੇ ਸੇਵਕ ਹੋ ਕੇ ਕਮਾਈ ਕਰੀਏ;

੧੩. ਤਾਂ ਪਰਮਾਤਮਾ ਦੀ ਦਰਗਾਹ ਵਿਚ ਬੈਠਣਾ ਮਿਲਦਾ ਹੈ ।

੧੪. (ਨਾਨਕ ਆਖ ਕਿ) ਮੁੜ ਦਰਗਾਹ ਵਿਚ ਨਿਸਚਿੰਤ ਹੋ ਕੇ ਖ਼ੁਸ਼ੀ ਖ਼ੁਸ਼ੀ ਜਾਈਦਾ ਹੈ । ੪ । ੩੩ ।

੧ ਓ ਸਤਿਗੁਰ ਪ੍ਰਸਾਦਿ ॥

# ਸਿਰੀ ਰਾਗੁ ਮਹਲਾ ੧ ਘਰੁ ੧

## ਅਸ਼ਟਪਦੀਆਂ

### ੧

੧. ਆਖਿ ਆਖਿ ਮਨੁ ਵਾਵਣਾ, ਜਿਉ ਜਿਉ ਜਾਪੈ ਵਾਇ ।
੨. ਜਿਸਨੋ ਵਾਇ ਸੁਣਾਈਐ, ਸੋ ਕੇਵਡੁ ਕਿਤੁ ਥਾਇ ।
੩. ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ । ੧ ।
੪. ਬਾਬਾ, ਅਲਹੁ ਅਗਮ ਅਪਾਰੁ ।
੫. ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ । ੧ । ਰਹਾਉ ।
੬. ਤੇਰਾ ਹੁਕਮੁ ਨ ਜਾਪੀ ਕੇਤੜਾ, ਲਿਖਿ ਨ ਜਾਣੈ ਕੋਇ ।
੭. ਜੇ ਸਉ ਸਾਇਰ ਮੇਲੀਅਹਿ, ਤਿਲੁ ਨ ਪੁਜਾਵਹਿ ਰੋਇ ।
੮. ਕੀਮਤਿ ਕਿਨੈ ਨ ਪਾਈਆ, ਸਭਿ ਸੁਣਿ ਸੁਣਿ ਆਖਹਿ ਸੋਇ । ੨ ।
੯. ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ।
੧੦. ਸੇਖ ਮਸਾਇਕ ਕਾਜੀ ਮੁਲਾ, ਦਰਿ ਦਰਵੇਸ ਰਸੀਦ ।
੧੧. ਬਰਕਤਿ ਤਿਨ ਕਉ ਅਗਲੀ, ਪੜਦੇ ਰਹਨਿ ਦਰੂਦ । ੩ ।
੧੨. ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ।
੧੩. ਆਪਣੀ ਕੁਦਰਤਿ ਆਪੇ ਜਾਣੈ, ਆਪੇ ਕਰਣੁ ਕਰੇਇ ।
੧੪. ਸਭਨਾ ਵੇਖੈ ਨਦਰਿ ਕਰਿ, ਜੇ ਭਾਵੈ ਤੈ ਦੇਇ । ੪ ।
੧੫. ਥਾਵਾ ਨਾਵ ਨ ਜਾਣੀਅਹਿ, ਨਾਵਾ ਕੇਵਡੁ ਨਾਉ ।
੧੬. ਜਿਥੈ ਵਸੈ ਮੇਰਾ ਪਾਤਿਸਾਹੁ, ਸੋ ਕੇਵਡੁ ਹੈ ਥਾਉ ।
੧੭. ਅੰਬੜਿ ਕੋਇ ਨ ਸਕਈ, ਹਉ ਕਿਸਨੋ ਪੁਛਣਿ ਜਾਉ । ੫ ।

੧੮. ਵਰਨਾ ਵਰਨ ਨ ਭਾਵਨੀ, ਜੇ ਕਿਸੈ ਵਡਾ ਕਰੇਇ ।
੧੯. ਵਡੇ ਹਥਿ ਵਡਿਆਈਆ, ਜੈ ਭਾਵੈ ਤੈ ਦੇਇ ।
੨੦. ਹੁਕਮਿ ਸਵਾਰੇ ਆਪਣੈ, ਚਸਾ ਨ ਢਿਲ ਕਰੇਇ ।੬।
੨੧. ਸਭੁ ਕੋ ਆਖੈ ਬਹੁਤੁ ਬਹੁਤੁ, ਲੈਣੈ ਕੈ ਵੀਚਾਰਿ ।
੨੨. ਕੇਵਡੁ ਦਾਤਾ ਆਖੀਐ, ਦੇ ਕੈ ਰਹਿਆ ਸੁਮਾਰਿ ।
੨੩. ਨਾਨਕ ਤੋਟਿ ਨ ਆਵਈ, ਤੇਰੇ ਜੁਗਹ ਜੁਗਹ ਭੰਡਾਰ ।੭।੧।

## ਪਦ-ਅਰਥ

**ਆਖਿ ਆਖਿ**—ਕਹਿ ਕਹਿ ਕੇ; **ਵਾਵਣਾ**—ਵਜਾਉਣਾ; **ਜਾਪੇ**—ਦਿਸਦਾ ਜਾਏ; **ਰਹੇ**—ਥਕ ਗਏ; **ਅਲਹੁ**—ਅੱਲਾ, ਪਰਮਾਤਮਾ; **ਅਪਾਰੁ**—ਪਾਰਾਵਾਰ ਰਹਤ; **ਪਾਕੀ**—ਪਵਿਤਰ; **ਨਾਈ**—ਵਡਿਆਈ; **ਪਰਵਦਿਗਾਰੁ**—ਪਾਲਣਹਾਰ; ਸਉ—ਸੌ; **ਸ਼ਾਇਰ**—ਕਵੀ; **ਮੇਲੀਅਹਿ**—ਇਕੱਠੇ ਕਰੀਏ; **ਤਿਲੁ**—ਜਰਾ ਭਰ; **ਪੁਜਾਵਹਿ**—ਅਪੜਦੇ; **ਰੋਇ**—ਰੋ ਕੇ, ਖਪ ਖਪ ਕੇ; **ਪੀਰ**—ਗੁਰੂ; **ਪੈਕਾਮਰ**—ਪੈਗ਼ੰਬਰ; **ਸਾਲਕ**—ਰਸਤਾ ਦਿਖਾਣ ਵਾਲੇ; **ਸਾਦਕ**—ਸਿਦਕ ਵਾਲੇ; **ਸੁਹਦੇ**—ਸਿੱਧੇ ਸਾਦੇ, ਅਲਬੇਲੇ ਫ਼ਕੀਰ; **ਅਉਰੁ**—ਅਤੇ; **ਸ਼ਹੀਦ**—ਕੁਰਬਾਨ ਹੋ ਚੁਕੇ; **ਮਸਾਇਕ**—ਸ਼ੇਖ ਦਾ ਬਹੁ-ਵਚਨ; **ਦਰ**—ਦਰਵਾਜ਼ੇ ਤੇ; **ਰਸੀਦ**—ਪਹੁੰਚੇ ਹੋਏ; **ਬਰਕਤਿ**—ਬਖ਼ਸ਼ਿਸ਼; **ਅਗਲੀ**—ਬਹੁਤੀ; **ਦਰੂਦ**—ਨਿਮਾਜ਼ ਤੋਂ ਪਿਛੋਂ ਕੀਤੀ ਦੁਆ; **ਅੰਬੜਿ**—ਪਹੁੰਚਣਾ; **ਵਰਨ**—ਵਰਨ ਜ਼ਾਤਾਂ; **ਚਸਾ**—ਥੋੜਾ ਸਮਾਂ, **ਲੈਣੇ**—ਦਾਤਾਂ ਲੈਣ; **ਰਹਿਆ ਸੁਮਾਰਿ**—ਗਿਣਤੀ ਮੁੱਕ ਗਈ; **ਭੰਡਾਰ**—ਲੰਗਰ, ਬਖ਼ਸ਼ਿਸ਼ ।

## ਟੀਕਾ

੧. ਪਰਮਾਤਮਾ ਦੇ ਗੁਣਾਂ ਨੂੰ ਯਾਦ ਕਰ ਕਰ ਕੇ ਮਨ ਰੂਪ ਵਾਜੇ ਨੂੰ ਵਜਾਈਦਾ ਹੈ (ਅਰਥਾਤ ਮਨ ਨੂੰ ਉਚੀ ਸੋਝੀ ਲਈ ਪ੍ਰੇਰੀਦਾ ਹੈ) ਅਤੇ ਜਿਉਂ ਜਿਉਂ ਇਹ ਸੋਝੀ ਹੁੰਦੀ ਜਾਂਦੀ ਹੈ, ਤਿਉਂ ਤਿਉਂ ਮਨ ਨੂੰ ਹੋਰ ਵਜਾਈ ਜਾਈਦਾ ਹੈ ।

੨. ਪਰ ਇਸ ਤਰ੍ਹਾਂ ਵਜਾਕੇ ਜਿਸ ਹਰੀ ਨੂੰ ਸੁਣਾਈਦਾ ਹੈ ਉਸ ਦੀ ਹਾਥ ਨਹੀਂ ਲਭਦੀ ਅਰਥਾਤ ਇਹ ਪਤਾ ਨਹੀਂ ਲਗਦਾ ਕਿ ਉਹ ਕਿੰਨਾ ਵਡਾ ਹੈ ਤੇ ਕਿਥੇ ਰਹਿੰਦਾ ਹੈ ?

੩. ਉਸ ਦੀਆਂ ਸਿਫ਼ਤਾਂ ਗਾਉਣ ਵਾਲੇ ਆਖ਼ਰ ਉਸ ਵਿਚ ਲੀਨ ਹੋ ਕੇ ਚੁਪ ਹੋ ਗਏ ।੧।

੪. ਹੇ ਭਾਈ, ਪਰਮਾਤਮਾ ਤੀਕ ਕਿਸੇ ਦੀ ਪਹੁੰਚ ਨਹੀਂ ਹੈ, ਉਹਦਾ ਪਾਰਾਵਾਰ ਕੋਈ ਨਹੀਂ ।

੫. ਉਸ ਦੀ ਨਾਈ (ਵਡਿਆਈ) ਪਵਿਤਰ (ਸਚੀ) ਹੈ, ਉਸ ਦਾ ਥਾਇ (ਅਸਥਾਨ) ਪਵਿਤਰ ਹੈ, ਉਹ ਸਚਾ ਤੇ ਪਾਲਨਹਾਰ ਹੈ । ੧ । ਰਹਾਉ ।

੬. ਹੇ ਪਰਮਾਤਮਾ, ਤੂੰ ਕਿੰਨਾ ਅਪਾਰ ਹੈਂ ਇਸ ਦਾ ਅਨੁਮਾਨ ਨਹੀਂ ਲਾਇਆ ਜਾ ਸਕਦਾ, ਕੋਈ ਇਸ ਨੂੰ ਲਿਖ ਕੇ ਦਸ ਨਹੀਂ ਸਕਦਾ ।

੭. ਜੇ ਸੈਂਕੜੇ ਕਵੀ ਇਕੱਠੇ ਕੀਤੇ ਜਾਣ ਤਾਂ ਉਹ ਖਪ ਖਪ ਕੇ ਵੀ ਤਿਲ ਮਾਤਰ ਬਿਆਨ ਨਹੀਂ ਕਰ ਸਕਦੇ ।

੮. ਤੇਰੀ ਕੀਮਤ ਕਦੇ ਕਿਸੇ ਨੇ ਨਹੀਂ ਜਾਣੀ, ਜੋ ਕੁਝ ਵੀ ਉਹ ਖ਼ਬਰ ਦਸਦੇ ਹਨ ਸਭ ਸੁਣੀ ਸੁਣਾਈ ਹੈ ।

੯. ਕਈ ਪੀਰ, ਪੈਗੰਬਰ, ਰਾਹਬਰ, ਸਿਦਕਵਾਨ. ਅਲਬੇਲੇ ਫ਼ਕੀਰ ਅਤੇ ਸ਼ਹੀਦ,

੧੦. ਕਈ ਸ਼ੇਖ, ਹੋਰ ਅਨੇਕ ਸ਼ੇਖ, ਕਾਜ਼ੀ, ਮੁਲਾਂ ਅਤੇ ਤੇਰੇ ਦਰ ਤੀਕ ਪੁਜੇ ਹੋਏ ਫ਼ਕੀਰ,

੧੧. ਅਤੇ ਕਈ ਉਹ ਜਿਨ੍ਹਾਂ ਤੇ ਤੇਰੀ ਬਹੁਤ ਬਖਸ਼ਿਸ਼ ਹੁੰਦੀ ਹੈ ਤੇ ਜੋ ਸਦਾ ਸਿਜਦੇ ਵਿਚ ਤੇਰੇ ਅੱਗੇ ਪ੍ਰਾਰਥਨਾ ਕਰਦੇ ਹਨ (ਇਨ੍ਹਾਂ ਸਭਨਾ ਵਿਚੋਂ ਕੋਈ ਵੀ ਤੇਰੀ ਕੀਮਤ ਨਹੀਂ ਪਾਂਦਾ) । ੩ ।

੧੨. ਉਹ ਕਿਸੇ ਦੀ ਸਾਲਾਹ ਨਾਲ ਨਾ ਜਗਤ ਰਚਨਾ ਕਰਦਾ ਹੈ, ਨਾ ਇਸ ਨੂੰ ਢਾਹੁੰਦਾ ਹੈ, ਨਾ ਕਿਸੇ ਨੂੰ ਦਾਤਾਂ ਦੇਂਦਾ ਤੇ ਨਾ ਖੋਂਹਦਾ ਹੈ ।

੧੩. ਆਪਣੀ ਕੁਦਰਤ ਦਾ ਭੇਦ ਉਹ ਆਪ ਹੀ ਜਾਣਦਾ ਹੈ ਅਤੇ ਆਪ ਹੀ ਕਰਣ ਕਾਰਣ ਹੈ ।

੧੪. ਉਹ ਸਭਨਾਂ ਤੇ ਕਿਰਪਾ ਦੀ ਨਜ਼ਰ ਨਾਲ ਵੇਖਦਾ ਹੈ ਤੇ ਜਿਸ ਨੂੰ ਚਾਹੇ ਦਾਤਾਂ ਕਰਦਾ ਹੈ । ੪ ।

੧੫. ਪਰਮਾਤਮਾ ਦੇ ਨਾਵਾਂ ਨੂੰ ਕੋਈ ਨਹੀਂ ਜਾਣਦਾ ਅਤੇ ਨਾ ਇਹ ਪਤਾ ਲਗਦਾ ਹੈ ਕਿ ਸਾਰੇ ਨਾਵਾਂ ਵਿਚੋਂ ਉਸਦਾ ਕਿਹੜਾ ਵਿਸ਼ੇਸ਼ ਨਾਮ ਹੈ ?

੧੬. ਜਿਸ ਥਾਂ ਤੇ ਮੇਰਾ ਪਾਤਸ਼ਾਹ (ਪਰਮਾਤਮਾ) ਬਿਰਾਜਮਾਨ ਹੈ, ਉਹ ਥਾਂ ਕਿਤਨਾ ਮਹਾਨ ਹੋਣਾ ਹੈ ?

੧੭. ਉਥੇ ਕੋਈ ਪਹੁੰਚ ਨਹੀਂ ਸਕਦਾ—ਫਿਰ ਮੈਂ ਉਸ ਥਾਂ ਬਾਰੇ ਕਿਸ ਨੂੰ ਪੁੱਛਣ ਜਾਵਾਂ ? । ੫ ।

੧੮. ਜੇ ਵਰਨਾਂ ਵਿਚੋਂ ਕਿਸੇ ਵਰਨ ਨੂੰ ਉਹ ਉੱਚਾ ਹੋਣ ਦਿੰਦਾ ਹੈ ਤਾਂ ਇਸ ਦਾ ਇਹ ਅਰਥ ਨਹੀਂ ਕਿ ਉਹ ਕਿਸੇ ਖਾਸ ਵਰਨ ਜਾਤਿ ਨੂੰ ਪਸੰਦ ਕਰਦਾ ਹੈ ।

੧੯. (ਅਸਲ ਗੱਲ ਇਹ ਹੈ ਕਿ) ਉਸ ਵਡੇ ਦੇ ਹੱਥ ਵਿਚ ਸਾਰੀਆਂ ਵਡਿਆਈਆਂ ਹਨ, ਜਿਸ ਤੇ ਉਸ ਨੂੰ ਖੁਸ਼ੀ ਹੁੰਦੀ ਹੈ, ਉਸ ਨੂੰ ਦੇ ਦਿੰਦਾ ਹੈ।

੨੦. ਆਪਣੇ ਹੁਕਮ ਅਨੁਸਾਰ ਹੀ ਕਿਸੇ ਨੂੰ ਸੰਵਾਰਦਾ ਹੈ ਅਤੇ ਐਸਾ ਕਰਦਿਆਂ ਉਸ ਨੂੰ ਜ਼ਰਾ ਦੇਰ ਨਹੀਂ ਹੁੰਦੀ। ੬।

੨੧. ਪਰਮਾਤਮਾ ਤੋਂ ਦਾਤਾਂ ਲੈਣ ਦੇ ਖਿਆਲ ਨਾਲ ਹਰ ਕੋਈ ਉਸ ਤੋਂ ਬਹੁਤ ਬਹੁਤ ਮੰਗਦਾ ਹੈ।

੨੨. ਫਿਰ ਉਸ ਨੂੰ ਕਿਤਨਾ ਵਡਾ ਦਾਤਾ ਕਹਿਆ ਜਾਏ, ਜੋ ਇੰਨੀਆਂ ਦਾਤਾਂ ਦੇਂਦਾ ਹੈ ਕਿ ਉਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ।

੨੩. (ਨਾਨਕ ! ਆਖ, ਹੇ ਪ੍ਰਭੂ) ਜੁਗਾਂ ਜੁਗਾਂ ਤੋਂ ਤੇਰਾ ਭੰਡਾਰਾ ਚਲ ਰਹਿਆ ਹੈ ਜਿਸ ਵਿਚ ਕਦੇ ਤੋਟ ਨਹੀਂ ਆਈ। ੭। ੧।

## ੨

੧. ਸਭੇ ਕੰਤ ਮਹੇਲੀਆ, ਸਗਲੀਆ ਕਰਹਿ ਸੀਗਾਰੁ।

੨. ਗਣਤ ਗਣਾਵਣਿ ਆਈਆ, ਸੂਹਾ ਵੇਸੁ ਵਿਕਾਰੁ।

੩. ਪਾਖੰਡਿ ਪ੍ਰੇਮੁ ਨ ਪਾਈਐ, ਖੋਟਾ ਪਾਜੁ ਖੁਆਰੁ। ੧।

੪. ਹਰਿ ਜੀਉ ਇਉ ਪਿਰੁ ਰਾਵੈ ਨਾਰਿ।

੫. ਤੁਧੁ ਭਾਵਨਿ ਸੋਹਾਗਣੀ ਆਪਣੀ ਕਿਰਪਾ ਲੈਹਿ ਸਵਾਰਿ ।੧। ਰਹਾਉ।

੬. ਗੁਰਸਬਦੀ ਸੀਗਾਰੀਆ, ਤਨੁ ਮਨੁ ਪਿਰ ਕੈ ਪਾਸਿ।

੭. ਦੁਇ ਕਰ ਜੋੜਿ ਖੜੀ ਤਕੈ, ਸਚੁ ਕਹੈ ਅਰਦਾਸਿ।

੮. ਲਾਲਿ ਰਤੀ ਸਚ ਭੈ ਵਸੀ, ਭਾਇ ਰਤੀ ਰੰਗਿ ਰਾਸਿ। ੨।

੯. ਪ੍ਰਿਅ ਕੀ ਚੇਰੀ ਕਾਂਢੀਐ, ਲਾਲੀ ਮਾਨੈ ਨਾਉ।

੧੦. ਸਾਚੀ ਪ੍ਰੀਤਿ ਨ ਤੁਟਈ. ਸਾਚੇ ਮੇਲਿ ਮਿਲਾਉ।

੧੧. ਸਬਦਿ ਰਤੀ ਮਨੁ ਵੇਧਿਆ, ਹਉ ਸਦ ਬਲਿਹਾਰੈ ਜਾਉ ।੩।

੧੨. ਸਾਧਨ ਰੰਡ ਨ ਬੈਸਈ, ਜੇ ਸਤਿਗੁਰ ਮਾਹਿ ਸਮਾਇ।

੧੩. ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ।

੧੪. ਨਿਤ ਰਵੈ ਸੋਹਾਗਣੀ, ਸਾਚੀ ਨਦਰਿ ਰਜਾਇ। ੪।

੧੫. ਸਾਚੁ ਧੜੀ ਧਨ ਮਾਡੀਐ, ਕਾਪੜੁ ਪ੍ਰੇਮ ਸੀਗਾਰੁ।

੧੬. ਚੰਦਨੁ ਚੀਤਿ ਵਸਾਇਆ, ਮੰਦਰੁ ਦਸਵਾ ਦੁਆਰੁ।

੧੭. ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰਹਾਰੁ। ੫।

੧੮. ਨਾਰੀ ਅੰਦਰਿ ਸੋਹਣੀ, ਮਸਤਕਿ ਮਣੀ ਪਿਆਰੁ ।
੧੯. ਸੋਭਾ ਸੁਰਤਿ ਸੁਹਾਵਣੀ, ਸਾਚੈ ਪ੍ਰੇਮਿ ਅਪਾਰ ।
੨੦. ਬਿਨੁ ਪਿਰ ਪੁਰਖੁ ਨ ਜਾਣਈ ਸਾਚੇ, ਗੁਰ ਕੈ ਹੇਤਿ ਪਿਆਰਿ ।੬।
੨੧. ਨਿਸਿ ਅੰਧਿਆਰੀ ਸੁਤੀਏ, ਕਿਉ ਪਿਰ ਬਿਨੁ ਰੈਣਿ ਵਿਹਾਇ ।
੨੨. ਅੰਕੁ ਜਲਉ ਤਨੁ ਜਾਲੀਅਉ, ਮਨੁ ਧਨੁ ਜਲਿਬਲਿ ਜਾਇ ।
੨੩. ਜਾ ਧਨ ਕੰਤਿ ਨ ਰਾਵੀਆ, ਤਾ ਬਿਰਥਾ ਜੋਬਨੁ ਜਾਇ ।੭।
੨੪. ਸੇਜੈ ਕੰਤ ਮਹੇਲੜੀ, ਸੂਤੀ ਬੂਝ ਨ ਪਾਇ ।
੨੫. ਹਉ ਸੁਤੀ, ਪਿਰੁ ਜਾਗਣਾ, ਕਿਸ ਕਉ ਪੂਛਉ ਜਾਇ ।
੨੬. ਸਤਿਗੁਰਿ ਮੇਲੀ, ਭੈ ਵਸੀ, ਨਾਨਕ ਪ੍ਰੇਮੁ ਸਖਾਇ ।੮।੨।

## ਪਦ-ਅਰਥ

**ਮਹੇਲੀਆ**—ਇਸਤ੍ਰੀਆਂ; **ਸਗਲੀਆਂ**—ਸਾਰੀਆਂ; **ਗਣਤ ਗਣਾਵਣਿ**—(ਧਾਰਮਕ ਕਰਮਾਂ ਦੀ) ਗਿਣਤੀ ਦਾ ਵਿਖਾਲਾ, ਮਹਾਨਤਾ; **ਸੂਹਾ**—ਲਾਲ, ਮਾਇਆ ਦਾ ਲਾਲ ਰੰਗ; **ਵਿਕਾਰ**—ਬੇਕਾਰ, ਬੇਅਰਥ; **ਪਾਜੁ**—ਦਿਖਾਵਾ; **ਰਾਵੈ**—ਭੋਗਦਾ ਹੈ; **ਕਰ**—ਹਥ; **ਤਕੈ**—ਦੇਖਦੀ ਹੈ; **ਲਾਲਿ**—ਪਿਆਰੇ ਪਤੀ ਵਿਚ; **ਭਾਇ ਰਤੀ**—ਪ੍ਰੇਮ ਵਿਚ ਰੰਗੀ ਹੋਈ; **ਰੰਗਿ**—ਪ੍ਰੇਮ ਦੁਆਰਾ; **ਰਾਸਿ**—ਸੰਵਾਰੀ ਗਈ; **ਕਾਂਢੀਐ**—ਗਿਣੀ ਜਾਂਦੀ ਹੈ; **ਲਾਲੀ**—ਦਾਸੀ; **ਵੇਧਿਆ**—ਵਿੰਨ੍ਹਿਆ ਗਇਆ; **ਸਾਧਨ**—ਇਸਤ੍ਰੀ; **ਰੰਡ**—ਵਿਧਵਾ; **ਰੀਸਾਲੂ**—ਰਸ ਵਾਲਾ, ਸੁੰਦਰ; **ਨਉਤਨੋ**—ਨਵਾਂ, ਤਾਜ਼ਾ; **ਜਾਇ**—ਜੰਮਦਾ; **ਰਜਾਇ**—ਮਰਜ਼ੀ ਨਾਲ; **ਧੜੀ**—ਪੱਟੀਆਂ; **ਧਨ**—ਇਸਤ੍ਰੀ; **ਮਾਂਡੀਐ**—ਸਜਾਵੈ; **ਚੰਦਨੁ ਚੀਤਿ ਵਸਾਇਆ**—ਉਸ ਨੂੰ ਚਿਤ ਵਿਚ ਵਸਾਉਣਾ ਚੰਦਨ ਹੈ; **ਮੰਦਰੁ ਦਸਵਾ ਦੁਆਰੁ**—ਆਪਣਾ ਵਸਣ ਦਾ ਘਰ ਦਸਮ ਦਆਰ ਨੂੰ ਬਣਾਵੇ; **ਉਰਹਾਰੁ**—ਗਲ ਦਾ ਹਾਰ; **ਮਣੀ**—ਰਤਨ (ਪਿਆਰ ਮੱਥੇ ਦੀ ਮਣੀ ਹੈ); **ਨਿਸਿ**—ਰਾਤ; **ਰੈਣਿ**—ਰਾਤ; **ਅੰਕ**—ਅੰਗ; **ਸਖਾਇ**—ਸਾਥੀ ।

## ਟੀਕਾ

੧. ਉਂਜ ਸਾਰੀਆਂ ਜਗਿਆਸੂ ਰੂਪ ਇਸਤ੍ਰੀਆਂ ਪ੍ਰਭੂ—ਪਤੀ ਦੀਆਂ ਇਸਤ੍ਰੀਆਂ ਕਹਾਉਂਦੀਆਂ ਹਨ ਅਤੇ (ਉਸ ਨੂੰ ਪ੍ਰਸੰਨ ਕਰਨ ਲਈ) ਸਾਰੀਆਂ ਹੀ ਸ਼ਿੰਗਾਰ (ਧਾਰਮਕ ਕਰਮ ਕਾਂਡ) ਵੀ ਕਰਦੀਆਂ ਹਨ ।

੨. ਪਰ ਜਿਹੜੀਆਂ ਇਸਤ੍ਰੀਆਂ ਆਪਣੇ ਸ਼ਿੰਗਾਰ (ਧਰਮ ਕਰਮਾਂ) ਦੀ ਗਿਣਤੀ ਦਾ ਵਿਖਾਲਾ ਕਰਨ ਆਈਆਂ ਹਨ ਉਨ੍ਹਾਂ ਦਾ ਸੂਹਾ ਵੇਸ (ਸੂਹਾ ਵੇਸ

ਮਾਇਆ ਦਾ ਰੰਗ ਹੈ, ਪਤੀ ਸੋਹਾਗ ਦਾ ਰੰਗ ਮਜੀਠ ਹੈ) ਬੇਅਰਥ ਜਾਂਦਾ ਹੈ ।

੩. ਪ੍ਰੇਮ ਸਰੂਪ ਪਰਮਾਤਮਾ ਪਾਖੰਡ ਕੀਤਿਆਂ ਪ੍ਰਾਪਤ ਨਹੀਂ ਹੁੰਦਾ । ਖੋਟਾ ਦਿਖਾਵਾ (ਸਗੋਂ) ਖੁਆਰ ਕਰਦਾ ਹੈ । ੧ ।

੪. ਪਤੀ ਪ੍ਰਭੂ ਸੋਹਾਗਣਾਂ ਨੂੰ ਇਉਂ (ਇਸ ਕਰ ਕੇ) ਮਾਣਦਾ ਹੈ (ਜਿਵੇਂ ਅਗ੍ਹਾਂ ਇਸ ਸ਼ਬਦ ਵਿਚ ਦਸਿਆ ਹੈ । ਇਹ ਰਹਾਉ ਦੀ ਤੁੱਕ ਹੈ) ।

੫. ਹੇ ਪ੍ਰਭੂ ਤੈਨੂੰ ਸੋਹਾਗਣਾ ਹੀ ਚੰਗੀਆਂ ਲਗਦੀਆਂ ਹਨ, ਉਨ੍ਹਾਂ ਨੂੰ ਤੂੰ ਆਪਣੀ ਕਿਰਪਾ ਦੁਆਰਾ ਸੰਵਾਰ ਲਇਆ ਹੈ (ਸੋਹਾਗਣਾਂ ਦੇ ਗੁਣ ਅਗ੍ਹਾਂ ਦਸੇ ਹਨ) । ੧ । ਰਹਾਉ ।

੬. ਸੋਹਾਗਣ ਗੁਰੂ ਦੇ ਸ਼ਬਦ (ਸਿਖਿਆ) ਦੁਆਰਾ ਸ਼ਿੰਗਾਰੀ ਹੁੰਦੀ ਹੈ ਅਤੇ ਉਸ ਦਾ ਤਨ ਮਨ ਪ੍ਰਭੂ ਦੇ ਹਵਾਲੇ ਹੁੰਦਾ ਹੈ ।

੭. ਉਹ ਦੋਵੇਂ ਹੱਥ ਜੋੜ ਕੇ ਪ੍ਰਭੂ ਦੀ ਮਿਹਰ ਉਡੀਕਦੀ ਹੈ ਅਤੇ ਉਸ ਦੀ ਅਰਦਾਸ ਵਿਚ ਸੱਚ ਹੈ ਅਰਥਾਤ ਉਹ ਸੱਚ ਦੀ ਦਾਤਿ ਮੰਗਦੀ ਹੈ ।

੮. ਉਹ ਪਿਆਰੇ ਪਤੀ (ਲਾਲ) ਦੇ ਪ੍ਰੇਮ ਵਿਚ ਰੰਗੀ ਹੈ, ਉਸ ਦੇ ਭੈ ਵਿਚ ਕਰਮ ਕਰਦੀ ਹੈ, ਉਹ ਪਿਆਰ ਵਿਚ ਮਸਤ (ਰਤੀ) ਹੈ ਅਤੇ ਪ੍ਰੇਮ ਦੁਆਰਾ ਸੰਵਾਰੀ ਗਈ ਹੈ । ੨ ।

੯. ਪਤੀ ਦੀ ਦਾਸੀ ਉਹ ਗਿਣੀ ਜਾਂਦੀ ਹੈ ਜਿਸ ਨੇ ਆਪਣੇ ਲਈ ਲਾਲੀ (ਦਾਸੀ) ਦਾ ਨਾਮ ਪਰਵਾਨ ਕੀਤਾ ਹੋਇਆ ਹੈ ।

੧੦. ਉਸ ਦੀ ਪ੍ਰੀਤ ਸੱਚੀ ਹੈ ਐਸੀ ਸਥਿਰ ਕਿ ਟੁਟਦੀ ਨਹੀਂ, ਇਹੋ ਪ੍ਰੀਤ ਉਸ ਦਾ ਮਿਲਾਪ ਸੱਚੇ ਨਾਲ ਕਰਾਂਦੀ ਹੈ ।

੧੧. ਉਹ ਗੁਰੂ ਸ਼ਬਦ ਵਿਚ ਰੰਗੀ ਹੋਈ ਹੈ, ਉਸ ਦਾ ਮਨ ਸ਼ਬਦ ਦੁਆਰਾ ਵਿੰਨ੍ਹਿਆ ਗਇਆ (ਪ੍ਰਭਾਵਤ) ਹੈ । ਮੈਂ ਉਸ ਸੋਹਾਗਣ ਤੋਂ ਸੌ ਵਾਰੀ ਕੁਰਬਾਨ ਹਾਂ । ੩ ।

੧੨. ਉਹ ਜੀਵ-ਇਸਤ੍ਰੀ ਕਦੇ ਵਿਧਵਾ ਨਹੀਂ ਹੁੰਦੀ (ਵਿਛੜਦੀ ਨਹੀਂ) ਜੋ ਸਤਿਗੁਰੂ ਦੇ ਸ਼ਬਦ ਵਿਚ ਲੀਨ ਹੋ ਗਈ ਹੈ ।

੧੩. ਪ੍ਰਭੂ ਪਤੀ ਰਸ ਦਾ ਸੋਮਾ ਹੈ ਤੇ ਸਦਾ ਜੁਆਨ ਹੈ, ਉਹ ਸੱਚਾ ਨਾ ਕਦੇ ਜੰਮਦਾ ਹੈ ਤੇ ਨਾ ਮਰਦਾ ਹੈ ।

੧੪. ਉਹ ਨਿਤ ਹੀ ਸੋਹਾਗਣਾਂ ਨੂੰ ਮਾਂਣਦਾ ਹੈ, ਆਪਣੀ ਸੱਚੀ ਮਿਹਰ ਦੀ ਨਜ਼ਰ ਅਤੇ ਆਪਣੀ ਰਜ਼ਾ ਵਿਚ ਰਖਕੇ । ੪ ।

੧੫. ਜਿਹੜੀ ਜੀਵ ਇਸਤ੍ਰੀ ਸੱਚ ਦੀਆਂ ਪੱਟੀਆਂ ਸਵਾਂਰਦੀ ਹੈ, ਪ੍ਰਭੂ ਦੇ ਪ੍ਰੇਮ ਦੇ ਕਪੜੇ ਪਾ ਕੇ ਸ਼ਿੰਗਾਰ ਕਰਦੀ ਹੈ,

੧੬. ਹਿਰਦੇ ਵਿਚ ਉਸਨੂੰ ਵਸਾਣ ਰੂਪ ਚੰਦਨ ਵਰਤਦੀ ਹੈ, ਅਤੇ ਆਪਣੇ ਦਸਮ ਦੁਆਰ (ਉਚੀ ਸੁਰਤਿ) ਨੂੰ ਉਸ ਦੇ ਵਾਸੇ ਲਈ ਮੰਦਰ ਬਣਾਂਦੀ ਹੈ,

੧੭. ਜਿਸਨੇ ਸ਼ਬਦ ਦੁਆਰਾ ਹਿਰਦੇ ਮੰਦਰ ਵਿਚ ਦੀਵਾ ਜਗਾਇਆ ਹੈ ਅਤੇ ਰਾਮ ਨਾਮ ਦੇ ਸਿਮਰਨ ਦਾ ਗਲ ਵਿਚ ਹਾਰ ਸਜਾਇਆ ਹੈ (ਉਹ ਸੋਹਾਗਣ ਹੈ) ।੫।

੧੮. ਉਹ ਜੀਵ ਇਸਤ੍ਰੀ ਹੋਰ ਇਸਤ੍ਰੀਆਂ ਵਿਚੋਂ ਸੋਹਣੀ ਸਮਝੀ ਜਾਵੇਗੀ ਜਿਸ ਦੇ ਮਥੇ ਤੇ ਪ੍ਰਭੂ ਪ੍ਰੇਮ ਦੀ ਮਣੀ ਹੈ।

੧੯. ਜਿਸ ਨੇ ਸਚੇ ਤੇ ਅਪਾਰ ਪ੍ਰਭੂ ਦੇ ਪ੍ਰੇਮ ਵਿਚ ਰਹਿ ਕੇ ਆਪਣੀ ਸੁਰਤਿ ਨੂੰ ਸੁੰਦਰ ਤੇ ਸੋਭਾ ਵਾਲੀ ਬਣਾ ਲਇਆ ਹੈ।

੨੦. ਅਤੇ ਜੋ ਸਚੇ ਗੁਰੂ ਦੇ ਪਿਆਰ ਵਿਚ ਹੋ ਕੇ ਪ੍ਰਭੂ ਦੇ ਪਿਆਰ ਬਿਨਾਂ ਕਿਸੇ ਹੋਰ ਦੇ ਪਿਆਰ ਨੂੰ ਨਹੀਂ ਜਾਣਦੀ।੬।

੨੧. ਹੇ, (ਮਾਇਆ ਅਤੇ ਅਗਿਆਨਤਾ ਦੀ) ਕਾਲੀ ਬੋਲੀ ਰਾਤ ਵਿਚ ਸੁਤੀ ਜੀਵ ਇਸਤ੍ਰੀਏ, ਪ੍ਰਭੂ ਪਤੀ ਤੋਂ ਬਿਨਾਂ ਤੇਰੀ ਜੀਵਨ ਰਾਤ ਕਿਵੇਂ ਗੁਜ਼ਰ ਸਕਦੀ ਹੈ ?

੨੨. ਉਸ ਤੋਂ ਬਿਨਾਂ ਤਾਂ ਸਰੀਰ ਦਾ ਅੰਗ ਅੰਗ ਸੜਦਾ ਹੈ, ਸਰੀਰ ਸੜਦਾ ਹੈ, ਮਨ ਅਤੇ ਧਨ ਵੀ ਸੜਦੇ ਹਨ।

੨੩. ਜੇ ਜੀਵ-ਇਸਤ੍ਰੀ ਨੂੰ ਪ੍ਰਭੂ ਪਤੀ ਨੇ ਮਾਣਿਆ ਨਹੀਂ ਤਾਂ ਉਸ ਦਾ ਜੋਬਨ (ਜਵਾਨੀ) ਬੇਅਰਥ ਚਲਾ ਜਾਂਦਾ ਹੈ।੭।

੨੪. ਮੈਂ ਇਸਤ੍ਰੀ ਦੀ ਸੇਜ ਤੇ ਮੇਰਾ ਕੰਤ ਮੇਰੇ ਨਾਲ ਹੀ ਹੈ ਪਰ ਮੈਂ ਬੇਖ਼ਬਰ ਸੁਤੀ ਨੂੰ ਉਸ ਦਾ ਪਤਾ ਹੀ ਨਹੀਂ ਲਗਾ।

੨੫. ਮੈਂ ਸੁਤੀ ਰਹੀ ਹਾਂ, ਪ੍ਰਭੂ-ਪਤੀ ਜਾਗਦਾ ਹੈ, ਮੈਂ ਕਿਸ ਨੂੰ ਜਾ ਕੇ ਪੁਛਾਂ (ਕਿ ਮੈਂ ਕਿਵੇਂ ਮੋਹ ਮਾਇਆ ਦੀ ਨੀਂਦ ਵਿਚੋਂ ਜਾਗਾਂ) ?

੨੬. (ਨਾਨਕ) ਜੋ ਜੀਵ ਇਸਤ੍ਰੀ ਪ੍ਰਭੂ ਭੈ ਵਿਚ ਰਹਿ ਕੇ ਜੀਵਨ ਕਰਤਵ ਕਰਦੀ ਹੈ ਸਤਿਗੁਰੂ ਨੇ ਉਸ ਨੂੰ ਪ੍ਰਭੂ ਨਾਲ ਮਿਲਾ ਦਿੱਤਾ ਹੈ, ਅਤੇ ਫਿਰ ਪ੍ਰਭੂ ਪ੍ਰੇਮ ਉਸ ਦਾ ਸਹਾਇਕ (ਸਾਥੀ) ਬਣ ਜਾਦਾ ਹੈ।੮।੨।

## ੩

**੧. ਆਪੇ ਗੁਣ, ਆਪੇ ਕਥੈ, ਆਪੇ ਸੁਣਿ ਵੀਚਾਰੁ ।**
**੨. ਆਪੇ ਰਤਨੁ ਪਰਖਿ ਤੂੰ, ਆਪੇ ਮੋਲੁ ਅਪਾਰੁ ।**
**੩. ਸਾਚਉ ਮਾਨੁ ਮਹਤੁ ਤੂੰ, ਆਪੇ ਦੇਵਣਹਾਰੁ ।੧।**
**੪. ਹਰਿ ਜੀਉ ਤੂੰ ਕਰਤਾ ਕਰਤਾਰੁ ।**

੫. ਜਿਉ ਭਾਵੈ ਤਿਉ ਰਾਖੁ ਤੂੰ, ਹਰਿਨਾਮੁ ਮਿਲੈ ਆਚਾਰੁ । ੧ । ਰਹਾਉ ।
੬. ਆਪੇ ਹੀਰਾ ਨਿਰਮਲਾ, ਆਪੇ ਰੰਗੁ ਮਜੀਠ ।
੭. ਆਪੇ ਮੋਤੀ ਊਜਲੋ, ਆਪੇ ਭਗਤ ਬਸੀਠੁ ।
੮. ਗੁਰ ਕੈ ਸਬਦਿ ਸਲਾਹਣਾ, ਘਟਿ ਘਟਿ ਡੀਠੁ ਅਡੀਠੁ । ੨ ।
੯. ਆਪੇ ਸਾਗਰੁ ਬੋਹਿਥਾ, ਆਪੇ ਪਾਰੁ ਅਪਾਰੁ ।
੧੦. ਸਾਚੀ ਵਾਟ ਸੁਜਾਣੁ ਤੂੰ, ਸਬਦਿ ਲਘਾਵਣਹਾਰੁ ।
੧੧. ਨਿਡਰਿਆ ਡਰੁ ਜਾਣੀਐ, ਬਾਝੁ ਗੁਰੂ ਗੁਬਾਰੁ । ੩ ।
੧੨. ਅਸਥਿਰੁ ਕਰਤਾ ਦੇਖੀਐ, ਹੋਰੁ ਕੇਤੀ ਆਵੈ ਜਾਇ ।
੧੩. ਆਪੇ ਨਿਰਮਲੁ ਏਕੁ ਤੂੰ, ਹੋਰ ਬੰਧੀ ਧੰਧੈ ਪਾਇ ।
੧੪. ਗੁਰਿ ਰਾਖੇ ਸੇ ਉਬਰੇ, ਸਾਚੇ ਸਿਉ ਲਿਵਲਾਇ । ੪ ।
੧੫. ਹਰਿ ਜੀਉ ਸਬਦਿ ਪਛਾਣੀਐ, ਸਾਚਿ ਰਤੇ ਗੁਰਵਾਕਿ ।
੧੬. ਤਿਤੁ ਤਨਿ ਮੈਲੁ ਨ ਲਗਈ, ਸਚੁ ਘਰਿ ਜਿਸੁ ਓਤਾਕੁ ।
੧੭. ਨਦਰਿ ਕਰੇ ਸਚੁ ਪਾਈਐ, ਬਿਨੁ ਨਾਵੈ ਕਿਆ ਸਾਕੁ । ੫ ।
੧੮. ਜਿਨੀ ਸਚੁ ਪਛਾਣਿਆ, ਸੇ ਸੁਖੀਏ ਜੁਗ ਚਾਰਿ ।
੧੯. ਹਉਮੈ ਤ੍ਰਿਸਨਾ ਮਾਰਿ ਕੈ, ਸਚੁ ਰਖਿਆ ਉਰਧਾਰਿ ।
੨੦. ਜਗ ਮਹਿ ਲਾਹਾ ਏਕੁ ਨਾਮੁ, ਪਾਈਐ ਗੁਰ ਵੀਚਾਰਿ । ੬ ।
੨੧. ਸਾਚਉ ਵਖਰੁ ਲਾਦੀਐ, ਲਾਭੁ ਸਦਾ ਸਚੁ ਰਾਸਿ ।
੨੨. ਸਾਚੀ ਦਰਗਹ ਬੈਸਈ, ਭਗਤਿ ਸਚੀ ਅਰਦਾਸਿ ।
੨੩. ਪਤਿ ਸਿਉ ਲੇਖਾ ਨਿਬੜੈ, ਰਾਮਨਾਮੁ ਪਰਗਾਸਿ । ੭ ।
੨੪. ਊਚਾ ਊਚਉ ਆਖੀਐ, ਕਹਉ ਨ ਦੇਖਿਆ ਜਾਇ ।
੨੫. ਜਹ ਦੇਖਾ ਤਹ ਏਕੁ ਤੂੰ, ਸਤਿਗੁਰ ਦੀਆ ਦਿਖਾਇ ।
੨੬. ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ । ੮ । ੩ ।

## ਪਦ-ਅਰਥ

**ਮਹਤੁ**—ਵਡਿਆਈ; **ਰਾਖੁ**—ਬਚਾ ਲੈ; **ਆਚਾਰੁ**—ਸ਼ੁਭ ਰਹਿਣੀ; **ਬਸੀਠੁ**—ਵਿਚੋਲਾ, ਵਕੀਲ; **ਡੀਠੁ ਅਡੀਠੁ**—ਜੋ ਗੁਪਤ ਹੈ, (ਉਹ ਪ੍ਰਗਟ ਹੋ ਜਾਂਦਾ ਹੈ); **ਬੋਹਿਥਾ**—ਜਹਾਜ਼; **ਪਾਰੁ ਅਪਾਰੁ**—ਪਾਰਲਾ ਉਰਾਰਲਾ ਕੰਢਾ; **ਵਾਟ**—ਰਸਤਾ; **ਗੁਬਾਰੁ**—ਹਨੇਰਾ; **ਅਸਥਿਰੁ**—ਸਦਾ ਕਾਇਮ ਰਹਿਣ ਵਾਲਾ; **ਉਬਰੇ**—ਬਚ ਗਏ;

**ਸਾਚਿ**—ਸਚ ਵਿਚ; **ਗੁਰਵਾਕਿ**—ਗੁਰੂ ਵਾਕ (ਸ਼ਬਦ) ਦੁਆਰਾ; **ੳਤਾਕੁ**—ਬੈਠਕ, ਟਿਕਾਣਾ; **ਉਰਧਾਰਿ**—ਹਿਰਦੇ ਵਿਚ ਧਾਰਕੇ; **ਵਖਰੁ**—ਵਸਤੂ, ਸੌਦਾ; **ਕਹਉ**—ਕਿਸੇ ਪਾਸੋਂ; **ਨਿਰੰਤਰਿ**—ਧੁਰ ਅੰਦਰ ।

## ਟੀਕਾ

੧. ਪ੍ਰਭੂ ਆਪ ਹੀ ਗੁਣਾ ਰੂਪ ਹੈ; ਆਪ ਹੀ ਗੁਣਾ ਦਾ ਵਿਆਖਿਆਕਾਰ ਹੈ । ਆਪ ਹੀ ਉਸ ਵਿਆਖਿਆ ਦਾ ਸੁਣਨ ਵਾਲਾ ਹੋ ਕੇ ਉਸ ਤੇ ਵਿਚਾਰ ਕਰਦਾ ਹੈ ।

੨. ਹੇ ਪ੍ਰਭੂ ਤੂੰ ਆਪ ਹੀ ਰਤਨ ਹੈਂ ਆਪ ਹੀ ਰਤਨ ਦਾ ਪਾਰਖੂ ਹੈਂ ਅਤੇ ਆਪ ਹੀ ਰਤਨਾਂ ਦਾ ਬੇਅੰਤ ਮੁਲ ਹੈਂ ।

੩. ਤੂੰ ਆਪ ਹੀ, ਹੇ ਸਚੇ ਪ੍ਰਭੂ ਸ਼ੋਭਾ ਤੇ ਮਹਾਨਤਾ ਹੈਂ ਤੇ ਤੂੰ ਆਪ ਹੀ ਇਨ੍ਹਾਂ ਦੇ ਦੇਣ ਵਾਲਾ ਹੈਂ ।੧।

੪. ਹੇ ਪ੍ਰਭੂ, ਤੂੰ ਹੀ ਰਚਣਹਾਰ ਕਰਤਾਰ ਹੈਂ ।

੫. ਜਿਵੇਂ ਵੀ ਹੋ ਸਕੇ ਤੂੰ ਮੈਨੂੰ (ਮਾਇਆ ਮੋਹ ਤੋਂ) ਬਚਾ ਲੈ ਅਤੇ ਨਾਮ ਦੀ ਬਖ਼ਸ਼ਿਸ਼ ਕਰ, ਇਹੋ ਮੇਰੇ ਲਈ ਵਿਸ਼ੇਸ਼ ਸ਼ੁਭ ਰਹਿਣੀ ਹੈ ।੧। ਰਹਾਉ ।

੬. ਪ੍ਰਭੂ ਆਪ ਹੀ ਨਿਰਮਲ ਹੀਰਾ ਹੈ, ਆਪ ਹੀ ਮਜੀਠ ਦਾ ਰੰਗ ਹੈ ।

੭. ਆਪ ਹੀ ਉਜਲ ਮੋਤੀ ਹੈ, ਆਪ ਹੀ ਭਗਤਾਂ ਦਾ ਵਿਚੋਲਾ ਹੈ ।

੮. ਗੁਰੂ ਦੇ ਸ਼ਬਦ ਦੁਆਰਾ ਉਸ ਦੀ ਸਿਫ਼ਤ ਸਲਾਹ ਕਰ ਕੇ ਘਟ ਘਟ ਵਿਚ ਵਸਦੇ ਉਸ ਅਡੀਠ (ਗੁਪਤ) ਨੂੰ ਪ੍ਰਗਟ ਕਰ ਲਈਦਾ ਹੈ ।੨।

੯. ਹੇ ਪ੍ਰਭੂ ਤੂੰ ਆਪ ਹੀ ਸਮੁੰਦਰ ਹੈਂ, ਆਪ ਹੀ ਜਹਾਜ਼ ਹੈਂ, ਆਪ ਹੀ ਪਾਰਲਾ ਉਰਾਰਲਾ ਕਿਨਾਰਾ ਹੈਂ ।

੧੦. ਤੂੰ ਆਪ ਹੀ ਸੱਚਾ ਰਸਤਾ ਹੈਂ, ਆਪ ਹੀ ਸਿਆਣਾ (ਰਸਤੇ ਦਾ ਜਾਣੂ) ਹੈਂ, ਤੂੰ ਆਪ ਹੀ ਸ਼ਬਦ ਦੁਆਰਾ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਹੈਂ ।

੧੧. ਇਸ ਸਾਗਰ ਵਿਚ ਜੋ ਪ੍ਰਭੂ ਡਰ ਤੋਂ ਨਿਡਰ ਹਨ, ਉਨ੍ਹਾਂ ਨੂੰ ਸਹਮ ਵਿਆਪਦਾ ਹੈ, ਜੋ ਗੁਰੂ ਤੋਂ ਬਿਨਾਂ ਹਨ, ਉਹ ਅੰਨ੍ਹੇ ਹਨੇਰੇ (ਅਗਿਆਨਤਾ) ਵਿਚ ਟਕਰਾਂ ਮਾਰਦੇ ਹਨ ।੩।

੧੨. ਇਸ ਸੰਸਾਰ ਵਿਚ ਸਦਾ ਕਾਇਮ ਰਹਿਣ ਵਾਲਾ ਤਾਂ ਕੇਵਲ ਰਚਨਹਾਰ ਹੀ ਹੈ, ਹੋਰ ਸਭ ਜੀਵ ਜੰਮਦੇ ਅਤੇ ਮਰਦੇ ਹਨ ।

੧੩. ਹੇ ਪ੍ਰਭੂ, ਇਕ ਤੂੰ ਹੀ ਨਿਰਲੇਪ ਹੈਂ, ਬਾਕੀ ਸਾਰੇ ਜੀਵ ਮਾਇਆ ਦੇ ਧੰਦਿਆਂ ਵਿਚ ਬੱਧੇ (ਫਸੇ) ਹੋਏ ਹਨ ।

੧੪. ਜਿਨ੍ਹਾਂ ਨੂੰ ਗੁਰੂ ਨੇ ਬਚਾਇਆ ਹੈ, ਉਹ ਸੱਚੇ ਪਰਮਾਤਮਾ ਵਿਚ ਸੁਰਤਿ ਜੋੜ ਕੇ ਮਾਇਆ ਮੋਹ ਵਿਚੋਂ ਬਚ ਨਿਕਲੇ ਹਨ । ੪ ।

੧੫. ਉਨ੍ਹਾਂ ਨੂੰ ਗੁਰੂ ਸ਼ਬਦ ਦੁਆਰਾ ਪਰਮਾਤਮਾ ਦੀ ਪਛਾਣ ਹੁੰਦੀ ਹੈ, ਜੋ ਗੁਰੂ ਦੇ ਵਾਕ (ਸ਼ਬਦ) ਦੁਆਰਾ ਸੱਚ ਵਿਚ ਰੱਤੇ ਹੋਏ ਹਨ ।

੧੬. ਜਿਸ ਮਨੁਖ ਦੀ ਬੈਠਕ ਗੁਰੂ ਦੁਆਰਾ ਸਚੇ ਪ੍ਰਭੂ ਦੇ ਘਰ ਵਿਚ ਹੋ ਜਾਂਦੀ ਹੈ, ਉਸ ਦੇ ਸਰੀਰ ਨੂੰ ਮੈਲ (ਮਾਇਆ ਦੀ) ਨਹੀਂ ਲਗਦੀ ।

੧੭. ਪਰਮਾਤਮਾ ਦੀ ਜਦ ਮਿਹਰ ਹੁੰਦੀ ਹੈ, ਤਾਂ ਸਚੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, (ਮਿਹਰ ਦੁਆਰਾ ਨਾਮ ਮਿਲਦਾ ਹੈ) ਨਾਮ ਤੋਂ ਬਿਨਾਂ ਪ੍ਰਭੂ ਨਾਲ ਕੀ ਸੰਬੰਧ ਬਣਨਾ ਹੋਇਆ ? । ੫ ।

੧੮. ਜਿਨ੍ਹਾਂ ਜੀਵਾਂ ਨੇ ਸੱਚ (ਪ੍ਰਭੂ) ਨੂੰ ਜਾਣ ਲਇਆ ਹੈ, ਉਹ ਸਦਾ ਲਈ ਆਤਮ ਅਨੰਦ ਮਾਣਦੇ ਹਨ ।

੧੯. ਉਹ ਹਉਮੈ ਅਤੇ ਮਾਇਕ ਖਾਹਸ਼ਾਂ ਨੂੰ ਜਿੱਤ ਕੇ ਸਚੁ (ਪ੍ਰਭੂ) ਨੂੰ ਹਿਰਦੇ ਵਿਚ ਸਥਿਰ ਕਰਦੇ ਹਨ ।

੨੦. ਸੰਸਾਰਕ ਜੀਵਨ ਵਿਚ ਲਾਭ ਕੇਵਲ ਨਾਮ ਦਾ ਹੀ ਹੈ ਜੋ ਗੁਰੂ ਬਾਣੀ ਦੇ ਵਿਚਾਰ ਵਿਚੋਂ ਪਰਾਪਤ ਹੁੰਦਾ ਹੈ । ੬ ।

੨੧. ਜੇ ਨਾਮ ਰੂਪੀ ਸਚੀ ਵਸਤੂ ਲਦ ਕੇ ਲੈ ਜਾਈਏ, ਇਹ ਸਦਾ ਦਾ ਲਾਭ ਹੈ, ਕਿਉਂਕਿ ਇਸ ਦੀ ਪੂੰਜੀ ਸੱਚ ਹੈ ।

੨੨. ਜੋ ਇਹ ਵਸਤੂ ਲਦਦਾ ਹੈ ਉਹ ਪ੍ਰਭੂ ਦੀ ਸਚੀ ਦਰਗਾਹ ਵਿਚ ਮਾਣ ਪਾਉਂਦਾ ਹੈ, ਉਸ ਦੀ ਭਗਤੀ ਸੱਚੀ ਹੈ ਤੇ ਅਰਦਾਸ ਸੱਚੀ ਹੈ ।

੨੩. ਉਸ ਦਾ ਲੇਖਾ ਪ੍ਰਭੂ ਦੀ ਦਰਗਾਹ ਵਿਚ ਇਜ਼ਤ ਸਹਿਤ ਨਿਬੜਦਾ ਹੈ, ਕਿਉਂਕਿ ਉਸ ਦੇ ਹਿਰਦੇ ਵਿਚ ਰਾਮ ਨਾਮ ਦਾ ਪ੍ਰਕਾਸ਼ ਹੈ । ੭ ।

੨੪. ਪਰਮਾਤਮਾ ਨੂੰ ਉਚੇ ਤੋਂ ਉੱਚਾ ਆਖੀਦਾ ਹੈ—ਪਰ ਨਿਰਾ ਕਹਿਣ ਨਾਲ ਉਸ ਦੇ ਦਰਸ਼ਨ ਨਹੀਂ ਹੋ ਜਾਂਦੇ ।

੨੫. ਤੂੰ ਹਰ ਥਾਂ ਵਿਆਪਕ ਤਾਂ ਹੈਂ, ਪਰ ਵਿਖਾਇਆ ਕੇਵਲ ਸੱਚੇ ਗੁਰੂ ਨੇ ਹੀ ਹੈ ।

੨੬. (ਨਾਨਕ) ਸਭ ਦੇ ਅੰਦਰ ਵਰਤਦੀ ਉਸ ਜੋਤ ਦੇ ਦਰਸ਼ਨ ਸਹਜ ਵਿਚ ਪੁਜ ਕੇ ਸੁਭਾਵਿਕ ਹੀ ਹੋ ਜਾਂਦੇ ਹਨ । ੮ । ੩ ।

੪

**੧. ਮਛੁਲੀ ਜਾਲੁ ਨ ਜਾਣਿਆ, ਸਰੁ ਖਾਰਾ ਅਸਗਾਹੁ ।**
**੨. ਅਤਿ ਸਿਆਣੀ ਸੋਹਣੀ, ਕਿਉ ਕੀਤੋ ਵੇਸਾਹੁ ।**
**੩. ਕੀਤੇ ਕਾਰਣਿ ਪਾਕੜੀ, ਕਾਲੁ ਨ ਟਲੈ ਸਿਰਾਹੁ । ੧ ।**

੪. ਭਾਈ ਰ, ਇਉ ਸਿਰਿ ਜਾਣਹੁ ਕਾਲੁ ।
੫. ਜਿਉ ਮੱਛੀ, ਤਿਉ ਮਾਣਸਾ ਪਵੈ ਅਚਿੰਤਾ ਜਾਲੁ ।੧।ਰਹਾਉ।
੬. ਸਭੁ ਜਗੁ ਬਾਧੋ ਕਾਲ ਕੋ, ਬਿਨੁ ਗੁਰ ਕਾਲੁ ਅਫਾਰੁ ।
੭. ਸਚਿ ਰਤੇ ਸੇ ਉਬਰੇ, ਦੁਬਿਧਾ ਛੋਡਿ ਵਿਕਾਰ ।
੮. ਹਉ ਤਿਨ ਕੇ ਬਲਿਹਾਰਣੈ, ਦਰਿ ਸਚੇ ਸਚਿਆਰ । ੨ ।
੯. ਸੀਚਾਨੇ ਜਿਉ ਪੰਖੀਆ, ਜਾਲੀ ਬਧਿਕ ਹਾਥਿ ।
੧੦. ਗੁਰਿ ਰਾਖੇ ਸੇ ਉਬਰੇ, ਹੋਰਿ ਫਾਥੇ ਚੋਗੈ ਸਾਥਿ ।
੧੧. ਬਿਨੁ ਨਾਵੈ ਚੁਣਿ ਸੁਟੀਅਹਿ, ਕੋਇ ਨ ਸੰਗੀ ਸਾਥਿ । ੩ ।
੧੨. ਸਚੋ ਸਚਾ ਆਖੀਐ, ਸਚੇ ਸਚਾ ਥਾਨੁ ।
੧੩. ਜਿਨੀ ਸਚਾ ਮੰਨਿਆ, ਤਿਨ ਮਨਿ ਸਚੁ ਧਿਆਨੁ ।
੧੪. ਮਨਿ ਮੁਖਿ ਸੂਚੇ ਜਾਣੀਅਹਿ, ਗੁਰਮੁਖਿ ਜਿਨਾ ਗਿਆਨੁ । ੪ ।
੧੫. ਸਤਿਗੁਰ ਅਗੈ ਅਰਦਾਸਿ ਕਰਿ, ਸਾਜਨੁ ਦੇਇ ਮਿਲਾਇ ।
੧੬. ਸਾਜਨਿ ਮਿਲਿਐ, ਸੁਖੁ ਪਾਇਆ, ਜਮਦੂਤ ਮੁਏ ਬਿਖੁ ਖਾਇ ।
੧੭. ਨਾਵੈ ਅੰਦਰਿ ਹਉ ਵਸਾਂ, ਨਾਉ ਵਸੈ ਮਨਿ ਆਇ । ੫ ।
੧੮. ਬਾਝੁ ਗੁਰੂ ਗੁਬਾਰੁ ਹੈ, ਬਿਨੁ ਸਬਦੈ ਬੂਝ ਨ ਪਾਇ ।
੧੯. ਗੁਰਮਤੀ ਪਰਗਾਸੁ ਹੋਇ, ਸਚਿ ਰਹੈ ਲਿਵ ਲਾਇ ।
੨੦. ਤਿਥੈ ਕਾਲੁ ਨ ਸੰਚਰੈ, ਜੋਤੀ ਜੋਤਿ ਸਮਾਇ । ੬ ।
੨੧. ਤੂੰ ਹੈ ਸਾਜਨੁ, ਤੂੰ ਸੁਜਾਣੁ, ਤੂੰ ਆਪੇ ਮੇਲਣਹਾਰੁ ।
੨੨. ਗੁਰ ਸਬਦੀ ਸਾਲਾਹੀਐ, ਅੰਤੁ ਨ ਪਾਰਾਵਾਰੁ ।
੨੩. ਤਿਥੈ ਕਾਲੁ ਨ ਅਪੜੈ, ਜਿਥੈ ਗੁਰ ਕਾ ਸਬਦੁ ਅਪਾਰੁ । ੭ ।
੨੪. ਹੁਕਮੀ ਸਭੇ ਉਪਜਹਿ, ਹੁਕਮੀ ਕਾਰ ਕਮਾਹਿ ।
੨੫. ਹੁਕਮੀ ਕਾਲੈ ਵਸਿ ਹੈ, ਹੁਕਮੀ ਸਾਚਿ ਸਮਾਹਿ ।
੨੬. ਨਾਨਕ, ਜੋ ਤਿਸੁ ਭਾਵੈ ਸੋ ਥੀਐ, ਇਨਾ ਜੰਤਾ ਵਸਿ ਕਿਛੁ ਨਾਹਿ । ੮ । ੪ ।

### ਪਦ-ਅਰਥ

**ਸਰੁ**—ਸਰੋਵਰ, ਸਾਗਰ; **ਖਾਰਾ**—ਨਮਕੀਨ; **ਅਸਗਾਹੁ**—ਬਹੁਤ ਡੂੰਘਾ; **ਵੇਸਾਹ**—ਇਤਬਾਰ; **ਸਿਰਾਹੁ**—ਸਿਰ ਤੋਂ; **ਅਚਿੰਤਾ**—ਅਚਾਨਕ; **ਜਾਲੁ**—ਮੌਤ; **ਅਫਾਰੁ**—ਅਮਿੱਟ; **ਉਬਰੇ**—ਬਚ ਗਏ; **ਦੁਬਿਧਾ**—ਦ੍ਵੈਤ; **ਸੀਚਾਨੇ**—ਬਾਜ;

**ਬਧਿਕ**—ਸ਼ਿਕਾਰੀ; **ਚੋਗੈ**—ਦਾਣੇ (ਜੋ ਪੰਛੀਆਂ ਨੂੰ ਫਸਾਣ ਲਈ ਸੁੱਟੇ ਜਾਂਦੇ ਹਨ); **ਸਾਥਿ**—ਸਾਥੀ; **ਮਨਿ ਮੁਖਿ**—ਮਨ ਕਰਕੇ ਅਤੇ ਮੁਖ ਕਰਕੇ; **ਬਿਖੁ**—ਜ਼ਹਿਰ; **ਨਾਵੈ**—ਨਾਮੀ (ਵਾਹਿਗੁਰੂ) ਵਿਚ; **ਪਰਗਾਸੁ**—ਚਾਨਣ; **ਸੰਚਰੈ**—ਪਰਵੇਸ਼ ਕਰਦਾ ਹੈ।

## ਟੀਕਾ

੧. ਮਛਲੀ ਨੇ ਨਾ ਜਾਲ ਨੂੰ ਸਮਝਿਆ (ਕਿ ਇਹ ਉਸ ਦੀ ਮੌਤ ਹੈ) ਅਤੇ ਨਾ ਖਾਰੇ ਡੂੰਘੇ ਸਾਗਰ ਨੂੰ (ਕਿ ਇਹ ਉਸ ਦਾ ਜੀਵਨ ਹੈ)। (ਜੇ ਉਸ ਨੂੰ ਸਮਝ ਹੁੰਦੀ ਤਾਂ ਉਹ ਸਾਗਰ ਨੂੰ ਆਪਣਾ ਜੀਵਨ ਅਧਾਰ ਬਣਾਈ ਰਖਦੀ ਤੇ ਲਾਲਚ ਵਸ ਹੋ ਕੇ ਜਾਲ ਵਿਚ ਨਾ ਫਸਦੀ)।

੨. ਬਹੁਤ ਸਿਆਣੀ ਤੇ ਸੋਹਣੀ ਹੋ ਕੇ ਵੀ ਇਸ ਨੇ (ਜਾਲ ਦਾ) ਵਿਸਾਹ ਕਿਉਂ ਕੀਤਾ ? (ਲੋਭ ਦੇ ਕਾਰਣ)।

੩. ਕੀਤੇ (ਲੋਭ) ਦੇ ਕਾਰਣ (ਜਾਲ ਵਿਚ) ਫਸ ਗਈ। ਮੌਤ ਉਸ ਦੇ ਸਿਰ ਤੇ ਖੜੋਤੀ ਸੀ ਜੋ ਟਲ ਨਹੀਂ ਸੀ ਸਕਦੀ। ੧।

੪. ਹੇ ਭਾਈ, ਤੂੰ ਵੀ ਕਾਲ ਨੂੰ ਆਪਣੇ ਸਿਰ ਖੜਾ ਇਸੇ ਤਰ੍ਹਾਂ ਸਮਝ (ਜਿਵੇਂ ਮਛਲੀ ਦੇ ਸਿਰ ਹੈ)।

੫. ਜਿਵੇਂ ਮਛਲੀ ਜਾਲ ਵਿਚ ਫੜੀ ਜਾਂਦੀ ਹੈ ਤਿਵੇਂ ਅਚਣਚੇਤ ਮਾਇਆ ਦਾ ਜਾਲ ਸਭ ਮਨੁਖਾਂ ਨੂੰ ਵੀ ਪੈ ਜਾਂਦਾ ਹੈ (ਇਹੋ ਜਾਲ ਜਨਮ ਮਰਨ ਦਾ ਕਾਰਣ ਬਣਿਆ ਹੋਇਆ ਹੈ)। ੧। ਰਹਾਉ।

੬. ਸਾਰਾ ਸੰਸਾਰ ਕਾਲ ਦੇ ਵਸ ਹੈ, ਗੁਰੂ ਤੋਂ ਬਿਨਾਂ ਕਾਲ ਮਿਟਦਾ ਨਹੀਂ (ਇਸ ਦਾ ਭਾਵ ਇਹ ਹੈ ਕਿ ਗੁਰੂ ਸਿਖਿਆ ਦੁਆਰਾ ਹਰੀ ਵਿਚ ਮਿਲ ਕੇ ਕਾਲ ਰਹਤ ਹੋ ਜਾਈਦਾ ਹੈ। ਫਿਰ ਨ ਜਨਮ ਹੈ ਤੇ ਨ ਮੌਤ। ਵੈਸੇ ਸਭ ਨੇ ਮਰਨਾ ਹੈ। ਲੋਭੀ ਕਾਲ ਵਸ ਹੋ ਕੇ ਮਰਦੇ ਹਨ ਤੇ ਮੁੜ ਮੁੜ ਜੰਮਦੇ ਹਨ ਪਰ ਤਿਆਗੀ ਕਾਲ ਰਹਤ ਹੁੰਦੇ ਹਨ। ਸਾਰੇ ਸ਼ਬਦ ਦੀ ਵਿਆਖਿਆ ਅੰਤਲੇ ਬੰਦ ਵਿਚ ਹੈ)।

੭. ਜਿਨ੍ਹਾਂ ਜੀਵਾਂ ਨੇ ਦ੍ਵੈਤ ਤੇ ਮਾਇਕ ਵਿਕਾਰਾਂ ਨੂੰ ਛੱਡ ਕੇ ਸੱਚ ਨੂੰ ਪ੍ਰੇਮ ਕੀਤਾ ਹੈ, ਉਹ (ਕਾਲ ਤੋਂ) ਬਚ ਗਏ ਹਨ (ਉਹ ਜਨਮ ਮਰਨ ਦੇ ਚੱਕਰ ਤੋਂ ਵੀ ਬਚ ਨਿਕਲੇ ਹਨ)।

੮. ਮੈਂ ਉਨ੍ਹਾਂ ਤੋਂ ਕੁਰਬਾਨ ਹੁੰਦਾ ਹਾਂ, ਉਹ ਪ੍ਰਭੂ ਦੀ ਦਰਗਾਹ ਵਿਚ ਸਚਿਆਰ ਠਹਿਰਾਏ ਜਾਂਦੇ ਹਨ।

੯. ਪੰਛੀਆਂ ਲਈ ਜਿਵੇਂ ਬਾਜ਼ ਹੈ ਜਾਂ ਸ਼ਿਕਾਰੀ ਦੇ ਹੱਥ ਵਿਚ ਫੜਿਆ ਜਿਵੇਂ ਜਾਲ ਹੈ (ਤਿਵੇਂ ਮਾਇਕੀ ਜੀਵਾਂ ਲਈ ਕਾਲ ਹੈ)।

੧੦. ਉਹ ਮਨੁਖ (ਕਾਲ ਤੋਂ) ਬਚਦੇ ਹਨ ਜਿਨ੍ਹਾਂ ਦੀ ਗੁਰੂ ਰਾਖੀ ਕਰਦਾ ਹੈ, ਬਾਕੀ ਸਭ ਮਾਇਆ ਦੇ ਚੋਗਿਆਂ ਸਮੇਤ ਕਾਲ ਦੇ ਕਾਬੂ ਆ ਜਾਂਦੇ ਹਨ।

੧੧. ਜਿਨ੍ਹਾਂ ਦੇ ਪਲੇ ਨਾਮ ਨਹੀਂ ਹੁੰਦਾ ਉਹ ਪ੍ਰਭੂ ਦਰਗਾਹ ਵਿਚੋਂ ਸੁਟ ਦਿੱਤੇ ਜਾਂਦੇ ਹਨ ਅਤੇ ਉਨ੍ਹਾਂ ਦਾ ਨਾ ਕੋਈ ਸਾਥੀ ਹੁੰਦਾ ਹੈ ਤੇ ਨਾ ਕੋਈ ਸਹਾਰਾ।੩।

੧੨. ਉਸ ਪਰਮਾਤਮਾ ਨੂੰ ਸੱਚਾ ਹੀ ਸੱਚਾ ਸਮਝੀਏ, ਉਸ ਸੱਚੇ ਦਾ ਅਸਥਾਨ ਵੀ ਸਚਾ (ਅਟਲ) ਹੈ।

੧੩. ਜਿਨ੍ਹਾਂ ਨੇ ਉਸ ਸਚੇ ਨੂੰ ਸੱਚਾ ਕਰਕੇ ਮੰਨਿਆ ਹੈ, ਉਨ੍ਹਾਂ ਦੇ ਮਨ ਵਿਚ ਸੱਚਾ ਧਿਆਨ ਉਪਜਦਾ ਹੈ।

੧੪. ਉਹ ਮਨ ਅਤੇ ਮੁਖ ਕਰਕੇ ਸੱਚੇ ਹੋ ਜਾਂਦੇ ਹਨ ਜਿਨ੍ਹਾਂ ਨੂੰ ਗੁਰੂ ਦੁਆਰਾ (ਉਸ ਸੱਚੇ ਦਾ) ਗਿਆਨ ਪ੍ਰਾਪਤ ਹੁੰਦਾ ਹੈ। ੪।

੧੫. ਹੇ ਭਾਈ, ਸਤਿਗੁਰੂ ਅਗੇ ਬੇਨਤੀ ਕਰ ਕਿ ਉਹ ਪ੍ਰਭੂ ਸਜਣ ਨੂੰ ਮਿਲਾ ਦੇਵੇ।

੧੬. ਇਸ ਸਜਣ ਦੇ ਮਿਲਣ ਨਾਲ ਸੁਖ ਪ੍ਰਾਪਤ ਹੁੰਦਾ ਹੈ ਅਤੇ ਜਮਦੂਤ (ਮੌਤ) ਜ਼ਹਿਰ ਖਾ ਕੇ (ਸਦਾ ਲਈ) ਮੁਕ ਜਾਂਦੇ ਹਨ (ਮੌਤ ਤੇ ਹਾਵੀ ਹੋ ਜਾਣ ਦਾ ਇਹੋ ਤਰੀਕਾ ਹੈ)।

੧੭. (ਫਿਰ) ਜਦ ਮੇਰੇ ਮਨ ਵਿਚ ਹਰੀ ਦਾ ਨਾਮ ਵਸਦਾ ਹੈ ਤਾਂ ਉਸ ਨਾਮ (ਵਾਹਿਗੁਰੂ) ਵਿਚ ਮੈਂ ਵਸ ਜਾਂਦਾ ਹਾਂ (ਫਿਰ ਜਨਮ ਮਰਨ ਕੋਈ ਨਹੀਂ ਰਹਿੰਦਾ)। ੫।

੧੮. ਗੁਰੂ ਤੋਂ ਬਿਨਾਂ ਜੀਵ ਅੰਨ੍ਹੇ ਹਨੇਰੇ (ਅਗਿਆਨਤਾ) ਵਿਚ ਹੁੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾਂ ਉਸ ਨੂੰ ਸੋਝੀ ਨਹੀਂ ਹੁੰਦੀ।

੧੯. (ਜਿਸ ਹਿਰਦੇ ਵਿਚ) ਗੁਰੂ ਦੇ ਉਪਦੇਸ਼ ਦੁਆਰਾ ਪ੍ਰਕਾਸ਼ ਹੁੰਦਾ ਹੈ ਅਤੇ ਸੁਰਤਿ ਪ੍ਰਭੂ ਵਿਚ ਲਗਦੀ ਹੈ,

੨੦. ਉਥੇ ਕਾਲ ਦੀ ਪਹੁੰਚ ਨਹੀਂ ਹੁੰਦੀ ਅਤੇ ਜੀਵ-ਆਤਮਾ ਪ੍ਰਭੂ ਜੋਤਿ ਵਿਚ ਅਭੇਦ ਹੋ ਜਾਂਦੀ ਹੈ। ੬।

੨੧. ਹੇ ਪ੍ਰਭੂ, ਤੂੰ ਹੀ ਮੇਰਾ ਸਾਜਣ ਹੈਂ, ਤੂੰ ਹੀ ਮੇਰੇ ਲਈ ਸਿਆਣਾ (ਰਾਹਨੁਮਾ) ਹੈਂ, ਤੂੰ ਹੀ ਮੈਨੂੰ ਮੇਲਣ ਵਾਲਾ ਹੈਂ।

੨੨. ਗੁਰੂ ਦੇ ਸ਼ਬਦ ਦੁਆਰਾ ਉਸ ਪ੍ਰਭੂ ਦੀ ਜਿਸ ਦਾ ਨਾ ਅੰਤਿ ਹੈ ਨਾ ਪਾਰਾਵਾਰ, ਸਿਫਤ ਸਾਲਾਹ ਕੀਤੀ ਜਾਣੀ ਚਾਹੀਦੀ ਹੈ।

੨੩. ਜਿਸ ਹਿਰਦੇ ਵਿਚ ਗੁਰੂ ਦਾ ਮਹਾਨ ਸ਼ਬਦ ਰਹਿੰਦਾ ਹੈ, ਉਥੇ ਮੌਤ ਦੀ ਪਹੁੰਚ ਨਹੀਂ ਹੁੰਦੀ। ੭।

੨੪. ਪ੍ਰਭੂ ਦੇ ਹੁਕਮ ਅਨੁਸਾਰ ਹੀ ਜੀਵ ਪੈਦਾ ਹੁੰਦੇ ਹਨ, ਹੁਕਮ ਵਿਚ ਹੀ ਜੀਵਨ ਵਿਹਾਰ ਕਰਦੇ ਹਨ ।

੨੫. ਕਈ ਹੁਕਮ ਵਿਚ ਹੀ ਕਾਲ ਦੇ ਵਸ ਪੈਂਦੇ ਹਨ ਤੇ ਕਈ ਹੁਕਮ ਅਨੁਸਾਰ ਹੀ ਸੱਚੇ ਪ੍ਰਭੂ ਵਿਚ ਸਮਾ ਜਾਂਦੇ ਹਨ ।

੨੬. (ਨਾਨਕ) ਜੋ ਕੁਝ ਉਸ ਪ੍ਰਭੂ ਨੂੰ ਭਾਉਂਦਾ ਹੈ, ਉਹ ਵਾਪਰਦਾ ਹੈ, ਜੀਵਾਂ ਦੇ ਵਸ ਕੁਝ ਨਹੀਂ । ੮ । ੪ ।

੫

੧. ਮਨਿ ਜੂਠੈ ਤਨਿ ਜੂਠਿ ਹੈ, ਜਿਹਵਾ ਜੂਠੀ ਹਇ ।
੨. ਮੁਖਿ ਝੂਠੈ, ਝੂਠੁ ਬੋਲਣਾ, ਕਿਉਂਕਰਿ ਸਚਾ ਹੋਇ ।
੩. ਬਿਨੁ ਅਭ ਸਬਦੁ ਨ ਮਾਂਜੀਐ, ਸਾਚੇ ਤੇ ਸਚੁ ਹੋਇ । ੧ ।
੪. ਮੁੰਧੇ, ਗੁਣਹੀਣੀ ਸੁਖੁ ਕੇਹਿ ।
੫. ਪਿਰੁ ਰਲੀਆ ਰਸਿ ਮਾਣਸੀ, ਸਾਚਿ ਸਬਦ ਸੁਖੁ ਨੇਹਿ । ੧ । ਰਹਾਉ ।
੬. ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ।
੭. ਜਿਉ ਜਲਿ ਥੋੜੈ ਮਛੁਲੀ, ਕਰਣ ਪਲਾਵ ਕਰੇਇ ।
੮. ਪਿਰੁ ਭਾਵੈ ਸੁਖੁ ਪਾਈਐ, ਜਾ ਆਪੇ ਨਦਰਿ ਕਰੇਇ । ੨ ।
੯. ਪਿਰੁ ਸਾਲਾਹੀ ਆਪਣਾ, ਸਖੀ ਸਹੇਲੀ ਨਾਲਿ ।
੧੦. ਤਨਿ ਸੋਹੈ, ਮਨੁ ਮੋਹਿਆ, ਰਤੀ ਰੰਗਿ ਨਿਹਾਲਿ ।
੧੧. ਸਬਦਿ ਸਵਾਰੀ ਸੋਹਣੀ, ਪਿਰੁ ਰਾਵੇ ਗੁਣ ਨਾਲਿ । ੩ ।
੧੨. ਕਾਮਣਿ ਕਾਮਿ ਨ ਆਵਈ, ਖੋਟੀ ਅਵਗਣਿਆਰਿ ।
੧੩. ਨਾ ਸੁਖੁ ਪੇਈਐ ਸਾਹੁਰੈ, ਝੂਠਿ ਜਲੀ ਵੇਕਾਰਿ ।
੧੪. ਆਵਣੁ ਵੰਞਣੁ ਡਾਖੜੋ, ਛੋਡੀ ਕੰਤਿ ਵਸਾਰਿ । ੪ ।
੧੫. ਪਿਰ ਕੀ ਨਾਰਿ ਸੁਹਾਵਣੀ, ਮੁਤੀ ਸੋ ਕਿਤੁ ਸਾਦਿ ।
੧੬. ਪਿਰ ਕੈ ਕਾਮਿ ਨ ਆਵਈ, ਬੋਲੇ ਫਾਦਿਲੁ ਬਾਦਿ ।
੧੭. ਦਰਿ ਘਰਿ ਢੋਈ ਨਾ ਲਹੈ, ਛੂਟੀ ਦੂਜੈ ਸਾਦਿ । ੫ ।
੧੮. ਪੰਡਿਤ ਵਾਚਹਿ ਪੋਥੀਆ, ਨਾ ਬੂਝਹਿ ਵੀਚਾਰੁ ।
੧੯. ਅਨ ਕਉ ਮਤੀ ਦੇ ਚਲਹਿ, ਮਾਇਆ ਕਾ ਵਾਪਾਰੁ ।
੨੦. ਕਥਨੀ ਝੂਠੀ, ਜਗੁ ਭਵੈ ਰਹਣੀ ਸਬਦੁ ਸੁ ਸਾਰੁ । ੬ ।

੨੧. ਕੇਤੇ ਪੰਡਿਤ ਜੋਤਕੀ, ਬੇਦਾ ਕਰਹਿ ਬੀਚਾਰੁ ।
੨੨. ਵਾਦਿ ਵਿਰੋਧਿ ਸਲਾਹਣੇ, ਵਾਦੇ ਆਵਣੁ ਜਾਣੁ ।
੨੩. ਬਿਨੁ ਗੁਰ ਕਰਮ ਨ ਛੁਟਸੀ, ਕਹਿ ਸੁਣਿ ਆਖਿ ਵਖਾਣੁ । ੭ ।
੨੪. ਸਭਿ ਗੁਣਵੰਤੀ ਆਖੀਅਹਿ, ਮੈ ਗੁਣ ਨਾਹੀ ਕੋਇ ।
੨੫. ਹਰਿ ਵਰੁ ਨਾਰਿ ਸੁਹਾਵਣੀ, ਮੈ ਭਾਵੈ ਪ੍ਰਭੁ ਸੋਇ ।
੨੬. ਨਾਨਕ ਸਬਦਿ ਮਿਲਾਵੜਾ, ਨਾ ਵੇਛੋੜਾ ਹੋਇ । ੮ । ੫ ।

## ਪਦ-ਅਰਥ

**ਅਭ ਸਬਦ**—ਗੁਰ ਸ਼ਬਦ ਦਾ ਪਾਣੀ; **ਮੁੰਧੇ**—ਹੇ ਇਸਤ੍ਰੀ; **ਕੇਹਿ**—ਕਾਹਦਾ; **ਵਾਢੀ**—ਪਰਦੇਸਣ, ਵਿਛੜੀ ਹੋਈ; **ਕਰਣ ਪਲਾਵ**—ਕੀਰਨੇ; **ਤਨਿ**—ਤਨ ਵਿਚ; **ਨਿਹਾਲਿ**—ਵੇਖਦੀ ਹੈ; **ਵੰਞਣੁ**—ਜਾਣਾ; **ਡਾਖੜੋ**—ਕਠਨ; **ਮੁਤੀ**—ਛਡੀ ਗਈ; **ਫਾਦਿਲੁ**—ਫ਼ਜ਼ੂਲ; **ਬਾਦਿ**—ਬੇਅਰਥ; **ਛੂਟੀ**—ਛੁੱਟੜ ਹੋਈ ਹੈ; **ਅਨ**—ਹੋਰਨਾ; **ਸਾਰੁ**—ਸ੍ਰੇਸ਼ਟ; **ਜੋਤਕੀ**—ਜੋਤਸ਼ੀ; **ਵਾਦਿ ਵਿਰੋਧਿ ਸਲਾਹਣੇ**—ਝਗੜਿਆਂ ਤੇ ਵਿਰੋਧਾਂ ਵਿਚ ਪੈ ਕੇ ਉਪਮਾ ਕਰਦੇ ਹਨ; **ਵਾਦੇ**—ਝਗੜਿਆਂ ਕਰ ਕੇ, ਕਰਮਾਂ ਤੋਂ ਕਰਮਾਂ ਦੀ ਕੈਦ ਤੋਂ ।

## ਟੀਕਾ

੧. ਜੇ ਮਨ ਵਿਚ ਜੂਠ ਹੈ ਤਾਂ ਸਰੀਰ ਵਿਚ ਵੀ ਜੂਠ ਹੀ ਹੁੰਦੀ ਹੈ (ਇੰਦ੍ਰੇ ਖੋਟੇ ਰਸਾਂ ਵਿਚ ਪੈ ਕੇ ਮਲੀਨ ਹੋ ਜਾਂਦੇ ਹਨ) ਅਤੇ ਜੀਭ ਵੀ ਜੂਠੀ ਹੁੰਦੀ ਹੈ (ਝੂਠ ਬੋਲ ਬੋਲ ਗੰਦੀ ਹੁੰਦੀ ਰਹਿੰਦੀ ਹੈ । ਇਸ ਗੱਲ ਨੂੰ ਅਗਲੀ ਤੁਕ ਵਿਚ ਸਾਫ਼ ਕੀਤਾ ਹੈ) ।

੨. ਜੇ ਮੁਖ ਵਿਚ ਝੂਠ ਹੈ ਤਾਂ ਜੀਭ ਤੋਂ ਵੀ ਝੂਠ ਹੀ ਨਿਕਲੇਗਾ (ਜਿਹੋ ਜਿਹੀ ਦਸ਼ਾ ਵਿਚ ਕੋਈ ਸੁਚਾ ਕਿਵੇਂ ਹੋ ਸਕਦਾ ਹੈ ?)

੩. ਗੁਰੂ ਸ਼ਬਦ ਦੇ ਅਭ (ਜਲ) ਤੋਂ ਬਿਨਾ ਮਨ ਮਾਂਜਿਆ ਨਹੀਂ ਜਾਂਦਾ । (ਸ਼ਬਦ ਸਚੇ ਨਾਲ ਜੋੜਦਾ ਹੈ) ਸਚੇ ਹਰੀ ਤੋਂ ਹੀ ਸਚ ਉਤਪੰਨ ਹੁੰਦਾ ਹੈ (ਤੇ ਇਸ ਤਰ੍ਹਾਂ ਸੁਚੇ ਹੋਈਦਾ ਹੈ) । ੧ ।

੪. ਹੇ ਜੀਵ-ਇਸਤ੍ਰੀ, ਕਿਸੇ ਗੁਣ ਹੀਣੀ ਨੂੰ ਸੁਖ ਕਿਥੇ ?

੫. ਪਰ ਜਿਸ ਨੇ ਸਚੇ ਸ਼ਬਦ ਦੁਆਰਾ ਹਰੀ ਦੇ ਪਿਆਰ ਵਿਚੋਂ ਸੁਖ ਕਢਿਆ ਹੈ ਉਹ ਹੀ ਰਸ ਵਿਚ, ਉਸ ਨਾਲ ਰੰਗ ਰਲੀਆ ਮਾਣ ਸਕਦੀ ਹੈ । ੧ । ਰਹਾਉ ।

੬. ਜੇ ਪ੍ਰਭੂ-ਪਤੀ ਜੀਵ ਇਸਤ੍ਰੀ ਤੋਂ ਦੂਰ ਚਲਾ ਜਾਏ, ਤਾਂ ਵਿਛੜੀ ਜੀਵ ਇਸਤ੍ਰੀ (ਤਿਵੇਂ ਹੀ) ਦੁਖੀ ਹੁੰਦੀ ਹੈ,

੭. (ਜਿਵੇਂ) ਥੋੜ੍ਹੇ ਜਲ ਵਿਚ ਮਛਲੀ ਕੀਰਨੇ ਪਾਉਂਦੀ ਹੈ।

੮. ਪਰ ਜੇ ਉਸ ਦੀ ਮਿਹਰ ਦੀ ਨਜ਼ਰ ਹੋ ਜਾਏ, ਉਹ ਉਸ ਨੂੰ ਭਾ ਜਾਏ ਤਾਂ ਉਹ ਸੁਖ ਮਾਣਦੀ ਹੈ। ੨।

੯. ਮੈਂ ਸਤਿ ਸੰਗੀਆਂ ਵਿਚ ਬੈਠ ਕੇ ਪਤੀ-ਪ੍ਰਭੂ ਦੀ ਸਿਫ਼ਤ ਸਾਲਾਹ ਕਰਦੀ ਹਾਂ।

੧੦. ਉਹ ਮੇਰੇ ਤਨ ਵਿਚ (ਪ੍ਰਗਟ ਹੋ ਕੇ) ਸੋਭਾ ਪਾਉਂਦਾ ਹੈ, ਉਸ ਨੇ ਮੇਰਾ ਮਨ ਮੋਹ ਲਇਆ ਹੈ, ਉਸ ਦੇ ਪ੍ਰੇਮ ਵਿਚ ਰੰਗੀ ਹੋਈ ਉਸ ਦਾ ਦਰਸ਼ਨ ਹੁਣ ਵੇਖਦੀ ਹਾਂ।

੧੧. ਗੁਰ-ਸ਼ਬਦ ਦੁਆਰਾ ਸੰਵਾਰੀ ਗਈ ਹਰ ਇਸਤ੍ਰੀ ਸੁੰਦਰ ਹੁੰਦੀ ਹੈ ਅਤੇ ਗੁਣਵਾਨ ਹੋ ਕੇ ਪਤੀ ਨੂੰ ਮਾਣਦੀ ਹੈ। ੩।

੧੨. (ਦੂਜੇ ਪਾਸੇ) ਖੋਟੀ ਤੇ ਔਗੁਣਾਂ ਭਰੀ ਇਸਤ੍ਰੀ ਦਾ ਜੀਵਨ ਕਿਸੇ ਅਰਥ ਨਹੀਂ ਹੁੰਦਾ।

੧੩. ਨਾ ਉਸ ਨੂੰ ਇਸ ਲੋਕ ਵਿਚ ਸੁਖ ਹੁੰਦਾ ਹੈ ਤੇ ਨਾ ਪਰਲੋਕ ਵਿਚ। ਉਹ ਝੂਠ ਵਿਚ ਸੜਦੀ ਹੋਈ ਬੇਅਰਥ ਜੀਵਨ ਗਵਾ ਲੈਂਦੀ ਹੈ।

੧੪. ਉਸ ਨੂੰ ਆਵਾਗਵਨ ਦਾ ਕਠਨ ਦੁਖ ਸਹਿਣਾ ਪੈਂਦਾ ਹੈ, ਕਿਉਂਕਿ ਪਤੀ-ਪ੍ਰਭੂ ਨੇ ਉਸ ਨੂੰ ਵਿਸਾਰ ਛਡਿਆ ਹੈ। ੪।

੧੫. ਜੋ ਇਸਤ੍ਰੀ ਪਤੀ ਦੀ ਹੋ ਕੇ ਰਹਿੰਦਾ ਹੈ, ਉਸ ਦਾ ਜੀਵਨ ਸੁਹਾਵਣਾ ਹੁੰਦਾ ਹੈ, ਪਰ ਜੋ ਪ੍ਰਭੂ ਤੋਂ ਵਿਛੜੀ ਹੈ, ਉਸ ਨੂੰ ਜੀਵਨ ਦਾ ਕਾਹਦਾ ਸੁਆਦ ਹੈ ?

੧੬. ਉਹ ਪਿਰ ਦੇ ਕਿਸੇ ਕੰਮ ਨਹੀਂ ਤੇ ਜੋ ਕੁਝ ਬੋਲਦੀ ਹੈ ਸਭ ਫਜ਼ੂਲ ਅਤੇ ਬੇਅਰਥ ਹੈ।

੧੭. ਉਸ ਨੂੰ ਉਸ ਦੇ ਦਰ ਘਰ ਤੇ ਢੋਈ ਨਹੀਂ ਹੁੰਦੀ, ਉਹ ਮਾਇਆ ਤੇ ਮੋਹ ਵਿਚ ਫਸ ਕੇ ਪ੍ਰਭੂ ਤੋਂ ਵਿਛੜੀ ਹੋਈ ਹੈ। ੫।

੧੮. ਪੰਡਿਤ (ਵਿਦਵਾਨ) ਧਰਮ ਪੁਸਤਕਾਂ ਪੜ੍ਹਦੇ ਹਨ ਪਰ ਉਨ੍ਹਾਂ ਪੁਸਤਕਾਂ ਦੇ ਵਿਚਾਰਾਂ ਨੂੰ ਸਹੀ ਤਰ੍ਹਾਂ ਬੁਝਦੇ ਨਹੀਂ।

੧੯. ਉਹ ਹੋਰਾਂ ਨੂੰ ਉਪਦੇਸ਼ ਦਿੰਦੇ ਤੁਰ ਜਾਂਦੇ ਹਨ, ਇਹ ਸਾਰਾ ਉਪਦੇਸ਼ ਮਾਇਆ ਲਈ ਸੀ।

੨੦. ਭਾਵੇਂ ਉਹ ਜਗ ਨੂੰ ਉਪਦੇਸ਼ ਕਰਦੇ ਫਿਰਦੇ ਹਨ, ਪਰ ਉਨ੍ਹਾਂ ਦੀ ਕਥਨੀ ਝੂਠੀ ਹੁੰਦੀ ਹੈ (ਕਿਉਂਕਿ ਉਨ੍ਹਾਂ ਦੀ ਉਤਮ ਰਹਿਣੀ ਨਹੀਂ ਹੈ) ਜੋ ਸ਼ਬਦ ਦੁਆਰਾ ਹੀ ਬਣਦੀ ਹੈ। ੬।

੨੧. ਅਨੇਕ ਪੰਡਿਤ ਤੇ ਜੋਤਸ਼ੀ ਵੇਦਾਂ ਦਾ ਵਿਚਾਰ ਕਰਦੇ ਹਨ।

੨੨. ਉਨ੍ਹਾਂ ਵੇਦਾਂ ਵਿਚ ਆਏ ਸਿਧਾਂਤਾਂ ਦੀ ਉਪਮਾਂ ਝਗੜਿਆਂ ਤੇ ਵਿਰੋਧਾਂ ਵਿਚ ਪੈ ਕੇ ਕਰਦੇ ਹਨ ਤੇ ਇਨ੍ਹਾਂ ਝਗੜਿਆਂ ਕਾਰਣ ਹੀ ਉਹ ਆਵਾਗਵਨ ਵਿਚ ਪੈਂਦੇ ਰਹਿੰਦੇ ਹਨ।

੨੩. ਪਰ ਨਿਰੇ ਕਹਿਣ ਸੁਨਣ ਜਾਂ ਵਿਆਖਿਆ ਕਰਨ ਨਾਲ ਉਹ ਕਰਮਾਂ ਦੀ ਕੈਦ ਤੋਂ ਨਹੀਂ ਛੁਟਦੇ ਜਿੰਨਾ ਚਿਰ ਉਹ ਗੁਰੂ ਦੇ ਆਸਰੇ ਤੋਂ ਬਿਨਾਂ ਰਹਿੰਦੇ ਹਨ। ੭।

੨੪. ਸਾਰੀਆਂ ਹੀ ਇਸਤ੍ਰੀਆਂ ਗੁਣਵੰਤੀਆਂ ਕਹੀਆਂ ਜਾਂਦੀਆਂ ਹਨ, ਪਰ ਮੇਰੇ ਵਿਚ ਤੇ ਕੋਈ ਗੁਣ ਨਹੀਂ ਹੈ।

੨੫. ਜੇ ਮੈਨੂੰ ਪ੍ਰਭੂ-ਪਤੀ ਭਾ ਜਾਏ ਤਾਂ ਹੀ ਉਹ ਮੇਰਾ ਪਤੀ ਹੈ ਤੇ ਮੈਂ ਉਸ ਦੀ ਸੁੰਦਰ ਨਾਰ।

੨੬. (ਨਾਨਕ) ਸ਼ਬਦ ਦੁਆਰਾ ਐਸਾ ਮੇਲ ਹੁੰਦਾ ਹੈ ਕਿ ਮੁੜ ਵਿਛੋੜਾ ਨਹੀਂ ਹੁੰਦਾ। ੮। ੫।

### ੬

**੧. ਜਪੁ ਤਪੁ ਸੰਜਮੁ ਸਾਧੀਐ, ਤੀਰਥਿ ਕੀਚੈ ਵਾਸੁ।**
**੨. ਪੁੰਨ ਦਾਨ ਚੰਗਿਆਈਆ, ਬਿਨੁ ਸਾਚੇ ਕਿਆ ਤਾਸੁ।**
**੩. ਜੇਹਾ ਰਾਧੇ, ਤੇਹਾ ਲੁਣੈ, ਬਿਨੁ ਗੁਣ ਜਨਮੁ ਵਿਣਾਸੁ। ੧।**
**੪. ਮੁੰਧੇ, ਗੁਣ ਦਾਸੀ ਸੁਖੁ ਹੋਇ।**
**੫. ਅਵਗਣ ਤਿਆਗਿ ਸਮਾਈਐ, ਗੁਰਮਤਿ ਪੂਰਾ ਸੋਇ। ੧। ।ਰਹਾਉ।**
**੬. ਵਿਣੁ ਰਾਸੀ ਵਾਪਾਰੀਆ, ਤਕੇ ਕੁੰਡਾ ਚਾਰਿ।**
**੭. ਮੂਲ ਨ ਬੁਝੈ ਆਪਣਾ, ਵਸਤੁ ਰਹੀ ਘਰਬਾਰਿ।**
**੮. ਵਿਣੁ ਵਖਰ ਦੁਖੁ ਅਗਲਾ, ਕੂੜਿ ਮੁਠੀ ਕੂੜਿਆਰਿ। ੨।**
**੯. ਲਾਹਾ ਅਹਿਨਿਸਿ ਨਉਤਨਾ, ਪਰਖੇ ਰਤਨੁ ਵੀਚਾਰਿ।**
**੧੦. ਵਸਤੁ ਲਹੈ ਘਰਿ ਆਪਣੈ, ਚਲੈ ਕਾਰਜੁ ਸਾਰਿ।**
**੧੧. ਵਣਜਾਰਿਆ ਸਿਉ ਵਣਜੁ ਕਰਿ, ਗੁਰਮੁਖਿ ਬ੍ਰਹਮੁ ਬੀਚਾਰਿ। ੩।**
**੧੨. ਸੰਤਾਂ ਸੰਗਤਿ ਪਾਈਐ, ਜੇ ਮੇਲੇ ਮੇਲਣਹਾਰੁ।**
**੧੩. ਮਿਲਿਆ ਹੋਇ ਨ ਵਿਛੁੜੈ. ਜਿਸੁ ਅੰਤਰਿ ਜੋਤਿ ਅਪਾਰ।**
**੧੪. ਸਚੈ ਆਸਣਿ ਸਚਿ ਰਹੈ, ਸਚੈ ਪ੍ਰੇਮ ਪਿਆਰ। ੪।**

੧੫. ਜਿਨੀ ਆਪੁ ਪਛਾਣਿਆ, ਘਰ ਮਹਿ ਮਹਲੁ ਸੁਥਾਇ ।
੧੬. ਸਚੇ ਸੇਤੀ ਰਤਿਆ, ਸਚੋ ਪਲੈ ਪਾਇ ।
੧੭. ਤ੍ਰਿਭਵਣਿ ਸੋ ਪ੍ਰਭੁ ਜਾਣੀਐ, ਸਾਚੋ ਸਾਚੈ ਨਾਇ । ੫ ।
੧੮. ਸਾਧਨ ਖਰੀ ਸੁਹਾਵਣੀ, ਜਿਨਿ ਪਿਰੁ ਜਾਤਾ ਸੰਗਿ ।
੧੯. ਮਹਲੀ ਮਹਲਿ ਬੁਲਾਈਐ, ਸੋ ਪਿਰੁ ਰਾਵੇ ਰੰਗਿ ।
੨੦. ਸਚਿ ਸੁਹਾਗਣਿ ਸਾ ਭਲੀ, ਪਿਰਿ ਮੋਹੀ ਗੁਣ ਸੰਗਿ । ੬ ।
੨੧. ਭੂਲੀ ਭੂਲੀ ਥਲਿ ਚੜਾ, ਥਲਿ ਚੜਿ ਡੂਗਰਿ ਜਾਉ ।
੨੨. ਬਨ ਮਹਿ ਭੂਲੀ ਜੇ ਫਿਰਾ, ਬਿਨੁ ਗੁਰ ਬੂਝ ਨਾ ਪਾਉ ।
੨੩. ਨਾਵਹੁ ਭੂਲੀ ਜੇ ਫਿਰਾ, ਫਿਰਿ ਫਿਰਿ ਆਵਉ ਜਾਉ । ੭ ।
੨੪. ਪੂਛਹੁ ਜਾਇ ਪਧਾਊਆ, ਚਲੇ ਚਾਕਰ ਹੋਇ ।
੨੫. ਰਾਜਨੁ ਜਾਣਹਿ ਆਪਣਾ, ਦਰਿ ਘਰਿ ਠਾਕ ਨ ਹੋਇ ।
੨੬. ਨਾਨਕ, ਏਕੋ ਰਵਿ ਰਹਿਆ, ਦੂਜਾ ਅਵਰੁ ਨ ਕੋਇ । ੮ । ੬ ।

## ਪਦ-ਅਰਥ

**ਸੰਜਮੁ**—ਇੰਦ੍ਰੀਆਂ ਨੂੰ ਰੋਕਣ ਦੀ ਕਿਰਿਆ; **ਤਾਸੁ**—ਉਸ ਦਾ (ਕੀ ਲਾਭ); **ਰਾਧੇ**—ਬੀਜ; **ਲੁਣੇ**—ਵਢੇ; **ਵਿਣਾਸ**—ਨਾਸ਼; **ਰਾਸੀ**—ਰਾਸ ਤੋਂ; **ਘਰਬਾਰਿ**—ਘਰ ਦੇ ਦਰਵਾਜ਼ੇ ਤੇ ਹੀ; **ਵਖਰੁ**—ਸੌਦਾ; **ਅਗਲਾ**—ਬਹੁਤਾ; **ਅਹਿਨਿਸਿ**—ਦਿਨ ਰਾਤ; **ਨਉਤਨਾ**—ਨਵਾਂ; **ਘਰ**—ਹਿਰਦਾ; **ਸੁਥਾਇ**—ਉਤਮ ਥਾਂ; **ਤ੍ਰਿਭਵਣਿ**—ਤਿੰਨਾਂ ਲੋਕਾਂ ਵਿਚ; **ਸਾਧਨ**—ਇਸਤ੍ਰੀ; **ਮਹਲੀ**—ਇਸਤ੍ਰੀ; **ਥਲਿ**—ਧਰਤੀ; **ਡੂਗਰਿ**—ਪਰਬਤ; **ਪਧਾਊਆ**—ਰਾਹੀਆਂ; **ਰਵਿ ਰਹਿਆ**—ਸਮਾ ਰਹਿਆ ਹੈ ।

## ਟੀਕਾ

੧. ਜੇ ਜਪ, ਤਪ ਤੇ ਸੰਜਮ ਦੀ ਸਾਧਨਾ ਕਰੀਏ ਅਤੇ ਤੀਰਥ ਅਸਥਾਨਾਂ ਤੇ ਨਿਵਾਸ ਬਣਾ ਲਈਏ ।

੨. ਜੇ ਪੁੰਨ, ਦਾਨ ਤੇ ਹੋਰ ਨੇਕ ਕਰਨੀਆਂ ਕਰੀਏ, ਪਰ ਸੱਚੇ ਪਰਮਾਤਮਾ ਨੂੰ ਹਿਰਦੇ ਵਿਚ ਵਸਾਣ ਤੋਂ ਬਿਨਾਂ (ਇਨ੍ਹਾਂ ਸਭਨਾਂ ਦਾ) ਕੀ ਲਾਭ ਹੋ ਸਕਦਾ ਹੈ ?

੩. ਜੋ ਕੁਝ ਕੋਈ ਬੀਜਦਾ ਹੈ, ਉਹੋ ਕੁਝ ਉਸ ਨੂੰ ਵੱਢਣਾ ਪੈਂਦਾ ਹੈ, ਨਿੱਗਰ ਗੁਣਾਂ ਦੀ ਪ੍ਰਾਪਤੀ ਤੋਂ ਬਿਨਾਂ ਜੀਵਨ ਨਿਸਫਲ ਚਲਾ ਜਾਂਦਾ ਹੈ । ੧ ।

੪. ਹੇ ਜੀਵ ਇਸਤ੍ਰੀ ਗੁਣਾਂ ਦੀ ਸੇਵਕ ਹੋਇਆਂ ਹੀ ਆਤਮਕ ਸੁਖ ਪ੍ਰਾਪਤ ਹੁੰਦਾ ਹੈ ।

੫. ਔਗੁਣਾਂ ਨੂੰ ਛੱਡ ਕੇ ਪ੍ਰਭੂ ਵਿਚ ਲੀਨ ਹੋਈਦਾ ਹੈ ਪਰ ਗੁਰੂ ਦੀ ਸਿਖਿਆ ਦੁਆਰਾ ਉਸ ਪੂਰੇ ਪ੍ਰਭੂ ਦਾ ਪਤਾ ਲਗਦਾ ਹੈ । ੧ । ਰਹਾਉ ।

੬. ਜਿਸ ਵਣਜਾਰੇ ਪਾਸ ਪੂੰਜੀ (ਗੁਣਾਂ ਦੀ 'ਗੁਣਾ ਰਾਸਿ ਬੰਨ ਪਲੈ ਆਂਦੀ') ਹੀ ਨਹੀਂ, ਉਹ ਚਹੁੰ ਪਾਸੀਂ ਤਕਦਾ ਤਾਂ ਰਹਿੰਦਾ ਹੈ (ਪਰ ਵਪਾਰ ਕਾਹਦਾ ਕਰੇ) ਅਸਲੇ ਦਾ ਪਤਾ ਹੀ ਨਹੀਂ ਹੁੰਦਾ ।

੭. ਇਸ ਲਈ (ਨਾਮ) ਵਸਤ ਉਸ ਦੇ ਘਰੇ ਪਈ ਰਹਿੰਦੀ ਹੈ, ਉਸ ਨੂੰ ਉਸ ਦੀ ਸਾਰ ਹੀ ਨਹੀਂ ।

੮. ਉਸ ਨੂੰ ਇਸ ਵਖਰ ਤੋਂ ਬਿਨਾਂ ਬਹੁਤ ਦੁਖ ਹੁੰਦਾ ਹੈ । ਉਹ ਕੂੜਿਆਰ ਹੈ, ਜੋ ਕੂੜ ਵਿਚ ਹੀ ਠੱਗੀ ਜਾਂਦੀ ਹੈ । ੨ ।

੯. ਜੋ ਜੀਵ ਰਤਨ (ਨਾਮ) ਨੂੰ ਵਿਚਾਰ ਕੇ ਪਛਾਣ ਲੈਂਦਾ ਹੈ, ਉਸ ਨੂੰ ਸਦਾ ਨਵੇਂ ਤੋਂ ਨਵਾਂ ਲਾਭ ਹੁੰਦਾ ਜਾਂਦਾ ਹੈ ।

੧੦. ਉਹ ਆਪਣੇ ਅੰਦਰੋਂ (ਹਿਰਦੇ ਵਿਚੋਂ) ਹੀ ਪ੍ਰਭੂ ਨੂੰ ਲੱਭ ਲੈਂਦਾ ਅਤੇ ਜੀਵਨ ਮੰਤਵ ਪੂਰਾ ਕਰਕੇ ਇਥੋਂ ਜਾਂਦਾ ਹੈ ।

੧੧. ਉਹ ਸਤਿਸੰਗੀਆਂ ਨਾਲ ਨਾਮ ਦਾ ਵਪਾਰ ਕਰਕੇ ਗੁਰੂ ਦੁਆਰਾ ਪ੍ਰਭੂ ਨੂੰ ਵਿਚਾਰਦਾ ਹੈ ।

੧੨. ਜੇ ਮੇਲਣ ਵਾਲਾ ਪ੍ਰਭੂ ਆਪ ਮੇਲਣਾ ਚਾਹੇ (ਬਖਸ਼ਿਸ਼ ਕਰਕੇ) ਤਾਂ ਉਸ ਨੂੰ ਸੰਤਾਂ ਦੀ ਸੰਗਤ ਦੁਆਰਾ ਪ੍ਰਾਪਤ ਕਰ ਲਈਦਾ ਹੈ ।

੧੩. ਇਸ ਤਰ੍ਹਾਂ ਜਿਸ ਅੰਦਰੋਂ ਅਪਾਰ ਜੋਤੀ ਪ੍ਰਗਟ ਹੋ ਜਾਵੇ, ਉਹ ਪ੍ਰਭੂ ਨੂੰ ਮਿਲਦਾ ਹੈ ਅਤੇ ਫਿਰ ਨਹੀਂ ਵਿਛੜਦਾ ।

੧੪. ਉਹ ਸਚੇ ਆਸਣ ਤੇ ਜਾ ਬੈਠਦਾ ਹੈ, ਅਤੇ ਪ੍ਰਭੂ ਦੇ ਪ੍ਰੇਮ ਦੁਆਰਾ, ਸੱਚ ਵਿਚ ਰਹਿੰਦਾ ਹੈ ।

੧੫. ਜਿਨ੍ਹਾਂ ਨੇ ਆਪਣਾ ਆਪ ਜਾਣਿਆ ਹੈ, ਉਨ੍ਹਾਂ ਨੂੰ ਪ੍ਰਭੂ ਦਾ ਸੋਹਣਾ ਟਿਕਾਣਾ ਇਸੇ ਸਰੀਰ ਵਿਚ ਮਿਲ ਪਇਆ ਹੈ ।

੧੬. ਉਨ੍ਹਾਂ ਸੱਚ ਦੇ ਪ੍ਰੇਮ ਵਿਚ ਲੀਨ ਹੋਇਆਂ ਨੂੰ ਸੱਚਾ ਮਿਲ ਜਾਂਦਾ ਹੈ ।

੧੭. ਉਨ੍ਹਾਂ ਨੂੰ ਉਹ ਸੱਚਾ ਜੋ ਸਚੇ ਨਾਮ ਕਰਕੇ ਸੱਚਾ ਹੈ ਤਿੰਨਾਂ ਲੋਕਾਂ ਵਿਚ ਦਿਸ ਪੈਂਦਾ ਹੈ । ੫ ।

੧੮. ਉਹ ਇਸਤ੍ਰੀ ਪੂਰੀ ਤਰ੍ਹਾਂ ਸੁਖੀ ਹੁੰਦੀ ਹੈ ਜਿਸਨੇ ਪ੍ਰਭੂ ਪਤੀ ਨੂੰ ਅੰਗ ਸੰਗ ਜਾਣਿਆ ਹੈ ।

੧੯. ਉਸ ਨੂੰ ਪ੍ਰਭੂ ਦੇ ਮਹਲਾਂ ਵਿਚ ਸਦ ਲਇਆ ਜਾਂਦਾ ਹੈ ਅਤੇ ਉਹ ਪ੍ਰੇਮ ਸਹਿਤ ਪਤੀ ਪ੍ਰਭੂ ਨੂੰ ਮਾਣਦੀ ਹੈ।

੨੦. ਉਹ ਸੱਚ ਦੇ ਕਾਰਣ ਸੁਹਾਗਣ ਬਣੀ ਹੈ, ਉਸ ਹਰੀ ਨੂੰ ਚੰਗੀ ਲਗਦੀ ਹੈ ਜਿਸ ਨੇ ਉਸ ਨੂੰ ਗੁਣਾਂ ਨਾਲ ਮੋਹ ਲਇਆ ਹੁੰਦਾ ਹੈ। ੬।

੨੧. ਜੇ ਹਰੀ ਦੇ ਭੁਲਾਵੇ ਵਿਚ ਮੈਂ (ਇਸਤ੍ਰੀ) ਧਰਤੀ ਦਾ ਭ੍ਰਮਣ ਕਰਾਂ, ਫਿਰ ਧਰਤੀ ਤੋਂ ਪਹਾੜਾਂ ਤੇ ਜਾ ਚੜ੍ਹਾਂ,

੨੨. ਤੇ ਫਿਰ ਬਨਾਂ ਵਿਚ ਫਿਰਦੀ ਰਹਾਂ, ਤਾਂ ਵੀ ਗੁਰੂ ਤੋਂ ਬਿਨਾਂ ਮਿਲਾਪ ਦਾ ਰਸਤਾ ਨਹੀਂ ਮਿਲਦਾ। ੭।

੨੩. ਜੇ ਮੈਂ ਨਾਮ ਤੋਂ ਭੁਲੀ ਹੋ ਜਾਵਾਂ ਤਾਂ ਮੈਂ ਸਦਾ ਆਵਾਗਵਨ ਵਿਚ ਮੁੜ ਮੁੜ ਕੇ ਗੇੜੇ ਲਾਵਾਂਗੀ।

੨੪. (ਪ੍ਰਭੂ ਪ੍ਰਾਪਤੀ ਲਈ) ਹੇ ਜੀਵ-ਇਸਤ੍ਰੀ, ਰੱਬ ਦੇ ਰਾਹ ਤੁਰਨ ਵਾਲੇ ਉਨ੍ਹਾਂ ਰਾਹੀਆਂ ਨੂੰ ਜੋ (ਉਸ) ਰਸਤੇ ਤੇ ਸੇਵਕ ਹੋ ਕੇ ਤੁਰੇ ਹਨ ਜਾ ਕੇ ਪੁਛ,

੨੫. ਉਨ੍ਹਾਂ ਨੂੰ ਜਿਨ੍ਹਾਂ ਪ੍ਰਭੂ ਨੂੰ ਆਪਣਾ ਮਾਲਕ ਜਾਣਿਆ ਹੈ ਤੇ ਇਸੇ ਲਈ ਉਨ੍ਹਾਂ ਨੂੰ ਉਸ ਦਰ ਤੇ ਕੋਈ ਰੋਕ ਨਹੀਂ ਹੁੰਦੀ।

੨੬. (ਉਨ੍ਹਾਂ ਤੋਂ ਪਤਾ ਲਗਦਾ ਹੈ ਕਿ) (ਨਾਨਕ) ਇਕੋ ਪ੍ਰਭੂ ਹੀ ਸਭ ਥਾਂ ਵਿਆਪਕ ਹੋ ਰਹਿਆ ਹੈ, ਹੋਰ ਕੋਈ ਹੈ ਹੀ ਨਹੀਂ। ੮। ੬।

੭

**੧. ਗੁਰ ਤੇ ਨਿਰਮਲੁ ਜਾਣੀਐ, ਨਿਰਮਲ ਦੇਹ ਸਰੀਰੁ।**
**੨. ਨਿਰਮਲੁ ਸਾਚੋ ਮਨਿ ਵਸੈ, ਸੋ ਜਾਣੈ ਅਭ ਪੀਰ।**
**੩. ਸਹਜੈ ਤੇ ਸੁਖੁ ਅਗਲੋ, ਨਾ ਲਾਗੈ ਜਮ ਤੀਰੁ। ੧।**
**੪. ਭਾਈ ਰੇ, ਮਲੁ ਨਾਹੀ ਨਿਰਮਲ ਜਲਿ ਨਾਇ।**
**੫. ਨਿਰਮਲੁ ਸਾਚਾ ਏਕੁ ਤੂ, ਹੋਰੁ ਮੈਲੁ ਭਰੀ ਸਭ ਜਾਇ। ੧। ਰਹਾਉ।**
**੬. ਹਰਿ ਕਾ ਮੰਦਰੁ ਸੋਹਣਾ, ਕੀਆ ਕਰਣੈਹਾਰਿ।**
**੭. ਰਵਿ ਸਸਿ ਦੀਪ ਅਨੂਪ ਜੋਤਿ, ਤ੍ਰਿਭਵਣਿ ਜੋਤਿ ਅਪਾਰ।**
**੮. ਹਾਟ ਪਟਣ ਗੜ ਕੋਠੜੀ, ਸਚੁ ਸਉਦਾ ਵਾਪਾਰ। ੨।**
**੯. ਗਿਆਨ ਅੰਜਨੁ ਭੈਭੰਜਨਾ, ਦੇਖੁ ਨਿਰੰਜਨ ਭਾਇ।**
**੧੦. ਗੁਪਤੁ ਪ੍ਰਗਟੁ ਸਭ ਜਾਣੀਐ, ਜੇ ਮਨੁ ਰਾਖੈ ਠਾਇ।**
**੧੧. ਐਸਾ ਸਤਿਗੁਰੁ ਜੇ ਮਿਲੈ, ਤਾ ਸਹਜ ਲਏ ਮਿਲਾਇ। ੩।**

੧੨. ਕਸਿ ਕਸਵਟੀ ਲਾਈਐ, ਪਰਖੈ ਹਿਤੁ ਚਿਤੁ ਲਾਇ।
੧੩. ਖੋਟੇ ਠਉਰ ਨ ਪਾਇਨੀ, ਖਰੇ ਖਜਾਨੈ ਪਾਇ।
੧੪. ਆਸ ਅੰਦੇਸਾ ਦੂਰ ਕਰਿ, ਇਉ ਮਲੁ ਜਾਇ ਸਮਾਇ। ੪।
੧੫. ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ।
੧੬. ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ।
੧੭. ਸੁਖ ਦੁਖ ਸਮ ਕਰਿ ਜਾਣੀਅਹਿ, ਸਬਦਿ ਭੇਦਿ ਸੁਖੁ ਹੋਇ।੫।
੧੮. ਬੇਦੁ ਪੁਕਾਰੇ ਵਾਚੀਐ, ਬਾਣੀ ਬ੍ਰਹਮ ਬਿਆਸੁ।
੧੯. ਮੁਨਿਜਨ ਸੇਵਕ ਸਾਧਿਕਾ, ਨਾਮਿ ਰਤੇ ਗੁਣਤਾਸੁ।
੨੦. ਸਚਿ ਰਤੇ ਸੇ ਜਿਣਿ ਗਏ, ਹਉ ਸਦ ਬਲਿਹਾਰੈ ਜਾਸੁ। ੬।
੨੧. ਚਹੁ ਜੁਗਿ ਮੈਲੇ, ਮਲੁ ਭਰੇ, ਜਿਨ ਮੁਖਿ ਨਾਮੁ ਨ ਹੋਇ।
੨੨. ਭਗਤੀ ਭਾਇ ਵਿਹੂਣਿਆ, ਮੁਹੁ ਕਾਲਾ ਪਤਿ ਖੋਇ।
੨੩. ਜਿਨੀ ਨਾਮੁ ਵਿਸਾਰਿਆ, ਅਵਗਣ ਮੁਠੀ ਰੋਇ। ੭।
੨੪. ਖੋਜਤ ਖੋਜਤ ਪਾਇਆ, ਡਰੁ ਕਰਿ ਮਿਲੈ ਮਿਲਾਇ।
੨੫. ਆਪੁ ਪਛਾਣੈ, ਘਰਿ ਵਸੈ, ਹਉਮੈ ਤ੍ਰਿਸਨਾ ਜਾਇ।
੨੬. ਨਾਨਕ, ਨਿਰਮਲ ਊਜਲੇ, ਜੋ ਰਾਤੇ ਹਰਿਨਾਇ। ੮। ੭।

## ਪਦ-ਅਰਥ

**ਨਿਰਮਲੁ**—ਪਵਿਤਰ ਪਰਮਾਤਮਾ; **ਮਨਿ**—ਮਨ ਵਿਚ; **ਅਭ**—ਹਿਰਦੇ ਦੀ; **ਸਹਜੇ**—ਸਹਜ (ਗਿਆਨ) ਦੀ ਹਾਲਤ ਵਿਚ ਜਾ ਕੇ; **ਜਮ ਤੀਰੁ**—ਜਮ ਦਾ ਤੀਰ; **ਨਾਇ**—ਨਾਵਣ ਨਾਲ; **ਜਾਇ**—ਥਾਂਈ; **ਮੰਦਰੁ**—ਸਰੀਰ, ਹਿਰਦਾ; **ਰਵਿ**—ਸੂਰਜ; **ਸਸਿ**—ਚੰਦ; **ਪਟਣ**—ਸ਼ਹਿਰ; **ਗੜੁ**—ਕਿਲ੍ਹੇ; **ਅੰਜਨੁ**—ਸੁਰਮਾ; **ਠਾਇ**—ਟਿਕਾਣੇ ਤੇ, ਟਿਕਾ ਕੇ; **ਕਸਿ**—ਘਸਾ ਕੇ; **ਸਮਾਇ**—ਸਮਾ ਜਾਂਦੀ ਹੈ, ਦੂਰ ਹੁੰਦੀ ਹੈ; **ਸਮ**—ਬਰਾਬਰ; **ਬਿਆਸੁ**—ਵਿਆਸ ਰਿਸ਼ੀ ਦੀਆਂ ਰਚਨਾਵਾਂ; **ਸਾਧਿਕਾ**—ਸਾਧਨਾ ਕਰਨ ਵਾਲ; **ਜਿਣਿ**—ਜਿਤ ਕੇ; **ਡਰੁ ਕਰਿ**—ਹਰੀ ਡਰ ਪੈਦਾ ਕਰ ਕੇ; **ਹਰਿਨਾਇ**—ਹਰੀ ਨਾਮ ਵਿਚ।

## ਟੀਕਾ

੧. ਗੁਰੂ ਦੀ ਸਿਖਿਆ ਦੁਆਰਾ ਨਿਰਮਲ (ਪਵਿਤਰ ਪਰਮਾਤਮਾ) ਦੀ ਸੋਝੀ ਹੁੰਦੀ ਹੈ, ਇਹ ਸੋਝੀ ਹੋਣ ਨਾਲ (ਜੀਵ ਦਾ) ਮਨ ਤਨ (ਸਰੀਰ) ਨਿਰਮਲ ਹੋ ਜਾਂਦਾ ਹੈ।

੨. ਜਦੋਂ ਸੱਚਾ ਤੇ ਨਿਰਮਲ ਹਰੀ ਹਿਰਦੇ ਵਿਚ ਆ ਪ੍ਰਗਟ ਹੁੰਦਾ ਹੈ, ਉਹ ਮਨੁਖੀ ਹਿਰਦੇ ਦੀ ਪੀੜ ਨੂੰ ਸਮਝਦਾ ਹੈ (ਕਿ ਕਿਹੜੇ ਅਧਿਆਤਮ ਰੋਗਾਂ ਵਿਚ ਆਤਮਾ ਗ੍ਰਸੀ ਹੈ ਤੇ ਉਨ੍ਹਾਂ ਰੋਗਾਂ ਨੂੰ ਦੂਰ ਕਰਦਾ ਹੈ)।

੩. (ਉਹ ਰਿਦਾ ਪ੍ਰਕਾਸ਼ਮਾਨ ਹੋ ਕੇ ਸਹਜ ਦੀ ਹਾਲਤ ਵਿਚ ਚਲਾ ਜਾਂਦਾ ਹੈ) ਅਤੇ ਸਹਜ ਵਿਚ ਜਾ ਕੇ ਬਹੁਤ ਆਤਮਿਕ ਸੁਖ ਪੈਦਾ ਹੁੰਦਾ ਹੈ ਫਿਰ ਜਮ ਦਾ ਤੀਰ ਨਹੀਂ ਲਗਦਾ। ੧।

੪. ਹੇ ਭਾਈ, ਨਾਮ ਦੇ ਨਿਰਮਲ ਜਲ ਵਿਚ ਇਸ਼ਨਾਨ ਨਾਲ ਹਿਰਦੇ ਦੀ ਮੈਲ ਨਹੀਂ ਰਹਿੰਦੀ।

੫. ਹੇ ਪਰਮਾਤਮਾ, ਨਿਰਮਲ ਤੇ ਸੱਚਾ ਕੇਵਲ ਇਕ ਤੂੰ ਹੈਂ, ਹੋਰ (ਤੇਰੇ ਬਿਨਾਂ) ਸਭ ਮੈਲ ਹੀ ਮੈਲ ਹੈ। ੧। ਰਹਾਉ।

੬. ਮਨੁਖੀ ਹਿਰਦਾ (ਸਰੀਰ) ਪਰਮਾਤਮਾ ਦਾ ਸੋਹਣਾ ਮੰਦਰ ਹੈ ਜਿਸ ਨੂੰ ਕਰਤਾਰ ਨੇ ਆਪ ਹੀ ਸਾਜਿਆ ਹੈ।

੭. ਇਸ ਹਿਰਦੇ (ਸਰੀਰ) ਵਿਚ ਸੂਰਜ ਤੇ ਚੰਦ ਵਰਗੀ ਉਤਮ ਜੋਤੀ ਦੀ ਰੋਸ਼ਨੀ ਹੈ—ਉਸੇ ਮਹਾਨ ਜੋਤ ਦੀ ਜੋ ਸਾਰੇ ਸੰਸਾਰ ਵਿਚ ਪ੍ਰਕਾਸ਼ਮਾਨ ਹੈ।

੮. ਇਸੇ ਸਰੀਰ ਵਿਚ ਦਿਲ, ਦਿਮਾਗ਼ ਆਦਿ ਹੱਟੀਆਂ, ਸ਼ਹਿਰ, ਕਿਲ੍ਹੇ ਤੇ ਕੋਠੜੀਆਂ ਹਨ, ਜਿਨ੍ਹਾਂ ਵਿਚ ਸੱਚ ਰੂਪ ਸੌਦੇ ਦਾ ਵਪਾਰ ਹੁੰਦਾ ਹੈ। ੨।

੯. ਗਿਆਨ ਦਾ ਸੁਰਮਾ (ਜੋ ਹਿਰਦੇ ਵਿਚ ਹਰੀ ਦੇ ਨਿਵਾਸ ਨਾਲ ਮਿਲਦਾ ਹੈ) ਭੈ ਨਾਸ਼ ਕਰਦਾ ਹੈ (ਇਸ ਕਥਨ ਦੀ ਸਚਾਈ ਤੂੰ) ਨਿਰੰਜਨ (ਮਾਇਆ ਤੋਂ ਨਿਰਲੇਪ ਹਰੀ) ਦੇ ਪ੍ਰੇਮ ਵਿਚ ਹੋ ਕੇ ਦੇਖ ਲੈ।

੧੦. ਜੇ ਤੂੰ ਮਨ ਇਕਾਗਰ ਕਰ ਕੇ ਰਖੇਂ ਤਾਂ ਗੁਪਤ ਪ੍ਰਗਟ ਪਰਮਾਤਮਾ ਦੀ ਸੂਝ ਹੋ ਜਾਂਦੀ ਹੈ।

੧੧. ਜੇ ਐਸਾ ਸਤਿਗੁਰੂ ਮਿਲ ਜਾਏ (ਜੋ ਆਪ ਹਰੀ ਨਾਲ ਮਿਲਿਆ ਹੋਵੇ) ਤਾਂ ਉਹ ਸਹਜੇ ਹੀ (ਗਿਆਨ ਦੇ ਕੇ) ਹਰੀ ਦਾ ਮਿਲਾਪ ਕਰ ਦਿੰਦਾ ਹੈ। ੩।

੧੨. ਪਰਮਾਤਮਾ ਜੀਵ ਨੂੰ (ਉਸ ਜੀਵ ਦੇ ਪ੍ਰੇਮ ਦੇ ਅਮਲਾਂ ਅਨਸਾਰ) ਬੜੇ ਪਿਆਰ ਤੇ ਧਿਆਨ ਨਾਲ ਆਪਣੀ ਕਸਵਟੀ ਤੇ ਲਾ ਕੇ ਪਰਖਦਾ ਹੈ।

੧੩. ਖੋਟੇ ਜੀਵਾਂ ਨੂੰ ਉਸ ਦੇ ਦਰ ਤੇ ਟਿਕਾਣਾ ਨਹੀਂ ਮਿਲਦਾ ਤੇ ਖਰੇ ਜੀਵਾਂ ਨੂੰ ਹਰੀ ਦੇ ਖ਼ਜ਼ਾਨੇ ਵਿਚ ਥਾਂ ਮਿਲਦੀ ਹੈ।

੧੪. ਜੇ ਆਸਾ ਤੇ ਫ਼ਿਕਰ ਦੂਰ ਕਰ ਲਏ ਜਾਣ ਤਾਂ ਮੈਲ ਨਾਸ਼ ਹੋ ਜਾਂਦੀ ਹੈ। ੪।

੧੫. ਸਾਰੇ ਜੀਵ ਸੁਖ ਹੀ ਮੰਗਦੇ ਹਨ ਤੇ ਦੁਖ ਕੋਈ ਵੀ ਨਹੀਂ ਮੰਗਦਾ।

੧੬. ਪਰ ਸੁਖਾਂ ਦੀ ਆਸ ਵਿਚ ਰਹਿਣ ਨਾਲ ਵਧੇਰੇ ਦੁਖ ਵਾਪਰਦੇ ਹਨ, ਮਨਮੁਖ ਨੂੰ ਇਸ ਗੱਲ ਦੀ ਸਮਝ ਨਹੀਂ ਹੁੰਦੀ।

੧੭. ਦੁਖ ਸੁਖ ਨੂੰ ਇਕੋ ਜੇਹਾ ਕਰਕੇ ਮੰਨਣਾ ਚਾਹੀਦਾ ਹੈ, ਗੁਰੂ ਦੇ ਸ਼ਬਦ ਨਾਲ ਵਿੰਨ੍ਹੇ ਜਾਇਆਂ ਸਦਾ ਦਾ ਸੁਖ ਹੋ ਜਾਂਦਾ ਹੈ। ੫।

੧੮. ਵੇਦ ਨੂੰ ਜੋ ਬ੍ਰਹਮਾ ਦੀ ਬਾਣੀ ਹੈ ਜਾਂ ਵਿਆਸ ਨੂੰ (ਅਰਥਾਤ ਉਸ ਦੀਆਂ ਰਚਨਾਵਾਂ ਸਿਮ੍ਰਿਤੀ ਤੇ ਪੁਰਾਣਾਂ ਨੂੰ) ਸੁਣੀਏ ਤੇ ਪੜ੍ਹੀਏ,

੧੯. ਤਾਂ ਉਹ ਪੁਕਾਰ ਕੇ ਕਹਿੰਦੇ ਹਨ ਕਿ ਮੁਨੀ, ਸੇਵਕ, ਸਾਧਨਾ ਕਰਨ ਵਾਲੇ ਸਾਰੇ ਹੀ ਗੁਣਾਂ ਦੇ ਖ਼ਜ਼ਾਨੇ ਹਰੀ ਦੇ ਨਾਮ ਵਿਚ ਰੱਤੇ ਸਨ (ਤੇ ਨਾਮ ਦੁਆਰਾ ਜੀਵਨ ਸਫਲਾ ਕਰ ਗਏ ਸਨ)।

੨੦. ਜੋ ਸੱਚੇ ਨੂੰ ਪ੍ਰੇਮ ਕਰਦੇ ਹਨ, ਉਹ ਜੀਵਨ ਵਿਚ ਸਫ਼ਲ ਹੁੰਦੇ ਹਨ, ਮੈਂ ਉਨ੍ਹਾਂ ਤੋਂ ਸੌ ਵਾਰੀ ਕੁਰਬਾਨ ਜਾਂਦਾ ਹਾਂ। ੬।

੨੧. (ਦੂਜੇ ਪਾਸੇ ਉਹ) ਜਿਨ੍ਹਾਂ ਦੇ ਮੁਖ ਵਿਚ ਨਾਮ ਨਹੀਂ, ਚਾਰਾਂ ਜੁਗਾਂ ਵਿਚ ਸਦਾ ਹੀ ਮੈਲ ਨਾਲ ਭਰੇ ਰਹਿੰਦੇ ਹਨ।

੨੨. ਭਗਤੀ ਭਾਵਨਾ ਤੋਂ ਬਿਨਾਂ (ਦਰਗਾਹ ਵਿਚ) ਮੂੰਹ ਕਾਲਾ ਹੁੰਦਾ ਹੈ ਤੇ ਇਜ਼ਤ ਚਲੀ ਜਾਂਦੀ ਹੈ।

੨੩. ਜਿਨ੍ਹਾਂ ਨੇ ਨਾਮ ਭੁਲਾ ਦਿੱਤਾ ਹੈ, ਔਗੁਣਾਂ ਤੋਂ ਠੱਗੇ ਜਾ ਕੇ ਦੁਖੀ ਹੁੰਦੇ ਹਨ। ੭।

੨੪. (ਜਨਮਾਂ ਜਨਮਾਂਤਰਾਂ ਤੋਂ) ਢੂੰਡਦੇ ਉਸ ਦੀ ਪ੍ਰਾਪਤੀ ਹੋਈ ਹੈ ਪਰ ਉਹ ਹਰੀ ਉਸ ਦੇ ਭੈ ਵਿਚ ਰਹਿਣ ਕਰਕੇ ਮਿਲਿਆ ਹੈ।

੨੫. ਜਿਸ ਨੂੰ ਆਪੇ ਦੀ ਸੋਝੀ (ਕਿ ਮੈਂ ਜੋਤਿ ਸਰੂਪ ਹਾਂ) ਹੋ ਜਾਏ ਉਹ ਆਪਣੇ ਸਰੂਪ ਵਿਚ ਵਸਦਾ ਹੈ, ਉਸ ਦੀ ਹਉਮੈ ਤੇ ਤ੍ਰਿਸ਼ਨਾ ਦੀ ਅਗਨੀ ਬੁਝ ਜਾਂਦੀ ਹੈ।

੨੬. (ਨਾਨਕ) ਉਹ ਜੀਵ ਨਿਰਮਲ ਅਤੇ ਪਵਿਤਰ ਹੁੰਦੇ ਹਨ, ਜੋ ਹਰੀ ਨਾਮ ਵਿਚ ਰੰਗੇ ਜਾਂਦੇ ਹਨ। ੮। ੭।

## ੮

੧. **ਸੁਣਿ ਮਨ ਭੂਲੇ ਬਾਵਰੇ, ਗੁਰ ਕੀ ਚਰਣੀ ਲਾਗੁ।**
੨. **ਹਰਿ ਜਪਿ ਨਾਮੁ ਧਿਆਇ ਤੂ, ਜਮੁ ਡਰਪੈ ਦੁਖ ਭਾਗੁ।**
੩. **ਦੂਖੁ ਘਣੋ ਦੋਹਾਗਣੀ, ਕਿਉ ਥਿਰੁ ਰਹੈ ਸੁਹਾਗੁ। ੧।**
੪. **ਭਾਈ ਰੇ, ਅਵਰੁ ਨਾਹੀ ਮੈ ਥਾਉਂ।**
੫. **ਮੈਂ ਧਨੁ ਨਾਮੁ ਨਿਧਾਨੁ ਹੈ, ਗੁਰਿ ਦੀਆ ਬਲਿ ਜਾਉ। ੧। ।ਰਹਾਉ।**

Page 185

੬. ਗੁਰਮਤਿ ਪਤਿ, ਸਾਬਾਸਿ ਤਿਸੁ, ਤਿਸ ਕੈ ਸੰਗਿ ਮਿਲਾਉ ।
੭. ਤਿਸੁ ਬਿਨੁ ਘੜੀ ਨ ਜੀਵਊ, ਬਿਨੁ ਨਾਵੈ ਮਰਿ ਜਾਉ ।
੮. ਮੈਂ ਅੰਧੁਲੇ ਨਾਮੁ ਨ ਵੀਸਰੈ, ਟੇਕ ਟਿਕੀ ਘਰਿ ਜਾਉ । ੨ ।
੯. ਗੁਰੂ ਜਿਨਾਂ ਕਾ ਅੰਧੁਲਾ, ਚੇਲੇ ਨਾਹੀ ਠਾਉ ।
੧੦. ਬਿਨੁ ਸਤਿਗੁਰ ਨਾਉ ਨ ਪਾਈਐ, ਬਿਨੁ ਨਾਵੈ ਕਿਆ ਸੁਆਉ ।
੧੧. ਆਇ ਗਇਆ ਪਛੁਤਾਵਣਾ, ਜਿਉਂ ਸੁੰਞੈ ਘਰਿ ਕਾਉ । ੩ ।
੧੨. ਬਿਨੁ ਨਾਵੈ ਦੁਖੁ ਦੇਹੁਰੀ, ਜਿਉਂ ਕਲਰ ਕੀ ਭੀਤਿ ।
੧੩. ਤਬਲਗੁ ਮਹਲੁ ਨ ਪਾਈਐ, ਜਬਲਗੁ ਸਾਚੁ ਨ ਚੀਤਿ ।
੧੪. ਸਬਦਿ ਰਪੈ, ਘਰੁ ਪਾਈਐ, ਨਿਰਬਾਣੀ ਪਦੁ ਨੀਤਿ । ੪ ।
੧੫. ਹਉ ਗੁਰ ਪੂਛਉ ਆਪਣੇ, ਗੁਰ ਪੁਛਿ ਕਾਰ ਕਮਾਉ ।
੧੬. ਸਬਦਿ ਸਲਾਹੀ, ਮਨਿ ਵਸੈ, ਹਉਮੈ ਦੁਖੁ ਜਲਿ ਜਾਉ ।
੧੭. ਸਹਜੇ ਹੋਇ ਮਿਲਾਵੜਾ, ਸਾਚੇ ਸਾਚਿ ਮਿਲਾਉ । ੫ ।
੧੮. ਸਬਦਿ ਰਤੇ ਸੇ ਨਿਰਮਲੇ, ਤਜਿ ਕਾਮ ਕ੍ਰੋਧੁ ਅਹੰਕਾਰੁ ।
੧੯. ਨਾਮੁ ਸਲਾਹਨਿ ਸਦ ਸਦਾ, ਹਰਿ ਰਾਖਹਿ ਉਰਧਾਰਿ ।
੨੦. ਸੋ ਕਿਉ ਮਨਹੁ ਵਿਸਾਰੀਐ, ਸਭ ਜੀਆ ਕਾ ਆਧਾਰੁ । ੬ ।
੨੧. ਸਬਦਿ ਮਰੈ ਸੋ ਮਰਿ ਰਹੈ, ਫਿਰਿ ਮਰੈ ਨ ਦੂਜੀ ਵਾਰ ।
੨੨. ਸਬਦੈ ਹੀ ਤੇ ਪਾਈਐ, ਹਰਿਨਾਮੇ ਲਗੈ ਪਿਆਰੁ ।
੨੩. ਬਿਨੁ ਸਬਦੈ ਜਗੁ ਭੂਲਾ ਫਿਰੈ, ਮਰਿ ਜਨਮੈ ਵਾਰੋ ਵਾਰ । ੭ ।
੨੪. ਸਭ ਸਾਲਾਹੈ ਆਪ ਕਉ, ਵਡਹੁ ਵਡੇਰੀ ਹੋਇ ।
੨੫. ਗੁਰ ਬਿਨੁ ਆਪੁ ਨ ਚੀਨੀਐ, ਕਹ ਸੁਣੇ ਕਿਆ ਹੋਇ ।
੨੬. ਨਾਨਕ, ਸਬਦਿ ਪਛਾਣੀਐ, ਹਉਮ ਕਰੈ ਨ ਕੋਇ । ੮ । ੮ ।

## ਪਦ–ਅਰਥ

**ਬਾਵਰੇ**—ਕਮਲੇ; **ਡਰਪੈ**—ਡਰੇਗਾ; **ਘਣੋ**—ਬਹੁਤ; **ਦੋਹਾਗਣੀ**—ਛੁਟੜਾਂ ਨੂੰ; **ਥਾਉ**—ਆਸਰਾ; **ਨਿਧਾਨੁ**—ਖ਼ਜ਼ਾਨਾ; **ਬਲਿ**—ਕੁਰਬਾਨ; **ਅੰਧੁਲੇ**—ਅਗਿਆਨੀ; **ਟੇਕ**—ਆਸਰਾ; **ਠਾਉ**—ਥਾਂ; **ਸੁਆਉ**—ਮਨੋਰਥ; **ਦੇਹੁਰੀ**—ਦੇਹੀ; **ਭੀਤਿ**—ਕੰਧ; **ਰਪੈ**—ਰੰਗੇ ਜਾਣ; **ਨਿਰਬਾਣੀ**—ਨਿਰਦੁਖ ਅਵਸਥਾ, ਤੁਰੀਆ ਪਦ, ਮੁਕਤੀ; **ਉਰਧਾਰਿ**—ਦਿਲ ਵਿਚ ਧਾਰ ਕੇ; **ਚੀਨੀਐ**—ਪਛਾਣੀਦਾ; **ਹਉਮੈ ਕਰੈ ਨ ਕੋਇ**—ਹੰਕਾਰ ਨਹੀਂ ਕਰਦਾ ।

## ਟੀਕਾ

੧. ਹੇ ਮੇਰੇ ਭੁਲੜ ਕਮਲੇ ਮਨ, ਸੁਣ (ਮੇਰੀਆਂ ਇਹ ਗੱਲਾਂ), ਗੁਰੂ ਦੀ ਸ਼ਰਨ ਵਿਚ ਪੈ ਜਾ,

੨. ਹਰੀ ਨਾਮ ਦਾ ਸਿਮਰਨ ਤੇ ਜਾਪ ਕਰ, ਮੁੜ ਜਮ ਤੇਰੇ ਪਾਸੋਂ ਡਰੇਗਾ ਤੇ ਤੇਰੇ ਦੁਖ ਨਸ ਜਾਣਗੇ ।

੩. (ਤੈਨੂੰ ਭੁਲਣਾ ਨਹੀਂ ਚਾਹੀਦਾ ਕਿ) ਪ੍ਰਭੂ ਤੋਂ ਵਿਛੜੀਆਂ ਇਸਤ੍ਰੀਆਂ (ਦੋਹਾਗਣੀਆਂ) ਨੂੰ ਬਹੁਤ ਦੁਖ ਸਹਿਣਾ ਪੈਂਦਾ ਹੈ (ਇਸ ਲਈ ਤੂੰ ਇਹ ਯਤਨ ਕਰ ਕਿ) ਕਿਵੇਂ ਤੇਰਾ ਸੁਹਾਗ ਸਦਾ ਲਈ ਬਣਿਆ ਰਹੇ । ੧ ।

੪. ਹੇ ਭਾਈ, ਮੇਰਾ ਹੋਰ ਕੋਈ ਆਸਰਾ ਨਹੀਂ ।

੫. ਮੇਰੇ ਲਈ (ਸਭ ਤੋਂ ਉੱਤਮ) ਧਨ ਨਾਮ ਦਾ ਖਜ਼ਾਨਾ ਹੈ । (ਇਹ ਖਜ਼ਾਨਾ) ਮੈਨੂੰ ਗੁਰੂ ਨੇ ਦਿੱਤਾ ਹੈ, ਜਿਸ ਤੋਂ ਮੈਂ ਕੁਰਬਾਨ ਹੋ ਹੋ ਜਾਂਦਾ ਹਾਂ । ੧ । ਰਹਾਉ ।

੬. ਗੁਰੂ ਦੀ ਮੱਤ (ਸਿਖਿਆ) ਦੁਆਰਾ ਇਜ਼ਤ ਮਿਲਦੀ ਹੈ (ਦਰਗਾਹ ਵਿਚ), ਸਾਬਾਸ਼ ਹੈ ਐਸੇ ਗੁਰੂ ਨੂੰ, ਮੈਂ ਉਸ ਗੁਰੂ ਨਾਲ ਹੀ ਮਿਲਿਆ ਰਹਿਣਾ ਲੋਚਦਾ ਹਾਂ ।

੭. ਗੁਰੂ ਬਿਨਾਂ ਮੈਂ ਘੜੀ ਨਹੀਂ ਜੀ ਸਕਦਾ (ਉਹ ਮੈਨੂੰ ਨਾਮ ਦਿੰਦਾ ਹੈ) ਤੇ ਨਾਮ ਤੋਂ ਬਿਨਾਂ ਮੇਰੀ ਮੌਤ ਹੈ ।

੮. ਮੈਂ ਅੰਧੁਲੇ ਨੂੰ ਨਾਮ ਨਾ ਭੁਲ ਜਾਏ, ਇਸ ਨਾਮ ਦੇ ਆਸਰੇ ਨਾਲ ਮੈਂ ਆਪਣੇ ਘਰ (ਆਪਣੇ ਸਰੂਪ ਵਿਚ) ਪਹੁੰਚਣਾ ਚਾਹੁੰਦਾ ਹਾਂ । ੨ ।

੯. ਜਿਨ੍ਹਾ ਚੇਲਿਆਂ ਦਾ ਗੁਰੂ ਅੰਨ੍ਹਾ (ਮਾਇਆ, ਮੋਹ, ਹਉਮੈ ਆਦਿ ਦੇ ਪਾਏ ਹਨੇਰੇ ਵਿਚ) ਹੈ, ਉਨ੍ਹਾਂ ਨੂੰ ਕਿਤੇ ਟਿਕਾਣਾ ਨਹੀਂ ਮਿਲਦਾ ।

੧੦. ਸਤਿਗੁਰੂ ਤੋਂ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ ਤੇ ਨਾਮ ਤੋਂ ਬਿਨਾਂ ਜੀਵਨ ਦਾ ਮਨੋਰਥ ਕਿਵੇਂ ਸਿਧ ਹੋ ਸਕਦਾ ਹੈ ?

੧੧. ਫਿਰ ਉਹ ਸੰਸਾਰ ਤੇ ਆ ਕੇ ਖਾਲੀ ਹੱਥ ਪਛਤਾਂਦਾ ਹੋਇਆ ਚਲਾ ਜਾਂਦਾ ਹੈ ਜਿਵੇਂ ਸੁੰਞੇ (ਉਜੜੇ) ਘਰ ਵਿਚੋਂ ਕਾਂ (ਖਾਲੀ ਚਲਾ ਜਾਂਦਾ ਹੈ) । ੩ ।

੧੨. ਨਾਮ ਤੋਂ ਬਿਨਾਂ ਜੀਵ ਦਾ ਸਰੀਰ ਉਸੇ ਤਰ੍ਹਾਂ ਦੁਖ ਵਿਚ ਟੁਟ ਜਾਂਦਾ ਹੈ ਜਿਵੇਂ ਕੱਲਰ ਦੀ ਕੰਧ ਕਿਰਦੀ ਹੈ ।

੧੩. ਪਰਮਾਤਮਾ ਦੀ ਹਜ਼ੂਰੀ ਉੱਨਾ ਚਿਰ ਪ੍ਰਾਪਤ ਨਹੀਂ ਹੁੰਦੀ ਜਿੰਨਾ ਚਿਰ ਸੱਚ (ਪਰਮਾਤਮਾ) ਹਿਰਦੇ ਵਿਚ ਆ ਕੇ ਵਸਦਾ ਨਹੀਂ ।

੧੪. ਗੁਰੂ ਦੇ ਸ਼ਬਦ ਵਿਚ ਰੰਗੇ ਜਾਣ ਨਾਲ ਆਪਣੇ ਸਰੂਪ ਵਿਚ ਵਾਸਾ ਹੁੰਦਾ ਹੈ ਤੇ ਸਦੀਵੀ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ । ੪ ।

੧੫. (ਤਾਂ ਤੇ) ਮੈਂ ਆਪਣੇ ਗੁਰੂ ਤੋਂ ਸਿਖਿਆ ਲਵਾਂ ਅਤੇ ਉਸ ਅਨੁਸਾਰ ਆਪਣੀ ਕਰਨੀ ਕਾਰ ਬਣਾਵਾਂ ।

੧੬. ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਾਂ, ਤਾਂ ਜੋ ਉਹ ਮੇਰੇ ਹਿਰਦੇ ਵਿਚ ਆ ਵਸੇ, ਅਤੇ ਹਉਮੈ ਦਾ ਦੁਖ ਨਾਸ਼ ਹੋ ਜਾਏ ।

੧੭. ਇਸ ਤਰ੍ਹਾਂ ਸਹਜ ਅਵਸਥਾ ਵਿਚ ਪੁੱਜ ਕੇ ਪ੍ਰਭੂ ਦਾ ਮੈਨੂੰ ਮਿਲਾਪ ਹੋਵੇ, ਉਸ ਸਚੇ (ਪ੍ਰਭੂ) ਨਾਲ ਮੇਲ ਕੇਵਲ ਸੱਚ ਦੁਆਰਾ ਹੀ ਹੁੰਦਾ ਹੈ । ੫ ।

੧੮. ਜੋ ਜੀਵ ਗੁਰੂ ਦੀ ਸਿਖਿਆ ਵਿਚ ਰੰਗੇ ਜਾਂਦੇ ਹਨ, ਉਹ ਕਾਮ, ਕ੍ਰੋਧ, ਅਹੰਕਾਰ ਤਿਆਗ ਕੇ ਪਵਿਤਰ ਹੋ ਜਾਂਦੇ ਹਨ ।

੧੯. ਉਹ ਸਦਾ ਨਾਮ ਸਲਾਹੁੰਦੇ ਹਨ ਅਤੇ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਰਖਦੇ ਹਨ ।

੨੦. ਉਸ ਪ੍ਰਭੂ ਨੂੰ ਕਿਉਂ ਮਨ ਤੋਂ ਵਿਸਾਰੀਏ ਜੋ ਸਾਰੇ ਜੀਵਾਂ ਦਾ ਆਸਰਾ ਹੈ । ੬ ।

੨੧. ਜੋ ਜੀਵ ਸ਼ਬਦ ਦੁਆਰਾ ਹੰਕਾਰ ਨੂੰ ਮਾਰ ਕੇ ਮਰਦਾ ਹੈ, ਉਹ ਮੁੜ ਮੁੜ ਜੰਮਦਾ ਮਰਦਾ ਨਹੀਂ ।

੨੨. ਸ਼ਬਦ ਦੁਆਰਾ ਹਰੀ ਨੂੰ ਪਾਈਦਾ ਹੈ ਜਦੋਂ ਨਾਮ ਵਿਚ ਪਿਆਰ ਲਗ ਜਾਂਦਾ ਹੈ ।

੨੩. ਸ਼ਬਦ ਤੋਂ ਬਿਨਾਂ ਸੰਸਾਰ ਦੇ ਜੀਵ ਭੁੱਲੇ ਰਹਿੰਦੇ ਹਨ ਅਤੇ ਆਵਾਗਵਨ ਵਿਚ ਚੱਕਰ ਲਾਂਦੇ ਰਹਿੰਦੇ ਹਨ । ੭ ।

੨੪. ਸਾਰੇ ਆਪਣਾ ਆਪ ਸਲਾਹੁੰਦੇ ਹਨ ਅਤੇ ਵੱਡੇ ਤੋਂ ਵੱਡਾ ਹੋਣਾ ਲੋਚਦੇ ਹਨ ।

੨੫. (ਪਰ) ਗੁਰੂ ਦੀ ਸਿਖਿਆ ਤੋਂ ਬਿਨਾਂ ਆਪੇ ਦੀ ਸੋਝੀ ਹੀ ਨਹੀਂ ਹੁੰਦੀ; (ਨਿਰੀਆਂ ਗਿਆਨ ਦੀਆਂ ਗੱਲਾਂ) ਕਹਿਣ ਸੁਣਨ ਨਾਲ ਕੁਝ ਨਹੀਂ ਬਣਦਾ ।

੨੬. (ਨਾਨਕ) ਜੋ ਸ਼ਬਦ ਦੁਆਰਾ ਆਪੇ ਨੂੰ ਪਛਾਣਦਾ ਹੈ, ਉਹ ਹਉਮੈ ਨਹੀਂ ਕਰਦਾ । ੮ । ੮ ।

## ੯

**੧. ਬਿਨੁ ਪਿਰ ਧਨ ਸੀਗਾਰੀਐ, ਜੋਬਨੁ ਬਾਦਿ ਖੁਆਰੁ ।**

**੨. ਨਾ ਮਾਣੇ ਸੁਖਿ ਸੇਜੜੀ, ਬਿਨੁਪਿਰ ਬਾਦਿ ਸੀਗਾਰੁ ।**

**੩. ਦੂਖੁ ਘਣੋ ਦੋਹਾਗਣੀ, ਨਾ ਘਰਿ ਸੇਜ ਭਤਾਰੁ । ੧ ।**

**੪. ਮਨ ਰੇ, ਰਾਮ ਜਪਹੁ, ਸੁਖੁ ਹੋਇ ।**

**੫. ਬਿਨੁ ਗੁਰ ਪ੍ਰੇਮੁ ਨ ਪਾਈਐ, ਸਬਦਿ ਮਿਲੈ ਰੰਗੁ ਹੋਇ । ੧ । । ਰਹਾਉ ।**

੬. ਗੁਰ ਸੇਵਾ ਸੁਖੁ ਪਾਈਐ, ਹਰਿ ਵਰੁ ਸਹਜਿ ਸੀਗਾਰੁ ।
੭. ਸਚਿ ਮਾਣੇ ਪਿਰ ਸੇਜੜੀ, ਗੂੜਾ ਹੇਤੁ ਪਿਆਰੁ ।
੮. ਗੁਰਮੁਖਿ ਜਾਣਿ ਸਿਞਾਣੀਐ, ਗੁਰਿ ਮੇਲੀ ਗੁਣ ਚਾਰੁ । ੨ ।
੯. ਸਚਿ ਮਿਲਹੁ ਵਰ ਕਾਮਣੀ, ਪਿਰਿ ਮੋਹੀ ਰੰਗੁ ਲਾਇ ।
੧੦. ਮਨੁ ਤਨੁ ਸਾਚਿ ਵਿਗਸਿਆ, ਕੀਮਤਿ ਕਹਣੁ ਨ ਜਾਇ ।
੧੧. ਹਰਿ ਵਰੁ ਘਰਿ ਸੋਹਾਗਣੀ, ਨਿਰਮਲ ਸਾਚੈ ਨਾਇ । ੩ ।
੧੨. ਮਨ ਮਹਿ ਮਨੂਆ ਜੇ ਮਰੈ, ਤਾ ਪਿਰੁ ਰਾਵੈ ਨਾਰਿ ।
੧੩. ਇਕਤੁ ਤਾਗੈ ਰਲਿ ਮਿਲੈ, ਗਲਿ ਮੋਤੀਅਨ ਕਾ ਹਾਰੁ ।
੧੪. ਸੰਤ ਸਭਾ ਸੁਖੁ ਊਪਜੈ, ਗੁਰਮੁਖਿ ਨਾਮ ਅਧਾਰੁ । ੪ ।
੧੫. ਖਿਨ ਮਹਿ ਉਪਜੈ, ਖਿਨਿ ਖਪੈ, ਖਿਨੁ ਆਵੈ ਖਿਨੁ ਜਾਇ ।
੧੬. ਸਬਦੁ ਪਛਾਣੈ ਰਵਿ ਰਹੈ, ਨਾ ਤਿਸੁ ਕਾਲੁ ਸੰਤਾਇ ।
੧੭. ਸਾਹਿਬੁ ਅਤੁਲੁ, ਨ ਤੋਲੀਐ, ਕਥਨਿ ਨ ਪਾਇਆ ਜਾਇ ।੫।
੧੮. ਵਾਪਾਰੀ ਵਣਜਾਰਿਆ, ਆਏ ਵਜਹੁ ਲਿਖਾਇ ।
੧੯. ਕਾਰ ਕਮਾਵਹਿ ਸਚ ਕੀ, ਲਾਹਾ ਮਿਲੈ ਰਜਾਇ ।
੨੦. ਪੂੰਜੀ ਸਾਚੀ ਗੁਰੁ ਮਿਲੈ, ਨਾ ਤਿਸੁ ਤਿਲੁ ਨ ਤਮਾਇ । ੬ ।
੨੧. ਗੁਰਮੁਖਿ ਤੋਲਿ ਤੋਲਾਇਸੀ, ਸਚੁ ਤਰਾਜੀ ਤੋਲੁ ।
੨੨. ਆਸਾ ਮਨਸਾ ਮੋਹਣੀ, ਗੁਰਿ ਠਾਕੀ ਸਚੁ ਬੋਲੁ ।
੨੩. ਆਪਿ ਤੁਲਾਏ ਤੋਲਸੀ, ਪੂਰੈ ਪੂਰਾ ਤੋਲੁ । ੭ ।
੨੪. ਕਥਨੈ ਕਹਣਿ ਨ ਛੁਟੀਐ, ਨਾ ਪੜਿ ਪੁਸਤਕ ਭਾਰ ।
੨੫. ਕਾਇਆ ਸੋਚ ਨ ਪਾਈਐ, ਬਿਨੁ ਹਰਿ ਭਗਤਿ ਪਿਆਰ ।
੨੬. ਨਾਨਕ, ਨਾਮੁ ਨ ਵੀਸਰੈ, ਮੇਲੇ ਗੁਰੁ ਕਰਤਾਰ । ੮ । ੯ ।

## ਪਦ-ਅਰਥ

**ਧਨ**—ਜੀਵ-ਇਸਤ੍ਰੀ; **ਬਾਦਿ**—ਫ਼ਜ਼ੂਲ; **ਦੋਹਾਗਣੀ**—ਪਤੀ ਤੋਂ ਵਿਛੜੀ ਜੀਵ-ਇਸਤ੍ਰੀ; **ਭਤਾਰੁ**—ਪਤੀ; **ਪ੍ਰੇਮ**—ਪਤੀ; **ਰਗੁ**—ਖੁਸ਼ੀ; **ਗੁਣ ਚਾਰੁ**—ਗੁਣਾਂ ਵਾਲੀ ਰਹਿਣੀ; **ਵਿਗਸਿਆ**—ਖਿੜਿਆ; **ਰਾਵੈ**—ਭੋਗੇ; **ਸੰਤਾਇ**—ਦੁਖੀ ਕਰਦਾ ਹੈ; **ਵਜਹੁ**—ਤਨਖਾਹੁ; **ਰਜਾਇ**—ਹੁਕਮ ਵਿਚ; **ਤਿਲੁ ਨ ਤਮਾਇ**—ਨਾ ਧੋਖਾ ਨਾ ਲਾਲਚ; **ਤਰਾਜੀ**—ਤਕੜੀ; **ਸੋਚ**—ਸੁਚਮ, ਸਰੀਰਕ ਸਫ਼ਾਈ ।

## ਟੀਕਾ

੧. ਜੇ ਕੋਈ ਪਤੀ ਤੋਂ ਬਿਨਾਂ ਜੀਵ-ਇਸਤ੍ਰੀ ਹਾਰ ਸ਼ਿੰਗਾਰ ਕਰਦੀ ਰਹੇ ਤਾਂ ਉਸ ਦੀ ਸ਼ਿੰਗਾਰੀ ਜੁਆਨੀ ਫ਼ਜ਼ੂਲ ਜਾਂਦੀ ਹੈ ਅਤੇ ਉਹ ਖ਼ੁਆਰ ਹੁੰਦੀ ਹੈ।

੨. ਜਦ ਉਸ ਨੂੰ ਪਤੀ ਦੀ ਸੇਜਾ ਦਾ ਸੁਖ ਹੀ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਉਹ ਪਤੀ ਦੇ ਬਿਨਾਂ ਹੈ ਤਾਂ ਉਸ ਦਾ ਸ਼ਿੰਗਾਰ ਬੇਅਰਥ ਹੈ।

੩. ਉਸ ਵਿਛੜੀ ਹੋਈ ਇਸਤ੍ਰੀ ਨੂੰ ਬਹੁਤ ਦੁਖ ਹੁੰਦਾ ਹੈ ਕਿਉਂਕਿ ਉਸ ਨੇ ਹਿਰਦੇ ਰੂਪ ਘਰ ਵਿਚ ਪਤੀ ਦਾ ਟਿਕਾਣਾ (ਸੇਜ) ਹੀ ਨਹੀਂ ਹੈ। ੧।

੪. ਹੇ ਮੇਰੇ ਮਨ, ਰਾਮ ਨਾਮ ਦਾ ਸਿਮਰਨ ਕਰ, ਤਾਂ ਹੀ ਤੈਨੂੰ ਆਤਮਿਕ ਸੁਖ ਹੋਵੇਗਾ।

੫. ਗੁਰੂ ਤੋਂ ਬਿਨਾਂ ਪ੍ਰੇਮ ਸਰੂਪ ਪ੍ਰਭੂ ਨਹੀਂ ਮਿਲਦਾ, ਤੇ ਜਦੋਂ ਗੁਰੂ ਦੇ ਸ਼ਬਦ ਦੁਆਰਾ ਉਹ ਹਰੀ ਮਿਲਦਾ ਹੈ ਤਾਂ ਅਨੰਦ ਹੀ ਅਨੰਦ ਹੋ ਜਾਂਦਾ ਹੈ। ੧। । ਰਹਾਉ।

੬. ਗੁਰੂ ਦੀ ਸੇਵਾ ਦੁਆਰਾ ਆਤਮ ਸੁਖ ਪ੍ਰਾਪਤ ਹੁੰਦਾ ਹੈ। ਫਿਰ ਜਦ ਸਹਜ ਵਿਚ ਪੁਜ ਕੇ ਸ਼ਿੰਗਾਰ ਕਰੀਦਾ ਹੈ ਤਾਂ ਹਰੀ ਵਰ ਮਿਲ ਜਾਂਦਾ ਹੈ।

੭. ਸਚ ਵਿਚ ਟਿਕ ਕੇ ਹੀ ਪਤੀ ਦੀ ਸੇਜਾ ਮਾਣੀ ਜਾ ਸਕਦੀ ਹੈ ਤਦੋਂ ਹਰੀ ਨਾਲ ਗੂੜ੍ਹਾ ਪਿਆਰ ਬਣ ਜਾਂਦਾ ਹੈ।

੮. ਇਸ ਤਰ੍ਹਾਂ ਗੁਰੂ ਦੁਆਰਾ ਪ੍ਰਭੂ ਜਾਣਿਆ ਪਛਾਣਿਆ ਜਾਂਦਾ ਹੈ। ਜਦ ਗੁਰੂ ਨੇ ਹਰੀ ਨਾਲ ਮੇਲ ਦਿੱਤਾ ਤਾਂ ਸਾਰੇ ਗੁਣਾਂ ਵਾਲਾ ਆਚਾਰ ਭਾਵ ਸੁਚੱਜ, ਪ੍ਰਾਪਤ ਹੋ ਗਇਆ ਹੈ। ੨।

੯. ਹੇ ਜੀਵ ਇਸਤ੍ਰੀ, ਸੱਚੇ ਪ੍ਰਭੂ ਵਿਚ ਮਿਲੀ ਰਹੋ, ਪ੍ਰਭੂ ਨੇ ਆਪ ਹੀ ਪ੍ਰੇਮ ਲਗਾ ਕੇ ਮੋਹਿਆ ਹੈ।

੧੦. ਜੀਵ ਇਸਤ੍ਰੀ ਦਾ ਮਨ ਤਨ ਸਚ ਦੁਆਰਾ ਇਉਂ ਖਿੜ ਜਾਂਦਾ ਹੈ ਕਿ ਉਸ ਦੀ ਕੀਮਤ ਹੀ ਨਹੀਂ ਪਾਈ ਜਾ ਸਕਦੀ।

੧੧. ਜਿਸ ਹਿਰਦੇ ਵਿਚ ਪ੍ਰਭੂ ਪਤੀ ਆ ਜਾਂਦਾ ਹੈ, ਉਸ ਸੋਹਾਗਣ ਦਾ ਹਿਰਦਾ ਸਚੇ ਨਾਮ ਦੁਆਰਾ ਨਿਰਮਲ ਹੋ ਜਾਂਦਾ ਹੈ। ੩।

੧੨. ਜੇ ਮਨ ਵਿਚੋਂ ਹੀ ਮਨ ਮਰ ਜਾਏ (ਆਪਾ ਭਾਵ ਮੁਕਾ ਦੇਵੇ) ਤਾਂ ਇਸਤ੍ਰੀ ਨੂੰ ਪਤੀ ਮਾਣਦਾ ਹੈ।

੧੩. ਫਿਰ (ਪਤੀ ਤੇ ਪਤਨੀ) ਦੋਵੇਂ ਇਸ ਤਰ੍ਹਾਂ ਮਿਲ ਜਾਂਦੇ ਹਨ ਜਿਵੇ ਮੋਤੀਆਂ ਦਾ ਹਾਰ ਗਲ ਨਾਲ ਮਿਲ ਜਾਂਦਾ ਹੈ।

੧੪. ਸੰਤਾਂ ਦੀ ਸਭਾ ਵਿਚੋਂ ਸੁਖ ਪ੍ਰਾਪਤ ਹੁੰਦਾ ਹੈ। ਗੁਰੂ ਦੁਆਰਾ ਨਾਮ, ਜੋ ਜੀਵਨ ਦਾ ਆਸਰਾ ਹੈ, ਮਿਲਦਾ ਹੈ। ੪।

੧੫. (ਨਾਮ ਹੀਣ ਜੀਵ ਦੇ ਮਨ) ਦੀ ਦਸ਼ਾ ਇਹ ਹੁੰਦੀ ਹੈ ਕਿ ਖਿਣ ਵਿਚ ਇਸ ਦੇ ਉਬਾਲੇ ਪੈਦਾ ਹੁੰਦੇ ਹਨ ਖਿਣ ਵਿਚ ਮੁਕ ਜਾਂਦੇ ਹਨ, ਇਕ ਖਿਣ ਵਿਚ ਆਏ ਦੂਜੇ ਖਿਣ ਵਿਚ ਚਲੇ ਗਏ (ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ)

੧੬. ਪਰ ਜਦੋਂ ਮਨ ਨੂੰ ਸ਼ਬਦ ਦੀ ਪਛਾਣ ਹੋ ਜਾਂਦੀ ਹੈ, ਤਾਂ ਉਹ (ਪ੍ਰਭੂ ਨਾਲ) ਮਿਲ ਰਹਿੰਦਾ ਹੈ। ਫਿਰ ਉਸ ਨੂੰ ਕਾਲ ਦੁਖ ਨਹੀਂ ਦਿੰਦਾ।

੧੭. (ਇਸ ਮੇਲ ਦੇ ਬਾਵਜੂਦ) ਅਤੁਲ ਪ੍ਰਭੂ ਨੂੰ ਤੋਲਿਆ ਨਹੀਂ ਜਾ ਸਕਦਾ ਤੇ ਨਾ ਕੇਵਲ ਕਥਨਾਂ ਨਾਲ ਉਸ ਦਾ ਤੋਲ ਹੁੰਦਾ ਹੈ। ੫।

੧੮. ਹਰੀ ਦੇ ਵਪਾਰੀ ਸੰਸਾਰ ਵਿਚ ਕੀਤੀ ਸੇਵਾ (ਵਪਾਰ) ਦੀ ਉਜਰਤ (ਮਜ਼ਦੂਰੀ) ਪਹਿਲਾਂ ਹੀ ਲੈ ਕੇ ਆਉਂਦੇ ਹਨ (ਇਸ ਦਾ ਵੇਰਵਾ ਅਗਲੀ ਤੁਕ ਵਿਚ ਹੈ)।

੧੯. ਉਹ ਸੱਚ ਦੀ ਕਾਰ ਕਰਦੇ ਹਨ ਤੇ ਪ੍ਰਭੂ ਦੀ ਰਜ਼ਾ (ਪ੍ਰਸੰਨਤਾ) ਵਿਚ ਰਹਿਣਾ, ਉਨ੍ਹਾਂ ਨੂੰ ਇਹੋ ਲਾਭ ਪ੍ਰਾਪਤ ਹੁੰਦਾ ਹੈ।

੨੦. ਉਨ੍ਹਾਂ ਨੂੰ ਉਹ ਗੁਰੂ ਮਿਲਿਆ ਹੈ ਜਿਸ ਨੂੰ ਨਾ ਧੋਖਾ ਦਿੱਤਾ ਜਾ ਸਕਦਾ ਹੈ ਤੇ ਨਾ ਲਾਲਚ। ਉਸ ਗੁਰੂ ਤੋਂ ਉਨ੍ਹਾਂ ਨੂੰ ਸਚੀ ਪੂੰਜੀ (ਨਾਮ) ਮਿਲਦੀ ਹੈ। ੬।

੨੧. ਜੀਵਾਂ ਦੀ ਕਰਨੀ ਨੂੰ ਸੱਚ ਦੇ ਤੱਕੜ ਤੇ ਤੋਲਿਆ ਜਾਣਾ ਹੈ. ਜੋ ਜੀਵ ਗੁਰੂ ਦੇ ਸਨਮੁਖ ਹਨ, ਉਹ ਇਸ ਤੱਕੜ ਤੇ ਪੂਰੇ ਤੁਲਦੇ ਹਨ।

੨੨. ਉਹ ਇਸ ਲਈ ਕਿ ਉਨ੍ਹਾਂ ਦੀਆਂ ਆਸ਼ਾਵਾਂ ਤੇ ਖਾਹਿਸ਼ਾਂ ਨੂੰ ਗੁਰੂ ਜਿਸ ਦਾ ਬੋਲ ਸੱਚਾ ਹੈ, ਰੋਕ ਦਿੰਦਾ ਹੈ (ਆਸਾ ਤ੍ਰਿਸ਼ਨਾ ਹੀ ਜੀਵ ਨੂੰ ਮੋਹ ਕੇ ਕੁਰਾਹੇ ਪਾਉਂਦੀਆਂ ਹਨ)।

੨੩, ਆਪ ਹੀ ਉਹ ਜੀਵਾਂ ਨੂੰ ਤੋਲਦਾ ਹੈ, ਉਸ ਪੂਰੇ ਪ੍ਰਭੂ ਦਾ ਤੋਲ ਮਾਪ ਪੂਰਨ ਹੈ। ੭।

੨੪. ਨਿਰੀਆਂ ਗੱਲਾਂ ਨਾਲ ਜਾਂ ਬਹੁਤੀਆਂ ਪੁਸਤਕਾਂ ਪੜ੍ਹਨ ਨਾਲ ਕਿਸੇ ਦਾ ਛੁਟਕਾਰਾ ਨਹੀਂ ਹੁੰਦਾ।

੨੫. ਨਾ ਹੀ ਨਿਰੀ ਸਰੀਰਕ ਸੌਚ (ਪਵਿਤ੍ਰਤਾ) ਨਾਲ ਉਸ ਦੀ ਪ੍ਰਾਪਤੀ ਹੁੰਦੀ ਹੈ। ਉਹ ਤਾਂ ਭਗਤੀ ਤੇ ਪ੍ਰੇਮ ਦੁਆਰਾ ਪ੍ਰਾਪਤ ਹੁੰਦਾ ਹੈ।

੨੬. (ਨਾਨਕ) ਜਿਸ ਨੂੰ ਗੁਰੂ ਕਰਤਾਰ ਨਾਲ ਮਿਲਾ ਦਿੰਦਾ ਹੈ ਉਸ ਨੂੰ ਨਾਮ ਕਦੇ ਨਹੀਂ ਵਿਸਰਦਾ। ੮। ੯।

१०

१. ਸਤਿਗੁਰੁ ਪੂਰਾ ਜੇ ਮਿਲੈ, ਪਾਈਐ ਰਤਨੁ ਬੀਚਾਰੁ ।
२. ਮਨੁ ਦੀਜੈ ਗੁਰ ਆਪਣੇ, ਪਾਈਐ ਸਰਬ ਪਿਆਰੁ ।
੩. ਮੁਕਤਿ ਪਦਾਰਥੁ ਪਾਈਐ, ਅਵਗਣ ਮੇਟਣਹਾਰੁ । ੧ ।
੪. ਭਾਈ ਰੇ, ਗੁਰ ਬਿਨੁ ਗਿਆਨੁ ਨ ਹੋਇ ।
੫. ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ । ੧ । ਰਹਾਉ ।
੬. ਗਿਆਨੁ ਧਿਆਨੁ ਧੁਨਿ ਜਾਣੀਐ, ਅਕਥੁ ਕਹਾਵੈ ਸੋਇ ।
੭. ਸਫਲਿਓ ਬਿਰਖੁ ਹਰੀਆਵਲਾ, ਛਾਵ ਘਣੇਰੀ ਹੋਇ ।
੮. ਲਾਲ ਜਵੇਹਰ ਮਾਣਕੀ, ਗੁਰ ਭੰਡਾਰੈ ਸੋਇ । ੨ ।
੯. ਗੁਰ ਭੰਡਾਰੈ ਪਾਈਐ, ਨਿਰਮਲ ਨਾਮ ਪਿਆਰੁ ।
੧੦. ਸਾਚੋ ਵਖਰੁ ਸੰਚੀਐ, ਪੂਰੈ ਕਰਮਿ ਅਪਾਰੁ ।
੧੧. ਸੁਖ ਦਾਤਾ ਦੁਖ ਮੇਟਣੋ, ਸਤਿਗੁਰੁ ਅਸੁਰ ਸੰਘਾਰੁ । ੩ ।
੧੨. ਭਵਜਲੁ ਬਿਖਮੁ ਡਰਾਵਣੋ, ਨਾ ਕੰਧੀ ਨਾ ਪਾਰੁ ।
੧੩. ਨਾ ਬੇੜੀ ਨਾ ਤੁਲਹੜਾ, ਨਾ ਤਿਸੁ ਵੰਝੁ ਮਲਾਰੁ ।
੧੪. ਸਤਿਗੁਰੁ ਭੈ ਕਾ ਬੋਹਿਥਾ, ਨਦਰੀ ਪਾਰਿ ਉਤਾਰੁ । ੪ ।
੧੫. ਇਕੁ ਤਿਲੁ ਪਿਆਰਾ ਵਿਸਰੈ, ਦੁਖੁ ਲਾਗੈ ਸੁਖੁ ਜਾਇ ।
੧੬. ਜਿਹਵਾ ਜਲਉ ਜਲਾਵਣੀ, ਨਾਮੁ ਨ ਜਪੈ ਰਸਾਇ ।
੧੭. ਘਟੁ ਬਿਨਸੈ ਦੁਖੁ ਅਗਲੋ, ਜਮੁ ਪਕੜੈ ਪਛੁਤਾਇ । ੫ ।
੧੮. ਮੇਰੀ ਮੇਰੀ ਕਰਿ ਗਏ, ਤਨੁ ਧਨੁ ਕਲਤੁ ਨ ਸਾਥਿ ।
੧੯. ਬਿਨੁ ਨਾਵੈ ਧਨੁ ਬਾਦਿ ਹੈ, ਭੂਲੋ ਮਾਰਗਿ ਆਥਿ ।
੨੦. ਸਾਚਉ ਸਾਹਿਬੁ ਸੇਵੀਐ, ਗੁਰਮੁਖਿ ਅਕਥੋ ਕਾਥਿ । ੬ ।
੨੧. ਆਵੈ ਜਾਇ ਭਵਾਈਐ, ਪਇਐ ਕਿਰਤਿ ਕਮਾਇ ।
੨੨. ਪੂਰਬਿ ਲਿਖਿਆ ਕਿਉ ਮੇਟੀਐ, ਲਿਖਿਆ ਲੇਖੁ ਰਜਾਇ ।
੨੩. ਬਿਨੁ ਹਰਿਨਾਮ ਨ ਛੁਟੀਐ, ਗੁਰਮਤਿ ਮਿਲੈ ਮਿਲਾਇ । ੭ ।
੨੪. ਤਿਸੁ ਬਿਨੁ ਮੇਰਾ ਕੋ ਨਹੀਂ, ਜਿਸਕਾ ਜੀਉ ਪਰਾਨੁ ।
੨੫. ਹਉਮੈ ਮਮਤਾ ਜਲਿ ਬਲਉ, ਲੋਭੁ ਜਲਉ ਅਭਿਮਾਨੁ ।
੨੬. ਨਾਨਕ, ਸਬਦੁ ਵੀਚਾਰੀਐ, ਪਾਈਐ ਗੁਣੀ ਨਿਧਾਨੁ ।੮।੧੦।

## ਪਦ-ਅਰਥ

**ਰਤਨੁ ਬੀਚਾਰੁ**—ਵਿਚਾਰ (ਗਿਆਨ) ਰੂਪ ਰਤਨ; **ਸਰਬ ਪਿਆਰੁ**—ਸਭ ਨਾਲ ਪਿਆਰ ਕਰਨ ਵਾਲਾ ਪਰਮਾਤਮਾ; **ਬ੍ਰਹਮੇ**—ਬ੍ਰਹਮਾ ਨੂੰ; **ਨਾਰਦੇ**—ਨਾਰਦ ਰਿਸ਼ੀ ਨੂੰ; **ਬੇਦ ਬਿਆਸੈ**—ਵੇਦਾਂ ਵਾਲੇ ਵਿਆਸ ਰਿਖੀ ਨੂੰ; **ਧੁਨਿ**—ਗੁਰੂ ਦੀ ਬਾਣੀ ਦੀ ਧੁਨਿ ਦੁਆਰਾ; **ਸਫਲਿਓ ਬਿਰਖੁ**—ਹਰਿਆ ਭਰਿਆ ਬ੍ਰਿਛ, ਗੁਰੂ; **ਸਾਚੋ ਵਖਰੁ**—ਸਚੀ ਵਸਤ, ਨਾਮ; **ਸੰਚੀਐ**—ਇਕਠੀ ਕਰੀਏ; **ਅਸੁਰ ਸੰਘਾਰੁ**—ਦੈਂਤਾਂ (ਕਾਮਾਦਿਕ) ਨੂੰ ਮਾਰਨ ਵਾਲਾ; **ਬਿਖਮੁ**—ਕਠਨ; **ਭਵਜਲੁ**—ਸਮੁੰਦਰ; **ਕੰਧੀ**—ਕੰਢਾ; **ਤੁਲਹੜਾ**—ਲਕੜ ਦਾ ਫੱਟਾ ਜੋ ਰਸਿਆਂ ਨਾਲ ਬੰਨ੍ਹ ਕੇ ਨਦੀ ਪਾਰ ਕਰਨ ਲਈ ਬੇੜੀ ਦਾ ਕੰਮ ਦਿੰਦਾ ਹੈ; **ਵੰਝੁ**—ਬਾਂਸ, ਚੱਪੂ; **ਮਲਾਰੁ**—ਮਲਾਹ; **ਭੈ ਕਾ ਬੋਹਿਥਾ**—ਭਵ ਸਾਗਰ ਪਾਰ ਕਰਨ ਲਈ ਜਹਾਜ਼; **ਜਲਾਵਣੀ**—ਸਾੜਨ ਯੋਗ; **ਰਸਾਇ**—ਰਸ ਨਾਲ; **ਘਟੁ**—ਸਰੀਰ; **ਅਗਲੋ**—ਬਹੁਤਾ; **ਕਲਤੁ**—ਇਸਤ੍ਰੀ; **ਬਾਦਿ**—ਫਜ਼ੂਲ; **ਆਥਿ**—ਮਾਇਆ; **ਕਿਰਤਿ**—ਵਾਰ ਵਾਰ ਕੀਤੇ ਕਰਮਾਂ ਤੋਂ ਉਪਜਿਆ ਸੁਭਾਵ; **ਮਮਤਾ**—ਅਪਣਤ; **ਗੁਣੀ ਨਿਧਾਨੁ**—ਗੁਣਾਂ ਦਾ ਖ਼ਜ਼ਾਨਾ, ਪ੍ਰਭੂ ।

## ਟੀਕਾ

੧. ਜੇ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਏ ਤਾਂ ਵਿਚਾਰ (ਗਿਆਨ) ਰੂਪ ਰਤਨ ਪ੍ਰਾਪਤ ਹੁੰਦਾ ਹੈ।

੨. ਜੇ ਉਸ ਗੁਰੂ ਦੀ ਸ਼ਰਨ ਵਿਚ ਪ੍ਰੇਮ ਤੇ ਸ਼ਰਧਾ ਨਾਲ ਆਪਣੇ ਮਨ ਨੂੰ ਲਾ ਦਈਏ ਤਾਂ ਉਹ ਸਭ ਨੂੰ ਪਿਆਰ ਕਰਨ ਵਾਲਾ ਪ੍ਰਭੂ ਮਿਲ ਪੈਂਦਾ ਹੈ।

੩. (ਗੁਰੂ ਦੁਆਰਾ ਹੀ) ਮੁਕਤ ਪਦਾਰਥ ਮਿਲਦਾ ਹੈ, ਕਿਉਂਕਿ ਗੁਰੂ ਜੀਵਨ ਵਿਚੋਂ ਸਭ ਔਗੁਣ ਮੇਟਣਹਾਰ ਹੈ। ੧।

੪. ਹੇ ਭਾਈ ਗੁਰੂ ਤੋਂ ਬਿਨਾ ਗਿਆਨ ਪ੍ਰਾਪਤ ਨਹੀਂ ਹੁੰਦਾ।

੫. ਇਸ ਗਲ ਦੀ ਤਸਦੀਕ ਬੇਸ਼ਕ ਬ੍ਰਹਮਾ, ਨਾਰਦ ਅਤੇ ਵੇਦ ਵਿਆਸ ਨੂੰ ਪੁਛ ਕੇ ਕਰ ਲਓ। ੧। ਰਹਾਉ।

੬. ਗੁਰੂ ਬਾਣੀ ਦੀ ਧੁਨੀ ਵਿਚੋਂ ਗਿਆਨ ਧਿਆਨ ਪ੍ਰਾਪਤ ਹੁੰਦੇ ਹਨ, ਗੁਰੂ ਉਸ ਅਕੱਥ ਪ੍ਰਭੂ ਨੂੰ ਕਥਨ ਕਰਾਉਂਦਾ ਹੈ।

੭. ਗੁਰੂ ਹਰਿਆ ਭਰਿਆ ਤੇ ਬਹੁਤ ਘਣੀ ਛਾਂ ਵਾਲਾ ਇਕ ਬ੍ਰਿਛ ਹੈ।

੮. ਗੁਰੂ ਦੇ ਭੰਡਾਰੇ (ਬਾਣੀ) ਵਿਚੋਂ ਹੀ ਗੁਣਾਂ ਰੂਪ ਕੀਮਤੀ ਲਾਲ ਜਵਾਹਰ, ਹੀਰੇ ਪ੍ਰਾਪਤ ਹੁੰਦੇ ਹਨ। ੨।

੯. ਉਸ ਭੰਡਾਰੇ (ਬਾਣੀ) ਤੋਂ ਹੀ ਪਵਿਤਰ ਨਾਮ ਦਾ ਪਿਆਰ ਪ੍ਰਾਪਤ ਹੁੰਦਾ ਹੈ।

੧੦. ਪੂਰੇ ਮਹਾਨ ਗੁਰੂ ਦੀ ਕਿਰਪਾ ਨਾਲ ਹੀ ਸਚੀ ਵਸਤੂ (ਨਾਮ) ਦੀ ਵੀ ਪ੍ਰਾਪਤੀ ਹੁੰਦੀ ਹੈ ।

੧੧. ਗੁਰੂ ਸੁਖਾਂ ਦੇ ਦੇਣ ਵਾਲਾ ਹੈ, ਦੁਖਾਂ ਦਾ ਨਾਸ਼ ਕਰਨ ਵਾਲਾ ਹੈ ਤੇ ਦੈਂਤਾਂ (ਕਾਮਾਦਿਕ) ਨੂੰ ਮਾਰਨ ਵਾਲਾ ਹੈ । ੩ ।

੧੨. ਇਹ ਸੰਸਾਰ ਸਾਗਰ ਬੜਾ ਕਠਨ ਅਤੇ ਡਰਾਵਣਾ ਹੈ, ਜਿਸ ਦਾ ਕਿਨਾਰਾ ਤੇ ਪਾਰ ਦਾ ਪਤਾ ਹੀ ਨਹੀਂ ਲਗਦਾ ।

੧੩. ਇਸ ਸਾਗਰ ਨੂੰ ਪਾਰ ਕਰਨ ਲਈ ਨਾ ਕੋਈ ਬੇੜੀ ਹੈ, ਨ ਤੁਲਹਾ ਹੈ, ਨ ਚੱਪੂ ਹੈ, ਨਾ ਮਲਾਹ ਹੈ ।

੧੪. ਕੇਵਲ ਸਤਿਗੁਰੂ ਹੀ ਇਸ ਭਵ ਸਾਗਰ ਵਿਚੋਂ ਪਾਰ ਕਰਨ ਵਾਲਾ ਜਹਾਜ਼ ਹੈ ਜੋ ਕ੍ਰਿਪਾ ਕਰ ਕੇ ਜੀਵ ਨੂੰ ਪਾਰ ਉਤਾਰਦਾ ਹੈ । ੪ ।

੧੫. ਜਦੋਂ ਛਿਨ ਮਾਤਰ ਲਈ ਵੀ ਪਿਆਰਾ ਪ੍ਰਭੂ ਵਿਸਰਦਾ ਹੈ ਤਾਂ ਦੁਖ ਆ ਘੇਰਦਾ ਹੈ ਅਤੇ ਸੁਖ ਚਲਾ ਜਾਂਦਾ ਹੈ ।

੧੬. ਇਸ ਲਈ ਉਹ ਜੀਭ ਜੋ ਪ੍ਰੇਮ ਨਾਲ ਨਾਮ ਸਿਮਰਨ ਨਹੀਂ ਕਰਦੀ—ਸੜਨ ਯੋਗ ਹੈ ਤੇ ਸੜ ਜਾਣੀ ਚਾਹੀਦੀ ਹੈ ।

੧੭. ਨਾਮ ਹੀਨ ਸਰੀਰ ਦਾ ਭਾਂਡਾ ਜਦ ਭੱਜਦਾ ਹੈ (ਮੌਤ ਹੁੰਦੀ ਹੈ), ਤਾਂ ਇਸ ਨੂੰ ਦੁਖ ਹੁੰਦਾ ਹੈ, ਜਮ ਇਸ ਨੂੰ ਆ ਪਕੜਦਾ ਹੈ ਅਤੇ ਇਹ ਪਛਤਾਂਦਾ ਹੈ । ੫ ।

੧੮. ਇਹ ਜੀਵ, ਤਨ, ਧਨ, ਅਤੇ ਇਸਤ੍ਰੀ ਨੂੰ ਮੇਰੀ ਅਤੇ ਮੇਰਾ ਕਰਕੇ ਕਹਿੰਦੇ ਰਹੇ ਪਰ ਮੌਤ ਮਗਰੋਂ ਇਨ੍ਹਾਂ ਵਿਚੋਂ ਕੋਈ ਵੀ ਉਨ੍ਹਾਂ ਨਾਲ ਨਹੀਂ ਨਿਭਿਆ ।

੧੯. ਨਾਮ ਧਨ ਤੋਂ ਬਿਨਾਂ ਕੋਈ ਹੋਰ ਧਨ ਬੇਅਰਥ ਹੈ, ਮਾਇਕ ਧਨ ਦੇ ਪਿਛੇ ਲਗਾ ਜੀਵ ਭੁਲਾ ਫਿਰਦਾ ਹੈ ।

੨੦. ਪਰ ਜੇ ਸੱਚੇ ਮਾਲਕ ਹਰੀ ਦਾ ਸਿਮਰਨ ਕਰੀਏ ਤਾਂ ਉਸ ਅਕਥ ਨੂੰ ਵੀ ਗੁਰੂ ਦੁਆਰਾ ਕਥਿਆ ਜਾ ਸਕਦਾ ਹੈ (ਸਮਝ ਗੋਚਰਾ ਕੀਤਾ ਜਾ ਸਕਦਾ ਹੈ) ।੬।

੨੧. ਜੀਵ ਆਪਣੇ ਕਰਮਾਂ ਦੀ ਕਿਰਤ ਅਨੁਸਾਰ ਆਵਾਗਵਨ ਵਿਚ ਗੇੜੇ ਲਾਂਦਾ ਰਹਿੰਦਾ ਹੈ ।

੨੨. ਪਿਛਲੇ ਕਰਮਾਂ ਦਾ ਲੇਖਾ ਜੋ ਪ੍ਰਭੂ ਦੀ ਰਜ਼ਾ ਵਿਚ ਲਿਖਿਆ ਜਾਂਦਾ ਹੈ, ਕਿਵੇਂ ਮੇਟਿਆ ਜਾ ਸਕਦਾ ਹੈ ?

੨੩. ਹਰਿਨਾਮ ਤੋਂ ਬਿਨਾਂ ਕੋਈ ਇਸ ਗੇੜੇ ਵਿਚੋਂ ਛੁਟ ਨਹੀਂ ਸਕਦਾ ਤੇ ਇਹ ਹਰਿਨਾਮ ਗੁਰੂ ਦੀ ਸਿਖਿਆ ਵਿਚੋਂ ਮਿਲਦਾ ਹੈ । ੭ ।

੨੪. (ਗੁਰੂ ਦੇ ਸ਼ਬਦ ਦੁਆਰਾ ਹੀ ਸਮਝ ਆਉਂਦੀ ਹੈ ਕਿ) ਪ੍ਰਭੂ ਤੋਂ ਬਿਨਾਂ, ਜਿਸ ਨੇ ਮੈਨੂੰ ਜੀਵ ਤੇ ਪ੍ਰਾਣ ਦਿਤੇ ਹਨ, ਮੇਰਾ ਕੋਈ ਸਹਾਰਾ ਨਹੀਂ ਹੈ ।

੨੫. ਇਹ ਮਰੀ ਹਉਮੈ, ਅਪਣੱਤ, ਲੋਭ ਤੇ ਹੰਕਾਰ ਸਭੇ ਸੜ ਜਾਣ (ਜਿੰਨ੍ਹਾਂ ਨੇ ਮੈਨੂੰ ਪ੍ਰਭੂ ਤੋਂ ਵਿਛੋੜਿਆ ਹੈ)।

੨੬. (ਨਾਨਕ) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ੮। ੧੦।

੧੧

੧. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਕਮਲੇਹਿ।
੨. ਲਹਰੀ ਨਾਲਿ ਪਛਾੜੀਐ, ਭੀ ਵਿਗਸੈ ਅਸਨੇਹਿ।
੩. ਜਲ ਮਹਿ ਜੀਅ ਉਪਾਇ ਕੈ, ਬਿਨੁ ਜਲ ਮਰਣੁ ਤਿਨੇਹਿ ।੧।
੪. ਮਨ ਰੇ, ਕਿਉਂ ਛੂਟਹਿ ਬਿਨੁ ਪਿਆਰ।
੫. ਗੁਰਮੁਖਿ ਅੰਤਰਿ ਰਵਿ ਰਹਿਆ, ਬਖਸੇ ਭਗਤਿ ਭੰਡਾਰ। ੧। । ਰਹਾਉ।
੬. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਮਛੁਲੀ ਨੀਰ।
੭. ਜਿਉ ਅਧਿਕਉ ਤਿਉ ਸੁਖੁ ਘਣੋ, ਮਨਿ ਤਨਿ ਸਾਂਤਿ ਸਰੀਰ।
੮. ਬਿਨੁ ਜਲ ਘੜੀ ਨ ਜੀਵਈ, ਪ੍ਰਭੁ ਜਾਣੈ ਅਭ ਪੀਰ। ੨।
੯. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਾਤ੍ਰਿਕ ਮੇਹ।
੧੦. ਸਰ ਭਰਿ ਥਲ ਹਰੀਆਵਲੇ, ਇਕ ਬੂੰਦ ਨ ਪਵਈ ਕੇਹ।
੧੧. ਕਰਮਿ ਮਿਲੈ, ਸੋ ਪਾਈਐ, ਕਿਰਤੁ ਪਇਆ ਸਿਰਿ ਦੇਹ ।੩।
੧੨. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਜਲ ਦੁਧ ਹੋਇ।
੧੩. ਆਵਟਣੁ ਆਪੇ ਖਵੈ, ਦੁਧ ਕਉ ਖਪਣਿ ਨ ਦੇਇ।
੧੪. ਆਪੇ ਮੇਲਿ ਵਿਛੁੰਨਿਆ, ਸਚਿ ਵਡਿਆਈ ਦੇਇ। ੪।
੧੫. ਰੇ ਮਨ, ਐਸੀ ਹਰਿ ਸਿਉ ਪ੍ਰੀਤਿ ਕਰਿ, ਜੈਸੀ ਚਕਵੀ ਸੂਰ।
੧੬. ਖਿਨੁ ਪਲੁ ਨੀਦ ਨ ਸੋਵਈ, ਜਾਣੈ ਦੂਰਿ ਹਜੂਰਿ।
੧੭. ਮਨਮੁਖਿ ਸੋਝੀ ਨ ਪਵੈ, ਗੁਰਮੁਖਿ ਸਦਾ ਹਜੂਰਿ। ੫।
੧੮. ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ।
੧੯. ਤਾ ਕੀ ਕੀਮਤਿ ਨਾ ਪਵੈ, ਜੇ ਲੋਚੈ ਸਭੁ ਕੋਇ।
੨੦. ਗੁਰਮਤਿ ਹੋਇ ਤ ਪਾਈਐ, ਸਚਿ ਮਿਲੈ ਸੁਖੁ ਹੋਇ। ੬।
੨੧. ਸਚਾ ਨੇਹੁ ਨ ਤੁਟਈ, ਜੇ ਸਤਿਗੁਰੁ ਭੇਟੈ ਸੋਇ।

੨੨. ਗਿਆਨ ਪਦਾਰਥੁ ਪਾਈਐ, ਤ੍ਰਿਭਵਣ ਸੋਝੀ ਹੋਇ ।
੨੩. ਨਿਰਮਲੁ ਨਾਮੁ ਨ ਵੀਸਰੈ, ਜੇ ਗੁਣ ਕਾ ਗਾਹਕੁ ਹੋਇ । ੭ ।
੨੪. ਖੇਲਿ ਗਏ ਸੇ ਪੰਖਣੂੰ, ਜੋ ਚੁਗਦੇ ਸਰ ਤਲਿ ।
੨੫. ਘੜੀ ਕਿ ਮੁਹਤਿ ਕਿ ਚਲਣਾ, ਖੇਲਣੁ ਅਜੁ ਕਿ ਕਲਿ ।
੨੬. ਜਿਸੁ ਤੂੰ ਮੇਲਹਿ ਸੋ ਮਿਲੈ, ਜਾਇ ਸਚਾ ਪਿੜੁ ਮਲਿ । ੮ ।
੨੭. ਬਿਨੁ ਗੁਰ ਪ੍ਰੀਤਿ ਨ ਊਪਜੈ, ਹਉਮੈ ਮੈਲੁ ਨ ਜਾਇ ।
੨੮. ਸੋਹੰ ਆਪੁ ਪਛਾਣੀਐ, ਸਬਦਿ ਭੇਦਿ ਪਤਿਆਇ ।
੨੯. ਗੁਰਮੁਖਿ ਆਪੁ ਪਛਾਣੀਐ, ਅਵਰ ਕਿ ਕਰੇ ਕਰਾਇ । ੯ ।
੩੦. ਮਿਲਿਆ ਕਾ ਕਿਆ ਮੇਲੀਐ, ਸਬਦਿ ਮਿਲੇ ਪਤੀਆਇ ।
੩੧. ਮਨਮੁਖਿ ਸੋਝੀ ਨਾ ਪਵੈ, ਵੀਛੁੜਿ ਚੋਟਾ ਖਾਇ ।
੩੨. ਨਾਨਕ, ਦਰੁ ਘਰੁ ਏਕੁ ਹੈ, ਅਵਰੁ ਨ ਦੂਜੀ ਜਾਇ ।੧੦।੧੧।

## ਪਦ-ਅਰਥ

**ਲਹਰੀ**—ਲਹਿਰਾਂ ਨਾਲ; **ਪਛਾੜੀਐ**—ਧੱਕਿਆ ਜਾਂਦਾ ਹੈ; **ਵਿਗਸੈ**—ਖਿੜਦਾ ਹੈ; **ਅਸਨੇਹਿ**—ਪਿਆਰ ਵਿਚ; **ਤਿਨੇਹਿ**—ਤਿਹਨਾ ਦਾ; **ਨੀਰ**—ਜਲ; **ਅਧਿਕਉ**—ਬਹੁਤਾ; **ਅਭ**—ਹਿਰਦੇ ਦੀ; **ਚਾਤ੍ਰਿਕ**—ਪਪੀਹਾ; **ਕੇਹ**—ਕਿਹੜੇ ਕੰਮ; **ਕਿਰਤੁ**—ਕੀਤੇ ਕਰਮਾਂ ਅਨੁਸਾਰ ਬਣਿਆ ਸੁਭਾਵ; **ਸਿਰਿ**—ਹਰ ਕਿਸੇ ਨੂੰ ('ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ'); **ਆਵਟਣੁ**—ਉਬਾਲਾ; **ਖਵੈ**—ਸਹਾਰਦਾ ਹੈ; **ਖਪਣਿ**—ਸੁਕਣ; **ਸੂਰ**—ਸੂਰਜ ਨਾਲ; **ਜਾਣੈ ਦੂਰਿ ਹਜੂਰਿ**—ਦੂਰ ਵਸਦੇ ਸੂਰਜ ਨੂੰ ਨੇੜੇ (ਹਜ਼ੂਰ) ਸਮਝਦੀ ਹੈ; **ਗਣਤ**—ਹਿਸਾਬ; **ਤ੍ਰਿਭਵਣ**—ਤਿੰਨਾਂ ਲੋਕਾਂ ਦੀ; **ਪੰਖਣੂੰ**—ਪੰਛੀ (ਜੀਵ); **ਚੁਗਦੇ ਸਰ ਤਲਿ**—ਸੰਸਾਰ ਸਰੋਵਰ ਵਿਚ ਮੌਜਾਂ ਮਾਣਦੇ ਸਨ; **ਖੇਲਣੁ**—ਜੀਵਨ ਖੇਡ; **ਪਿੜੁ**—ਮੈਦਾਨ; **ਮਲਿ**—ਮਲ ਕੇ, ਜਿੱਤ ਕੇ; **ਸੋਹੰ**—ਉਹ ਮੈਂ ਹਾਂ, ਅਭੇਦਤਾ; **ਪਤੀਆਇ**—ਪਤੀਜ ਗਏ; **ਜਾਇ**—ਥਾਂ ।

## ਟੀਕਾ

੧. ਹੇ ਮੇਰੇ ਮਨ, ਹਰੀ ਨਾਲ ਐਸੀ (ਤੀਬਰ) ਪ੍ਰੀਤ ਕਰ ਜਿਵੇਂ ਕਮਲ ਪਾਣੀ ਨਾਲ ਕਰਦਾ ਹੈ ।

੨. ਭਾਵੇਂ ਪਾਣੀ ਦੀਆਂ ਲਹਿਰਾਂ ਨਾਲ ਉਹ ਪਛਾੜਿਆ ਵੀ ਜਾਂਦਾ ਹੈ ਤਦ ਵੀ ਉਹ ਪਿਆਰ ਵਿਚ ਰਹਿ ਕੇ ਵਿਗਸਦਾ (ਖਿੜਦਾ) ਹੀ ਰਹਿੰਦਾ ਹੈ ।

੩. ਕਮਲਾਂ ਦਾ ਜਨਮ ਵੀ ਪਾਣੀ ਵਿਚੋਂ ਹੋਇਆ ਹੈ ਅਤੇ ਪਾਣੀ ਤੋਂ ਬਾਹਰ ਉਨ੍ਹਾਂ ਦਾ ਮਰਨ ਹੁੰਦਾ ਹੈ। ੧।

੪. ਹੇ ਮੇਰੇ ਮਨ, ਤੂੰ ਪ੍ਰਭੂ ਪਿਆਰ ਤੋਂ ਬਿਨਾਂ ਛੁਟ ਨਹੀਂ ਸਕਦਾ (ਮੁਕਤ ਨਹੀਂ ਹੋ ਸਕਦਾ)।

੫. ਪ੍ਰਭੂ ਗੁਰੂ ਦੇ ਅੰਦਰ ਵਰਤ ਰਹਿਆ ਹੈ, ਤੇ ਗੁਰੂ ਹੀ ਨਾਮ-ਭਗਤੀ ਦੇ ਭੰਡਾਰ ਬਖ਼ਸ਼ਦਾ ਹੈ। ੧। ਰਹਾਉ।

੬. ਹੇ ਮਨ, ਹਰੀ ਨੂੰ ਇਸ ਤਰ੍ਹਾਂ ਪ੍ਰੇਮ ਕਰ ਜਿਵੇ ਮਛਲੀ ਪਾਣੀ ਨੂੰ ਕਰਦੀ ਹੈ।

੭. ਜਿਤਨਾ ਵਧ ਪਾਣੀ ਹੁੰਦਾ ਹੈ, ਉਤਨਾ ਵਧ ਉਸ ਦੇ ਮਨ ਤਨ ਵਿਚ ਸੁਖ ਤੇ ਸ਼ਾਂਤੀ ਹੁੰਦੇ ਹਨ।

੮. (ਉਹ) ਜਲ ਬਿਨਾ ਘੜੀ ਭਰ ਵੀ ਨਹੀਂ ਜੀ ਸਕਦੀ (ਜਿਵੇਂ ਪਾਣੀ ਉਸ ਦੇ ਦੁਖਾਂ ਦਾ ਇਲਾਜ ਹੈ) ਤਿਵੇਂ ਪ੍ਰਭੂ ਮਨੁੱਖੀ ਹਿਰਦੇ ਦੀ ਵੇਦਨਾ ਸਮਝਦਾ ਹੈ (ਅਤੇ ਸੁਖ ਦਿੰਦਾ ਹੈ)। ੨।

੯. ਹੇ ਮਨ, ਹਰੀ ਨੂੰ ਐਸੀ ਪ੍ਰੀਤ ਕਰ ਜਿਵੇਂ ਚਾਤ੍ਰਿਕ ਸਵਾਂਤੀ ਬੂੰਦ ਨੂੰ ਕਰਦਾ ਹੈ।

੧੦. ਭਾਵੇਂ ਸਰੋਵਰ ਪਾਣੀ ਨਾਲ ਭਰੇ ਵੀ ਹੋਣ ਤੇ ਧਰਤੀ ਉਸ ਦੇ ਕਾਰਨ ਹਰੀ ਭਰੀ ਵੀ ਹੋਵੇ ਪਰ ਜੇ ਇਕ (ਸਵਾਂਤੀ) ਬੂੰਦ ਚਾਤ੍ਰਿਕ ਦੇ ਮੂੰਹ ਵਿਚ ਨਾ ਪਵੇ ਤਾਂ ਇਹ ਸਾਰਾ ਪਾਣੀ ਉਸ ਦੇ ਕਿਸ ਕੰਮ ਹੈ ?

੧੧. (ਸਚ ਹੈ) ਕਰਮਾਂ ਅਨੁਸਾਰ ਜੋ ਕੁਝ ਮਿਲੇ ਉਹ ਹੀ ਪਾਈਦਾ ਹੈ। ਹਰ ਕਿਸੇ ਦੀ ਜੋ ਆਪਣੀ ਕਿਰਤ ਬਣੀ ਹੈ ਉਸ ਅਨੁਸਾਰ ਹੀ ਸਰੀਰ (ਜੀਵਨ) ਚਲਦਾ ਹੈ। ੩।

੧੨. ਹੇ ਮਨ, ਹਰੀ ਨੂੰ ਇਸ ਤਰ੍ਹਾਂ ਪ੍ਰੇਮ ਕਰ ਜਿਵੇਂ ਜਲ ਦੁਧ ਨੂੰ ਕਰਦਾ ਹੈ।

੧੩. ਉਬਾਲੇ ਪੈਣ ਨਾਲ ਉਹ ਆਪ ਖਪਦਾ (ਸੁਕਦਾ) ਹੈ, ਪਰ ਦੁਧ ਨੂੰ ਸੁਕਣ ਨਹੀਂ ਦਿੰਦਾ।

੧੪. (ਜੀਵ ਪ੍ਰੀਤਿ ਦੇ ਰਾਹੇ ਕਿਉਂ ਨਹੀਂ ਪੈਂਦੇ) ਪ੍ਰਭੂ ਜੀਵਾਂ ਨੂੰ ਆਪ ਹੀ ਆਪਣੇ ਆਪ ਤੋਂ ਵਿਛੋੜਦਾ ਹੈ (ਵਿਜੋਗ ਦੇ ਨੇਮਾਂ ਅਨੁਸਾਰ) ਅਤੇ ਫਿਰ ਆਪ ਹੀ ਉਨ੍ਹਾਂ ਨੂੰ (ਸੰਜੋਗ ਦੇ ਨੇਮਾਂ ਅਨੁਸਾਰ) ਸਚ ਵਿਚ ਲਾ ਕੇ ਵਡਿਆਈ ਦਿੰਦਾ ਹੈ। ੪।

੧੫. ਹੇ ਮਨ, ਹਰੀ ਨੂੰ ਐਸੀ ਪ੍ਰੀਤ ਕਰ ਜੈਸੀ ਚਕਵੀ ਸੂਰਜ ਨੂੰ ਕਰਦੀ ਹੈ।

੧੬. ਉਹ (ਪ੍ਰੇਮ ਵਸ ਹੋ ਕੇ) ਛਿਣ ਮਾਤਰ ਲਈ ਵੀ ਸੌਂਦੀ ਨਹੀਂ ਅਤੇ ਸੂਰਜ ਨੂੰ ਆਪਣੇ ਪਾਸ ਹੀ ਜਾਣਦੀ ਹੈ ਭਾਵੇਂ ਉਹ ਕਿੰਨਾ ਦੂਰ ਹੈ।

੧੭. ਮਨਮੁਖਾਂ ਨੂੰ ਉਸ ਵਾਹਿਗੁਰੂ ਦਾ (ਜੋ ਸਚ ਦੇ ਅੰਦਰ ਵਸਦਾ ਹੈ) ਪਤਾ ਨਹੀਂ ਲਗਦਾ ਪਰ ਗੁਰਮੁਖ ਉਸ ਨੂੰ ਸਦਾ ਆਪਣੇ ਪਾਸ ਸਮਝਦੇ ਹਨ । ੫ ।

੧੮. ਮਨਮੁਖ ਗਿਣਤੀਆਂ ਵਿਚ ਪਏ ਫਲਾਂ ਦੀ ਆਸ ਲਾਈ ਰਖਦੇ ਹਨ, ਪਰ ਹੁੰਦਾ ਉਹ ਹੈ ਜੋ ਕਰਤਾਰ ਦਾ ਹੁਕਮ ਹੈ ।

੧੯. ਉਸ ਹੁਕਮ ਦੀ ਕੀਮਤ ਨਹੀਂ ਪੈ ਸਕਦੀ ਭਾਵੇਂ ਸਾਰੇ ਮਿਲ ਕੇ ਇਸ ਦੀ ਇੱਛਾ ਕਰਨ ।

੨੦. ਗੁਰਮਤਿ ਦੁਆਰਾ ਕੀਮਤ ਪਾ ਲਈਦੀ ਹੈ (ਸਚਾ ਹਰੀ ਮਿਲ ਜਾਂਦਾ ਹੈ) ਉਸ ਸੱਚ ਸਰੂਪ ਹਰੀ ਦੇ ਮਿਲਨ ਨਾਲ ਸੁਖ ਹੋ ਜਾਂਦਾ ਹੈ । ੬ ।

੨੧. ਜੇ ਸਤਿਗੁਰੂ ਮਿਲ ਪਏ ਤਾਂ ਪ੍ਰਭੂ ਨਾਲ ਸੱਚਾ ਪ੍ਰੇਮ ਬਣਦਾ ਹੈ ਜੋ ਫਿਰ ਟੁੱਟਦਾ ਨਹੀਂ ।

੨੨. ਗਿਆਨ ਵਸਤੂ ਦੀ ਪ੍ਰਾਪਤੀ ਹੁੰਦੀ ਹੈ ਜਿਸ ਨਾਲ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ ।

੨੩. ਜੋ ਕੋਈ (ਗੁਰੂ ਦੁਆਰਾ) ਗੁਣਾਂ ਦਾ ਖਰੀਦਾਰ ਹੋਵੇ ਤਾਂ ਉਸ ਨੂੰ ਪਵਿਤਰ ਨਾਮ ਕਦੇ ਨਹੀਂ ਵਿਸਰਦਾ । ੭ ।

੨੪. ਅਨੇਕ ਪੰਛੀ (ਮਨੁਖ) ਜੋ ਸੰਸਾਰ ਸਰੋਵਰ ਦੇ ਤਲ ਤੇ ਮੌਜਾਂ (ਚੁਗਦੇ) ਮਾਣਦੇ ਸਨ, ਇਥੋਂ ਖੇਡ ਖੇਡ ਕੇ ਤੁਰ ਗਏ ਹਨ (ਮਰ ਗਏ ਹਨ) ।

੨੫. ਹੋਰਾਂ ਨੇ ਹੁਣ ਜਾਂ ਥੋੜ੍ਹੀ ਦੇਰ ਨੂੰ ਚਲੇ ਜਾਣਾ ਹੈ, ਕਿਉਂਕਿ ਜੀਵਨ ਖੇਡ ਤਾਂ ਹੈ ਹੀ ਇਕ ਦੋ ਦਿਨਾਂ ਦੀ ।

੨੬. ਹੇ ਪ੍ਰਭੂ, ਜਿਸ ਨੂੰ ਤੂੰ ਆਪਣੇ ਆਪ ਮੇਲ ਲਵੇਂ, ਉਹ ਮਿਲਦਾ ਹੈ ਉਹ ਸੱਚਾ ਪਿੜ ਜਿੱਤ ਕੇ (ਸੰਸਾਰਕ ਬਾਜ਼ੀ ਜਿੱਤ ਕੇ) ਜਾਂਦਾ ਹੈ । ੮ ।

੨੭. ਗੁਰੂ (ਪ੍ਰੇਮ) ਤੋਂ ਬਿਨਾਂ ਪ੍ਰਭੂ—ਪ੍ਰੇਮ ਨਹੀਂ ਉਪਜਦਾ, ਕਿਉਂਕਿ ਹਉਮੈ ਦੀ ਜੂਠ ਦੂਰ ਨਹੀਂ ਹੁੰਦੀ ।

੨੮. ਗੁਰੂ ਸ਼ਬਦ ਦੁਆਰਾ ਪਤੀਜ ਕੇ ਅਤੇ ਸ਼ਬਦ ਵਿਚ ਵਿੰਨ੍ਹਿਆ ਜਾ ਕੇ ਇਹ ਪਛਾਣ ਹੁੰਦੀ ਹੈ ਕਿ 'ਉਹ ਮੈਂ ਹਾਂ' (ਜੀਵ ਤੇ ਪਰਮਾਤਮਾ ਇਕ ਹਨ) ।

੨੯. ਗੁਰੂ ਦੁਆਰਾ ਹੀ ਆਪੇ ਦੀ ਪਛਾਣ ਹੁੰਦੀ ਹੈ (ਕਿ ਜੀਵ ਪਰਮਾਤਮਾ ਦਾ ਰੂਪ ਹੈ) ਗੁਣ ਤੋਂ ਬਿਨਾਂ ਕੀ ਕਿਸੇ ਨੇ ਕਰਨਾ ਕਰਾਣਾ ਹੋਇਆ ? । ੯ ।

੩੦. ਜੋ ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਨੂੰ ਮਿਲੇ ਹਨ, ਉਹ ਪਤੀਜ ਗਏ ਹਨ । ਫਿਰ ਉਨ੍ਹਾਂ ਨੂੰ ਕਿਸੇ ਹੋਰ ਮਿਲਾਪ ਦੀ ਲੋੜ ਨਹੀਂ ਹੁੰਦੀ ।

੩੧. (ਗੁਰੂ ਤੋਂ ਬੇਮੁਖ ਹੋਏ) ਮਨਮੁਖਾਂ ਨੂੰ ਪ੍ਰਭੂ ਦੀ ਸੋਝੀ ਨਹੀਂ ਹੁੰਦੀ,ਉਹ ਉਸ ਤੋਂ ਵਿਛੜ ਕੇ ਦੁਖੀ ਰਹਿੰਦੇ ਹਨ ।

੩੨. (ਨਾਨਕ) ਜੀਵ ਦਾ ਟਿਕਾਣਾ ਕੇਵਲ ਪ੍ਰਭੂ ਹੀ ਹੈ, ਹੋਰ ਕੋਈ ਦੂਜੀ ਥਾਂ ਉਸ ਲਈ ਨਹੀਂ । ੧੦ । ੧੧ ।

## ੧੨

੧. ਮਨਮੁਖਿ ਭੂਲੈ ਭੁਲਾਈਐ, ਭੂਲੀ ਠਉਰ ਨ ਕਾਇ ।

੨. ਗੁਰ ਬਿਨੁ ਕੋ ਨ ਦਿਖਾਵਈ, ਅੰਧੀ ਆਵੈ ਜਾਇ ।

੩. ਗਿਆਨ ਪਦਾਰਥੁ ਖੋਇਆ, ਠਗਿਆ ਮੁਠਾ ਜਾਇ । ੧ ।

੪. ਬਾਬਾ, ਮਾਇਆ ਭਰਮਿ ਭੁਲਾਇ ।

੫. ਭਰਮਿ ਭੁਲੀ ਡੋਹਾਗਣੀ, ਨਾ ਪਿਰ ਅੰਕਿ ਸਮਾਇ । ੧ । ਰਹਾਉ ।

੬. ਭੂਲੀ ਫਿਰੈ ਦਿਸੰਤਰੀ, ਭੂਲੀ ਗ੍ਰਿਹੁ ਤਜਿ ਜਾਇ ।

੭. ਭੂਲੀ ਡੂੰਗਰਿ ਥਲਿ ਚੜ੍ਹੈ, ਭਰਮੈ ਮਨੁ ਡੋਲਾਇ ।

੮. ਧੁਰਹੁ ਵਿਛੁੰਨੀ ਕਿਉਂ ਮਿਲੈ, ਗਰਬਿ ਮੁਠੀ ਬਿਲਲਾਇ ।੨।

੯. ਵਿਛੁੜਿਆ ਗੁਰੁ ਮੇਲਸੀ, ਹਰਿ ਰਸਿ ਨਾਮ ਪਿਆਰਿ ।

੧੦. ਸਾਚਿ ਸਹਜਿ ਸੋਭਾ ਘਣੀ, ਹਰਿਗੁਣ ਨਾਮ ਅਧਾਰਿ ।

੧੧. ਜਿਉਂ ਭਾਵੈ ਤਿਉਂ ਰਖੁ ਤੂੰ, ਮੈਂ ਤੁਝ ਬਿਨੁ ਕਵਨੁ ਭਤਾਰੁ । ੩ ।

੧੨. ਅਖਰ ਪੜਿ ਪੜਿ ਭੁਲੀਐ, ਭੇਖੀ ਬਹੁਤ ਅਭਿਮਾਨ ।

੧੩. ਤੀਰਥ ਨਾਤਾ ਕਿਆ ਕਰੇ, ਮਨ ਮਹਿ ਮੈਲੁ ਗੁਮਾਨੁ ।

੧੪. ਗੁਰ ਬਿਨੁ ਕਿਨਿ ਸਮਝਾਈਐ, ਮਨੁ ਰਾਜਾ ਸੁਲਤਾਨੁ । ੪ ।

੧੫. ਪ੍ਰੇਮ ਪਦਾਰਥੁ ਪਾਈਐ, ਗੁਰਮੁਖਿ ਤਤੁ ਵੀਚਾਰੁ ।

੧੬. ਸਾਧਨ ਆਪੁ ਗਵਾਇਆ, ਗੁਰ ਕੈ ਸਬਦਿ ਸੀਗਾਰੁ ।

੧੭. ਘਰ ਹੀ ਸੋ ਪਿਰੁ ਪਾਇਆ, ਗੁਰ ਕੈ ਹੇਤਿ ਅਪਾਰੁ । ੫ ।

੧੮. ਗੁਰ ਕੀ ਸੇਵਾ ਚਾਕਰੀ, ਮਨੁ ਨਿਰਮਲੁ ਸੁਖੁ ਹੋਇ ।

੧੯. ਗੁਰ ਕਾ ਸਬਦੁ ਮਨਿ ਵਸਿਆ, ਹਉਮੈ ਵਿਚਹੁ ਖੋਇ ।

੨੦. ਨਾਮੁ ਪਦਾਰਥੁ ਪਾਇਆ, ਲਾਭੁ ਸਦਾ ਮਨਿ ਹੋਇ। ੬ ।

੨੧. ਕਰਮਿ ਮਿਲੈ ਤਾ ਪਾਈਐ, ਆਪਿ ਨ ਲਇਆ ਜਾਇ ।

੨੨. ਗੁਰ ਕੀ ਚਰਣੀ ਲਗਿ ਰਹੁ, ਵਿਚਹੁ ਆਪੁ ਗਵਾਇ ।

੨੩. ਸਚੇ ਸੇਤੀ ਰਤਿਆ, ਸਚੋ ਪਲੈ ਪਾਇ । ੭ ।

੨੪. ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ ।

੨੫. ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ।

੨੬. ਨਾਨਕ, ਸਾਚੁ ਨ ਵੀਸਰੈ, ਮੇਲੇ ਸਬਦੁ ਅਪਾਰੁ । ੮ । ੧੨ ।

## ਪਦ-ਅਰਥ

**ਮਨਮੁਖਿ**—ਆਪਹੁਦਰੀ ਇਸਤ੍ਰੀ; **ਭੁਲਾਈਐ**—ਭੁਲਾਈ ਹੋਈ; **ਠਉਰ**-ਥਾਂ; **ਮੁਠਾ**—ਲੁਟਿਆ; **ਡੋਹਾਗਣੀ**—ਛੁੱਟੜ ਇਸਤ੍ਰੀ; **ਅੰਕਿ**—ਅੰਗ ਨਾਲ; **ਦਿਸੰਤਰੀ**—ਦੇਸ਼ਾਂ ਅੰਦਰ; **ਡੂੰਗਰਿ**—ਪਰਬਤਾਂ ਤੇ; **ਵਿਛੁੰਨੀ**—ਵਿਛੜੀ ਹੋਈ; **ਗਰਬਿ ਮੁਠੀ**—ਹੰਕਾਰ ਵਿਚ ਠਗੀ ਹੋਈ; **ਸਾਚਿ**—ਸੱਚ ਦੁਆਰਾ; **ਸਹਜਿ**—ਗਿਆਨ ਦੁਆਰਾ; **ਭਤਾਰੁ**—ਪਤੀ; **ਅਖਰ**—ਵਿਦਿਆ; **ਸਾਧਨ**—ਇਸਤ੍ਰੀ; **ਹੇਤਿ**—ਹਿਤ ਨਾਲ, ਪਿਆਰ ਦੁਆਰਾ; **ਕਰਮਿ**—ਬਖਸ਼ਿਸ਼ ਦੁਆਰਾ; **ਗੁਰੂ ਕਰਤਾਰ**—ਕਰਤਾਰ ਰੂਪ ਗੁਰੂ ।

## ਟੀਕਾ

੧. ਮਨਮੁਖ ਜੀਵ ਰੂਪ ਇਸਤ੍ਰੀ ਮਾਇਆ ਦੇ ਭੁਲਾਵੇ ਵਿਚ ਭੁਲੀ ਫਿਰਦੀ ਹੈ ਅਤੇ ਇਸ ਤਰ੍ਹਾਂ ਭੁਲੀ ਨੂੰ ਕੋਈ ਆਸਰਾ ਨਹੀਂ ਹੈ ।

੨. ਗੁਰੂ ਤੋਂ ਬਿਨਾਂ ਉਸ ਨੂੰ ਕੋਈ ਸਹੀ ਰਸਤਾ ਨਹੀਂ ਦਿਖਾਂਦਾ, ਅਗਿਆਨਤਾ ਵਿਚ ਫਿਰਦੀ ਉਹ ਅੰਨ੍ਹੀ ਜਨਮ ਮਰਨ ਵਿਚ ਚੱਕਰ ਕਟਦੀ ਰਹਿੰਦੀ ਹੈ ।

੩. (ਸੱਚ ਹੈ) ਜਿਸ ਕਿਸੇ ਨੇ ਵੀ ਗਿਆਨ ਦਾ ਪਦਾਰਥ ਗਵਾਇਆ ਹੈ ਉਹ (ਮਾਇਆ ਦਾ) ਠਗਿਆ ਲੁਟਿਆ ਜਾਂਦਾ ਹੈ । ੧ ।

੪. ਹੇ ਭਾਈ ! ਮਾਇਆ ਕੁਰਾਹੇ ਪਾ ਦਿੰਦੀ ਹੈ ।

੫. ਕੁਰਾਹੇ ਪਈ ਭੁਲੀ ਜੀਵ ਇਸਤ੍ਰੀ ਪ੍ਰਭੂ-ਪਤੀ ਤੋਂ ਵਿਛੜ ਜਾਂਦੀ ਹੈ ਅਤੇ ਫਿਰ ਉਸ ਦਾ ਪਤੀ ਨਾਲ ਮਿਲਾਪ ਨਹੀਂ ਹੁੰਦਾ । ੧ । ਰਹਾਉ ।

੬. ਭੁਲੀ ਹੋਈ ਉਹ ਦੇਸ਼ ਦੇਸ਼ਾਂਤਰਾਂ ਵਿਚ ਫਿਰਦੀ ਹੈ, ਭੁਲੀ ਹੋਈ ਘਰ ਛਡ ਜਾਂਦੀ ਹੈ,

੭. ਭੁਲੀ ਹੋਈ ਪਰਬਤਾਂ ਤੇ ਥਲਾਂ ਤੇ ਚੜ੍ਹਦੀ ਹੈ, ਉਸ ਦਾ ਮਨ ਭਰਮ ਵਿਚ ਡੋਲਦਾ ਰਹਿੰਦਾ ਹੈ ।

੮. ਉਹ ਧੁਰੋਂ ਹੀ ਪਰਮਾਤਮਾ ਤੋਂ ਵਿਛੜੀ ਹੈ, ਤੇ ਹੁਣ ਉਸ ਨੂੰ ਕਿਵੇਂ ਮਿਲੇ, ਉਹ ਆਪਣੇ ਹੰਕਾਰ ਵਿਚ ਠੱਗੀ ਹੋਈ ਰੋਂਦੀ ਕੁਰਲਾਂਦੀ ਹੈ । ੨ ।

੯. ਪਰ ਵਿਛੜੇ ਜੀਵਾਂ ਨੂੰ ਵੀ ਗੁਰੂ, ਪ੍ਰਭੂ ਨਾਲ ਮੇਲਦਾ ਹੈ, ਉਨ੍ਹਾਂ ਅੰਦਰ ਹਰੀ ਨਾਮ ਦਾ ਸੁਆਦ ਅਤੇ ਪ੍ਰੇਮ ਪੈਦਾ ਕਰ ਕੇ ।

੧੦. (ਗੁਰੂ ਤੋਂ ਪ੍ਰਾਪਤ ਹੋਏ) ਸੱਚ ਤੇ ਗਿਆਨ ਦੁਆਰਾ ਅਤ ਹਰਿ ਗੁਣ ਤੇ ਨਾਮ ਦੇ ਆਸਰੇ ਉਨ੍ਹਾਂ ਦੀ ਬਹੁਤ ਸੋਭਾ ਬਣਦੀ ਹੈ ।

੧੧. ਹੇ ਪ੍ਰਭੂ ਜਿਵੇਂ ਤੈਨੂੰ ਭਾਵੇ ਮੈਨੂੰ (ਮਾਇਆ ਤੋਂ) ਬਚਾ ਲੈ, ਤੇਰੇ ਬਿਨਾਂ ਮੇਰਾ ਕੌਣ ਮਾਲਕ ਹੈ (ਕੋਈ ਨਹੀਂ ਹੈ) ? । ੩ ।

੧੨. ਅੱਖਰ (ਵਿਦਿਆ) ਪੜ੍ਹ ਪੜ੍ਹ ਕੇ ਵੀ ਕਈ ਕੁਰਾਹੇ ਪੈਂਦੇ ਹਾਂ, (ਗ੍ਰਿਹਸਥ ਤਿਆਗ ਕੇ) ਭੇਖ ਧਾਰਨ ਕੀਤਿਆਂ ਵੀ ਹੰਕਾਰ ਵਿਚ ਵਾਸਾ ਹੋ ਸਕਦਾ ਹੈ ।

੧੩. ਤੀਰਥਾਂ ਦੇ ਇਸ਼ਨਾਨ ਨਾਲ ਵੀ ਕੀ ਬਣਦਾ ਹੈ ਜੇ ਮਨ ਵਿਚ ਹੰਕਾਰ ਦੀ ਮੈਲ ਹੈ ?

੧੪. ਗੁਰੂ ਤੋਂ ਬਿਨਾਂ ਕੋਈ ਸਮਝਾਂਦਾ ਨਹੀਂ, (ਧਰਮਾਂ ਕਰਮਾਂ ਵਿਚ ਲੱਗਾ) ਮਨ ਹੰਕਾਰ ਵਿਚ ਰਾਜਾ ਤੇ ਸੁਲਤਾਨ ਬਣਿਆ ਰਹਿੰਦਾ ਹੈ । ੪ ।

੧੫. ਗੁਰੂ ਦੁਆਰਾ ਗਿਆਨ ਵਿਚਾਰ ਪ੍ਰਾਪਤ ਕਰ ਕੇ ਹਰੀ ਪ੍ਰੇਮ ਦਾ ਪਦਾਰਥ ਪਾਈਦਾ ਹੈ ।

੧੬. ਗੁਰੂ ਦੇ ਸ਼ਬਦ ਦੁਆਰਾ ਸ਼ਿੰਗਾਰ ਕਰ ਕੇ ਜੀਵ-ਇਸਤ੍ਰੀ ਹਉਮੈ (ਆਪੇ) ਤੋਂ ਛੁਟਕਾਰਾ ਪਾਂਦੀ ਹੈ ।

੧੭. ਗੁਰੂ ਦਾ ਪਿਆਰ ਪ੍ਰਾਪਤ ਹੋਣ ਨਾਲ ਉਸ ਨੂੰ ਹਿਰਦੇ ਵਿਚ ਅਪਾਰ ਪਤੀ-ਪ੍ਰਭੂ ਮਿਲਿਆ ਹੈ । ੫ ।

੧੮. ਗੁਰੂ ਦਾ ਚਾਕਰ ਹੋ ਕੇ ਸੇਵਾ ਕਰਨ ਨਾਲ ਮਨ ਪਵਿਤਰ ਹੁੰਦਾ ਹੈ ਅਤੇ ਜੀਵ ਨੂੰ ਸੁਖ ਮਿਲਦਾ ਹੈ ।

੧੯. ਗੁਰੂ ਦਾ ਸ਼ਬਦ ਉਸ ਦੇ ਹਿਰਦੇ ਵਿਚ ਵਸਦਾ ਹੈ ਅਤੇ ਹਉਮੈ ਅੰਦਰੋਂ ਨਿਕਲ ਜਾਂਦੀ ਹੈ ।

੨੦. ਫਿਰ ਨਾਮ ਦਾ ਪਦਾਰਥ ਪ੍ਰਾਪਤ ਹੁੰਦਾ ਹੈ, ਜਿਸ ਨਾਲ ਮਨ ਵਿਚ ਸਦਾ ਲਾਭ ਹੀ ਲਾਭ ਉਪਜਦਾ ਹੈ । ੬ ।

੨੧. ਹਰੀ ਆਪਣੀ ਮਿਹਰ ਕਰੇ ਤਾਂ ਉਸ ਨੂੰ ਪਾਈਦਾ ਹੈ, ਆਪਣੇ ਕਿਸੇ ਜ਼ੋਰ ਨਾਲ ਨਹੀਂ ਪਾਇਆ ਜਾਂਦਾ ।

੨੨. (ਹੇ ਭਾਈ) ਗੁਰੂ ਦੇ ਚਰਨਾਂ ਨਾਲ ਲਗਿਆ ਰਹ, ਆਪਣੀ ਹਉਮੈ ਗਵਾ ਕੇ (ਫਿਰ ਮਿਹਰ ਹੋ ਜਾਏਗੀ) ।

੨੩. ਸੱਚੇ ਗੁਰੂ ਦੇ ਪ੍ਰੇਮ ਵਿਚ ਲਗ ਕੇ ਹੀ ਸੱਚਾ ਪ੍ਰਭੂ ਪ੍ਰਾਪਤ ਹੁੰਦਾ ਹੈ । ੭ ।

੨੪. ਹਰ ਜੀਵ ਭੁਲਣਹਾਰ ਹੈ, ਕੇਵਲ ਕਰਤਾਰ ਰੂਪ ਗੁਰੂ ਨਹੀਂ ਭੁਲਦਾ ।

੨੫. ਜਿਸ ਨੇ ਐਸੇ ਗੁਰੂ ਦੀ ਮਤ ਨਾਲ ਆਪਣੇ ਆਪ ਨੂੰ ਸਮਝਾ ਲਇਆ ਹੈ, ਉਸ ਦਾ ਹੀ ਪ੍ਰਭੂ ਨਾਲ ਪਿਆਰ ਲੱਗਾ ਹੈ ।

੨੬. (ਨਾਨਕ) ਉਸ ਨੂੰ ਫਿਰ ਸਚ ਸਰੂਪ ਪ੍ਰਭੂ ਵਿਸਰਦਾ ਨਹੀਂ, ਗੁਰੂ ਦਾ ਅਪਾਰ ਸ਼ਬਦ ਪ੍ਰਭੂ ਨਾਲ ਮਿਲਾ ਦਿੰਦਾ ਹੈ । ੮ । ੧੨ ।

੧. ਤ੍ਰਿਸਨਾ ਮਾਇਆ ਮੋਹਣੀ, ਸੁਤ ਬੰਧਪ ਘਰ ਨਾਰਿ ।
੨. ਧਨਿ ਜੋਬਨਿ ਜਗੁ ਠਗਿਆ, ਲਬਿ ਲੋਭਿ ਅੰਹਕਾਰਿ ।
੩. ਮੋਹ ਠਗਉਲੀ ਹਉ ਮੁਈ, ਸਾ ਵਰਤੈ ਸੰਸਾਰਿ । ੧ ।
੪. ਮੇਰੇ ਪ੍ਰੀਤਮਾ, ਮੈ ਤੁਝ ਬਿਨੁ ਅਵਰੁ ਨ ਕੋਇ ।
੫. ਮੈ ਤੁਝ ਬਿਨੁ ਅਵਰੁ ਨ ਭਾਵਈ, ਤੂੰ ਭਾਵਹਿ ਸੁਖੁ ਹੋਇ ।੧। ਰਹਾਉ ।
੬. ਨਾਮੁ ਸਾਲਾਹੀ ਰੰਗ ਸਿਉ, ਗੁਰ ਕੈ ਸਬਦਿ ਸੰਤੋਖੁ ।
੭. ਜੋ ਦੀਸੈ ਸੋ ਚਲਸੀ, ਕੂੜਾ ਮੋਹੁ ਨ ਵੇਖੁ ।
੮. ਵਾਟ ਵਟਾਊ ਆਇਆ, ਨਿਤ ਚਲਦਾ ਸਾਥੁ ਦੇਖੁ । ੨ ।
੯. ਆਖਣਿ ਆਖਹਿ ਕੇਤੜੇ, ਗੁਰ ਬਿਨੁ ਬੂਝ ਨ ਹੋਇ ।
੧੦. ਨਾਮੁ ਵਡਾਈ ਜੇ ਮਿਲੈ, ਸਚਿ ਰਪੈ ਪਤਿ ਹੋਇ ।
੧੧. ਜੋ ਤੁਧੁ ਭਾਵਹਿ ਸੇ ਭਲੇ, ਖੋਟਾ ਖਰਾ ਨ ਕੋਇ । ੩ ।
੧੨. ਗੁਰ ਸਰਣਾਈ ਛੁਟੀਐ, ਮਨਮੁਖ ਖੋਟੀ ਰਾਸਿ ।
੧੩. ਅਸਟਧਾਤੁ ਪਾਤਿਸਾਹ ਕੀ, ਘੜੀਐ ਸਬਦਿ ਵਿਗਾਸਿ
੧੪. ਆਪੇ ਪਰਖੇ ਪਾਰਖੂ, ਪਵੈ ਖਜਾਨੈ ਰਾਸਿ । ੪ ।
੧੫. ਤੇਰੀ ਕੀਮਤਿ ਨਾ ਪਵੈ, ਸਭਿ ਡਿਠੀ ਠੋਕਿ ਵਜਾਇ ।
੧੬. ਕਹਣੈ ਹਾਥਿ ਨ ਲਭਈ, ਸਚਿ ਟਿਕੈ ਪਤਿ ਪਾਇ ।
੧੭. ਗੁਰਮਤਿ ਤੂੰ ਸਲਾਹਣਾ, ਹੋਰੁ ਕੀਮਤਿ ਕਹਣੁ ਨ ਜਾਇ ।੫।
੧੮. ਜਿਤੁ ਤਨਿ ਨਾਮੁ ਨ ਭਾਵਈ, ਤਿਤੁ ਤਨਿ ਹਉਮੈ ਵਾਦੁ ।
੧੯. ਗੁਰ ਬਿਨੁ ਗਿਆਨੁ ਨ ਪਾਈਐ, ਬਿਖਿਆ ਦੂਜਾ ਸਾਦੁ ।
੨੦. ਬਿਨੁ ਗੁਣ ਕਾਮਿ ਨ ਆਵਈ, ਮਾਇਆ ਫੀਕਾ ਸਾਦੁ ।੬।
੨੧. ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ ।
੨੨. ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ ।
੨੩. ਅਵਗਣਿ ਬਧਾ ਮਾਰੀਐ, ਛੂਟੈ ਗੁਰਮਤਿ ਨਾਇ । ੭ ।
੨੪. ਸਰਬੇ ਥਾਈ ਏਕੁ ਤੂੰ, ਜਿਉ ਭਾਵੈ ਤਿਉ ਰਾਖੁ ।

੨੫. ਗੁਰਮਤਿ ਸਾਚਾ ਮਨਿ ਵਸੈ, ਨਾਮੁ ਭਲੋ ਪਤਿ ਸਾਥੁ ।
੨੬. ਹਉਮੈ ਰੋਗੁ ਗਵਾਈਐ, ਸਬਦਿ ਸਚੈ ਸਚੁ ਭਾਖੁ । ੮ ।
੨੭. ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ।
੨੮. ਆਪੇ ਭਗਤੀ ਭਾਉ ਤੂੰ, ਆਪੇ ਮਿਲਹਿ ਮਿਲਾਇ ।
੨੯. ਨਾਨਕ, ਨਾਮੁ ਨ ਵੀਸਰੈ, ਜਿਉ ਭਾਵੈ ਤਿਵੈ ਰਜਾਇ ।੯।੧੩।

## ਪਦ-ਅਰਥ

**ਤ੍ਰਿਸਨਾ**—ਇੱਛਾ; **ਸੁਤ**—ਪੁਤਰ; **ਬੰਧਪ**—ਰਿਸ਼ਤੇਦਾਰ; **ਠਗਉਲੀ**—ਠੱਗਮੂਰੀ ਬੂਟੀ; ਜਿਸ ਨਾਲ ਬੇਹੋਸ਼ ਕਰ ਕੇ ਠਗ ਲੁਟਦੇ ਹਨ; **ਰੰਗ**—ਪ੍ਰੇਮ; **ਵਾਟ**—ਪੰਧ; **ਵਟਾਊ**—ਪਾਂਧੀ; **ਰਪੈ**—ਰੰਗਿਆ ਜਾਏ; **ਅਸਟ ਧਾਤੁ**—ਅੱਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਕਲੀ, ਲੋਹਾ, ਸਿੱਕਾ, ਪਿੱਤਲ); **ਠੋਕਿ ਵਜਾਇ**—ਚੰਗੀ ਤਰ੍ਹਾਂ ਪਰਖ ਕੇ; **ਹਾਥੁ**—ਥਾਹੁ; **ਵਾਦੁ**—ਝਗੜਾ; **ਰਸ ਕਸ**—ਕਸੈਲਾ ਆਦਿ ਰਸ ਜਿਵੇਂ ਮਿਠਾ, ਸਲੂਣਾ, ਤਿੱਖਾ, ਕਸੈਲਾ, ਖੱਟਾ, ਕੌੜਾ; **ਨਾਇ**—ਨਾਮੁ ਦੁਆਰਾ; **ਭਾਖੁ**—ਕਹੋ; **ਤ੍ਰਿਭਵਣਿ**—ਤਿੰਨਾਂ ਲੋਕਾਂ ਵਿਚ; **ਭਾਉ**—ਪਿਆਰ ।

## ਟੀਕਾ

੧. ਪੁਤਰ, ਰਿਸ਼ਤੇਦਾਰ ਤੇ ਘਰ ਦੀ ਨਾਰ ਦੇ ਮੋਹ ਕਰਕੇ ਜੀਵ ਨੂੰ ਮੋਹਣੀ ਮਾਇਆ ਦੀ ਤ੍ਰਿਸ਼ਨਾ ਲੱਗੀ ਹੈ।

੨. ਧਨ, ਜੋਬਨ, ਲਬ, ਲੋਭ ਤੇ ਹੰਕਾਰ ਨੇ ਸਾਰੇ ਸੰਸਾਰ ਨੂੰ ਠਗਿਆ ਹੈ।

੩. ਮਾਇਆ-ਮੋਹ ਦੀ ਜਿਸ ਠਗਬੂਟੀ ਨੇ ਮੈਨੂੰ ਠਗ ਲਇਆ ਹੈ, ਇਸ ਨੇ ਸਾਰੇ ਸੰਸਾਰ ਨੂੰ ਹੀ ਠਗਿਆ ਹੋਇਆ ਹੈ । ੧ ।

੪. ਹੇ ਮੇਰੇ ਪਿਆਰੇ ਪ੍ਰਭੂ, ਤੇਰੇ ਬਿਨਾਂ ਮੇਰਾ ਕੋਈ ਸਹਾਰਾ ਨਹੀਂ ।

੫. ਮੈਨੂੰ ਤੇਰੇ ਬਿਨਾਂ ਹੋਰ ਕੁਝ ਵੀ ਚੰਗਾ ਨਹੀਂ ਲਗਦਾ, ਜਦ ਤੂੰ ਭਾਉਂਦਾ ਹੈਂ ਤਾਂ ਸੁਖ ਹੁੰਦਾ ਹੈ । ੧ । ਰਹਾਉ ।

੬. ਗੁਰੂ ਦੇ ਸ਼ਬਦ ਦੁਆਰਾ ਸੰਤੋਖ ਧਾਰ ਕੇ ਮੈਂ ਪ੍ਰੇਮ ਨਾਲ ਨਾਮੀ (ਹਰੀ) ਦੀ ਸਿਫ਼ਤ ਸਾਲਾਹ ਕਰਦਾ ਹਾਂ ।

੭. ਇਹ ਦ੍ਰਿਸ਼ਟਮਾਨ ਜਗਤ ਚਲਾਇਮਾਨ ਹੈ, ਇਸ ਲਈ, ਹੇ ਭਾਈ (ਪੁਤਰ, ਰਿਸ਼ਤੇ ਤੇ ਨਾਰੀ ਦੇ) ਕੂੜੇ ਮੋਹ ਵਲ ਨਾ ਵੇਖੀਂ ।

੮. ਸਾਰਾ ਸੰਸਾਰ ਮੁਸਾਫਰ (ਪਾਂਧੀ) ਦੀ ਤਰ੍ਹਾਂ ਹੈ, ਸਾਥੀਆਂ ਨੂੰ ਨਿਤ ਚਲਦੇ ਦੇਖ ਲੈ । ੨ ।

੯. ਗੱਲਾਂ ਤਾਂ ਕਈ ਆਖਣ ਵਾਲੇ ਹਨ, ਪਰ ਗੁਰੂ ਤੋਂ ਬਿਨਾਂ (ਮੋਹ ਵਿਚੋਂ ਨਿਕਲਣ ਦੀ) ਸੋਝੀ ਨਹੀਂ ਹੁੰਦੀ।

੧੦. ਜੇ ਨਾਮ ਤੇ ਪ੍ਰਭੂ ਸਿਫ਼ਤ ਦੀ ਦਾਤਿ ਮਿਲ ਜਾਏ ਤਾਂ ਜੀਵ ਸੱਚੇ (ਪ੍ਰਭੂ) ਵਿਚ ਰੰਗਿਆ ਜਾਂਦਾ ਹੈ ਅਤੇ ਦਰਗਾਹ ਵਿਚ ਇੱਜ਼ਤ ਪਾਂਦਾ ਹੈ।

੧੧. ਹੇ ਪ੍ਰਭੂ, ਜੋ ਤੈਨੂੰ ਚੰਗੇ ਲਗਦੇ ਹਨ, ਉਹ ਚੰਗੇ ਹਨ, (ਆਪਣੇ ਕਿਸੇ ਜ਼ੋਰ ਨਾਲ) ਕੋਈ ਖੋਟਾ ਖਰਾ ਨਹੀਂ ਹੁੰਦਾ। ੩।

੧੨. ਗੁਰੂ ਦੀ ਸ਼ਰਨ ਪੈ ਕੇ ਹੀ (ਮਾਇਆ ਮੋਹ ਤੋਂ) ਛੁਟੀਦਾ ਹੈ, ਮੰਨਮੁਖ ਦੀ ਤਾਂ ਪੂੰਜੀ ਹੀ ਖੋਟੀ ਹੈ (ਉਸ ਵਿਚੋਂ ਲਾਭ ਕੀ ਹੋਣਾ ਹੋਇਆ ?)।

੧੩. ਜਿਵੇਂ ਵੰਨ ਸੁਵੰਨੀਆਂ ਅੱਠੇ ਧਾਤਾਂ ਪਾਤਸ਼ਾਹ ਦੀਆਂ ਆਪਣੀਆਂ ਹੁੰਦੀਆਂ ਹਨ ਤਿਵੇਂ ਵੰਨ ਸੁਵੰਨੇ ਮਨੁਖ ਪਰਮਾਤਮਾ ਦੇ ਆਪਣੇ ਹਨ, ਪਰ ਉਨ੍ਹਾਂ ਵਿਚੋਂ ਜੋ ਸ਼ਬਦ ਦੁਆਰਾ ਘੜੇ ਜਾਂਦੇ ਹਨ ਉਹ ਜਗਤ ਵਿਚ ਖਿੜਦੇ (ਸਫਲ ਹੁੰਦੇ) ਹਨ।

੧੪. ਪ੍ਰਭੂ ਆਪ ਹੀ ਸਭ ਨੂੰ ਪਰਖਦਾ ਹੈ, ਸੁਧ ਹੋ ਕੇ ਹੀ ਕੋਈ ਜੀਵ ਖਜ਼ਾਨੇ ਵਿਚ ਪਰਵਾਨ ਹੁੰਦਾ ਹੈ। ੪।

੧੫. ਮੈਂ ਚੰਗੀ ਤਰ੍ਹਾਂ ਸਾਰਾ ਸੰਸਾਰ ਦੇਖਿਆ ਹੈ, ਹੇ ਪ੍ਰਭੂ, ਤੇਰੀ ਕੀਮਤ ਨਹੀਂ ਪਾਈ ਜਾ ਸਕਦੀ।

੧੬. ਗੱਲਾਂ ਨਾਲ ਉਸ (ਪ੍ਰਭੂ) ਦਾ ਖਹੁ ਨਹੀਂ ਹੁੰਦਾ, ਜੇ ਕੋਈ ਉਸ ਵਿਚ ਪੂਰਾ ਉਤਰੇ ਤਾਂ ਉਹ ਦਰਗਾਹ ਵਿਚ ਇੱਜ਼ਤ ਪਾਉਂਦਾ ਹੈ।

੧੭. ਕੇਵਲ ਗੁਰੂ ਦੁਆਰਾ ਤੇਰੀ ਸਿਫ਼ਤ ਸਾਲਾਹ ਕੀਤਿਆਂ (ਤੇਰੀ ਕੀਮਤ ਪੈਂਦੀ ਹੈ), ਹੋਰ ਕਿਸੇ ਤਰ੍ਹਾਂ ਨਹੀਂ ਪੈਂਦੀ। ੫।

੧੮. ਜਿਸ ਹਿਰਦੇ ਵਿਚ ਨਾਮ ਦਾ ਪਿਆਰ ਨਹੀਂ ਹੈ, ਉਸ ਹਿਰਦੇ ਵਿਚ ਹਉਮੈ ਹੈ ਤੇ ਝਗੜਾ ਹੈ।

੧੯. ਗੁਰੂ ਤੋਂ ਬਿਨਾਂ ਪ੍ਰਭੂ ਗਿਆਨ ਨਹੀਂ ਪਾਈਦਾ, ਹੋਰ ਸੁਆਦ ਸਭ ਜ਼ਹਿਰ ਹਨ।

੨੦. ਮਾਇਆ ਦਾ ਸੁਆਦ ਫਿੱਕਾ ਹੈ, ਗੁਣਾਂ ਤੋਂ ਬਿਨਾਂ ਇਹ ਮਾਇਆ ਕਿਸੇ ਕੰਮ ਨਹੀਂ। ੬।

੨੧. ਇਹ ਜੀਵ ਤ੍ਰਿਸਨਾ (ਆਸਾ) ਕਰਕੇ ਜੰਮਦਾ ਹੈ ਅਤੇ (ਜੀਵਨ ਵਿਚ) ਤ੍ਰਿਸ਼ਨਾ ਦਾ ਬਧਾ ਮਿਠੇ ਖਟੇ ਰਸ ਭੋਗਦਾ ਹੈ (ਮਾਇਆ ਦੇ)।

੨੨. ਤ੍ਰਿਸ਼ਨਾ ਅਧੀਨ ਹੀ ਇਹ ਮਰਦਾ ਹੈ ਅਤੇ ਮੁੜ ਮੁੜ ਮੂੰਹ ਤੇ ਚੋਟਾਂ ਖਾਂਦਾ ਰਹਿੰਦਾ ਹੈ (ਜਮਾਂ ਅਤੇ ਆਵਾਗਵਨ ਦੀਆਂ)।

੨੩. ਔਗੁਣਾਂ ਵਿਚ ਬਧਾ ਹੋਇਆ ਮਾਰੀਦਾ ਹੈ (ਸਜ਼ਾ ਭੋਗਦਾ ਹੈ)। ਇਸ ਦਾ ਛੁਟਕਾਰਾ (ਮਾਇਆ ਤੇ ਮੌਤ ਤੋਂ) ਗੁਰੂ ਰਾਹੀਂ ਪ੍ਰਾਪਤ ਹੋਏ ਨਾਮ ਕਰਕੇ ਹੀ ਹੁੰਦਾ ਹੈ। ੭।

੨੪. ਹੇ ਪ੍ਰਭੂ, ਤੂੰ ਸਾਰੇ ਥਾਈਂ ਵਿਆਪਕ ਹੈਂ, ਜਿਵੇਂ ਤੈਨੂੰ ਭਾਵੇ ਤਿਵੇਂ ਮੈਨੂੰ ਬਚਾ ਲੈ।

੨੫. ਗੁਰੂ ਰਾਹੀਂ ਸੱਚਾ ਹਰੀ ਮਨ ਵਿਚ ਵਸਦਾ ਹੈ, ਉਸ ਦਾ ਨਾਮ ਭਲਾ ਸਾਥੀ ਹੈ ਤੇ ਭਲੀ ਇੱਜ਼ਤ ਹੈ।

੨੬. ਨਾਮ ਹੀ ਹਉਮੈ-ਰੋਗ ਨੂੰ ਕਟਦਾ ਹੈ, ਇਸ ਲਈ ਹੇ ਜੀਵ, ਗੁਰੂ ਦੇ ਸਚੇ ਸ਼ਬਦ ਦੁਆਰਾ ਉਸ ਸਚ ਸਰੂਪ ਹਰੀ ਦੀ ਸਿਫ਼ਤ ਸਾਲਾਹ ਕਰ।

੨੭. ਹੇ ਪ੍ਰਭੂ, ਤੂੰ ਆਕਾਸ਼, ਪਾਤਾਲ ਤੇ ਤਿੰਨਾਂ ਭਵਨਾਂ ਵਿਚ ਸਮਾ ਰਹਿਆ ਹੈਂ,

੨੮. ਤੂੰ ਆਪ ਹੀ ਭਗਤੀ ਦਿੰਦਾ ਹੈਂ, ਆਪ ਹੀ ਪ੍ਰੇਮ ਦਿੰਦਾ ਹੈਂ, ਆਪ ਹੀ (ਜੀਵਾਂ ਨੂੰ) ਆਪਣੇ ਨਾਲ ਮਿਲਾ ਲੈਂਦਾ ਹੈਂ।

੨੯. (ਨਾਨਕ, ਅਰਦਾਸ ਕਰ ਕਿ) ਹੇ ਪ੍ਰਭੂ, ਮੈਨੂੰ ਨਾਮ ਨ ਭੁਲੇ, ਜਿਵੇਂ ਤੈਨੂੰ ਭਾਵੇ ਤਿਵੇਂ ਤੂੰ ਮੈਨੂੰ ਆਪਣੀ ਰਜ਼ਾ ਵਿਚ ਰਖ। ੯। ੧੩।

## ੧੪

੧. ਰਾਮ ਨਾਮਿ ਮਨੁ ਬੇਧਿਆ, ਅਵਰੁ ਕਿ ਕਰੀ ਵੀਚਾਰੁ।

੨. ਸਬਦ ਸੁਰਤਿ ਸੁਖੁ ਊਪਜੈ, ਪ੍ਰਭ ਰਾਤਉ ਸੁਖ ਸਾਰੁ।

੩. ਜਿਉ ਭਾਵੈ ਤਿਉ ਰਾਖੁ ਤੂੰ, ਮੈਂ ਹਰਿਨਾਮੁ ਅਧਾਰੁ। ੧।

੪. ਮਨ ਰੇ, ਸਾਚੀ ਖਸਮ ਰਜ਼ਾਇ।

੫. ਜਿਨਿ ਤਨੁ ਮਨੁ ਸਾਜਿ ਸੀਗਾਰਿਆ, ਤਿਸੁ ਸੇਤੀ ਲਿਵਲਾਇ। । ੧। ਰਹਾਉ।

੬. ਤਨੁ ਬੈਸੰਤਰਿ ਹੋਮੀਐ, ਇਕ ਰਤੀ ਤੋਲਿ ਕਟਾਇ।

੭. ਤਨੁ ਮਨੁ ਸਮਧਾ ਜੇ ਕਰੀ, ਅਨਦਿਨੁ ਅਗਨਿ ਜਲਾਇ।

੮. ਹਰਿਨਾਮੈ ਤੁਲਿ ਨ ਪੁਜਈ, ਜੇ ਲਖ ਕੋਟੀ ਕਰਮ ਕਮਾਇ।੨।

੯. ਅਰਧ ਸਰੀਰੁ ਕਟਾਈਐ, ਸਿਰਿ ਕਰਵਤੁ ਧਰਾਇ।

੧੦. ਤਨੁ ਹੈਮੰਚਲਿ ਗਾਲੀਐ, ਭੀ ਮਨ ਤੇ ਰੋਗੁ ਨ ਜਾਇ।

੧੧. ਹਰਿਨਾਮੈ ਤੁਲਿ ਨ ਪੁਜਈ, ਸਭੁ ਡਿਠੀ ਠੋਕਿ ਵਜਾਇ। ੩।

੧੨. ਕੰਚਨ ਕੇ ਕੋਟ ਦਤੁ ਕਰੀ, ਬਹੁ ਹੈਵਰ ਗੈਵਰ ਦਾਨੁ।

੧੩. ਭੂਮਿ ਦਾਨੁ ਗਊਆ ਘਣੀ, ਭੀ ਅੰਤਰਿ ਗਰਬੁ ਗੁਮਾਨੁ।

੧੪. ਰਾਮਨਾਮਿ ਮਨੁ ਬੇਧਿਆ, ਗੁਰਿ ਦੀਆ ਸਚੁ ਦਾਨੁ । ੪ ।
੧੫. ਮਨਹਠ ਬੁਧੀ ਕੇਤੀਆ, ਕੇਤੇ ਬੇਦ ਬੀਚਾਰ ।
੧੬. ਕੇਤੇ ਬੰਧਨ ਜੀਅ ਕੇ, ਗੁਰਮੁਖਿ ਮੋਖ ਦੁਆਰ ।
੧੭. ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ । ੫ ।
੧੮. ਸਭੁ ਕੋ ਊਚਾ ਆਖੀਐ, ਨੀਚੁ ਨ ਦੀਸੈ ਕੋਇ ।
੧੯. ਇਕਨੈ ਭਾਂਡੇ ਸਾਜਿਐ, ਇਕੁ ਚਾਨਣ ਤਿਹੁ ਲੋਇ ।
੨੦. ਕਰਮਿ ਮਿਲੈ ਸਚੁ ਪਾਈਐ, ਧੁਰਿ ਬਖਸ ਨ ਮੇਟੈ ਕੋਇ । ੬ ।
੨੧. ਸਾਧੁ ਮਿਲੈ ਸਾਧੂ ਜਨੈ, ਸੰਤੋਖੁ ਵਸੈ ਗੁਰ ਭਾਇ ।
੨੨. ਅਕਥ ਕਥਾ ਵੀਚਾਰੀਐ, ਜੇ ਸਤਿਗੁਰ ਮਾਹਿ ਸਮਾਇ ।
੨੩. ਪੀ ਅੰਮ੍ਰਿਤੁ ਸੰਤੋਖਿਆ, ਦਰਗਹਿ ਪੈਧਾ ਜਾਇ । ੭ ।
੨੪. ਘਟਿ ਘਟਿ ਵਾਜੈ ਕਿੰਗੁਰੀ, ਅਨਦਿਨੁ ਸਬਦਿ ਸੁਭਾਇ ।
੨੫. ਵਿਰਲੇ ਕਉ ਸੋਝੀ ਪਈ, ਗੁਰਮੁਖਿ ਮਨੁ ਸਮਝਾਇ ।
੨੬. ਨਾਨਕ, ਨਾਮੁ ਨ ਵੀਸਰੈ, ਛੂਟੈ ਸਬਦੁ ਕਮਾਇ । ੮ । ੧੪ ।

## ਪਦ-ਅਰਥ

**ਬੇਧਿਆ**—ਵਿੰਨ੍ਹਿਆ; **ਸਾਰੁ**—ਸ੍ਰੇਸ਼ਟ; **ਬੈਸੰਤਰਿ**—ਅੱਗ ਵਿਚ; **ਹੋਮੀਐ**—ਅੱਗ ਵਿਚ ਅਰਪਨ ਕਰੀਏ, ਹੋਮ ਕਰ ਦੇਈਏ; **ਰਤੀ ਤੋਲਿ**—ਰਤੀ ਤੋਲ ਦੇ ਬਰਾਬਰ; **ਸਮਧਾ**—ਹੋਮ ਲਈ ਲਕੜਾਂ; **ਅਨਦਿਨੁ**—ਹਰ ਰੋਜ਼; **ਅਰਧ**—ਅਧੋਅੱਧ; **ਕਰਵਤੁ**—ਕਲਵਤਰ; **ਹੈਮੰਚਲਿ**—ਹਿਮਾਚਲ ਪਹਾੜ ਵਿਚ; **ਕੰਚਨ**—ਸੋਨਾ; **ਕੋਟ**—ਕਿਲ੍ਹੇ; **ਦਤੁ**—ਦਾਨ; **ਹੈਵਰ**—ਘੋੜੇ, ਉਤਮ ਘੋੜੇ; **ਗੈਵਰ**—ਉਤਮ ਹਾਥੀ; **ਭੂਮਿ**—ਧਰਤੀ; **ਘਣੀ**—ਬਹੁਤੀਆਂ; **ਗਰਬੁ**—ਹੰਕਾਰ; **ਆਚਾਰੁ**—ਰਹਿਣੀ; **ਕਰਮਿ**—ਬਖਸ਼ਿਸ਼ ਦੁਆਰਾ; **ਭਾਇ**—ਪ੍ਰੇਮ ਵਿਚ; **ਪੈਧਾ**—ਇਜ਼ਤ ਨਾਲ, ਸਰੋਪਾ ਲੈ ਕੇ; **ਕਿੰਗਰੀ**—ਵੀਣਾ; **ਸੁਭਾਇ**—ਪ੍ਰੇਮ ਸਹਿਤ ।

## ਟੀਕਾ

੧. ਜਦ ਰਾਮ ਨਾਮ ਦੁਆਰਾ ਮੇਰਾ ਮਨ ਵਿੰਨ੍ਹਿਆ ਗਇਆ ਹੈ, ਤਾਂ ਹੁਣ ਹੋਰ ਕਿਸੇ ਵਿਚਾਰ ਦੀ ਕੀ ਲੋੜ ਹੈ ?

੨. ਗੁਰੂ ਸ਼ਬਦ ਦੁਆਰਾ ਸੁਰਤੀ ਜੁੜਨ ਨਾਲ ਮੈਨੂੰ ਸੁਖ ਮਿਲਿਆ ਹੈ, ਪ੍ਰਭੂ ਪ੍ਰੇਮ ਵਿਚ ਮੈਂ ਰੰਗਿਆ ਗਇਆ ਹਾਂ, ਇਹੋ ਸਰਬ-ਉਤਮ ਸੁਖ ਹੈ ।

੩. ਹੇ ਪ੍ਰਭੂ, ਜਿਵੇਂ ਤੈਨੂੰ ਭਾਵੇ ਤਿਵੇਂ ਮੈਨੂੰ ਰਖ, ਮੈਨੂੰ ਕੇਵਲ ਹਰੀ ਨਾਮ ਦਾ ਆਸਰਾ ਚਾਹੀਦਾ ਹੈ । ੧ ।

੪. ਹੇ ਮੇਰੇ ਮਨ, ਪ੍ਰਭੂ ਮਾਲਕ ਦੀ ਰਜ਼ਾ ਸਚੀ ਹੈ (ਉਸ ਰਜ਼ਾ ਵਿਚ ਰਹਿਣਾ ਹੀ ਠੀਕ ਹੈ) ।

੫. ਜਿਸ ਹਰੀ ਨੇ ਸਰੀਰ ਤੇ ਮਨ ਨੂੰ ਸਾਜ ਕੇ ਸ਼ਿੰਗਾਰਿਆ (ਸੋਹਣਾ ਬਣਾਇਆ ਹੈ) ਤੂੰ ਉਸ ਨਾਲ ਪ੍ਰੇਮ ਪਾ । ੧ । ਰਹਾਉ ।

੬. (ਨਾਮ ਤੋਂ ਬਿਨਾਂ ਬਾਕੀ ਸਾਧਨ ਬੇਅਰਥ ਹਨ) ਜੇ ਸਰੀਰ ਰਤੀ ਤੋਲ ਦੇ ਬਰਾਬਰ ਕੱਟ ਕੱਟ ਕੇ ਅੱਗ ਵਿਚ ਹੋਮ ਕਰ ਦਈਏ ।

੭. ਜੇ ਤਨ ਤੇ ਮਨ ਨੂੰ ਲਕੜਾਂ ਬਣਾ ਕੇ ਰਾਤ ਦਿਨ ਹੋਮ ਦੀ ਅਗਨੀ ਜਲਾਈ ਰਖੀਏ ।

੮. ਜੇ ਲਖਾਂ (ਕਰੋੜਾਂ ਅਜੇਹੇ ਹੋਰ) ਕਰਮ ਕਮਾਈਏ, ਤਾਂ ਵੀ ਉਹ ਕਰਮ ਨਾਮ ਸਿਮਰਨ ਦੇ ਬਰਾਬਰ ਨਹੀਂ ਪੁਜ ਸਕਦੇ । ੨ ।

੯. ਜੇ ਸਿਰ ਤੇ ਕਲਵਤਰ ਰਖਾ ਕੇ ਸਰੀਰ ਦੋ ਫਾੜ ਕਰਾ ਲਈਏ

੧੦. ਅਤੇ ਜੇ ਸਰੀਰ ਨੂੰ ਹਿਮਾਚਲ ਪਰਬਤ ਤੇ ਬਰਫ਼ ਵਿਚ ਗਾਲ ਲਈਏ, ਤਾਂ ਵੀ ਮਨ ਵਿਚੋਂ (ਹਉਮੈ) ਰੋਗ ਨਹੀਂ ਮਿਟਦਾ ।

੧੧. ਮੈਂ ਸਭ ਕੁਝ ਅਜ਼ਮਾ ਕੇ ਵੇਖ ਲਇਆ ਹੈ ਕਿ ਹਰੀ ਨਾਮ ਦੇ ਬਰਾਬਰ (ਕੋਈ ਹੋਰ ਕਰਮ) ਨਹੀਂ ਪੁਜਦਾ । ੩ ।

੧੨. ਅਤੇ ਜੇ ਮੈਂ ਸੋਨੇ ਦੇ ਬਣੇ ਕਿਲ੍ਹੇ ਦਾਨ ਕਰਾਂ ਅਤੇ ਉਤਮ ਘੋੜਿਆਂ ਤੇ ਹਾਥੀਆਂ ਦੇ ਵੀ ਦਾਨ ਦੇਵਾਂ

੧੩. ਜੇ ਮੈਂ ਧਰਤੀ ਤੇ ਬਹੁਤੀਆਂ ਗਊਆਂ ਵੀ ਦਾਨ ਕਰਾਂ, ਤਾਂ ਵੀ (ਕੁਝ ਲਾਭ ਨਹੀਂ ਕਿਉਂਕਿ) ਮਨ ਵਿਚ ਇਨ੍ਹਾਂ ਕਰਮਾਂ ਦੇ ਕੀਤੇ ਜਾਣ ਦਾ ਹੰਕਾਰ ਬਣਿਆ ਰਹੇਗਾ ।

੧੪. ਗੁਰੂ ਨੇ ਮੈਨੂੰ ਠੀਕ (ਸਚਾ) ਦਾਨ ਦਿੱਤਾ ਹੈ (ਉਹ ਨਾਮ ਦਾਨ ਹੈ), ਤੇ ਮੇਰਾ ਮਨ ਹੁਣ ਨਾਮ ਦੁਆਰਾ ਵਿੰਨ੍ਹਿਆ ਗਇਆ ਹੈ । ੪ ।

੧੫. ਮਨ ਦੇ ਹਠ ਨਾਲ ਅਤੇ ਬੁਧੀ ਦੇ ਬਲ ਨਾਲ ਕਿਤਨੇ ਕਰਮ ਕੀਤੇ ਜਾਂਦੇ ਹਨ । ਕਿੰਨੇ ਹੀ ਮਨੁੱਖ ਵੇਦਾਂ ਦਾ ਵਿਚਾਰ ਕਰ ਕੇ (ਉਨ੍ਹਾਂ ਅਨੁਸਾਰ ਕਰਮ ਕਰਦੇ ਹਨ) ।

੧੬. ਇਹ ਸਭੇ (ਕਰਮ) ਜੀਵਨ ਲਈ (ਹਉਮੈ ਪੈਦਾ ਕਰ ਕੇ) ਬੰਧਨ ਰੂਪ ਹੋ ਜਾਂਦੇ ਹਨ, ਗੁਰੂ ਦੁਆਰਾ ਮੁਕਤੀ ਦਾ ਦਰਵਾਜ਼ਾ ਲਭਦਾ ਹੈ ।

੧੭. ਪਰ ਇਹ ਸਭ ਕੁਝ ਸਚ ਤੋਂ ਹੇਠਾਂ ਹੈ ਤੇ ਸਚ ਦੀ ਰਹਿਣੀ ਸਚ ਤੋਂ ਵੀ ਉਪਰ ਹੈ । ੫ ।

੧੮. ਸਾਰੇ ਮਨੁੱਖ ਚੰਗੇ ਹਨ, ਮੰਦਾ (ਨੀਚ) ਕੋਈ ਦਿਸਦਾ ਹੀ ਨਹੀਂ ।

੧੯. (ਉਹ ਇਸ ਲਈ ਕਿ) ਇਕ ਪ੍ਰਭੂ ਨੇ ਸਾਰੇ ਸਰੀਰ ਬਣਾਏ ਹਨ ਤੇ ਤਿੰਨਾਂ ਹੀ ਲੋਕਾਂ ਵਿਚ (ਸਭ ਸਰੀਰਾਂ ਵਿਚ) ਇਕੋ ਜੋਤਿ ਪਈ ਹੈ।

੨੦. ਪਰ ਜਿਸ ਤੇ (ਪ੍ਰਭੂ) ਬਖ਼ਸ਼ਿਸ਼ ਕਰਦਾ ਹੈ, ਉਸ ਨੂੰ ਸਚ ਸਰੂਪ ਹਰੀ ਮਿਲਦਾ ਹੈ। ਇਸ ਧੁਰੋਂ ਪ੍ਰਾਪਤ ਬਖਸ਼ਿਸ਼ ਨੂੰ ਕੋਈ ਰੋਕ ਨਹੀਂ ਸਕਦਾ । ੬ ।

੨੧. ਉਹ ਸਾਧ (ਗੁਰਮੁਖ) ਜੋ ਗੁਰਮੁਖਾਂ ਦੀ ਸੰਗਤ ਵਿਚ ਬੈਠਦਾ ਹੈ ਉਸ ਨੂੰ ਗੁਰੂ ਦੇ ਪ੍ਰੇਮ ਦੁਆਰਾ ਸੰਤੋਖ ਪ੍ਰਾਪਤ ਹੁੰਦਾ ਹੈ ।

੨੨. ਜੇ ਉਹ ਸਚੇ ਗੁਰੂ ਵਿਚ ਲੀਨ ਹੋ ਜਾਏ ਤਾਂ ਉਹ ਉਸ ਅਕਥ ਹਰੀ ਦੀ ਕਥਾ ਕਥ ਲੈਂਦਾ ਹੈ ।

੨੩. ਉਹ ਨਾਮ ਅੰਮ੍ਰਿਤ ਪੀ ਕੇ ਤ੍ਰਿਪਤ ਹੁੰਦਾ ਹੈ ਅਤੇ ਪ੍ਰਭੂ ਦਰਗਾਹ ਵਿਚ ਇਜ਼ਤ ਨਾਲ (ਸਿਰੋਪਾ ਲੈ ਕੇ) ਜਾਂਦਾ ਹੈ । ੭ ।

੨੪. ਹਰ ਹਿਰਦੇ ਵਿਚ ਪ੍ਰਭੂ ਦੀ ਵੀਣਾ ਵਜ ਰਹੀ ਹੈ (ਉਸੇ ਦਾ ਪ੍ਰਕਾਸ਼ ਹੈ) ਪਰ ਪਤਾ ਉਸ ਨੂੰ ਲਗਦਾ ਹੈ ਜੋ ਸਦਾ ਗੁਰੂ ਦੇ ਸ਼ਬਦ ਅਤੇ ਪ੍ਰਭੂ ਦੇ ਪ੍ਰੇਮ ਵਿਚ ਰਹਿੰਦਾ ਹੈ ।

੨੫. ਇਹ ਗੱਲ ਕਿਸੇ ਵਿਰਲੇ ਨੂੰ ਗੁਰੂ ਦੁਆਰਾ ਮਨ ਨੂੰ ਸਮਝਾਣ ਮਗਰੋਂ ਹੀ ਸਮਝ ਵਿਚ ਪੈਂਦੀ ਹੈ ।

੨੬. (ਨਾਨਕ) ਜਿਸ ਨੂੰ ਨਾਮ ਨਹੀਂ ਭੁਲਦਾ, ਉਹ ਸ਼ਬਦ ਦੀ ਕਮਾਈ ਕਰ ਕੇ (ਹਉਮੈ ਰੋਗ) ਤੋਂ ਛੁਟਕਾਰਾ ਪਾ ਲੈਂਦਾ ਹੈ । ੮ । ੧੪ ।

## ੧੫

**੧. ਚਿਤੇ ਦਿਸਹਿ ਧਉਲਹਰ, ਬਗੇ ਬੰਕ ਦੁਆਰ ।**

**੨. ਕਰਿ ਮਨ ਖੁਸੀ ਉਸਾਰਿਆ, ਦੂਜੈ ਹੇਤਿ ਪਿਆਰਿ ।**

**੩. ਅੰਦਰੁ ਖਾਲੀ ਪ੍ਰੇਮ ਬਿਨੁ, ਢਹਿ ਢੇਰੀ ਤਨੁ ਛਾਰੁ । ੧ ।**

**੪. ਭਾਈ ਰੇ, ਤਨੁ ਧਨੁ ਸਾਥਿ ਨ ਹੋਇ ।**

**੫. ਰਾਮਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ । ੧ । ਰਹਾਉ ।**

**੬. ਰਾਮਨਾਮੁ ਧਨੁ ਨਿਰਮਲੋ, ਜੇ ਦੇਵੈ ਦੇਵਣਹਾਰੁ ।**

**੭. ਆਗੈ ਪੂਛ ਨ ਹੋਵਈ, ਜਿਸੁ ਬੇਲੀ ਗੁਰੁ ਕਰਤਾਰੁ ।**

**੮. ਆਪਿ ਛਡਾਏ ਛੁਟੀਐ, ਆਪੇ ਬਖਸਣਹਾਰ । ੨ ।**

**੯. ਮਨਮੁਖ ਜਾਣੈ ਆਪਣੇ, ਧੀਆ ਪੂਤ ਸੰਜੋਗੁ ।**

੧੦. ਨਾਰੀ ਦੇਖਿ ਵਿਗਾਸੀਅਹਿ, ਨਾਲੇ ਹਰਖੁ ਸੁ ਸੋਗੁ ।
੧੧. ਗੁਰਮੁਖਿ ਸਬਦਿ ਰੰਗਾਵਲੇ, ਅਹਿਨਿਸਿ ਹਰਿਰਸੁ ਭੋਗੁ । ੩ ।
੧੨. ਚਿਤੁ ਚਲੈ ਵਿਤੁ ਜਾਵਣੋ, ਸਾਕਤ ਡੋਲਿ ਡੋਲਾਇ ।
੧੩. ਬਾਹਰਿ ਢੂੰਢਿ ਵਿਗੁਚੀਐ, ਘਰ ਮਹਿ ਵਸਤੁ ਸੁਥਾਇ ।
੧੪. ਮਨਮੁਖਿ ਹਉਮੈ ਕਰਿ ਮੁਸੀ, ਗੁਰਮੁਖਿ ਹਉਮੈ ਪਲੈ ਪਾਇ ।੪।
੧੫. ਸਾਕਤ ਨਿਰਗੁਣਆਰਿਆ, ਆਪਣਾ ਮੂਲ ਪਛਾਣੁ ।
੧੬. ਰਕਤੁ ਬਿੰਦੁ ਕਾ ਇਹੁ ਤਨੋ, ਅਗਨੀ ਪਾਸਿ ਪਿਰਾਣੁ ।
੧੭. ਪਵਣੈ ਕੈ ਵਸਿ ਦੇਹੁਰੀ, ਮਸਤਕਿ ਸਚੁ ਨੀਸਾਣੁ । ੫ ।
੧੮. ਬਹੁਤਾ ਜੀਵਣੁ ਮੰਗੀਐ, ਮੁਆ ਨ ਲੋੜੈ ਕੋਇ ।
੧੯. ਸੁਖਜੀਵਣੁ ਤਿਸੁ ਆਖੀਐ, ਜਿਸੁ ਗੁਰਮੁਖਿ ਵਸਿਆ ਸੋਇ ।
੨੦. ਨਾਮ ਵਿਹੂਣੇ ਕਿਆ ਗਣੀ, ਜਿਸੁ ਹਰਿ ਗੁਰ ਦਰਸੁ ਨ ਹੋਇ । ੬ ।
੨੧. ਜਿਉ ਸੁਪਨੈ ਨਿਸਿ ਭੁਲੀਐ, ਜਬ ਲਗਿ ਨਿਦ੍ਰਾ ਹੋਇ ।
੨੨. ਇਉ ਸਰਪਨਿ ਕੈ ਵਸਿ ਜੀਅੜਾ, ਅੰਤਰਿ ਹਉਮੈ ਦੋਇ ।
੨੩. ਗੁਰਮਤਿ ਹੋਇ ਵੀਚਾਰੀਐ, ਸੁਪਨਾ ਇਹੁ ਜਗੁ ਲੋਇ । ੭ ।
੨੪. ਅਗਨਿ ਮਰੈ ਜਲੁ ਪਾਈਐ, ਜਿਉ ਬਾਰਿਕ ਦੂਧੈ ਮਾਇ ।
੨੫. ਬਿਨੁ ਜਲ ਕਮਲ ਸੁ ਨਾ ਥੀਐ, ਬਿਨੁ ਜਲ ਮੀਨੁ ਮਰਾਇ ।
੨੬. ਨਾਨਕ, ਗੁਰਮੁਖਿ ਹਰਿਰਸਿ ਮਿਲੈ, ਜੀਵਾ ਹਰਿ ਗੁਣ ਗਾਇ । ੮ । ੧੫ ।

## ਪਦ-ਅਰਥ

**ਚਿਤੇ**—ਚਿਤਰੇ ਹੋਏ; **ਧਉਲਹਰ**—ਮਹਲ ਮਾੜੀਆਂ; **ਬਗੇ**—ਚਿੱਟੇ; **ਬੰਕਦੁਆਰ**—ਬਾਂਕੇ ਮਕਾਨ; **ਛਾਰੁ**—ਸੁਆਹ; **ਬੇਲੀ**—ਮਿਤਰ; **ਸੰਜੋਗੁ**—ਮੇਲ; **ਵਿਗਾਸੀਅਹਿ**—ਖਿੜ ਜਾਂਦੇ ਹਨ; **ਹਰਖ**—ਖੁਸ਼ੀ; **ਸੋਗੁ**—ਦੁਖ; **ਰੰਗਾਵਲੇ**—ਰੰਗੀਲੇ, ਰਸੀਏ; **ਅਹਿਨਿਸਿ**—ਦਿਨ ਰਾਤ; **ਚਿਤੁ ਚਲੈ**—ਚਿਤ ਡੋਲਦਾ ਹੈ; **ਵਿਤੁ ਜਾਵਣੋ**—ਧਨ ਜਾਣ ਨਾਲ; **ਸਾਕਤ**—ਸ਼ਕਤੀ ਦਾ ਉਪਾਸ਼ਕ, ਮਾਇਆ ਧਾਰੀ; **ਵਿਗੁਚੀਐ**—ਖਰਾਬ ਹੋਈਦਾ ਹੈ; **ਸੁਥਾਇ**—(ਹਿਰਦੈ ਰੂਪ) ਚੰਗੇ ਥਾਂ ਤੇ; **ਮੁਸੀ**—ਲੁੱਟੀ ਗਈ; **ਮੂਲੁ**—ਅਸਲਾ; **ਪਿਰਾਣੁ**—(ਪ੍ਰਯਾਨ) ਜਾਣਾ; **ਪਵਣੈ**—ਸੁਆਸ; **ਨੀਸਾਣੁ**—ਨਿਸ਼ਾਨ; **ਵਿਹੂਣੇ**—ਬਿਨਾ; **ਨਿਸਿ**—ਰਾਤ ਸਮੇਂ; **ਸਰਪਨਿ**—

ਸੱਪਣੀ, ਮਾਇਆ; **ਦੋਇ**—ਦੂਜਾ ਭਾਵ; **ਲੋਇ**—ਵੇਖੇਗਾ; **ਮੀਨੁ ਮਰਾਇ**—ਮੱਛੀ ਮਰ ਜਾਂਦੀ ਹੈ।

## ਟੀਕਾ

੧. ਜਿਵੇਂ ਚਿਤ੍ਰੇ ਹੋਏ ਮਹਲ ਮਾੜੀਆਂ ਹੋਣ ਤੇ ਉਨ੍ਹਾਂ ਦੇ ਚਿਟੇ ਬਾਂਕੇ ਸੋਹਣੇ ਦਰਵਾਜ਼ੇ ਵੀ ਹੋਣ (ਪਰ ਜੇ ਉਨ੍ਹਾਂ ਅੰਦਰ ਕੋਈ ਵਸਦਾ ਨਹੀਂ ਤਾਂ ਉਹ ਕਿਸੇ ਕੰਮ ਨਹੀਂ)।

੨. ਤਿਵੇਂ ਜੇ ਸਰੀਰ ਨੂੰ ਬੜੇ ਚਾਉ ਨਾਲ ਉਸਾਰਿਆ, ਪੋਚਿਆ ਬਣਾਇਆ ਹੋਵੇ ਪਰ ਇਹ ਸਾਰਾ ਕੁਝ ਪ੍ਰਭੂ ਨੂੰ ਛਡ ਕੇ ਹੋਰ (ਮਾਇਆ) ਦੇ ਪ੍ਰੇਮ ਵਿਚ ਕੀਤਾ ਹੋਵੇ।

੩. ਤਾਂ ਸਮਝੋ ਕਿ ਇਹ ਸਰੀਰ ਮੰਦਰ ਅੰਦਰੋਂ ਖ਼ਾਲੀ ਹੈ ਕਿਉਂਕਿ ਇਸ ਦੇ ਪਿਛੇ ਪ੍ਰੇਮ ਨਹੀਂ। ਇਹ ਅੰਤ ਨੂੰ ਸੁਆਹ ਹੋ ਜਾਏਗਾ। ੧।

੪. ਹੇ ਭਾਈ, ਸਰੀਰ ਅਤੇ ਧਨ ਸਦਾ ਨਾਲ ਨਹੀਂ ਨਿਭਦੇ।

੫. ਅਸਲ ਨਿਰਮਲ ਧਨ ਰਾਮ ਨਾਮ ਹੈ ਜਿਸ ਦੀ ਦਾਤ ਉਹ ਗੁਰੂ ਪ੍ਰਭੂ ਆਪ ਕਰਦਾ ਹੈ। ੧। ਰਹਾਉ।

੬. ਰਾਮ ਨਾਮ ਰੂਪੀ ਧਨ ਨਿਰਮਲ ਹੈ ਪਰ ਮਿਲਦਾ ਉਸ ਨੂੰ ਹੈ ਜਿਸ ਨੂੰ ਦੇਣਹਾਰ ਗੁਰੂ ਪ੍ਰਭੂ ਆਪ ਦਿੰਦਾ ਹੈ।

੭. ਜਿਸ ਦਾ ਸਾਥੀ ਕਰਤਾਰ ਗੁਰੂ ਹੁੰਦਾ ਹੈ, ਉਸ ਨੂੰ ਮੁੜ ਕਰਮਾਂ ਦਾ ਲੇਖਾ ਨਹੀਂ ਦੇਣਾ ਪੈਂਦਾ।

੮. ਉਹ ਬਖ਼ਸ਼ਣਹਾਰ ਜੇ ਮਾਇਆ ਦੇ ਮੋਹ ਤੋਂ ਆਪ ਕਿਸੇ ਨੂੰ ਬਚਾਏ ਤਾਂ ਜੀਵ ਬਚਦਾ ਹੈ। ੨।

੯. ਮਨਮੁਖ ਪੁਰਸ਼ ਧੀਆਂ ਪੁਤਾਂ ਨੂੰ ਆਪਣੇ ਜਾਣਦਾ ਹੈ, ਇਹ ਤਾਂ (ਕੁਦਰਤ ਦਾ ਕੇਵਲ) ਸੰਜੋਗ ਹੈ।

੧੦. ਇਸਤ੍ਰੀਆਂ ਨੂੰ ਵੇਖ ਮਨਮੁਖ ਖਿੜ ਜਾਂਦੇ ਹਨ, ਪਰ ਉਨ੍ਹਾਂ ਨੂੰ ਹਰਖ ਤੇ ਸੋਗ ਦੋਵੇਂ ਵਾਪਰਦੇ ਰਹਿੰਦੇ ਹਨ।

੧੧. (ਦੂਜੇ ਪਾਸੇ) ਗੁਰਮੁਖ ਸ਼ਬਦ ਦੇ ਪ੍ਰੇਮ ਵਿਚ ਰਾਤ ਦਿਨ ਨਾਮ ਰਸ ਦਾ ਸੁਆਦ ਮਾਣਦੇ ਰਹਿੰਦੇ ਹਨ।

੧੨. ਧਨ ਦੇ ਚਲੇ ਜਾਣ ਨਾਲ ਸਾਕਤ ਦਾ ਮਨ ਡੋਲ ਜਾਂਦਾ ਹੈ ਅਤੇ ਡੋਲੇ ਖਾਂਦਾ ਰਹਿੰਦਾ ਹੈ।

੧੩. ਅਸਲੀ ਵਸਤੂ (ਨਾਮ ਧਨ) ਹਿਰਦੇ ਦੀ ਸੋਹਣੀ ਥਾਂ ਵਿਚ ਹੈ, ਪਰ ਮਨਮੁਖ ਬਾਹਰ ਢੂੰਡ ਢੂੰਡ ਕੇ ਖੁਆਰ ਹੁੰਦਾ ਹੈ।

੧੪. ਮਨਮੁਖ ਜੀਵ ਇਸਤ੍ਰੀ ਹੰਕਾਰ ਵਿਚ ਲੁੱਟੀ ਜਾਂਦੀ ਹੈ ਤੇ ਗੁਰਮੁਖ ਜੀਵ ਇਸਤ੍ਰੀ ਨਾਮ ਧਨ ਪ੍ਰਾਪਤ ਕਰ ਲੈਂਦੀ ਹੈਂ । ੪ ।

੧੫. ਹੇ ਗੁਣਹੀਨ ਮਾਇਆਧਾਰੀ ਜੀਵ, ਆਪਣੇ ਅਸਲੇ ਨੂੰ ਸਮਝ (ਅਸਲਾ ਤੇਰੀ ਆਤਮਾ ਹੈ ਪਰ ਤੂੰ ਨਿਰੇ ਸਰੀਰ ਨੂੰ ਵੇਖਦਾ ਹੈਂ) ।

੧੬. ਇਹ ਸਰੀਰ ਤਾਂ ਨਿਰਾ ਰਕਤ ਤੇ ਬੂੰਦ ਦਾ ਬਣਿਆ ਹੈ ਜੋ ਅੰਤ ਨੂੰ ਅੱਗ ਦੀ ਭੇਟਾ ਹੋ ਜਾਵੇਗਾ ।

੧੭. ਇਹ ਕੇਵਲ ਸੁਆਸਾਂ ਦੇ ਸਹਾਰੇ ਹੈ ਪਰ ਤੇਰੇ ਮਥੇ ਤੇ ਇਕ ਅਟਲ ਹੁਕਮ ਦਾ ਨਿਸ਼ਾਨ ਪਇਆ ਹੈ (ਉਸ ਦਾ ਵੀ ਆਹਰ ਕਰ, ਤੂੰ ਸਰੀਰ ਨਹੀਂ, ਆਤਮਾ ਹੈਂ ਜੋ ਉਸੇ ਦੇ ਹੁਕਮ ਅਨੁਸਾਰ ਕਰਮਾਂ ਦੇ ਚਕਰ ਵਿਚੋਂ ਲੰਘਦੀ ਹੈ) । ੫ ।

੧੮. ਹਰ ਕੋਈ ਲੰਮਾ ਜੀਵਨ ਮੰਗਦਾ ਹੈ, ਮਰਨਾ ਕੋਈ ਨਹੀਂ ਚਾਹੁੰਦਾ ।

੧੯. ਪਰ ਸੁਖੀ ਜੀਵਨ ਉਸੇ ਦਾ ਹੈ ਜਿਸ ਦੇ ਹਿਰਦੇ ਵਿਚ ਗੁਰੂ ਦੁਆਰਾ ਨਾਮ ਵਸਦਾ ਹੈ ।

੨੦. ਜੋ ਨਾਮ ਤੋਂ ਖਾਲੀ ਹਨ ਤੇ ਹਰੀ ਗੁਰੂ ਦੇ ਦਰਸ਼ਨਾਂ ਤੋਂ ਵਾਂਝੇ ਹਨ, ਉਨ੍ਹਾਂ ਦੇ ਜੀਵਨ ਨੂੰ ਕੀ ਮਹਾਨਤਾ ਦੇਵਾਂ । ੬ ।

੨੧. ਜਿਉਂ ਰਾਤ ਨੂੰ ਸੁਪਨੇ ਵਿਚ ਵੇਖਿਆਂ (ਚੀਜ਼ਾਂ ਦੇ ਸੱਚ ਹੋਣ ਦਾ) ਭੁਲੇਖਾ ਲਗ ਜਾਂਦਾ ਹੈ ਅਤੇ ਜਦੋਂ ਤੀਕ ਨੀਂਦ ਰਹਿੰਦੀ ਹੈ ਭੁਲੇਖਾ ਬਣਿਆ ਰਹਿੰਦਾ ਹੈ ।

੨੨. ਤਿਵੇਂ ਮਾਇਆ-ਸਪਣੀ ਦੇ ਵਸ ਹੋ ਕੇ ਜੀਵ ਭੁਲਿਆ ਰਹਿੰਦਾ ਹੈ ਅਤੇ ਹਉਮੈ ਤੇ ਦ੍ਵੈਤ ਵਿਚ ਵਿਚਰਦਾ ਹੈ।

੨੩. ਗੁਰੂ ਦੀ ਮਤਿ ਦੁਆਰਾ ਵਿਚਾਰਿਆ ਜਾਏ ਤਾਂ ਜਗਤ ਨਿਰਾ ਸੁਪਨਾ ਹੋ ਕੇ ਦਿਸੇਗਾ । ੭ ।

੨੪. ਜਿਵੇਂ ਜਲ ਪਾਉਣ ਨਾਲ ਅਗਨੀ ਸ਼ਾਂਤ ਹੁੰਦੀ ਹੈ, ਜਾਂ ਜਿਵੇਂ ਮਾਂ ਦਾ ਦੁਧ ਮਿਲਣ ਨਾਲ ਬੱਚੇ ਨੂੰ ਸ਼ਾਂਤੀ ਹੁੰਦੀ ਹੈ ।

੨੫. ਜਾਂ ਜਿਵੇਂ ਜਲ ਤੋਂ ਬਿਨਾਂ ਕਮਲ ਦਾ ਜੀਵਨ ਸੰਭਵ ਨਹੀਂ ਜਾਂ ਜਿਵੇਂ ਜਲ ਬਿਨਾਂ ਮਛਲੀ ਦੀ ਮੌਤ ਹੈ ।

੨੬. ਤਿਵੇਂ, (ਨਾਨਕ) ਗੁਰੂ ਦੁਆਰਾ ਹਰਿ ਰਸ ਦੇ ਮਿਲਣ ਨਾਲ ਮੈਂ ਸ਼ਾਂਤ ਤੇ ਸੁਖੀ ਹੁੰਦਾ ਹਾਂ ਅਤੇ ਹਰੀ ਗੁਣ ਗਾਉਣ ਨਾਲ ਮੈਂ ਜੀਂਦਾ ਹਾਂ । ੮ । ੧੫ ।

੧. ਡੂੰਗਰੁ ਦੇਖਿ ਡਰਾਵਣੋ, ਪੇਈਅੜੇ ਡਰੀਆਸੁ ।
੨. ਊਚਉ ਪਰਬਤੁ ਗਾਖੜੋ, ਨਾ ਪਉੜੀ ਤਿਤੁ ਤਾਸੁ ।
੩. ਗੁਰਮੁਖਿ ਅੰਤਰਿ ਜਾਣਿਆ, ਗੁਰਿ ਮੇਲੀ ਤਰੀਆਸੁ । ੧ ।
੪. ਭਾਈ ਰੇ, ਭਵਜਲੁ ਬਿਖਮੁ ਡਰਾਂਉ ।
੫. ਪੂਰਾ ਸਤਿਗੁਰੁ ਰਸਿ ਮਿਲੈ, ਗੁਰੁ ਤਾਰੇ ਹਰਿਨਾਉ ।੧।ਰਹਾਉ।
੬. ਚਲਾ ਚਲਾ ਜੇ ਕਰੀ, ਜਾਣਾ ਚਲਣਹਾਰੁ ।
੭. ਜੋ ਆਇਆ ਸੋ ਚਲਸੀ, ਅਮਰੁ ਸੁ ਗੁਰੁ ਕਰਤਾਰੁ ।
੮. ਭੀ ਸਚਾ ਸਾਲਾਹਣਾ, ਸਚੈ ਥਾਨਿ ਪਿਆਰੁ । ੨ ।
੯. ਦਰ ਘਰ ਮਹਲਾ ਸੋਹਣੇ, ਪਕੇ ਕੋਟ ਹਜਾਰ ।
੧੦. ਹਸਤੀ ਘੋੜੇ ਪਾਖਰੇ, ਲਸਕਰ ਲਖ ਅਪਾਰ ।
੧੧. ਕਿਸਹੀ ਨਾਲਿ ਨ ਚਲਿਆ, ਖਪਿ ਖਪਿ ਮੁਏ ਅਸਾਰ । ੩ ।
੧੨. ਸੁਇਨਾ ਰੁਪਾ ਸੰਚੀਐ, ਮਾਲੁ ਜਾਲੁ ਜੰਜਾਲੁ ।
੧੩. ਸਭ ਜਗ ਮਹਿ ਦੋਹੀ ਫੇਰੀਐ, ਬਿਨੁ ਨਾਵੈ ਸਿਰਿ ਕਾਲੁ ।
੧੪. ਪਿੰਡੁ ਪੜੈ ਜੀਉ ਖੇਲਸੀ, ਬਦਫੈਲੀ ਕਿਆ ਹਾਲੁ । ੪ ।
੧੫. ਪੁਤਾ ਦੇਖਿ ਵਿਗਸੀਐ, ਨਾਰੀ ਸੇਜ ਭਤਾਰ ।
੧੬. ਚੋਆ ਚੰਦਨੁ ਲਾਈਐ, ਕਾਪੜੁ ਰੂਪੁ ਸੀਗਾਰ ।
੧੭. ਖੇਹੂ ਖੇਹ ਰਲਾਈਐ, ਛੋਡਿ ਚਲੇ ਘਰ ਬਾਰੁ । ੫ ।
੧੮. ਮਹਰ ਮਲੂਕ ਕਹਾਈਐ, ਰਾਜਾ ਰਾਉ ਕਿ ਖਾਨੁ ।
੧੯. ਚਉਧਰੀ ਰਾਉ ਸਦਾਈਐ; ਜਲਿ ਬਲੀਐ ਅਭਿਮਾਨ ।
੨੦. ਮਨਮੁਖਿ ਨਾਮੁ ਵਿਸਾਰਿਆ, ਜਿਉ ਡਵਿ ਦਧਾ ਕਾਨੁ । ੬ ।
੨੧. ਹਉਮੈ ਕਰਿ ਕਰਿ ਜਾਇਸੀ, ਜੋ ਆਇਆ ਜਗ ਮਾਹਿ ।
੨੨. ਸਭੁ ਜਗੁ ਕਾਜਲ ਕੋਠੜੀ, ਤਨੁ ਮਨੁ ਦੇਹ ਸੁਆਹਿ ।
੨੩. ਗੁਰਿ ਰਾਖੇ ਸੇ ਨਿਰਮਲੇ, ਸਬਦਿ ਨਿਵਾਰੀ ਭਾਹਿ । ੭ ।
੨੪. ਨਾਨਕ, ਤਰੀਐ ਸਚਿ ਨਾਮਿ, ਸਿਰਿ ਸਾਹਾ ਪਾਤਿਸਾਹੁ ।
੨੫. ਮੈ ਹਰਿਨਾਮੁ ਨ ਵੀਸਰੈ, ਹਰਿਨਾਮੁ ਰਤਨੁ ਵੇਸਾਹੁ ।
੨੬. ਮਨਮੁਖ ਭਉਜਲਿ ਪਚਿ ਮੁਏ, ਗੁਰਮੁਖਿ ਤਰੇ ਅਥਾਹੁ ।੮।੧੬।

## ਪਦ-ਅਰਥ

**ਡੂੰਗਰੁ**—ਪਰਬਤ; **ਪੇਈਅੜੈ**—ਪੇਕੇ ਘਰ, ਇਸ ਲੋਕ ਵਿਚ; **ਗਾਖੜੋ**—ਕਠਨ; **ਤਿਤੁ**—ਉਥੇ; **ਤਾਸੁ**—ਉਸ ਦੀ; **ਤਰੀਆਸੁ**—ਮੈਂ ਤਰ ਗਈ; **ਭਵਜਲੁ**—ਸੰਸਾਰ ਸਾਗਰ; **ਬਿਖਮੁ**—ਕਠਨ; **ਡਰਾਉ**—ਡਰਾਉਣਾ; **ਰਸਿ**—ਖੁਸ਼ ਹੋ ਕੇ; **ਹਰਿਨਾਉ**—ਹਰੀ ਦਾ ਨਾਮ ਦੇ ਕੇ; **ਭੀ**—ਤਾਂ ਭੀ; **ਸਚੈ ਥਾਨਿ**—ਸਤਿਸੰਗਤ ਵਿਚ; **ਕੋਟ**—ਕਿਲ੍ਹਾ; **ਹਸਤੀ**—ਹਾਥੀ; **ਪਾਖਰੇ**—ਕਾਠੀਆਂ; **ਅਸਾਰ**—ਬੇ ਖ਼ਬਰ, ਮੂਰਖ; **ਸੰਚੀਐ**—ਇਕੱਠਾ ਕਰੀਏ; **ਦੋਹੀ**—ਦੁਹਾਈ, ਡੌਂਡੀ; **ਖੇਲਸੀ**—ਖੇਡ ਖੇਡ ਲਵੇਗਾ, ਮੁਕਾ ਦੇਵੇਗਾ; **ਬਦਫੈਲੀ**—ਬੁਰੇ ਅਮਲਾਂ ਵਾਲਿਆਂ ਦਾ; **ਪੁਤਾਂ**—ਪੁਤਰਾਂ ਨੂੰ ਵੇਖ ਕੇ; **ਚੋਆ**—ਅਤਰ; **ਖੇਹੂ ਖੇਹ ਰਲਾਈਐ**—ਸਰੀਰ ਦੀ ਮਿਟੀ, ਮਿਟੀ ਵਿਚ ਰਲ ਜਾਂਦੀ ਹੈ; **ਘਰ ਬਾਰੁ**—ਘਰ ਤੇ ਇਸ ਦੀ ਸਮਿਗਰੀ; **ਮਹਰ**—ਸਰਦਾਰ; **ਮਲੂਕ**—ਬਾਦਸ਼ਾਹ; **ਰਾਉ**—ਰਾਜਾ; **ਡਵਿ ਦਧਾ ਕਾਨੁ**—ਦਾਵਾ (ਜੰਗਲ ਦੀ) ਅਗਨੀ ਨਾਲ ਸੜਿਆ ਕਾਨਾ; **ਕਾਜਲ**—ਸੁਰਮਾਂ, ਕਾਲਖ; **ਭਾਹਿ**—ਅਗਨੀ; **ਸਿਰਿ**—ਸ਼ਿਰੋਮਣੀ, ਵੱਡਾ; **ਵੇਸਾਹੁ**—ਖਰੀਦਿਆ ਹੈ; **ਪਚਿ**—ਖੁਆਰ ਹੋ ਕੇ; **ਅਥਾਹ**—ਡੂੰਘਾ ਸਮੁੰਦਰ (ਸੰਸਾਰ)।

## ਟੀਕਾ

੧. (ਜੀਵ ਰੂਪ ਇਸਤ੍ਰੀ ਇਸ ਸੰਸਾਰ ਰੂਪ ਪੇਕੇ ਘਰ ਬੈਠੀ ਹੈ। ਉਹ ਸਮਝਦੀ ਹੈ ਕਿ ਪਤੀ ਕਿਤੇ ਦੂਰ ਪਹਾੜਾਂ ਦੇ ਪਿਛੇ ਹੈ। ਪਹਾੜਾਂ ਨੂੰ ਬੜੇ ਡਰਾਉਣੇ ਰੂਪ ਵਿਚ ਵੇਖ ਵੇਖ ਕੇ ਘਬਰਾਈ ਜਾਂਦੀ ਹੈ। ਉਸ ਪਾਸ ਕੋਈ ਚੜ੍ਹਨ ਲਈ ਪਉੜੀ ਨਹੀਂ। ਉਹ ਕਿਵੇਂ ਪਤੀ ਤਕ ਪੁਜੇ ? ਉਸ ਨੂੰ ਗੁਰੂ ਮਿਲਦਾ ਹੈ ਜੋ ਉਸ ਨੂੰ ਉਸ ਦੇ ਪਤੀ ਦਾ ਵਾਸ ਅੰਦਰ ਹੀ ਦਸਦਾ ਹੈ ਤੇ ਮੇਲ ਕਰਾ ਦਿੰਦਾ ਹੈ।) ਮੈਂ ਪੇਕੇ ਘਰ ਬੈਠੀ ਹਾਂ, ਡਰਾਉਣੇ ਪਰਬਤਾਂ ਨੂੰ ਵੇਖ ਵੇਖ ਡਰ ਖਾ ਰਹੀ ਹਾਂ।

੨. ਪਰਬਤ ਵੀ ਉੱਚਾ ਹੈ ਅਤੇ ਉਸ ਤੇ ਚੜ੍ਹਨਾ ਕਠਨ ਹੈ, ਉਥੇ ਪੁਜਣ ਲਈ ਮੇਰੇ ਪਾਸ ਕੋਈ ਪਉੜੀ ਵੀ ਨਹੀਂ ਹੈ।

੩. (ਪਰ) ਗੁਰੂ ਦੁਆਰਾ ਮੈਨੂੰ ਸੋਝੀ ਹੋ ਗਈ ਹੈ ਕਿ ਮੇਰਾ ਪਤੀ ਮੇਰੇ ਅੰਦਰ ਹੈ। ਗੁਰੂ ਨੇ ਮੈਨੂੰ ਉਸ ਨਾਲ ਮਿਲਾ ਦਿੱਤਾ ਹੈ ਤੇ ਮੈਂ ਸੰਸਾਰ ਸਾਗਰ ਤਰ ਗਈ ਹਾਂ। ੧।

੪. ਹੇ ਭਾਈ, ਸੰਸਾਰ ਸਾਗਰ (ਤਰਨਾ) ਕਠਨ ਹੈ ਤੇ ਡਰਾਉਣਾ ਹੈ।

੫. ਜੇ ਪੂਰਨ ਸਤਿਗੁਰੂ ਖੁਸ਼ ਹੋ ਕੇ ਮਿਲ ਪਏ ਤਾਂ ਉਹ ਹਰੀ ਨਾਮ ਦੀ ਦਾਤ ਕਰਕੇ ਤਾਰ ਦਿੰਦਾ ਹੈ। ੧। ਰਹਾਉ।

੬. ਜੇ ਮੈਂ ਚਲਣ (ਮੌਤ) ਨੂੰ ਯਾਦ ਰਖਾਂ ਅਤੇ ਸੰਸਾਰ ਨੂੰ ਨਾਸ਼ਮਾਨ ਸਮਝਾਂ,

੭. ਕਿਉਂਕਿ ਜੋ ਵੀ ਸੰਸਾਰ ਤੇ ਆਇਆ ਹੈ ਉਸ ਨੇ ਜ਼ਰੂਰ ਚਲੇ ਜਾਣਾ ਹੈ, ਕੇਵਲ ਇਕ ਗੁਰੂ ਕਰਤਾਰ ਹੀ ਅਮਰ (ਅਟਲ) ਹੈ;

੮. ਤਾਂ ਮੈਂ ਸਚੇ ਥਾਂ (ਸਤਿਸੰਗ) ਵਿਚ ਪਿਆਰ ਪਾ ਕੇ ਸਚੇ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਾਂ। ੨।

੯. ਦਰ, ਘਰ ਤੇ ਮਹਲ ਸੋਹਣੇ ਹੋਣ, ਹਜ਼ਾਰ ਪਕੇ ਕਿਲ੍ਹੇ ਹੋਣ,

੧੦. ਹਾਥੀ, ਘੋੜੇ, ਕਾਠੀਆਂ ਅਤੇ ਕਈ ਲਖਾਂ ਲਸ਼ਕਰ ਹੋਣ।

੧੧. ਇਹ ਕਦੇ ਵੀ ਕਿਸੇ ਨਾਲ ਨਹੀਂ ਗਏ। ਪਰ ਬੇਸਮਝ ਲੋਕ (ਇਨ੍ਹਾਂ ਦੀ ਖ਼ਾਤਰ) ਐਵੇਂ ਖਪ ਖਪ ਮਰਦੇ ਰਹੇ ਹਨ। ੩।

੧੨. ਜੇ ਸੋਨਾ, ਚਾਂਦੀ, ਮਾਲ ਇਕਠਾ ਕਰਦੇ ਰਹੀਏ, ਤਾਂ ਇਹ ਮਾਲ ਜੀਵ ਨੂੰ ਫਸਾਣ ਦਾ ਸਾਧਨ ਬਣੇਗਾ ਅਤੇ ਉਸ ਲਈ ਦੁਖਦਾਈ (ਜੰਜਾਲ) ਸਾਬਤ ਹੋਵੇਗਾ;

੧੩. ਤਾਂ ਤੇ ਸਾਰੇ ਸੰਸਾਰ ਵਿਚ ਇਸ ਗਲ ਦੀ ਦੁਹਾਈ ਫੇਰਨੀ ਚਾਹੀਦੀ ਹੈ ਕਿ ਨਾਮ ਤੋਂ ਬਿਨਾਂ ਸਭ ਦੇ ਸਿਰ ਤੇ ਕਾਲ ਦਾ ਡੰਡਾ ਬਣਿਆ ਰਹੇਗਾ (ਤੇ ਮਾਲ ਧਨ ਕਿਸੇ ਕੰਮ ਨਹੀਂ ਆਉਣਗੇ)।

੧੪. ਜਦੋਂ ਜਿੰਦ ਜੀਵਨ ਖੇਡ ਮੁਕਾ ਲਏਗੀ ਅਤੇ ਸਰੀਰ ਡਿਗ ਪਏਗਾ ਤਾਂ ਮੰਦੇ ਕਰਮ (ਬਦਫ਼ੈਲੀਆਂ) ਕਰਨ ਵਾਲਿਆਂ ਦਾ ਕੀ ਹਾਲ ਹੋਵੇਗਾ ? । ੪।

੧੫. ਪਿਉ ਪੁਤਰਾਂ ਨੂੰ ਵੇਖ ਕੇ ਅਤੇ ਪਤੀ ਸੇਜਾ ਦੀ ਨਾਰੀ ਨੂੰ ਵੇਖ ਕੇ ਖ਼ੁਸ਼ ਹੁੰਦੇ ਹਨ।

੧੬. ਸਰੀਰ ਨੂੰ ਅਤਰ ਤੇ ਚੰਦਨ ਲਾਈਦੇ ਹਨ, ਕਪੜੇ, ਰੂਪ ਤੇ ਸ਼ਿੰਗਾਰ ਦੀ ਸਜਾਵਟ ਕਰੀਦੀ ਹੈ (ਤੇ ਖ਼ੁਸ਼ ਹੋਈਦਾ ਹੈ)।

੧੭. ਪਰ ਸਰੀਰ ਦੀ ਮਿਟੀ, ਮਿਟੀ ਵਿਚ ਰਲ ਜਾਂਦੀ ਹੈ, ਜਦ ਜੀਵ ਘਰ ਬਾਰ ਛਡ ਕੇ ਚਲਾ ਜਾਂਦਾ ਹੈ। ੫।

੧੮. ਸਰਦਾਰ, ਬਾਦਸ਼ਾਹ, ਰਾਜਾ, ਰਾਉ ਜਾਂ ਖ਼ਾਨ ਅਖਵਾਈਦਾ ਹੈ।

੧੯. ਚੌਧਰੀ ਤੇ ਰਾਜਾ ਸਦਾਈਦਾ ਹੈ ਤੇ ਹੰਕਾਰ ਦੀ ਅੱਗ ਨਾਲ ਸੜਦੇ ਫਿਰੀਦਾ ਹੈ।

੨੦. ਇਸ ਮਨਮੁਖ ਜੀਵ ਨੇ ਨਾਮ ਵਿਸਾਰ ਦਿਤਾ ਹੈ, ਇਸ ਲਈ ਉਸ ਦੀ ਦਸ਼ਾ ਜੰਗਲ ਦੀ ਅੱਗ ਨਾਲ ਸੜੇ ਕਾਨੇ ਵਰਗੀ ਹੁੰਦੀ ਹੈ। ੬।

੨੧. ਜੋ ਵੀ ਸੰਸਾਰ ਤੇ ਆਇਆ ਹੈ, ਹੰਕਾਰ ਦੀ ਖੇਡ ਖੇਡ ਕੇ ਚਲਾ ਜਾਏਗਾ।

੨੨. ਇਹ ਸੰਸਾਰ ਕਜਲ ਦੀ ਕੋਠੜੀ ਵਾਂਗ ਹੈ, ਜੋ ਇਸ ਵਿਚੋਂ ਪਇਆ ਹੈ ਉਸ ਦਾ ਤਨ, ਮਨ ਤੇ ਸਰੀਰ (ਮਾਇਆ ਦੀ ਕਾਲਖ ਵਿਚ) ਸੁਆਹ ਹੋ ਗਇਆ ਹੈ।

੨੩. ਪਰ ਜਿਨ੍ਹਾਂ ਨੂੰ ਗੁਰੂ ਨੇ ਬਚਾਇਆ ਹੈ, ਉਹ ਪਵਿਤਰ ਹੋ ਗਏ ਹਨ, ਕਿਉਂਕਿ ਗੁਰੂ ਨੇ ਸ਼ਬਦ ਦੁਆਰਾ ਉਨ੍ਹਾਂ ਦੀ ਤ੍ਰਿਸ਼ਨਾ—ਅਗਨੀ ਦੂਰ ਕੀਤੀ ਹੈ (ਤੇ ਉਨ੍ਹਾਂ ਨੂੰ ਸੁਖੀ ਕਰ ਦਿਤਾ ਹੈ)।੭।

੨੪. (ਨਾਨਕ) ਉਸ ਵਡੇ ਪਾਤਸ਼ਾਹਾਂ ਦੇ ਪਾਤਸ਼ਾਹ ਪ੍ਰਭੂ ਦੇ ਸਚੇ ਨਾਮ ਦੁਆਰਾ ਤਰੀਦਾ ਹੈ।

੨੫. ਹੇ ਪ੍ਰਭੂ, ਮੈਨੂੰ ਹਰੀ ਨਾਮ ਨਾ ਭੁਲੇ। ਇਹ ਮੇਰਾ ਖਰੀਦਿਆ ਹੋਇਆ ਵਡਮੁਲਾ ਰਤਨ ਹੈ।

੨੬. ਮਨਮੁਖ ਸੰਸਾਰ ਸਾਗਰ ਵਿਚ (ਮਾਇਆ ਮੋਹ ਦੇ ਕਾਰਨ) ਤਬਾਹ ਹੋ ਜਾਂਦੇ ਹਨ, ਪਰ ਗੁਰਮੁਖ ਸੰਸਾਰ ਸਾਗਰ ਨੂੰ ਤਰ ਜਾਂਦੇ ਹਨ।੮।੧੬।

## ੧੭

**੧. ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ।**
**੨. ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ।੧।**
**੩. ਦੁਨੀਆ ਕੈਸਿ ਮੁਕਾਮੇ।**
**੪. ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ।੧।ਰਹਾਉ।**
**੫. ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ।**
**੬. ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵਸਥਾਨਿ।੨।**
**੭. ਸੁਰ ਸਿਧ ਗਣ ਗੰਧਰਬ ਮੁਨਿਜਨ ਸੇਖ ਪੀਰ ਸਲਾਰ।**
**੮. ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ।੩।**
**੯. ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ।**
**੧੦. ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ।੪।**
**੧੧. ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ।**
**੧੨. ਨਾਨਕੁ ਵਖਾਣੈ ਬੇਨਤੀ, ਜਲਿ ਥਲਿ ਮਹੀਅਲਿ ਸੋਇ।੫।**
**੧੩. ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ।**
**੧੪. ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕੁ ਰਹੀਮੁ।੬।**

੧੫. ਮੁਕਾਮੁ ਤਿਸਨੋ ਆਖੀਐ, ਜਿਸੁ ਸਿਸਿ ਨ ਹੋਵੀ ਲੇਖੁ ।
੧੬. ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ । ੭ ।
੧੭. ਦਿਨ ਰਵਿ ਚਲੈ, ਨਿਸਿ ਸਸਿ ਚਲੈ, ਤਾਰਿਕਾ ਲਖ ਪਲੋਇ ।
੧੮. ਮੁਕਾਮੁ ਓਹੀ ਏਕੁ ਹੈ, ਨਾਨਕਾ ਸਚੁ ਬੁਗੋਇ । ੮ । ੧੭ ।

## ਪਦ-ਅਰਥ

**ਮੁਕਾਮੁ**—ਪੱਕਾ ਟਿਕਾਣਾ, ਸਦਾ ਸਥਿਰ ਟਿਕਾਣਾ; **ਚਲਣੈ**—(ਇਥੋਂ) ਚਲੇ ਜਾਣ ਦੀ; **ਧੰਧ**—ਚਿੰਤਾ, ਧੁੱਖ ਧੁੱਖੀ; **ਨਿਹਚਲ**—ਸਥਿਰ; **ਲੋਕ**—ਸੰਸਾਰ; **ਸਿਦਕੁ**—ਸ਼ਰਧਾ ਧਾਰ ਕੇ; **ਸਿਧ**—ਕਰਾਮਾਤੀ ਜੋਗੀ; **ਦੇਵ ਸਥਾਨਿ**—ਦੇਵਤਿਆਂ ਦੇ ਮੰਦਰ ਵਿਚ; **ਸੁਰ**—ਦੇਵਤੇ; **ਗਣ**—ਸ਼ਿਵ ਆਦਿ ਦੇ ਸੇਵਕ; **ਗੰਧਰਬ**—ਦੇਵ ਲੋਕ ਦੇ ਗਵੱਈਏ; **ਮੁਨਿਜਨ**—ਮੌਨ ਧਾਰਨ ਵਾਲੇ; **ਸਲਾਰ**—ਸਰਦਾਰ; **ਦਰਿ ਕੂਚ ਕੂਚਾ ਕਰਿ ਗਏ**—ਵਾਰੀ ਵਾਰੀ ਚਲੇ ਗਏ; **ਅਵਰੇ**—ਬਾਕੀ, ਹੋਰ; **ਮਲੂਕ**—ਬਾਦਸ਼ਾਹ; **ਉਮਰੇ**—ਅਮੀਰ ਲੋਕ, **ਮੁਹਤਿ**—ਦੋ ਘੜੀਆਂ; **ਪਹੂਚੁ**—ਓਥੇ ਪਹੁੰਚ ਜਾਣ ਵਾਲਾ; **ਸਬਦਾਹ**—ਸ਼ਬਦ ਦੁਆਰਾ; **ਕਾਦਰੁ**—ਕੁਦਰਤ ਵਾਲਾ; **ਕਰੀਮੁ**—ਬਖਸ਼ਿਸ਼ ਕਰਨ ਵਾਲਾ; **ਰਹੀਮ**—ਦਇਆ ਕਰਨ ਵਾਲਾ; **ਸਿਸਿ**—ਸਿਰ ਤੇ; **ਰਵਿ**—ਸੂਰਜ; **ਨਿਸਿ**—ਰਾਤ; **ਸਸਿ**—ਚੰਨ; **ਤਾਰਿਕਾ**—ਤਾਰੇ; **ਪਲੋਇ**—ਲੋਪ ਹੋ ਜਾਂਦੇ ਹਨ; **ਬਗੋਇ**—ਕਹਿਦੇ ।

## ਟੀਕਾ

੧. ਜੀਵ ਆਪਣੇ ਘਰ ਨੂੰ ਪੱਕਾ ਟਿਕਾਣਾ ਸਮਝ ਕੇ ਘਰ ਵਿਚ ਬੈਠਾ ਹੈ, ਹਾਲਾਂਕਿ ਉਸ ਨੂੰ ਇਥੋਂ ਇਕ ਦਿਨ ਚਲੇ ਜਾਣ ਦੀ ਧੁੱਖ ਧੁੱਖੀ ਸਦਾ ਲਗੀ ਰਹਿੰਦੀ ਹੈ ।

੨. ਇਸ ਨੂੰ ਪੱਕਾ ਟਿਕਾਣਾ ਕੋਈ ਤਦ ਸਮਝੇ, ਜੇ (ਪਹਿਲਾਂ) ਇਹ ਸੰਸਾਰ ਹੀ ਸਥਿਰ ਰਹਿਣ ਵਾਲਾ ਹੋਵੇ ।

੩. ਇਹ ਦੁਨੀਆਂ ਕਿਵੇਂ ਪਕਾ ਟਿਕਾਣਾ ਹੋ ਸਕਦੀ ਹੈ (ਇਸ ਲਈ ਅਗੇ ਦਾ ਫ਼ਿਕਰ ਲੋੜੀਏ) ?

੪. ਸ਼ਰਧਾ ਧਾਰਕੇ, ਸ਼ੁਭ ਕਰਣੀ ਦਾ ਅਗੇ ਲਈ ਖਰਚ ਇਕੱਠਾ ਕਰੋ ਅਤੇ ਹਰਿਨਾਮ ਵਿਚ ਲਗੇ ਰਹੋ । ੧ । ਰਹਾਉ ।

੫. ਜੋਗੀ ਆਸਣ ਜਮਾ ਕੇ ਬੈਠਦਾ ਹੈ, ਮੁਲਾਂ ਤਕੀਏ ਵਿਚ ਬੈਠਦਾ ਹੈ ।

੬. ਪੰਡਤ (ਇਕ ਥਾਂ ਬੈਠਾ) ਪੋਥੀਆਂ ਦਾ ਵਿਚਾਰ ਸੁਣਾਂਦਾ ਹੈ ਅਤੇ ਸਿਧ ਦੇਵ ਮੰਦਰ ਵਿਚ ਡੇਰੇ ਲਾਂਦੇ ਹਨ । ੨ ।

੭. (ਪਰ ਉਨ੍ਹਾਂ ਨੂੰ ਭੁਲ ਜਾਂਦਾ ਹੈ ਕਿ) ਦੇਵਤੇ, ਸਿਧ, ਸ਼ਿਵ-ਸੇਵਕ, ਦੇਵ ਲੋਕ ਦੇ ਗਵੱਈਏ, ਮੋਨਧਾਰੀ, ਸ਼ੇਖ਼, ਪੀਰ ਤੇ ਸਰਦਾਰ,

੮. ਇਹ ਸਾਰੇ ਵਾਰੋ ਵਾਰੀ ਚਲੇ ਗਏ ਤੇ ਹੋਰ ਵੀ ਚਲੇ ਜਾਣ ਵਾਲੇ ਹਨ । ੩ ।

੯. ਜਦ ਸੁਲਤਾਨ, ਖ਼ਾਨ, ਬਾਦਸ਼ਾਹ ਤੇ ਅਮੀਰ ਵਾਰੀ ਵਾਰੀ ਚਲੇ ਗਏ,

੧੦. ਤਾਂ, ਹੇ ਮਨ, ਤੂੰ ਵੀ ਸਮਝ ਕਿ ਘੜੀ ਦੋ ਘੜੀ ਨੂੰ ਇਥੋਂ ਚਲੇ ਜਾਣਾ ਹੈ ।੪।

੧੧. ਗੁਰੂ ਸ਼ਬਦ ਦੁਆਰਾ (ਇਹ ਅਸਲੀਅਤ) ਦਸੀ ਗਈ ਹੈ, ਪਰ ਵਿਰਲੇ ਇਸ ਨੂੰ ਸਮਝਦੇ ਹਨ ।

੧੨. ਨਾਨਕ ਬੇਨਤੀ ਕਰਦਾ ਹੈ ਕਿ (ਅਟਲ ਕੇਵਲ) ਉਹ ਹਰੀ ਹੈ ਜੋ ਜਲ, ਥਲ ਅਤੇ ਧਰਤ, ਆਕਾਸ਼ ਦੇ ਵਿਚਾਲੇ ਵਿਆਪਕ ਹੋ ਰਹਿਆ ਹੈ । ੫ ।

੧੩. (ਅਟਲ) ਅੱਲ੍ਹਾ ਹੈ ਜੋ ਲੇਖੇ ਤੋਂ ਪਰੇ ਹੈ, ਪਹੁੰਚ ਤੋਂ ਰਹਤ ਹੈ, ਕੁਦਰਤ ਦਾ ਮਾਲਕ ਹੈ, ਰਚਨਹਾਰ ਹੈ ਤੇ ਬਖ਼ਸ਼ਿਸ਼ ਕਰਨ ਵਾਲਾ ਹੈ ।

੧੪. ਉਹ ਦਇਆ ਸਰੂਪ ਪਰਮਾਤਮਾ ਹੀ ਸਥਿਰ ਹੈ, ਬਾਕੀ ਸਾਰੇ ਸੰਸਾਰ ਨੂੰ ਚਲਣਹਾਰ ਸਮਝੋ । ੬ ।

੧੫. ਸਥਿਰ ਕੇਵਲ ਉਸ ਨੂੰ ਕਹਿਆ ਜਾ ਸਕਦਾ ਹੈ ਜਿਸ ਦੇ ਮਥੇ ਤੇ ਕਰਮਾਂ ਦੇ ਲੇਖ ਨਹੀਂ (ਕਰਮਾਂ ਤੋਂ ਜਨਮ ਹੁੰਦਾ ਹੈ ਤੇ ਫਿਰ ਮੌਤ) ।

੧੬. (ਇਹ ਪਕ ਜਾਣੋ ਕਿ) ਆਕਾਸ਼ ਤੇ ਧਰਤੀ ਨਾਸ਼ ਹੋਣਗੇ, ਸਥਿਰ ਕੇਵਲ ਉਹੀ (ਪ੍ਰਭੂ) ਹੈ । ੭ ।

੧੭. ਦਿਨ ਦਾ ਸੂਰਜ ਚਲਾ ਜਾਏਗਾ, ਰਾਤ ਦਾ ਚੰਨ ਚਲਾ ਜਾਏਗਾ, ਲਖਾਂ ਤਾਰੇ ਲੋਪ ਹੋ ਜਾਣਗੇ ।

੧੮. ਸਥਿਰ ਕੇਵਲ ਉਹ (ਪ੍ਰਭੂ) ਇਕ ਹੀ ਹੈ, (ਨਾਨਕ) ਤੂੰ ਇਹ ਸਚ (ਗਜ ਵਜ ਕੇ) ਕਹਿ ਦੇ । ੮ । ੧੭ ।

## ਸਿਰੀ ਰਾਗੁ ਮਹਲਾ ੧ ਘਰੁ ੩

**੧. ਜੋਗੀ ਅੰਦਰਿ ਜੋਗੀਆ ਤੂੰ ਭੋਗੀ ਅੰਦਰਿ ਭੋਗੀਆ ।**

**੨. ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ।੧।**

**੩. ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ।੧।ਰਹਾਉ।**

**੪. ਤੁਧੁ ਸੰਸਾਰੁ ਉਪਾਇਆ ।**

**੫. ਸਿਰੇ ਸਿਰਿ ਧੰਧੇ ਲਾਇਆ ।**

**੬. ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ । ੨ ।**

੭. ਪਰਗਟਿ ਪਾਹਾਰੈ ਜਾਪਦਾ ।
੮. ਸਭੁ ਨਾਵੈ ਨੋ ਪਰਤਾਪਦਾ ।
੯. ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ।੩।
੧੦. ਸਤਿਗੁਰ ਕਉ ਬਲਿ ਜਾਈਐ ।
੧੧. ਜਿਤੁ ਮਿਲੀਐ ਪਰਮ ਗਤਿ ਪਾਈਐ ।
੧੨. ਸੁਰਿਨਰ ਮੁਨਿਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ।੪।
੧੩. ਸਤਸੰਗਤਿ ਕੈਸੀ ਜਾਣੀਐ ।
੧੪. ਜਿਥੈ ਏਕੋ ਨਾਮੁ ਵਖਾਣੀਐ ।
੧੫. ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ।੫।
੧੬. ਇਹੁ ਜਗਤੁ ਭਰਮਿ ਭੁਲਾਇਆ ।
੧੭. ਆਪਹੁ ਤੁਧੁ ਖੁਆਇਆ ।
੧੮. ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ।੬।
੧੯. ਦੋਹਾਗਣੀ ਕਿਆ ਨੀਸਾਣੀਆ ।
੨੦. ਖਸਮਹੁ ਘੁਥੀਆ ਫਿਰਹਿ ਨਿਮਾਣੀਆ ।
੨੧. ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ।੭।
੨੨. ਸੋਹਾਗਣੀ ਕਿਆ ਕਰਮੁ ਕਮਾਇਆ ।
੨੩. ਪੂਰਬਿ ਲਿਖਿਆ ਫਲੁ ਪਾਇਆ ।
੨੪. ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ।੮।
੨੫. ਹੁਕਮੁ ਜਿਨਾ ਨੋ ਮਨਾਇਆ ।
੨੬. ਤਿਨ ਅੰਤਰਿ ਸਬਦੁ ਵਸਾਇਆ ।
੨੭. ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ।੯।
੨੮. ਜਿਨਾ ਭਾਣੇ ਕਾ ਰਸੁ ਆਇਆ ।
੨੯. ਤਿਨ ਵਿਚਹੁ ਭਰਮੁ ਚੁਕਾਇਆ ।
੩੦. ਨਾਨਕ ਸਤਿਗੁਰੁ ਐਸਾ ਜਾਣੀਐ ਸੋ ਸਭਸੈ ਲਏ ਮਿਲਾਇ ਜੀਉ ।੧੦।
੩੧. ਸਤਿਗੁਰਿ ਮਿਲਿਐ ਫਲੁ ਪਾਇਆ ।

੩੨. ਜਿਨਿ ਵਿਚਹੁ ਅਹਕਰਣੁ ਚੁਕਾਇਆ ।
੩੩. ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ । ੧੧ ।
੩੪. ਅੰਮ੍ਰਿਤੁ ਤੇਰੀ ਬਾਣੀਆ ।
੩੫. ਤੇਰਿਆ ਭਗਤਾ ਰਿਦੈ ਸਮਾਣੀਆ ।
੩੬. ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ । ੧੨ ।
੩੭. ਸਤਿਗੁਰੁ ਮਿਲਿਆ ਜਾਣੀਐ ।
੩੮. ਜਿਤੁ ਮਿਲਿਐ ਨਾਮੁ ਵਖਾਣੀਐ ।
੩੯. ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ । ੧੩ ।
੪੦. ਹਉ ਸਤਿਗੁਰ ਵਿਟਹੁ ਘੁਮਾਇਆ ।
੪੧. ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ।
੪੨. ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ । ੧੪ ।
੪੩. ਤੂੰ ਸਭਨਾ ਮਾਹਿ ਸਮਾਇਆ ।
੪੪. ਤਿਨਿ ਕਰਤੈ ਆਪੁ ਲੁਕਾਇਆ ।
੪੫. ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ । ੧੫ ।
੪੬. ਆਪੇ ਖਸਮਿ ਨਿਵਾਜਿਆ ।
੪੭. ਜੀਉ ਪਿੰਡੁ ਦੇ ਸਾਜਿਆ ।
੪੮. ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ । ੧੬ ।
੪੯. ਸਭਿ ਸੰਜਮ ਰਹੇ ਸਿਆਣਪਾ ।
੫੦. ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ।
੫੧. ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ।੧੭।
੫੨. ਮੇਰੇ ਗੁਣ ਅਵਗਨ ਨ ਬੀਚਾਰਿਆ ।
੫੩. ਪ੍ਰਭਿ ਆਪਣਾ ਬਿਰਦੁ ਸਮਾਰਿਆ ।
੫੪. ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ । ੧੮ ।
੫੫. ਮੈ ਮਨਿ ਤਨਿ ਪ੍ਰਭੂ ਧਿਆਇਆ ।

੫੬. ਜੀਇ ਇਛਿਅੜਾ ਫਲੁ ਪਾਇਆ ।
੫੭. ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ । ੧੯ ।
੫੮. ਤੁਧੁ ਆਪੇ ਆਪੁ ਉਪਾਇਆ ।
੫੯. ਦੂਜਾ ਖੇਲੁ ਕਰਿ ਦਿਖਲਾਇਆ ।
੬੦. ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ।੨੦।
੬੧. ਗੁਰਪਰਸਾਦੀ ਪਾਇਆ ।
੬੨. ਤਿਥੈ ਮਾਇਆ ਮੋਹੁ ਚੁਕਾਇਆ ।
੬੩. ਕਿਰਪਾ ਕਰਿ ਕੈ ਆਪਣੀ ਆਪ ਲਏ ਸਮਾਇ ਜੀਉ । ੨੧ ।
੬੪. ਗੋਪੀ ਨੈ ਗੋਆਲੀਆ ।
੬੫. ਤੁਧੁ ਆਪੇ ਗੋਇ ਉਠਾਲੀਆ ।
੬੬. ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ । ੨੨ ।
੬੭. ਜਿਨ ਸਤਿਗੁਰ ਸਿਉ ਚਿਤੁ ਲਾਇਆ ।
੬੮. ਤਿਨੀ ਦੂਜਾ ਭਾਉ ਚੁਕਾਇਆ ।
੬੯. ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ । ੨੩ ।
੭੦. ਤੇਰੀਆ ਸਦਾ ਸਦਾ ਚੰਗਿਆਈਆ ।
੭੧. ਮੈ ਰਾਤਿ ਦਿਹੈ ਵਡਿਆਈਆ ।
੭੨. ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ । ੨੪ । ੧ ।

## ਪਦ-ਅਰਥ

**ਜੋਗੀ**—ਜੋਗੀ, ਤਿਆਗੀ; **ਭੋਗੀ**—ਮਾਇਆ ਤੇ ਪਦਾਰਥਾਂ ਨੂੰ ਭੋਗਣ ਵਾਲਾ; **ਸੁਰਗਿ**—ਸ੍ਵਰਗਾਂ ਵਿਚ ਵਸਦੇ (ਦੇਵਤਿਆਂ); **ਮਛਿ**—ਮਾਤ ਲੋਕ ਦੇ ਵਾਸੀਆਂ; **ਪਇਆਲਿ**—ਪਾਤਾਲ ਦੇ ਰਹਿਣ ਵਾਲਿਆਂ; **ਨਾਵ ਨੋ**—ਨਾਮ ਤੋਂ; **ਸਿਰੇ ਸਿਰਿ**—ਹਰ ਜੀਵ ਨੂੰ; **ਪਾਸਾ ਢਾਲਿ**—ਚੌਪੜ ਖੇਡ ਕੇ; **ਪਰਗਟਿ**—ਪ੍ਰਤੱਖ; **ਪਾਹਾਰੇ**—ਪਾਸਾਰੇ ਵਿਚ; **ਪਰਤਾਪਦਾ**—ਤੀਬਰ ਲੋਚਦਾ ਹੈ; **ਬਲਿ**—ਬਲਿਹਾਰ; **ਗਤਿ**—ਪਦਵੀ; **ਸੁਰਿਨਰ**—ਦੈਵੀ ਗੁਣਾਂ ਵਾਲੇ ਪੁਰਸ਼; **ਮੁਨਿਜਨ**—ਮੋਨੀ ਪੁਰਸ਼; **ਖੁਆਇਆ**—ਖੁੰਝਾਇਆ, ਭੁਲਾਇਆ; **ਪਰਤਾਪੁ**—ਬਹੁਤ ਤਾਪ, ਮਹਾਂ ਦੁਖ; **ਦੋਹਾਗਣੀ**—ਛੁਟੜ ਇਸਤ੍ਰੀਆਂ; **ਘੁਥੀਆਂ**—ਵਿਛੜੀਆਂ, ਮਿਲਾਪ ਤੋਂ ਥਿੜ੍ਹਕ

ਗਈਆਂ; **ਰੈਣਿ**—ਜ਼ਿੰਦਗੀ; **ਵਿਹਾਇ**—ਲੰਘਦੀ ਹੈ; **ਪੂਰਬਿ**—ਪਿਛਲਾ (ਪਰਮਾਤਮਾ ਵਲੋਂ ਲਿਖਿਆ ਲੇਖ); **ਸਹੀਆ**—ਸਹੇਲੀਆਂ; **ਸਹ**—ਪਤੀ; **ਅਹਕਰਣੁ**—ਹੰਕਾਰੁ; **ਭਾਗੁ**—ਚੰਗੀ ਕਿਸਮਤ; **ਅੰਮ੍ਰਿਤੁ**—ਅਮਰ ਕਰਨ ਵਾਲੀ; **ਸੁਖ ਸੇਵਾ**—ਸੁਖ ਦੇਣ ਵਾਲੀ ਸੇਵਾ; **ਵਖਾਣੀਐ**—ਉਚਾਰੀਏ; **ਵਿਟਹੁ**—ਤੋਂ; **ਖਸਮਿ**—ਮਾਲਕ ਨੇ; **ਨਿਵਾਜਿਆ**—ਵਡਿਆਇਆ ਹੈ; **ਪੈਜ**—ਇਜ਼ਤ; **ਦੁਇਕਰ**—ਦੋਵੇਂ ਹੱਥ; **ਸੰਜਮ**—ਮਰਯਾਦਾ, ਜ਼ਬਤ; **ਬਿਰਦ**—ਧਰਮ, ਸੁਭ ; **ਜੀਇ**—ਮਨ ਵਿਚ; **ਦੂਜਾ**—ਦ੍ਵੈਤ ਦਾ; **ਚੁਕਾਇਆ**—ਦੂਰ ਕੀਤਾ, ਖ਼ਤਮ ਕੀਤਾ; **ਨੈ**—ਜਮਨਾ ਨਦੀ; **ਗੋਆਲੀਆ**—ਗਊਆਂ ਪਾਲਨ ਵਾਲਾ. ਕ੍ਰਿਸ਼ਨ; **ਗੋਇ**—ਧਰਤੀ; **ਦੂਜਾ ਭਾਵ**—ਦ੍ਵੈਤ; **ਸਮਾਲਿ**—ਯਾਦ ਕਰ ।

## ਟੀਕਾ

੧. ਹੇ ਪ੍ਰਭੂ, ਜੋਗੀਆਂ ਅੰਦਰ ਤੂੰ ਆਪ ਹੀ ਜੋਗੀ ਹੋ ਕੇ ਵਰਤ ਰਹਿਆ ਹੈਂ ਤੇ ਭੋਗੀਆਂ ਅੰਦਰ ਭੋਗੀ ਹੋ ਕੇ (ਕਿਡੀ ਵਚਿੱਤਰ ਇਹ ਤੇਰੀ ਲੀਲ੍ਹਾ ਹੈ) ।

੨. ਸੁਰਗ, ਮਾਤ ਅਤੇ ਪਾਤਾਲ ਲੋਕਾਂ ਵਿਚ ਕਿਸੇ ਨੂੰ ਵੀ ਤੇਰਾ ਅੰਤ ਨਹੀਂ ਲਭਾ । ੧ ।

੩. ਮੈਂ ਤੇਰੇ ਨਾਵਾਂ ਤੋਂ ਸਦਕੇ, ਵਾਰਨੇ ਤੇ ਕੁਰਬਾਨ ਹੋ ਹੋ ਜਾਂਦਾ ਹਾਂ (ਜੋ ਕੁਝ ਮੈਂ ਵੇਖਦਾ ਹਾਂ ਮੈਨੂੰ ਤੇਰਾ ਹੀ ਨਾਮ (ਜ਼ਹੂਰ, ਪ੍ਰਗਟਾਵਾ) ਹੋ ਕੇ ਦਿਸਦਾ ਹੈ । ('ਜੇਤਾ ਕੀਤਾ ਤੇਤਾ ਨਾਉ', 'ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ।') । ੧ । ਰਹਾਉ ।

੪. ਹੇ ਪ੍ਰਭੂ, ਤੂੰ ਹੀ ਸੰਸਾਰ ਪੈਦਾ ਕੀਤਾ ਹੈ ।

੫. ਤੇ ਇਸ ਦੇ ਹਰ ਜੀਵ ਨੂੰ (ਉਨ੍ਹਾਂ ਦੇ ਕਰਮਾਂ ਅਨੁਸਾਰ) ਧੰਧਿਆਂ ਵਿਚ ਲਾਇਆ ਹੈ ।

੬. ਤੂੰ ਆਪ ਹੀ ਕੁਦਰਤ ਦੀ ਰਚਨਾ ਕਰ ਕੇ ਜੀਵਾਂ ਨੂੰ ਚੌਪੜ ਦੀਆਂ ਨਰਦਾਂ ਵਾਂਗ ਚਲਾ ਰਹਿਆ ਹੈਂ ਅਤੇ ਆਪਣਾ ਰਚਿਆ ਹੋਇਆ ਤਮਾਸ਼ਾ ਵੇਖ ਰਹਿਆ ਹੈਂ । ੨ ।

੭. ਉਹ ਪ੍ਰਭੂ ਸੰਸਾਰ ਦੇ ਪਾਸਾਰੇ ਵਿਚ ਪ੍ਰਤੱਖ ਪਇਆ ਦਿਸਦਾ ਹੈ ।

੮. ਹਰ ਜੀਵ (ਜਾਣ ਚਾਹੇ ਅਜਾਣ) ਉਸ ਦੇ ਨਾਮ ਲਈ ਤਾਂਘ ਰਹਿਆ ਹੈ (ਸੰਸਾਰਕ ਪਦਾਰਥਾਂ ਦੇ ਬਾਵਜੂਦ ਇਹ ਤਾਂਘ ਮੁਕਦੀ ਨਹੀਂ) ।

੯. ਪਰ ਸਚੇ ਗੁਰੂ ਤੋਂ ਬਿਨਾ ਨਾਮ ਪ੍ਰਾਪਤ ਨਹੀਂ ਹੁੰਦਾ ਅਤੇ ਸਭ ਲੋਕ ਮਾਇਆ ਦੇ ਜਾਲ ਵਿਚ ਫਸੇ ਰਹਿੰਦੇ ਹਨ । ੩ ।

੧੦. ਹੇ ਭਾਈ, ਸਤਿਗੁਰੂ ਤੋਂ ਮੈਂ ਬਲਿਹਾਰ ਜਾਂਦਾ ਹਾਂ ।

੧੧. ਜਿਸ ਦੇ ਮਿਲਾਪ ਦੁਆਰਾ ਪਰਮ ਪਦਵੀ (ਮੁਕਤੀ) ਪ੍ਰਾਪਤ ਕਰ ਲਈਦੀ ਹੈ।

੧੨. ਜਿਸ ਦੇ (ਨਾਮ) ਲਈ ਦੈਵੀ ਪੁਰਸ਼ ਤੇ ਮੋਨੀ ਜਨ ਤਾਂਘਦੇ ਹਨ, ਉਹ (ਨਾਮ) ਸਤਿਗੁਰੂ ਨੇ ਮੈਨੂੰ ਸਮਝਾ ਦਿੱਤਾ ਹੈ। ੪।

੧੩. ਕਿਹੋ ਜਿਹੇ (ਇਕੱਠ) ਨੂੰ ਸਤਿ ਸੰਗਤਿ ਕਹਿਣਾ ਚਾਹੀਦਾ ਹੈ ?

੧੪. ਉਸ ਨੂੰ, ਜਿਥੇ ਕੇਵਲ ਨਾਮ ਹੀ ਸਲਾਹਿਆ ਜਾਂਦਾ ਹੈ।

੧੫. ਇਕੋ ਨਾਮ ਜਪਣਾ ਹੀ ਹੁਕਮ ਹੈ (ਜੀਵਨ ਦੀ ਸੰਪੂਰਨਤਾ ਲਈ), (ਨਾਨਕ) ਇਹ ਗੱਲ ਸੱਚੇ ਗੁਰੂ ਨੇ ਸਮਝਾ ਦਿੱਤੀ ਹੈ। ੫।

੧੬. ਇਹ ਜਗਤ ਭਰਮ ਵਿਚ ਭੁਲਾ ਫਿਰਦਾ ਹੈ।

੧੭. ਪਰ ਤੂੰ ਆਪ ਹੀ, ਹੇ ਪ੍ਰਭੂ, ਜਗਤ ਦੇ ਜੀਵਾਂ ਨੂੰ ਜੀਵਨ ਰਸਤੇ ਤੋਂ ਥਿੜਕਾ ਦਿੱਤਾ ਹੈ।

੧੮. ਤੇਰੇ ਤੋਂ ਵਿੱਛੜ ਕੇ ਜੀਵ-ਇਸਤ੍ਰੀਆਂ ਦੁਖੀ ਹਨ ਜਿਨ੍ਹਾਂ ਦੇ ਭਾਗ ਚੰਗੇ ਨਹੀਂ। ੬।

੧੯. ਵਿਛੜੀਆਂ ਦੁਹਾਗਣਾਂ ਦੀ ਕੀ ਪਛਾਣ ਹੈ (ਉਤਰ ਅਗਲੀ ਸਤਰ ਵਿਚ ਹੈ)?

੨੦. ਜੋ ਪ੍ਰਭੂ ਪਤੀ ਤੋਂ ਖੁੰਝ ਕੇ ਨਿਆਸਰੀਆਂ ਭਟਕਦੀਆਂ ਹਨ।

੨੧. ਉਨ੍ਹਾਂ ਦਾ ਜੀਵਨ ਵੇਸ ਮੈਲਾ ਹੈ (ਮੈਲੇ ਕਰਮ ਕਰਦੀਆਂ ਹਨ) ਅਤੇ ਉਨ੍ਹਾਂ ਦੀ ਜੀਵਨ-ਰਾਤ ਦੁਖਾਂ ਵਿਚ ਗੁਜ਼ਰਦੀ ਹੈ। ੭।

੨੨. ਸੁਹਾਗਣਾਂ ਨੇ ਕੀ ਕਰਮ ਕੀਤਾ ਹੈ (ਜਿਸ ਦੇ ਕਾਰਣ ਪ੍ਰਭੂ-ਪਤੀ ਨਾਲ ਮਿਲੀਆਂ ਹਨ) ?

੨੩. ਉਨ੍ਹਾਂ ਪਹਿਲੇ ਕੀਤੇ ਕਰਮਾਂ ਦਾ ਫਲ (ਮਿਲਾਪ ਦੇ ਰੂਪ ਵਿਚ) ਪ੍ਰਾਪਤ ਕੀਤਾ ਹੈ।

੨੪. ਪ੍ਰਭੂ ਨੇ ਆਪਣੀ ਮਿਹਰ ਕਰ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲਇਆ ਹੈ।੮।

੨੫. ਜਿਨ੍ਹਾਂ ਨੂੰ ਪ੍ਰਭੂ ਆਪਣਾ ਹੁਕਮ ਮਨਾ ਲੈਂਦਾ ਹੈ।

੨੬. ਉਨ੍ਹਾਂ ਦੇ ਅੰਦਰ (ਪਹਿਲਾਂ) ਗੁਰ ਸ਼ਬਦ ਦਾ ਪ੍ਰਵੇਸ਼ ਕਰਾਂਦਾ ਹੈ।

੨੭. ਉਹ ਸੁਹਾਗਣ ਭੈਣਾਂ (ਸਹੀਆਂ) ਹਨ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨਾਲ ਪ੍ਰੇਮ ਹੈ। ੯।

੨੮. ਜਿਨ੍ਹਾਂ ਜੀਵ ਇਸਤ੍ਰੀਆਂ ਨੂੰ ਪ੍ਰਭੂ ਦਾ ਭਾਣਾ ਭਾ ਗਇਆ ਹੈ।

੨੯. ਉਨ੍ਹਾਂ ਅੰਦਰੋਂ ਅਗਿਆਨਤਾ ਨਾਸ਼ ਹੁੰਦੀ ਹੈ।

੩੦. (ਨਾਨਕ) ਸਤਿਗੁਰੂ ਐਸਾ ਕਰਕੇ ਸਮਝੋ ਕਿ ਉਹ ਸਭ ਨੂੰ ਪ੍ਰਭੂ ਨਾਲ ਮੇਲ ਦਿੰਦਾ ਹੈ। ੧੦।

੩੧. ਸਤਿਗੁਰੂ ਦੇ ਮਿਲਣ ਨਾਲ ਇਹ ਫਲ ਮਿਲਦਾ ਹੈ,

੩੨. ਕਿ ਜੀਵ ਦੇ ਹਿਰਦੇ ਵਿਚੋਂ ਉਹ ਹੰਕਾਰ ਦੂਰ ਕਰ ਦਿੰਦਾ ਹੈ।

੩੩. ਉਹ ਖੋਟੀ ਮਤ ਦਾ ਦੁਖ ਨਾਸ਼ ਕਰਦਾ ਹੈ, ਇਸ ਤਰ੍ਹਾਂ ਜੀਵ ਦੇ ਮਥੇ ਦੇ ਭਾਗ ਖੁਲ੍ਹਦੇ ਹਨ। ੧੧।

੩੪. ਹੇ ਪ੍ਰਭੂ, ਤੇਰੀ ਬਾਣੀ ਅਮਰ ਕਰ ਦਿੰਦੀ ਹੈ।

੩੫. ਇਸ (ਬਾਣੀ) ਦਾ ਵਾਸਾ ਤੇਰੇ ਪ੍ਰੇਮੀਆਂ ਦੇ ਹਿਰਦੇ ਵਿਚ ਹੁੰਦਾ ਹੈ।

੩੬. ਤੂੰ ਆਪਣੀ ਕ੍ਰਿਪਾ ਦੁਆਰਾ ਉਨ੍ਹਾਂ ਨੂੰ ਸੁਖ ਦੇਣ ਵਾਲੀ ਆਪਣੀ ਸੇਵਾ ਵਿਚ ਲਗਾਂਦਾ ਹੈਂ ਅਤੇ ਤਾਰਦਾ ਹੈਂ। ੧੨।

੩੭. ਗੁਰੂ ਦਾ ਮਿਲਾਪ ਹੋਇਆ ਤਦ ਸਮਝਣਾ ਚਾਹੀਦਾ ਹੈ,

੩੮. ਜੇ ਉਸ ਦੇ ਮਿਲਾਪ ਨਾਲ ਨਾਮ ਜਪਿਆ ਜਾਏ।

੩੯. ਸਤਿਗੁਰ ਤੋਂ ਬਿਨਾਂ ਕਿਸੇ ਨੂੰ ਨਾਮ ਪ੍ਰਾਪਤ ਨਹੀਂ ਹੋਇਆ ਸਾਰੀ ਦੁਨੀਆਂ ਅਨੇਕ ਕਰਮ (ਤੀਰਥ, ਵਰਤ, ਨੇਮ ਆਦਿ ਕਰਮ) ਕਰ ਕਰ ਕੇ ਥਕ ਗਈ ਹੈ। ੧੩।

੪੦. ਮੈਂ ਸੱਚੇ ਗੁਰੂ ਤੋਂ ਕੁਰਬਾਨ (ਵਾਰਨੇ) ਜਾਂਦਾ ਹਾਂ।

੪੧. ਜਿਸਨੇ ਮੈਨੂੰ ਭੁਲੇ ਭਟਕੇ, ਕੁਰਾਹੇ ਪਏ ਨੂੰ, ਰਾਹ ਪਾ ਦਿੱਤਾ ਹੈ।

੪੨. ਜੇ ਉਹ (ਗੁਰੂ) ਬਖਸ਼ਿਸ਼ ਕਰੇ ਤਾਂ ਉਹ ਪ੍ਰਭੂ ਨਾਲ ਮਿਲਾ ਲੈਂਦਾ ਹੈ। ੧੪।

੪੩. ਹੇ ਪ੍ਰਭੂ, ਤੂੰ ਸਾਰੇ ਜੀਵਾਂ ਵਿਚ ਵਿਆਪਕ ਹੈਂ।

੪੪. ਪਰ ਉਹ ਕਰਤੇ ਨੇ ਆਪਣਾ ਆਪ ਲੁਕਾਇਆ ਹੋਇਆ ਹੈ।

੪੫. (ਨਾਨਕ), (ਉਹ ਲੁਕਿਆ ਹੋਇਆ ਪ੍ਰਭੂ) ਉਸ ਗੁਰੂ ਦੁਆਰਾ ਪ੍ਰਤੱਖ ਹੋਇਆ ਹੈ ਜਿਸ ਗੁਰੂ ਵਿਚ ਕਰਤਾਰ ਨੇ ਆਪਣੀ ਜੋਤ ਰਖੀ ਹੋਈ ਹੈ। ੧੫।

੪੬. ਪ੍ਰਭੂ ਨੇ ਆਪ ਹੀ ਆਪਣੇ ਸੇਵਕ ਨੂੰ ਵਡਿਆਈ ਦਿੱਤੀ ਹੈ।

੪੭. ਆਪ ਹੀ ਪਹਿਲਾਂ ਆਤਮਾ ਤੇ ਸਰੀਰ ਦੇ ਕੇ ਉਸ ਨੂੰ ਬਣਾਇਆ ਹੈ।

੪੮ (ਫਿਰ) ਆਪ ਹੀ ਉਸ ਦੇ ਮਥੇ ਤੇ ਦੋਵੇਂ ਹੱਥ ਰੱਖ ਕੇ ਸੇਵਕ ਦੀ ਇਜ਼ਤ ਰਖੀ ਹੈ।

੪੯. (ਸੇਵਕ) ਸੰਜਮ, ਜ਼ਬਤ ਤੇ ਹੋਰ ਸਿਆਣਪਾਂ ਤੋਂ ਬੈਠਾ ਹੋਇਆ ਹੈ। (ਉਹ ਪ੍ਰਭੂ ਦੇ ਹਵਾਲੇ ਹੋ ਚੁਕਾ ਹੋਇਆ ਹੈ)।

੫੦. ਪਿਆਰਾ ਪ੍ਰਭੂ ਸੇਵਕ ਦੀ ਸਾਰੀ ਮਾਨਸਿਕ ਹਾਲਤ ਜਾਣਦਾ ਹੈ।

੫੧. ਸੇਵਕ ਦਾ ਪਰਤਾਪ ਉਹ ਪ੍ਰਗਟ ਪ੍ਰਤੱਖ ਕਰ ਦਿੰਦਾ ਹੈ ਅਤੇ ਸਾਰੇ ਲੋਕ ਉਸਦੀ ਜੈ ਜੈ ਕਾਰ ਕਰਦੇ ਹਨ। ੧੭।

੫੨. ਪ੍ਰਭੂ ਨੇ ਮੇਰੇ ਗੁਣਾਂ, ਔਗੁਣਾਂ ਦਾ ਖਿਆਲ ਨਹੀਂ ਕੀਤਾ।

੫੩. ਉਸ ਨੇ ਆਪਣੇ ਮੁੱਢ ਕਦੀਮ ਦਾ ਸੁਭਾ ਵਰਤਿਆ ਹੈ।

੫੪. ਉਸ ਨੇ ਮੈਨੂੰ ਗੱਲ ਨਾਲ ਲਾ ਕੇ (ਵਿਕਾਰਾਂ ਤੋਂ) ਬਚਾਇਆ ਹੈ, ਅਤੇ ਮੈਨੂੰ ਜ਼ਰਾ (ਮਾਇਆ ਹਥੋਂ) ਦੁਖੀ ਨਹੀਂ ਹੋਣ ਦਿੱਤਾ । ੪ ।

੫੫. ਮੈਂ ਮਨ ਤੇ ਤਨ ਦੁਆਰਾ ਪ੍ਰਭੂ ਨੂੰ ਸਿਮਰਿਆ ਹੈ।

੫੬. ਮੈਨੂੰ ਨਾਮ ਫਲ, ਜਿਸ ਦੀ ਮੇਰੇ ਮਨ ਵਿਚ ਇਛਾ ਸੀ, ਮਿਲ ਗਇਆ ਹੈ ।

੫੭. ਹੇ ਪ੍ਰਭੂ, ਤੂੰ ਸ਼ਾਹਾਂ, ਪਾਤਸ਼ਾਹਾਂ ਦੇ ਸਿਰ ਤੇ ਮਾਲਕ ਹੈਂ, (ਨਾਨਕ) ਜੀਵ ਉਸ ਦਾ ਨਾਮ ਜਪਕੇ ਜੀਉਂਦਾ ਹੈ । ੧੯ ।

੫੮. ਹੇ ਪ੍ਰਭੂ, ਤੂੰ ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ ਹੈ (ਨਿਰਗੁਣ ਤੋਂ ਹੀ ਸਰਗੁਣ ਹੋਇਆ ਹੈਂ) ।

੫੯. ਤੂੰ ਹੀ ਸੰਸਾਰ ਦੇ ਖੇਲ ਨੂੰ ਦੂਜਾ ਕਰਕੇ ਵਿਖਾਇਆ ਹੈ ।

੬੦. ਪਰ ਸਾਰੇ ਰੂਪਾਂ ਵਿਚ ਉਹ ਸੱਚ ਹੀ ਸੱਚ ਵਿਆਪਕ ਹੋ ਰਹਿਆ ਹੈ ਜਿਸ ਤੇ ਉਸ ਦੀ ਮਿਹਰ ਹੁੰਦੀ ਹੈ ਉਸ ਨੂੰ (ਇਸ ਖੇਡ ਦੀ ਰਮਜ਼) ਸਮਝਾ ਦਿੰਦਾ ਹੈ । ੨੦ ।

੬੧. ਜਿਸ ਨੇ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਭੂ ਦਾ ਭੇਦ ਪਾਇਆ ਹੈ ।

੬੨. ਉਸ ਦੇ ਹਿਰਦੇ ਵਿਚੋਂ ਮਾਇਆ ਦਾ ਪਿਆਰ ਖ਼ਤਮ ਹੋਇਆ ਹੈ।

੬੩. ਪ੍ਰਭੂ ਆਪ ਹੀ ਕ੍ਰਿਪਾ ਕਰ ਕੇ ਉਸਨੂੰ ਆਪਣੇ ਨਾਲ ਮਿਲਾ ਲੈਂਦਾ ਹੈ। ੨੧ ।

੬੪. ਹੇ ਪ੍ਰਭੂ, ਤੂੰ ਆਪ ਹੀ ਗੋਪੀ ਹੈਂ, ਆਪ ਹੀ ਜਮਨਾ ਨਦੀ ਹੈਂ, ਆਪ ਹੀ ਗੁਆਲਾ (ਕ੍ਰਿਸ਼ਨ) ਹੈਂ ।

੬੫. ਤੂੰ ਆਪ ਹੀ ਧਰਤੀ (ਗਵਰਧਨ ਪਰਬਤ) ਨੂੰ ਚੁੱਕ ਕੇ ਰਖਿਆ ਹੈ ।

੬੬. ਤੂੰ ਆਪ ਹੀ ਹੁਕਮ ਅਨੁਸਾਰ ਜੀਵ (ਭਾਂਡੇ) ਪੈਦਾ ਕਰਦਾ ਹੈਂ, ਆਪ ਹੀ ਭਾਂਡੇ ਤੋੜ ਦਿੰਦਾ ਹੈਂ ਤੇ ਮੁੜ ਆਪ ਹੀ ਪੈਦਾ ਕਰ ਦਿੰਦਾ ਹੈਂ । ੨੨ ।

੬੭. ਜਿਨ੍ਹਾਂ ਨੇ ਸੱਚੇ ਗੁਰੂ ਨਾਲ ਪਿਆਰ ਪਾਇਆ ਹੈ।

੬੮. ਉਨ੍ਹਾਂ ਨੇ ਮਾਇਆ ਦਾ ਪਿਆਰ ਖ਼ਤਮ ਕਰ ਦਿੱਤਾ ਹੈ ।

੬੯. ਉਨ੍ਹਾਂ ਜੀਵਾਂ ਅੰਦਰ ਨਿਰਮਲ ਪ੍ਰਭੂ ਜੋਤਿ ਚਮਕਦੀ ਹੈ ਅਤੇ ਉਹ ਜਨਮ ਸਵਾਰ ਕੇ ਇਥੋਂ ਜਾਂਦੇ ਹਨ। ੨੩ ।

੭੦. ਹੇ ਪ੍ਰਭੂ, ਤੇਰੇ ਗੁਣ ਤੇ ਚੰਗਿਆਈਆਂ ਸਦਾ ਰਹਿਣ ਵਾਲੀਆਂ ਹਨ ।

੭੧. (ਇਸ ਲਈ) ਮੈਂ ਦਿਨ ਰਾਤ ਇਨ੍ਹਾਂ ਵਡਿਆਈਆਂ ਦੀ ਉਪਮਾਂ ਕਰਦਾ ਰਹਿੰਦਾ ਹਾਂ ।

੭੨. (ਨਾਨਕ), ਪ੍ਰਭੂ ਜੀਵਾਂ ਨੂੰ ਬਿਨਾ ਮੰਗਿਆਂ ਦਾਤਾਂ ਦਿੰਦਾ ਹੈ, (ਸੋ) ਉਸ ਸੱਚੇ ਨੂੰ ਤੂੰ ਸਦਾ ਆਪਣੇ ਹਿਰਦੇ ਵਿਚ ਵਸਾਈ ਰਖ । ੨੪ । ੧ ।

## ਸਿਰੀ ਰਾਗੁ ਪਹਰੇ ਮਹਲਾ ੧

੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ।

੨. ਉਰਧ ਤਪ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ।

੩. ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ।

੪. ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ।

੫. ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ।

੬. ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ।੧।

੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ।

੮. ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ।

੯. ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ।

੧੦. ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀਂ ਕਛੁ ਤੇਰਾ ।

੧੧. ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ।

੧੨. ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ।੨।

੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ।

੧੪. ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ।

੧੫. ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ।

੧੬. ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ।

੧੭. ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ।

੧੮. ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥

੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ।

੨੦. ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ।

੨੧. ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ।

੨੨. ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ।

੨੩. ਸਾਈ ਵਸਤੁ ਪਰਾਪਤਿ ਹੋਈ ਜਿਸ ਸਿਉ ਲਾਇਆ ਹੇਤੁ ।

੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥੪॥੧॥

## ਪਦ-ਅਰਥ

**ਪਹਰੈ**—ਪਹਰ ਵਿਚ; **ਰੈਣਿ ਕੈ**—ਜੀਵਨ ਰੂਪੀ ਰਾਤ ਦੇ; **ਗਰਭਾਸਿ**—ਮਾਂ ਦੇ ਪੇਟ ਵਿਚ; **ਉਰਧ**—ਉਲਟਾ; **ਵਖਾਣੈ**—ਕਰੇ; **ਨਾਮਰਜਾਦੁ**—ਬਿਨਾ ਮਰਯਾਦਾ, ਨੰਗਾ; **ਕਲਿ**—ਸੰਸਾਰ ਵਿਚ; **ਬਾਹੁੜਿ**—ਮੁੜ ਕੇ; **ਵੁੜੀ**—ਵੱਗੀ ਹੈ, ਚਲੀ ਹੈ; **ਜਸੁਦਾ**—ਜਸ਼ੋਧਾ, ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ ਸੀ; **ਕਾਨੁ**—ਕ੍ਰਿਸ਼ਨ; **ਨਚਾਈਐ**—ਖਿਡਾਇਆ ਜਾਂਦਾ ਹੈ; **ਸੁਤੁ**—ਪੁਤਰ; **ਅਚੇਤ**—ਬੇਖ਼ਬਰ, ਮੂਰਖ; **ਭੀਤਰਿ**—ਵਿਚ; **ਬਿਕਲੁ**—ਵਿਆਕੁਲ, ਬਰਲਿਆ ਹੋਇਆ; **ਮਤਾ**—ਮਸਤ; **ਅਹਿਲਾ**—ਆਹਲਾ, ਉਤਮ; **ਕਰਮੁ**—ਸ਼ੁਭ ਕਰਮ; **ਲਾਵੀ**—ਵਾਢੀ ਕਰਨ ਵਾਲਾ, ਜਮ; **ਚੇਤੁ**—ਚਿਤ ਦਾ ਇਰਾਦਾ; **ਰੁਦਨੁ**—ਰੋਣਾ; **ਹੇਤੁ**—ਪਿਆਰ; **ਲੁਣਿਆ**—ਵੱਢ ਲਇਆ ।

## ਟੀਕਾ

੧. ਨਾਮ ਦਾ ਵਪਾਰ ਕਰਨ ਆਏ, ਹੇ ਜੀਵ ਮਿਤਰ, ਜੀਵਨ-ਰਾਤ ਦੇ ਪਹਿਲੇ ਪਹਿਰ ਵਿਚ ਪ੍ਰਭੂ ਹੁਕਮ ਅਨੁਸਾਰ ਤੂੰ ਮਾਤਾ ਦੇ ਗਰਭ ਵਿਚ ਨਿਵਾਸ ਲਇਆ ।

੨. ਹੇ ਵਣਜਾਰੇ ਮਿਤਰ, ਮਾਂ ਦੇ ਪੇਟ ਵਿਚ ਪੁਠਾ ਤੂੰ ਲਟਕਿਆਂ ਤਪ ਕੀਤਾ ਅਤੇ ਪ੍ਰਭੂ ਮਾਲਕ ਪਾਸ ਅਰਦਾਸ ਕੀਤੀ ।

੩. ਖਸਮ-ਪ੍ਰਭੂ ਪਾਸ ਅਰਦਾਸ ਕਰਦਾ ਹੈ (ਇਹ ਵਣਜਾਰਾ), ਉਲਟਾ ਲਟਕਿਆ (ਪ੍ਰਭੂ ਦਾ) ਧਿਆਨ ਧਰਦਾ ਹੈ ਅਤੇ ਸੁਰਤ ਉਸ ਵਿਚ ਜੋੜਦਾ ਹੈ ।

੪. ਇਹ ਨੰਗਾ ਸੰਸਾਰ ਵਿਚ ਆਉਂਦਾ ਹੈ, ਮੁੜ ਨੰਗਾ ਹੀ ਇਥੋਂ ਚਲਾ ਜਾਏਗਾ ।

੫. ਜਿਹੋ ਜਿਹੀ ਕਲਮ ਜੀਵ ਦੇ ਮਥੇ ਤੇ ਵਗੀ ਹੈ (ਪ੍ਰਭੂ ਵਲੋਂ ਲੇਖ ਲਿਖਿਆ ਗਇਆ ਹੈ) ਉਹੋ ਕੁਝ ਇਸ ਨੂੰ ਪ੍ਰਾਪਤ ਹੋਇਆ ਹੈ ।

੬. (ਨਾਨਕ) ਜੀਵਨ ਦੇ ਪਹਿਲੇ ਪਹਰ ਵਿਚ ਹੁਕਮ ਅਨੁਸਾਰ ਜੀਵ ਮਾਂ ਦੇ ਪੇਟ ਵਿਚ ਨਿਵਾਸ ਲੈਂਦਾ ਹੈ । ੧ ।

੭. ਹੇ ਨਾਮ ਦਾ ਵਣਜ ਕਰਨ ਆਏ ਮਿਤਰ, ਜੀਵਨ-ਰਾਤ ਦੇ ਦੂਜੇ ਪਹਰ ਵਿਚ ਤੇਰਾ ਧਿਆਨ ਪ੍ਰਭੂ ਵਲੋਂ ਉਖੜ ਗਇਆ ਹੈ ।

੮. (ਜਨਮ ਮਗਰੋਂ) ਜੀਵ ਹਥੋਂ ਹਥ ਇਸ ਤਰ੍ਹਾਂ ਨਚਾਇਆ, ਖੇਡਾਇਆ ਜਾਂਦਾ ਹੈ ਜਿਵੇਂ ਜਸ਼ੋਧਾ ਦੇ ਘਰ ਕ੍ਰਿਸ਼ਨ ਨੂੰ ਖੇਡਾਇਆ ਜਾਂਦਾ ਸੀ ।

੯. (ਸੰਬੰਧੀਆਂ ਦੇ) ਹਥੋਂ ਹਥ ਖੇਡਾਇਆ ਜਾਂਦਾ ਹੈ ਅਤੇ ਮਾਤਾ ਕਹਿੰਦੀ ਹੈ ਕਿ ਪੁਤਰ ਮੇਰਾ ਹੈ ।

੧੦. ਹੇ ਮੇਰੇ ਮੂਰਖ ਬੇਖ਼ਬਰ ਮਨ, ਪ੍ਰਭੂ ਨੂੰ ਯਾਦ ਕਰ, ਅੰਤ ਸਮੇਂ (ਮੌਤ ਵੇਲੇ) ਕੋਈ ਚੀਜ਼ ਵੀ ਤੇਰੀ ਨਹੀਂ ਰਹੇਗੀ ।

੧੧. ਹੇ ਜੀਵ, ਜਿਸ ਪ੍ਰਭੂ ਨੇ ਤੇਰੀ ਰਚਨਾ ਕੀਤੀ, ਤੂੰ ਉਸ ਦਾ ਮਨ ਵਿਚ ਗਿਆਨ ਧਰਕੇ (ਸੋਝੀ ਪ੍ਰਾਪਤ ਕਰਕੇ) ਧਿਆਨ ਨਹੀਂ ਕਰਦਾ ।

੧੨. (ਨਾਨਕ) ਹੇ ਜੀਵ, ਜੀਵਨ ਦੇ ਦੂਜੇ ਪਹਰੇ ਵਿਚ ਤੇਰਾ ਧਿਆਨ ਪ੍ਰਭੂ ਤੋਂ ਉਖੜ ਗਇਆ । ੨ ।

੧੩. ਹੇ ਨਾਮ ਦੇ ਵਣਜਾਰੇ ਮਿਤਰ, ਜੀਵਨ ਰਾਤ ਦੇ ਤੀਜੇ ਭਾਗ ਵਿਚ ਤੂੰ ਧਨ ਜੋਬਨ ਦੇ ਰਸਾਂ ਵਿਚ ਮਸਤ ਹੋ ਗਇਆ ।

੧੪. ਹੇ ਵਣਜਾਰੇ ਮਿਤਰ, ਤੂੰ ਹਰੀ ਦਾ ਨਾਮ ਸਿਮਰਦਾ ਨਹੀਂ, ਜਿਸ ਕਰਕੇ ਤੂੰ ਆਵਾਗਵਨ ਦੇ ਬੰਧਨ ਵਿਚੋਂ ਖਲਾਸੀ ਪਾ ਸਕਦਾ ਹੈਂ ।

੧੫. ਜੀਵ ਹਰੀ ਦਾ ਨਾਮ ਚੇਤੇ ਨਹੀਂ ਕਰਦਾ, ਮਾਇਆ ਵਿਚ ਇਤਨਾ ਬਰਲਿਆ ਹੋਇਆ ਹੈ,

੧੬. ਧਨ ਤੇ ਜੋਬਨ ਦੀ ਮਸਤੀ ਵਿਚ ਰਹਿਣ ਕਰਕੇ ਇਹ ਉਤਮ ਜਨਮ ਗਵਾ ਲੈਂਦਾ ਹੈ ।

੧੭. ਧਨ, ਜੋਬਨ ਦੇ ਨਸ਼ੇ ਵਿਚ ਧਰਮ ਨਾਲ ਸੰਬੰਧ ਨਹੀਂ ਜੋੜਦਾ ਅਤੇ ਨਾ ਹੀ ਸ਼ੁਭ ਕਰਨੀ ਨੂੰ ਆਪਣਾ ਸਾਥੀ (ਮਿਤਰ) ਬਣਾਂਦਾ ਹੈਂ ।

੧੮. (ਹੇ ਨਾਨਕ, ਆਖ ਕਿ) ਜੀਵਨ ਰਾਤ ਦੇ ਤੀਜੇ ਪਹਰ ਵਿਚ ਜੀਵ ਧਨ ਤੇ ਜੋਬਨ ਵਿਚ ਚਿਤ ਜੋੜੀ ਰਖਦਾ ਹੈ । ੩ ।

੧੯. ਹੇ ਨਾਮ ਦਾ ਵਣਜ ਕਰਨ ਆਏ ਜੀਵ ਮਿਤਰ, ਜੀਵਨ ਰਾਤ ਦੇ ਚੋਥੇ ਪਹਰ ਵਿਚ ਜਮ (ਜੀਵਨ ਖੇਤਰ ਨੂੰ) ਵੱਢਣ ਲਈ ਆ ਪਹੁੰਚਿਆ ।

੨੦. ਜਦੋਂ ਜਮ ਨੇ ਆ ਕੇ ਜੀਵਾਤਮਾ ਨੂੰ ਪਕੜ ਕੇ ਅਗੇ ਲਾ ਲਇਆ, ਤਾਂ ਕਿਸੇ ਨੂੰ ਪਤਾ ਨਾ ਲਗਾ ਕਿ ਇਹ ਕੀ ਹੋਇਆ ?

੨੧. ਮੌਤ ਦਾ ਭੇਤ ਤੇ ਪ੍ਰਭੂ ਦੇ ਇਰਾਦੇ ਦਾ ਕਿਸੇ ਨੂੰ ਪਤਾ ਨਾ ਲਗਾ ਜਦੋਂ ਜਮ ਨੇ ਪਕੜ ਕੇ ਅਗੇ ਲਾ ਲਇਆ।

੨੨. (ਮੌਤ ਮਗਰੋਂ ਪ੍ਰਾਣੀ ਦੇ ਇਰਦ ਗਿਰਦ) ਸੰਬੰਧੀਆਂ ਦਾ ਝੂਠਾ ਰੋਣਾ ਹੋਇਆ, ਅਤੇ ਇਹ ਪ੍ਰਾਣੀ (ਜਿਸ ਨੂੰ ਸਾਰੇ ਆਪਣਾ ਕਹਿੰਦੇ ਸਨ) ਹੁਣ ਪਰਾਇਆ ਹੋ ਗਇਆ।

੨੩. ਜੀਵ (ਧਨ ਤੇ ਜੋਬਨ ਦੀ ਮਸਤੀ ਵਿਚ) ਜੋ ਕਰਮ ਕਰਦਾ ਰਹਿਆ ਸੀ, ਉਹ ਉਸ ਦੇ ਪੇਸ਼ ਆਏ (ਉਨ੍ਹਾਂ ਦਾ ਫਲ ਇਸ ਨੂੰ ਭੋਗਣਾ ਪਇਆ)।

੨੪, (ਨਾਨਕ) ਹੇ ਜੀਵ, ਜੀਵਨ ਰਾਤ ਦੇ ਚੌਥੇ ਪਹਰ ਵਿਚ ਜਮਦੂਤਾਂ ਨੇ ਆ ਕੇ ਸਰੀਰ ਖੇਤ ਨੂੰ ਵੱਢ ਲਇਆ। ੪। ੧।

## ਸਿਰੀ ਰਾਗੁ ਮਹਲਾ ੧

**੧. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ।**

**੨. ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ।**

**੩. ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ।**

**੪. ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ।**

**੫. ਰਾਮਨਾਮ ਬਿਨੁ ਮੁਕਤਿ ਨਾ ਹੋਈ ਬੂਡੀ ਦੂਜੈ ਹੇਤਿ।**

**੬. ਕਹੁ ਨਾਨਕ ਪ੍ਰਾਣੀ ਪਹਿਲੇ ਪਹਰੈ ਛੂਟਹਿਗਾ ਹਰ ਚੇਤਿ। ੧।**

**੭. ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ।**

**੮. ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ।**

**੯. ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ।**

**੧੦. ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ।**

**੧੧. ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀਂ ਪੂਜਾ।**

**੧੨. ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ।੨।**

੧੩. ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ।

੧੪. ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ।

੧੫. ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ।

੧੬. ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ।

੧੭. ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗੁਣ ਪਛੁਤਾਇ ।

੧੮. ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ।੩।

੧੯. ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ।

੨੦. ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ।

੨੧. ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉਤਾਣਾ ।

੨੨. ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣਜਾਣਾ ।

੨੩. ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ।

੨੪. ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ।੪।

੨੫. ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ।

੨੬. ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ।

੨੭. ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨ ਤਿਸੁ ਜੰਮਣੁ ਮਰਣਾ ।

੨੮. ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ।

੨੯. ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ।

੩੦. ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ।੫।੨।

## ਪਦ–ਅਰਥ

**ਬਾਲਕ ਬੁਧਿ**—ਬਚਿਆਂ ਦੀ ਸਮਝ ਵਾਲੀ ਬੁਧੀ, ਅੰਞਾਣ ਬੁਧੀ; **ਖੀਰੁ**—ਦੁੱਧ; **ਸੁਤੁ**—ਪੁਤਰ; **ਘਣੇਰਾ**—ਬਹੁਤਾ; **ਸੁਬਾਈ**—ਸਭ ਨੂੰ; **ਸੰਜੋਗੀ**—ਭਾਗਾਂ

Page 229

ਕਰ ਕੇ; **ਬੂਡੀ**—ਡੁੱਬ ਗਈ, ਦ੍ਵੈਤ ਭਾਵ ਵਿਚ; **ਮੈ ਮਤਿ**—ਸ਼ਰਾਬ (ਜੋਬਨ) ਦੀ ਮਸਤੀ; **ਅਹਿਨਿਸਿ**—ਰਾਤ ਦਿਨ; **ਰਸ ਕਸ**—ਕਸੈਲਾ ਆਦਿ ਛੇ ਰਸ; **ਸੰਜਮੁ**—ਇੰਦ੍ਰੀਆਂ ਨੂੰ ਰੋਕਣ ਦੀ ਕਿਰਿਆ, ਜ਼ਬਤ; **ਸਿਰਿ**—ਸਿਰ ਤੇ; **ਹੰਸੁ**—ਧਉਲੇ ਕੇਸ; **ਉਲਥੜੇ**—ਆ ਲਥੇ; **ਜਰੂਆ**—ਬੁਢੇਪਾ; **ਆਵ**—ਉਮਰ; **ਵਿਸਰਜੀ**—ਤਿਆਗੀ, ਵਿਦਾ ਕੀਤੀ; **ਖੀਣੁ**—ਕਮਜ਼ੋਰ, ਲਿੱਸਾ; **ਵੈਣ**—ਬਚਨ; **ਅਖੀ ਅੰਧੁ**—ਅੱਖੀਆਂ ਅਗੇ ਹਨੇਰਾ ਹੈ; **ਰਹੇ ਪਰਾਕਉਤਾਣਾ**—ਉਦਮ ਤੇ ਬਲ ਰਹਿ ਗਏ; **ਖੜ**—ਖੇਤੀ; **ਕੂੜਿ ਭਜੈ**—ਕੁੜਕ ਕੇ ਟੁੱਟਦੀ ਹੈ; **ਓੜਕ**—ਅੰਤ; **ਸਾਹਿਆ**—ਸੁਆਸਾਂ ਦਾ; **ਜਰੁ**—ਬੁਢੇਪਾ; **ਜਰਵਾਣਾ**—ਜ਼ਾਲਮ; **ਕੰਨਿ**—ਮੋਢੇ ਤੇ; **ਖੜਸਨਿ**—ਲੈ ਜਾਣਗੇ; **ਗੁਣ ਸੰਜਮਿ**—ਗੁਣਾਂ ਅਤੇ ਸੰਜਮ (ਜ਼ਬਤ) ਨਾਲ; **ਕਾਲ**—ਮੌਤ; **ਜਾਲੁ**—ਮਾਇਆ ਦਾ ਜਾਲ; **ਜਹਿ ਨ ਸਾਕੈ**—ਤਕਦੇ ਨਹੀਂ, ਪੋਹ ਨਹੀਂ ਸਕਦੇ; **ਸਹਜਿ**—ਪਰਮ ਸ਼ਾਂਤੀ ਵਿਚ; **ਗੁਰਮੁਖਿ**—ਗੁਰੂ ਦੁਆਰਾ ।

## ਟੀਕਾ

੧. ਹੇ ਨਾਮ ਵਣਜ ਕਰਨ ਆਏ ਵਣਜਾਰੇ ਮਿਤਰ, ਜੀਵਨ ਰਾਤ ਦੇ ਪਹਿਲ ਪਹਰ ਵਿਚ ਜੀਵ ਦੀ ਬੁਧੀ ਬਾਲਕ ਬੁੱਧੀ ਹੈ ਅਤੇ ਇਹ (ਨਾਮ ਵਲੋਂ) ਬੇ ਖ਼ਬਰ ਰਹਿੰਦਾ ਹੈ ।

੨. (ਇਹ ਬਾਲਕ) (ਮਾਂ ਦਾ) ਦੁਧ ਪੀਂਦਾ ਹੈ, ਖੇਡਾਂ ਵਿਚ ਪਰਚਾਇਆ ਜਾਂਦਾ ਹੈ, ਅਤੇ ਇਸ ਪੁਤਰ ਨਾਲ ਮਾਤਾ ਪਿਤਾ ਦਾ ਬੜਾ ਪਿਆਰ ਹੁੰਦਾ ਹੈ ।

੩. ਮਾਤਾ ਪਿਤਾ ਦਾ ਪੁਤਰ ਨਾਲ ਬਹੁਤਾ ਪਿਆਰ ਹੁੰਦਾ ਹੈ, ਇਹ ਮਾਇਆ ਦਾ ਮੋਹ-ਜਾਲ ਹੈ ਜੋ ਸਾਰੇ ਸੰਸਾਰ ਨੂੰ ਵਿਆਪ ਰਹਿਆ ਹੈ ।

੪. ਜੀਵ (ਪਿਛਲੇ ਕਰਮਾਂ ਤੋਂ ਉਪਜੇ) ਸੰਜੋਗ ਅਨੁਸਾਰ ਸੰਸਾਰ ਤੇ ਆਉਂਦਾ ਹੈ, ਤੇ ਇਥੇ ਆ ਕੇ ਪਿਛਲੇ ਕਰਮਾਂ ਤੋਂ ਬਣੇ ਸੁਭਾ ਅਨੁਸਾਰ ਕਰਮ ਕਰਦਾ ਹੈ, ਅਤੇ ਮੁੜ ਉਨ੍ਹਾਂ ਕਰਮਾਂ ਦੀ ਕਰਣੀ ਉਸ ਤੋਂ ਅਗੋਂ ਕਾਰ ਕਰਾਂਦੀ ਹੈ ।

੫. ਨਾਮ ਸਿਮਰਨ ਤੋਂ ਬਿਨਾਂ ਲੋਕਾਈ ਦੀ ਮੁਕਤੀ ਨਹੀਂ ਹੋ ਸਕਦੀ, ਸਾਰੀ, ਲੋਕਾਈ ਮਾਇਆ (ਦੂਜੇ) ਦੇ ਪਿਆਰ ਵਿਚ ਡੁਬ ਰਹੀ ਹੈ ।

੬. (ਨਾਨਕ) ਹੇ ਜੀਵ, ਜੀਵਨ ਦੇ ਪਹਿਲੇ ਪਹਰ ਵਿਚ (ਮਾਇਆ ਮੋਹ ਤੋਂ) ਤੂੰ ਸਿਮਰਨ ਦੁਆਰਾ ਹੀ ਛੁਟੇਂਗਾ । ੧ ।

੭. ਹੇ ਨਾਮ ਵਣਜ ਕਰਨ ਆਏ ਵਣਜਾਰੇ ਮਿਤਰ, ਜੀਵਨ ਰਾਤ ਦੇ ਦੂਜੇ ਪਹਰ ਵਿਚ ਭਰਪੂਰ ਜੁਆਨੀ ਕਰਕੇ ਜੀਵ ਦੀ ਅਕਲ ਨੂੰ ਸ਼ਰਾਬ ਵਾਲੀ ਮਸਤੀ ਚੜ੍ਹ ਜਾਂਦੀ ਹੈ ।

੮. ਦਿਨ ਰਾਤ ਕਾਮ (ਕ੍ਰੀੜਾ) ਵਿਚ ਗ਼ਲਤਾਨ ਰਹਿੰਦਾ ਹੈ, (ਕਾਮ ਵਿਚ) ਅੰਨ੍ਹੇ ਹੋਏ ਨੂੰ ਨਾਮ ਭੁਲ ਜਾਂਦਾ ਹੈ ।

੯. ਰਾਮ ਨਾਮ ਹਿਰਦੇ ਵਿਚ ਨਹੀਂ ਟਿਕਦਾ, ਹੋਰ ਅਨੇਕਾਂ ਮਿਠੇ ਕਸੈਲੇ ਰਸਾਂ ਦੇ ਸਵਾਦ ਪਛਾਣਦਾ ਹੈ (ਨਾਮ ਰਸ ਨਹੀਂ ਪਛਾਣਦਾ)।

੧੦. ਹੇ ਝੂਠੇ (ਵਿਕਾਰਾਂ ਵਿਚ ਲਗੇ) ਜੀਵ, ਤੂੰ ਪ੍ਰਭੂ ਨੂੰ ਜਾਣਿਆ ਨਹੀਂ, ਉਸ ਵਿਚ ਸੁਰਤ ਜੋੜੀ ਨਹੀਂ, ਗੁਣਾਂ ਦੀ ਰਹਿਣੀ ਧਾਰਨ ਕੀਤੀ ਨਹੀਂ, (ਇਸ ਲਈ) ਆਵਾਗਵਨ ਵਿਚ ਗੇੜੇ ਲਾਏਂਗਾ।

੧੧. ਹੇ ਜੀਵ, ਤੂੰ ਤੀਰਥ, ਵਰਤ, ਸੁਚਮ, ਜ਼ਬਤ, ਪੂਜਾ ਦੇ ਧਾਰਮਕ ਕਰਮ ਵੀ ਨਹੀਂ ਕਰਦਾ।

੧੨. (ਨਾਨਕ) ਪ੍ਰਭੂ ਭਗਤੀ ਅਤੇ ਪ੍ਰੇਮ ਦੁਆਰਾ ਹੀ (ਕਾਮਾਦਿਕ ਤੋਂ) ਮੁਕਤੀ ਮਿਲਦੀ ਹੈ, ਨਹੀਂ ਤਾਂ ਦੁਚਿਤੇਪਨ ਵਿਚ ਤਾਂ ਮਾਇਆ ਦਾ ਮੋਹ ਹੀ ਚੰਬੜਦਾ ਹੈ। ੨।

੧੩. ਹੇ ਨਾਮ ਵਣਜ ਕਰਨ ਆਏ ਮਿਤਰ, ਜੀਵਨ ਰਾਤ ਦੇ ਤੀਜੇ ਪਹਰ ਵਿਚ (ਜੀਵਨ) ਸਰ ਉਤੇ ਹੰਸ ਆ ਲਥੇ (ਉਤਰੇ) ਹਨ (ਕੇਸ ਚਿਟੇ ਹੋ ਗਏ ਹਨ)।

੧੪. ਜੁਆਨੀ ਘਟਦੀ ਹੈ, ਬੁਢੇਪਾ ਜਿੱਤਦਾ ਹੈ, ਪਰ ਦਿਨ ਦੇ ਗੁਜ਼ਰਨ ਨਾਲ ਉਮਰ ਘਟਦੀ ਜਾ ਰਹੀ ਹੈ।

੧੫. ਹੇ ਅੰਨ੍ਹੇ (ਅਗਿਆਨੀ) ਜੀਵ ਜਦੋਂ ਜਮ ਨੇ ਪਕੜ ਕੇ ਅਗੇ ਧਕ ਲਇਆ ਤਾਂ ਤੂੰ ਅੰਤ ਸਮੇਂ ਤੇ ਪਛਤਾਵੇਂਗਾ।

੧੬. ਸਭ ਕੁਝ ਜਿਸ ਨੂੰ ਤੂੰ ਆਪਣਾ ਸਮਝ ਕੇ ਸਾਂਭ ਸਾਂਭ ਰਖਿਆ ਸੀ, ਉਹ ਇਕ ਛਿਨ ਵਿਚ ਪਰਾਇਆ ਹੋ ਜਾਏਗਾ।

੧੭. (ਮਾਇਆ ਮੋਹ ਵਿਚ) ਬੁੱਧੀ ਮਾਰੀ ਜਾਂਦੀ ਹੈ, ਸਿਆਣਪ ਚਲੀ ਜਾਂਦੀ ਹੈ, ਮੰਦੇ ਕਰਮ ਕਰ ਕਰ ਕੇ (ਅੰਤ ਨੂੰ) ਪਛਤਾਂਦਾ ਹੈਂ।

੧੮. (ਨਾਨਕ), ਹੇ ਜੀਵ, ਜੀਵਨ ਰਾਤ ਦੇ ਤੀਜੇ ਪਹਰ ਵਿਚ ਸੁਰਤ ਟਿਕਾ ਕੇ ਪਰਮਾਤਮਾ ਦਾ ਸਿਮਰਨ ਕਰ। ੩।

੧੯. ਹੇ ਨਾਮ ਵਣਜ ਕਰਨ ਆਏ ਮਿਤਰ, ਜੀਵਨ ਰਾਤ ਦੇ ਚੌਥੇ ਪਹਰ ਵਿਚ ਜੀਵ ਬੁੱਢਾ ਹੋ ਜਾਂਦਾ ਹੈ ਅਤੇ ਸਰੀਰ ਕਮਜ਼ੋਰ ਹੋ ਜਾਂਦਾ ਹੈ।

੨੦. ਅੱਖਾਂ ਅਗੇ ਹਨੇਰਾ ਆ ਜਾਂਦਾ ਹੈ, ਅੱਖਾਂ ਵਿਚੋਂ ਦਿਸਦਾ ਕੁਝ ਨਹੀਂ, ਕੰਨਾਂ ਤੋਂ ਗੱਲ ਸੁਣਾਈ ਨਹੀਂ ਦਿੰਦੀ।

੨੧. ਅੱਖਾਂ ਅੰਨ੍ਹੀਆਂ ਹੋ ਜਾਂਦੀਆਂ ਹਨ, ਜੀਭ ਵਿਚ ਸੁਆਦ ਨਹੀਂ ਰਹਿੰਦਾ, ਉਦਮ ਤੇ ਤਾਕਤ ਰਹਿ ਜਾਂਦੇ ਹਨ।

੨੨. ਆਪਣੇ ਅੰਦਰ ਗੁਣ ਹੁੰਦੇ ਨਹੀਂ, ਸੁਖ ਕਿਵੇਂ ਪਰਾਪਤ ਹੋਵੇ? ਮਨਮੁਖ ਲਈ ਆਵਾਗਵਨ ਦਾ ਗੇੜ ਬਣਿਆ ਰਹਿੰਦਾ ਹੈ।

੨੩. ਜਿਵੇਂ ਪਕੀ ਹੋਈ ਫ਼ਸਲ ਦਾ ਨਾੜ ਕੁੜਕ ਕੇ ਟੁੱਟ ਪੈਂਦਾ ਹੈ (ਤਿਵੇਂ ਬੁਢੇਪਾ ਆਉਣ ਤੇ ਸਰੀਰ ਨਾਸ਼ ਹੋ ਜਾਂਦਾ ਹੈ) । ਜੀਵ ਸੰਸਾਰ ਤੇ ਆਉਂਦਾ ਹੈ, ਚਲਾ ਜਾਂਦਾ ਹੈ, ਸੰਸਾਰ ਦੀ ਕਿਸੇ ਚੀਜ਼ ਦਾ ਕੀ ਮਾਣ ਕੀਤਾ ਜਾ ਸਕਦਾ ਹੈ ?

੨੪. (ਨਾਨਕ) ਹੇ ਪ੍ਰਾਣੀ, ਜੀਵਨ ਰਾਤ ਦੇ ਚੌਥੇ ਪਹਰ ਵਿਚ (ਬੁਢੇਪੇ ਵਿਚ) ਗੁਰੂ ਦੁਆਰਾ ਸ਼ਬਦ ਨੂੰ ਪਛਾਣ । ੪ ।

੨੫. ਹੇ ਨਾਮ ਵਣਜ ਕਰਨ ਆਏ ਮਿਤਰ, ਉਨ੍ਹਾਂ ਸੁਆਸਾਂ ਦਾ ਜੋ ਮਿਲੇ ਸਨ ਅੰਤ ਆ ਗਇਆ, ਜ਼ਾਲਮ ਬੁਢੇਪਾ ਮੋਢੇ ਤੇ ਨੱਚਣ ਲਗਾ ।

੨੬. ਹੇ ਵਣਜਾਰੇ ਮਿਤਰ, ਜਿਸ ਦੇ ਹਿਰਦੇ ਵਿਚ ਪ੍ਰਭੂ ਗੁਣ ਨਹੀਂ ਟਿਕੇ (ਉਸ ਨੇ ਔਗੁਣਾਂ ਦਾ ਜੀਵਨ ਜੀਵਿਆ ਹੈ), ਉਸ ਦੇ ਆਪਣੇ ਔਗੁਣ ਹੀ ਉਸ ਨੂੰ ਬੰਨ੍ਹ ਕੇ ਲੈ ਜਾਣਗੇ (ਕਰਮਾਂ ਦੇ ਚਕਰ ਵਿਚ ਫਿਰਾਣਗੇ) ।

੨੭. ਪਰ ਜੋ ਜੀਵ ਗੁਣਾਂ ਨਾਲ ਤੇ ਸੰਜਮ ਵਿਚ ਰਹਿ ਕੇ ਜਾਂਦਾ ਹੈ, ਉਹ ਜਮ ਦੀ ਚੋਟ ਨਹੀਂ ਸਹਾਰਦਾ ਅਤੇ ਆਵਾਗਵਨ ਦੇ ਚੱਕਰ ਵਿਚੋਂ ਨਿਕਲ ਜਾਂਦਾ ਹੈ ।

੨੮. ਮੌਤ ਦਾ ਜਾਲ ਅਤੇ ਜਮਾਂ ਦਾ ਡਰ ਉਸ ਵਲ ਦੇਖ ਭੀ ਨਹੀਂ ਸਕਦੇ, ਸਗੋਂ ਉਹ ਪ੍ਰਭੂ ਪ੍ਰੇਮ ਤੇ ਭਗਤੀ ਆਸਰੇ ਤਰ ਜਾਂਦਾ ਹੈ ।

੨੯. ਉਹ ਇਥੋਂ ਇਜ਼ਤ ਸਹਿਤ ਜਾਂਦਾ ਹੈ, ਅਡੋਲ ਪ੍ਰਭੂ ਵਿਚ ਜਾ ਸਮਾਂਦਾ ਹੈ ਅਤੇ ਆਪਣੇ ਸਾਰੇ ਦੁਖ ਨਾਸ਼ ਕਰ ਲੈਂਦਾ ਹੈ ।

੩੦. (ਨਾਨਕ) ਹਰ (ਪ੍ਰਾਣੀ) ਜੀਵ ਗੁਰੂ ਦੁਆਰਾ ਹੀ (ਮਾਇਆ ਮੋਹ) ਤੋਂ ਛੁਟਕਾਰਾ ਪਾਂਦਾ ਹੈ ਅਤੇ ਸੱਚੇ ਪ੍ਰਭੂ ਤੋਂ ਇਜ਼ਤ ਪਾਂਦਾ ਹੈ । ੫ । ੨ ।

## ਸਿਰੀ ਰਾਗ ਕੀ ਵਾਰ ਮਹਲਾ ੪ (ਵਿਚੋਂ)

### ਸਲੋਕ ਮ: ੧

**੧. ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ।**

**੨. ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ । ੧ ।**

### ਪਦ-ਅਰਥ

**ਸੰਦੀਆ**—ਦੀਆਂ; **ਚਲੈ**—ਚਾਰਾ ਚਲਦਾ, ਪੇਸ਼ ਜਾਂਦੀ; **ਲਹੰਨਿ**—ਲਭਦੇ; **ਉਠਾਲਿ**—ਉਠਦੇ ।

Page 232

## ਟੀਕਾ

੧. ਸਭ ਦਾਤਾਂ ਮਾਲਕ (ਪਰਮਾਤਮਾ) ਦੀਆਂ ਹਨ, ਉਸ ਨਾਲ ਕਿਸੇ ਦੀ ਪੇਸ਼ ਨਹੀਂ ਜਾਂਦੀ।

੨. ਕਈ ਜਾਗਦੇ ਜੀਵਾਂ ਨੂੰ ਤਾਂ ਨਹੀਂ ਮਿਲਦੀਆਂ ਪਰ ਕਈ ਸੁਤਿਆਂ ਨੂੰ ਉਹ ਉਠਾ ਕੇ ਵੀ ਦੇ ਦੇਂਦਾ ਹੈ। ੧।

## ਮ: ੧

**੧. ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ।**
**੨. ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ। ੨।**

## ਪਦ-ਅਰਥ

**ਸਬੂਰੀ**—ਸ਼ੁਕਰ; **ਸਾਦਿਕਾ**—ਸਿਦਕ ਵਾਲਿਆਂ ਪਾਸ; **ਤੋਸਾ**—ਰਾਹ ਦਾ ਖ਼ਰਚ, ਰਾਸ; **ਮਲਾਇਕਾਂ**—ਦੇਵਤੇ ਪੁਰਸ਼ਾਂ, ਗੁਰਮੁਖਾਂ; **ਦੀਦਾਰੁ**—ਦਰਸ਼ਨ; **ਪਾਇਸਾ**—ਪਾਂਦੇ ਹਨ; **ਖਾਇਕਾਂ**—ਨਿਰੀਆਂ ਗਲਾਂ ਕਰਨ ਵਾਲੇ।

## ਟੀਕਾ

੧. ਸਿਦਕ ਵਾਲਿਆਂ ਪਾਸ ਭਰੋਸੇ ਤੇ ਸ਼ੁਕਰ ਦੀ ਰਾਸ ਹੈ ਅਤੇ ਗੁਰਮੁਖਾਂ (ਮਲਾਇਕਾਂ) ਪਾਸ ਸਬਰ ਦੀ ਹੈ।

੨. ਉਹ ਪੂਰੇ ਪ੍ਰਭੂ ਦਾ ਦਰਸ਼ਨ ਪਾ ਲੈਂਦੇ ਹਨ ਪਰ ਨਿਰੀਆਂ ਗਲਾਂ ਕਰਨ ਵਾਲਿਆਂ ਨੂੰ (ਪ੍ਰਭੂ ਦੀ ਦਰਗਾਹ ਵਿਚ) ਕੋਈ ਥਾਂ ਨਹੀਂ ਮਿਲਦੀ। ੨।

## ਸਲੋਕ ਮ: ੧

**੧. ਫਕੜ ਜਾਤੀ ਫਕੜੁ ਨਾਉ।**
**੨. ਸਭਨਾ ਜੀਆ ਇਕਾ ਛਾਉ।**
**੩. ਆਪਹੁ ਜੇ ਕੋ ਭਲਾ ਕਹਾਏ।**
**੪. ਨਾਨਕ ਤਾਪਰੁ ਜਾਪੈ ਜਾ ਪਤਿ ਲੇਖੈ ਪਾਇ। ੧।**

## ਪਦ-ਅਰਥ

**ਫਕੜ**—ਵਿਅਰਥ, ਫ਼ਜ਼ੂਲ; **ਨਾਉ**—ਵਡਿਤਣ; **ਛਾਉ**—ਆਸਰਾ; **ਲੇਖੈ**—(ਹਰੀ ਦੇ) ਹਿਸਾਬ ਵਿਚ।

## ਟੀਕਾ

੧. ਜਾਤ (ਦਾ ਹੰਕਾਰ) ਵਿਅਰਥ ਹੈ, ਨਾਮਣੇ (ਵਡਿਤਣ) ਦਾ ਹੰਕਾਰ ਫ਼ਜ਼ੂਲ ਹੈ।

੨. (ਕਿਉਂਕਿ) ਸਾਰੇ ਲੋਕਾਂ ਨੂੰ ਇਕੋ ਪ੍ਰਭੂ ਦਾ ਆਸਰਾ ਹੈ।

੩. ਜੇ ਕੋਈ ਆਪਣੇ ਆਪ ਨੂੰ (ਜਾਤ ਜਾਂ ਵਡਿਤਣ ਕਰਕੇ) ਚੰਗਾ ਅਖਵਾਏ (ਤਾਂ ਉਹ ਚੰਗਾ ਨਹੀਂ ਹੋ ਜਾਂਦਾ)।

੪. (ਨਾਨਕ) ਚੰਗਾ ਕੋਈ ਤਦ ਹੋ ਕੇ ਦਿਸਦਾ ਹੈ ਜੇ ਉਸ ਦੀ ਇਜ਼ਤ (ਹਰੀ ਦੇ) ਲੇਖੇ ਵਿਚ ਕਬੂਲ ਪਵੇ।

## ਸਲੋਕ ਮ: ੧

**੧. ਕੁਦਰਤਿ ਕਰਿ ਕੈ ਵਸਿਆ ਸੋਇ।**
**੨. ਵਖਤੁ ਵੀਚਾਰੇ ਸੁ ਬੰਦਾ ਹੋਇ।**
**੩. ਕੁਦਰਤਿ ਹੈ ਕੀਮਤਿ ਨਹੀ ਪਾਇ।**
**੪. ਜਾ ਕੀਮਤਿ ਪਾਇ ਤ ਕਹੀ ਨ ਜਾਇ।**
**੫. ਸਰੈ ਸਰੀਅਤਿ ਕਰਹਿ ਬੀਚਾਰੁ।**
**੬. ਬਿਨੁ ਬੂਝੇ ਕੈਸੇ ਪਾਵਹਿ ਪਾਰੁ।**
**੭. ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ।**
**੮, ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ। ੧।**

## ਪਦ-ਅਰਥ

**ਕੁਦਰਤਿ**—ਸ੍ਰਿਸ਼ਟੀ; **ਕਰਿ ਕੈ**—ਰਚ ਕੇ; **ਵਖਤੁ**—ਸਮਾਂ, ਜੀਵਨ ਸਮਾਂ; **ਬੰਦਾ**—ਦਾਸ; **ਸਰੈ**—ਸ਼ਰ੍ਹਾ, ਸ਼ਰੀਅਤ; **ਪਾਰੁ**—ਪਾਰਾਵਾਰ; **ਸਿਜਦਾ**—ਨਮਾਜ਼ ਵੇਲੇ ਜ਼ਮੀਨ ਤੇ ਸਿਰ ਰਖ ਕੇ ਮਥਾ ਟੇਕਣਾ; **ਮਖਸੂਦੁ**—ਮਨੋਰਥ; **ਧਿਰਿ**—ਪਾਸੇ; **ਮਉਜੂਦੁ**—ਹਾਜ਼ਰ, ਪ੍ਰਤੱਖ।

## ਟੀਕਾ

੧. ਪ੍ਰਭੂ ਸ੍ਰਿਸ਼ਟੀ ਦੀ ਰਚਨਾ ਕਰ ਕੇ ਆਪ ਹੀ ਇਸ ਵਿਚ ਵਸ ਰਹਿਆ ਹੈ।

੨. ਜੋ ਜੀਵ ਜੀਵਨ ਸਮੇਂ ਨੂੰ (ਮਨੁੱਖਾ ਜਨਮ ਦੇ ਉਦੇਸ਼ ਨੂੰ) ਵਿਚਾਰਦਾ ਹੈ, ਉਹ ਪ੍ਰਭੂ ਦਾ ਸੇਵਕ ਬਣ ਜਾਂਦਾ ਹੈ।

੩. ਪ੍ਰਭੂ ਕੁਦਰਤ ਵਿਚ ਵਿਆਪਕ ਹੈ, ਉਸ ਦਾ ਮੁਲ ਨਹੀਂ ਪੈ ਸਕਦਾ।

੪. ਜੇ ਕੋਈ ਉਸ ਦਾ ਮੁਲ ਪਾਣ ਦਾ ਯਤਨ ਕਰੇ ਵੀ, ਤਾਂ ਕੁਝ ਕਹਿ (ਦਸ) ਨਹੀਂ ਸਕਦਾ।

੫. ਜੋ ਮਨੁੱਖ ਨਿਰੀਆਂ ਸ਼ਰ੍ਹਾ ਸ਼ਰੀਅਤ ਦੀਆਂ ਗੱਲਾਂ ਦਾ ਵਿਚਾਰ ਕਰਦੇ ਹਨ,

੬. ਉਹ ਬਿਨਾਂ ਪ੍ਰਭੂ ਨੂੰ ਸਮਝਣ ਦੇ ਉਸ ਦਾ ਕੀ ਪਾਰਾਵਰ ਪਾ ਸਕਦੇ ਹਨ ?

੭. ਹੇ ਭਾਈ, ਰੱਬ ਤੇ ਭਰੋਸਾ ਰਖ, ਇਹੋ ਤੇਰਾ ਸਿਜਦਾ ਹੋਣਾ ਚਾਹੀਦਾ ਹੈ। ਫਿਰ ਮਨ ਨੂੰ ਉਸ ਵਿਚ ਜੋੜ, ਇਹੋ ਤੇਰਾ ਜੀਵਨ ਮੰਤਵ ਹੋਣਾ ਚਾਹੀਦਾ ਹੈ।

੮. ਮੈਂ ਤਾਂ ਜਿਸ ਪਾਸੇ ਵੀ ਵੇਖਦਾ ਹਾਂ ਉਸੇ ਪਾਸੇ ਰੱਬ ਵਿਆਪਕ ਹੋ ਕੇ ਦਿਸ ਰਹਿਆ ਹੈ। ੧।

## ਸਲੋਕ ਮ: ੧

**੧. ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ।**
**੨. ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ।**
**੩. ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ।**
**੪. ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ।**
**੫. ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ।**
**੬. ਨਾਨਕ ਜਨਮੁ ਸਕਾਰਥਾ ਜੇ ਤਿਨਕੈ ਸੰਗਿ ਮਿਲਾਹ। ੨।**

## ਪਦ-ਅਰਥ

**ਗਲੀਂ**—ਗੱਲਾਂ ਨਾਲ; **ਆਚਾਰੀ**—ਕੰਮਾਂ ਵਿਚ; **ਬੁਰੀਆਹ**—ਮਾੜੀਆਂ; **ਕੁਸੁਧਾ**—ਖੋਟੀਆਂ; **ਕਾਲੀਆਂ**—ਮੰਦਾ ਚਿਤਵਨ ਵਾਲੀਆਂ; **ਤਿਨਾੜੀਆਂ**—ਉਨ੍ਹਾਂ ਦੀਆਂ; **ਖੜੀਆਹ**—ਖਲੋ ਕੇ; **ਰਲੀਆਹ**—ਰਲੀਆਂ, ਮੌਜਾਂ; **ਸਕਾਰਥਾ**—ਸਫਲ '

## ਟੀਕਾ

੧. ਅਸੀਂ (ਜੀਵ-ਇਸਤ੍ਰੀਆਂ) ਗਲਾਂ ਨਾਲ ਚੰਗੀਆਂ ਬਣਦੀਆਂ ਹਾਂ, ਪਰ (ਇਹ ਕਿਵੇਂ ਹੋ ਸਕਦਾ ਹੈ ਅਸੀਂ ਜਦ) ਕਰਣੀ ਵਿਚ ਮੰਦੀਆਂ ਹਾਂ।

੨. (ਅਸੀਂ) ਮਨੋ ਖੋਟੀਆਂ ਤੇ ਮੰਦਾ ਚਿਤਵਨ ਵਾਲੀਆਂ ਹਾਂ, ਪਰ ਬਾਹਰੋਂ ਸੁਥਰੀਆਂ ਬਣ ਕੇ ਦਸਦੀਆਂ ਹਾਂ।

੩. ਰੀਸਾਂ (ਅਸੀਂ) ਉਨ੍ਹਾਂ ਦੀਆਂ ਕਰਦੀਆਂ ਹਾਂ, ਜੋ (ਪ੍ਰਭੂ ਦੇ ਸਨਮੁਖ) ਖੜੀਆਂ ਉਸ ਦੇ ਦਰ ਨੂੰ ਸੇਵ ਰਹੀਆਂ ਹਨ (ਹੋਰ ਦਰਾਂ ਤੇ ਨਹੀਂ ਭਟਕਦੀਆਂ ਫਿਰਦੀਆਂ),

੪. (ਜੋ) ਪ੍ਰਭੂ-ਪਤੀ ਦੇ ਪਿਆਰ ਵਿਚ ਰੱਤੀਆਂ ਹਨ ਅਤੇ ਉਸ ਦੇ ਮਿਲਾਪ ਦਾ ਅਨੰਦ ਮਾਣ ਰਹੀਆਂ ਹਨ,

੫. ਜੋ ਤਾਣ ਹੁੰਦਿਆਂ ਵੀ ਨਿਤਾਣੀਆਂ ਹਨ ਕਿਉਂਕਿ ਉਹ ਨਿਰਮਾਣ ਹੋ ਕੇ ਰਹਿੰਦੀਆਂ ਹਨ ।

੬. (ਨਾਨਕ) ਸਾਡਾ ਜਨਮ ਸਫਲ ਤਦ ਹੀ ਹੋ ਸਕਦਾ ਹੈ, ਜੇ ਅਸੀਂ ਉਨ੍ਹਾਂ ਸੁਹਾਗਣਾਂ (ਸਤਿਸੰਗੀਆਂ) ਦੀ ਸੰਗਤ ਵਿਚ ਰਹੀਏ । ੧ ।

## ਸਲੋਕ ਮ: ੧

**੧. ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ।**

**੨. ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ।**

**੩. ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ।**

**੪. ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ । ੧ ।**

## ਪਦ-ਅਰਥ

**ਕੁਬੁਧਿ**—ਭੈੜੀ ਮਤ; **ਡੂਮਣੀ**—ਮਿਰਾਸਣ; **ਕੁਦਇਆ**—ਬੇ ਰਹਿਮੀ; **ਘਟ**—ਦਿਲ ਦੀ; **ਮੁਠੀ**—ਠੱਗੀ ਹੋਈ; **ਕਾਰੀ**—ਚੌਕੇ ਦੀਆਂ ਲਕੀਰਾਂ; **ਥੀਐ**—ਹੋਵੇਗਾ; **ਸੰਜਮੁ**—ਚੌਕੇ ਦੀ ਸੁਚਮ; **ਪੰਦਿ**—ਸਿਖਿਆ ।

## ਟੀਕਾ

੧. (ਜੀਵ ਦੇ ਅੰਦਰ) ਭੈੜੀ ਮਤ ਮਿਰਾਸਣ ਹੈ, ਬੇਰਹਿਮੀ ਕਸਾਇਣ ਹੈ, ਪਰਾਈ ਨਿੰਦਾ ਦਿਲ ਅੰਦਰ ਚੂਹੜੀ ਹੈ ਤੇ ਕ੍ਰੋਧ ਜਿਸ ਨੇ ਜੀਵ ਨੂੰ ਕੁਰਾਹੇ ਪਾਇਆ ਹੋਇਆ ਹੈ, ਚੰਡਾਲਣ ਹੈ ।

੨. ਚੌਕੇ ਦੀਆਂ ਲਕੀਰਾਂ ਕਢਣ ਦਾ ਕੀ ਲਾਭ ਹੈ, ਜੇ ਇਹ ਚਾਰੇ ਉਸ ਜੀਵ ਅੰਦਰ ਸਦਾ ਉਸ ਦੇ ਨਾਲ ਹਨ ।

੩. (ਜੋ ਜੀਵ) ਸਚ ਨੂੰ ਚੌਕਾ ਸੁੱਚਾ ਰਖਣ ਦੀ ਜੁਗਤੀ ਬਣਾਂਦੇ ਹਨ, ਨੇਕ ਕਰਨੀ ਨੂੰ ਚੌਕੇ ਦੀਆਂ ਲਕੀਰਾਂ ਅਤੇ ਨਾਮ ਜਪਣ ਨੂੰ ਤੀਰਥਾਂ ਦੇ ਇਸ਼ਨਾਨ ਬਣਾਂਦੇ ਹਨ,

੪. ਅਤੇ ਜੋ ਕਿਸੇ ਹੋਰ ਨੂੰ ਪਾਪ ਕਮਾਣ ਦੀ ਸਿਖਿਆ ਨਹੀਂ ਦੇਂਦੇ (ਨਾਨਕ) ਅਗੇ ਦਰਗਾਹ ਵਿਚ ਉਹੋ ਉਤਮ ਗਿਣੇ ਜਾਂਦੇ ਹਨ । ੧ ।

## ਮ: ੧

**੧. ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ।**

**੨. ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ । ੨ ।**

## ਟੀਕਾ

੧. ਜਿਸ ਕਿਸੇ ਉਤੇ ਪ੍ਰਭੂ ਬਖ਼ਸ਼ਿਸ਼ ਕਰਦਾ ਹੈ, ਭਾਵੇਂ ਉਹ ਬਗਲਾ (ਮੰਦਾ ਪੁਰਸ਼) ਹੋਵੇ ਤੇ ਭਾਵੇਂ ਹੰਸ (ਚੰਗਾ ਪੁਰਸ਼), (ਉਹ ਉਸ ਨੂੰ ਆਤਮਕ ਜੀਵਨ ਦੇ ਕੇ ਉਚਾ ਕਰ ਦਿੰਦਾ ਹੈ) ।

੨. ਜੇ ਉਸ (ਪ੍ਰਭੂ) ਨੂੰ ਇਵੇਂ ਭਾ ਜਾਵੇ ਤਾਂ ਉਹ ਕਿਸੇ ਨੂੰ ਕਾਂ ਤੋਂ ਵੀ ਹੰਸ ਬਣਾ ਦਿੰਦਾ ਹੈ । ੨ ।

੧ ੴ ਸਤਿਗੁਰ ਪ੍ਰਸਾਦਿ ॥

## ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧

੧. ਸਬਦਿ ਰੰਗਾਏ ਹੁਕਮਿ ਸਬਾਏ ।
੨. ਸਚੀ ਦਰਗਹ ਮਹਲਿ ਬੁਲਾਏ ।
੩. ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ।੧।
੪. ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ।
੫. ਅੰਮ੍ਰਿਤ ਨਾਮੁ ਸਦਾ ਸੁਖ ਦਾਤਾ ਗੁਰਮਤੀ ਮੰਨਿ ਵਸਾਵਣਿਆ ।੧। ਰਹਾਉ ।
੬. ਨਾ ਕੋ ਮੇਰਾ ਹਉ ਕਿਸੁ ਕੇਰਾ ।
੭. ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ।
੮. ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ।੨।
੯. ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ।
੧੦. ਗੁਰ ਕੈ ਸਬਦਿ ਨਾਮਿ ਨੀਸਾਣੈ ।
੧੧. ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ।੩।
੧੨. ਮਨਮੁਖੁ ਭੂਲਾ ਠਉਰੁ ਨ ਪਾਏ ।
੧੩. ਜਮਦਰਿ ਬਧਾ ਚੋਟਾ ਖਾਏ ।
੧੪. ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ।੪।
੧੫. ਸਾਕਤ ਕੂੜੇ ਸਚੁ ਨ ਭਾਵੈ ।
੧੬. ਦੁਬਿਧਾ ਬਾਧਾ ਆਵੈ ਜਾਵੈ ।
੧੭. ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ।੫।

੧੮. ਪੇਈਅੜੈ ਪਿਰੁ ਜਾਤੋ ਨਾਹੀ ।
੧੯. ਝੂਠਿ ਵਿਛੁੰਨੀ ਰੋਵੈ ਧਾਹੀ ।
੨੦. ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ । ੬ ।
੨੧. ਪੇਈਅੜੈ ਜਿਨਿ ਜਾਤਾ ਪਿਆਰਾ ।
੨੨. ਗੁਰਮੁਖਿ ਬੂਝੈ ਤਤੁ ਬੀਚਾਰਾ ।
੨੩. ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ । ੭ ।
੨੪. ਗੁਰਮੁਖਿ ਬੂਝੈ ਅਕਥੁ ਕਹਾਵੈ ।
੨੫. ਸਚੇ ਠਾਕੁਰ ਸਾਚੋ ਭਾਵੈ ।
੨੬. ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ।੮।੧।

## ਪਦ-ਅਰਥ

**ਸਬਦਿ**—ਸ਼ਬਦ ਦੁਆਰਾ; **ਪਤੀਆਵਣਿਆ**—ਪਤੀਜਦਾ ਹੈ; **ਸੁਹਾਵਣਿਆ**—ਸੁੰਦਰ; **ਕੇਰਾ**—ਦਾ; **ਤ੍ਰਿਭਵਣਿ**—ਤਿੰਨਾਂ ਭਵਨਾਂ ਵਿਚ; **ਘਣੇਰੀ**—ਬਹੁਤੀ; **ਵਖਾਣੈ**—ਆਖਦਾ ਹੈ; **ਨੀਸਾਣੈ**—ਨੀਸ਼ਾਨ ਨਾਲ, ਰਾਹਦਾਰੀ ਨਾਲ; **ਮੁਕਤੇ**—ਮੁਕਤ ਹਨ; **ਸਾਕਤ**—ਸ਼ਕਤੀ ਦੇ ਉਪਾਸ਼ਕ, ਮਾਇਆਧਾਰੀ; **ਦੁਬਿਧਾ**—ਦ੍ਵੈਤ; **ਪੇਈਅੜੈ**—ਇਸ ਲੋਕ ਵਿਚ; **ਮੁਠੀ**—ਠਗੀ ਹੋਈ; **ਠਾਕਿ**—ਰੋਕ ਕੇ ।

## ਟੀਕਾ

੧. ਉਹ ਸਾਰੇ ਜਿਨ੍ਹਾਂ ਨੂੰ ਤੂੰ ਸ਼ਬਦ ਦੁਆਰਾ ਰੰਗ ਕੇ ਆਪਣੇ ਹੁਕਮ ਵਿਚ (ਤੋਰਿਆ ਹੈ),
੨. ਤੇਰੀ ਸੱਚੀ ਦਰਗਾਹ ਵਿਚ, ਤੇਰੀ ਆਪਣੀ ਹਜ਼ੂਰੀ ਵਿਚ, ਸਦ ਲਏ ਜਾਂਦੇ ਹਨ ।
੩. ਹੇ ਮੇਰੇ ਸਦਾ ਸਥਿਰ ਰਹਿਣ ਵਾਲੇ, ਦੀਨਾਂ ਤੇ ਦਇਆ ਕਰਨ ਵਾਲੇ ਮਾਲਕ, ਤੂੰ ਸੱਚੇ ਤੋਂ ਉਨ੍ਹਾਂ ਦਾ ਮਨ ਪਤੀਜ ਗਇਆ ਹੈ । ੧ ।
੪. ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਸ਼ਬਦ ਦੁਆਰਾ ਆਪਣਾ ਜੀਵਨ ਸੁੰਦਰ ਬਣਾ ਲਇਆ ਹੈ ।
੫. ਉਨ੍ਹਾਂ ਨੇ ਪ੍ਰਭੂ ਦਾ ਅਮਰ ਕਰਨ ਵਾਲਾ ਤੇ ਸਦਾ ਸੁਖ ਦਣ ਵਾਲਾ ਨਾਮ, ਗੁਰੂ ਦੀ ਸਿਖਿਆ ਦੁਆਰਾ, ਮਨ ਵਿਚ ਵਸਾ ਲਇਆ ਹੈ । ੧ । ਰਹਾਉ ।
੬. ਸਦਾ ਲਈ ਕੋਈ ਭੀ ਮੇਰਾ ਨਹੀਂ ਤੇ ਮੈਂ ਭੀ ਕਿਸੇ ਦਾ ਨਹੀਂ ।

੭. ਕੇਵਲ ਉਹ ਸੱਚਾ ਮਾਲਕ (ਪਰਮਾਤਮਾ) ਮੇਰਾ ਹੈ ਜੋ ਤਿੰਨਾਂ ਭਵਨਾਂ ਵਿਚ ਵਿਆਪਕ ਹੋ ਰਹਿਆ ਹੈ ।

੮. ਬਹੁਤੀ ਲੋਕਾਈ ਤਾਂ ਹੰਕਾਰ ਕਰ ਕਰ ਕੇ ਇਥੋਂ ਚਲੀ ਜਾਂਦੀ ਹੈ, (ਹੰਕਾਰ ਦੇ ਕਾਰਨ) ਮੰਦੇ ਕਰਮ ਕਰ ਕੇ ਪਿਛੋਂ ਪਛਤਾਂਦੇ ਹਨ । ੨ ।

੯. ਜੋ ਜੀਵ ਪ੍ਰਭੂ ਦੇ ਹੁਕਮ ਨੂੰ ਸਮਝ ਜਾਂਦਾ ਹੈ, ਉਹ ਉਸ ਦੇ ਗੁਣਾਂ ਦੀ ਉਸਤਤ ਵਿਚ ਲਗਦਾ ਹੈ ।

੧੦. ਗੁਰੂ ਦੇ ਸ਼ਬਦ ਦੁਆਰਾ ਨਾਮ (ਦੀ ਰਾਹਦਾਰੀ) ਨਿਸ਼ਾਨ (ਲੈ ਕੇ ਉਹ ਦਰਗਾਹ ਵਿਚ ਜਾਂਦਾ ਹੈ) ।

੧੧. ਉਸ ਸੱਚੇ ਦਰਬਾਰ ਵਿਚ ਸਾਰਿਆਂ ਦਾ ਲੇਖਾ ਹੁੰਦਾ ਹੈ (ਕਰਮਾਂ ਅਨੁਸਾਰ) ਤੇ ਜੋ ਜੀਵ ਨਾਮ ਦੁਆਰਾ ਸੁੰਦਰ ਹੋਏ ਹਨ, ਉਹੋ ਮੁਕਤ ਹੁੰਦੇ ਹਨ । ੩ ।

੧੨. ਮਨਮੁਖ (ਹਉਮੈ ਦੇ ਕਾਰਨ) ਭੁਲਦਾ ਹੈ ਅਤੇ ਦਰਗਾਹ ਵਿਚ ਥਾਂ ਪ੍ਰਾਪਤ ਨਹੀਂ ਕਰਦਾ ।

੧੩. ਉਹ ਜਮ ਰਾਜ ਦੇ ਦਰ ਤੇ ਬੱਧਾ ਹੋਇਆ (ਕਰਮਾਂ ਦੀ) ਸਜ਼ਾ ਭੋਗਦਾ ਹੈ ।

੧੪. ਨਾਮ ਤੋਂ ਬਿਨਾਂ ਕਿਸੇ ਦਾ ਕਦੇ ਕੋਈ ਸੰਗੀ ਸਾਥੀ ਨਹੀਂ ਹੁੰਦਾ, ਕੇਵਲ ਨਾਮ ਧਿਆਉਣ ਵਾਲੇ ਮੁਕਤ ਹੁੰਦੇ ਹਨ । ੪ ।

੧੫. ਕੂੜੇ ਸਾਕਤ (ਮਾਇਆਧਾਰੀ) ਨੂੰ ਸੱਚ ਚੰਗਾ ਨਹੀਂ ਲਗਦਾ ।

੧੬. ਉਹ ਦ੍ਵੈਤ ਵਿਚ ਬੱਧਾ ਹੋਇਆ ਜਨਮ ਮਰਨ ਵਿਚ ਪੈਂਦਾ ਰਹਿੰਦਾ ਹੈ ।

੧੭. (ਦੁਬਿਧਾ ਵਿਚ ਕੀਤੇ ਉਸ ਦੇ ਕਰਮਾਂ ਦਾ) ਲੇਖਾ ਮਿਟ ਨਹੀਂ ਸਕਦਾ । ਹਾਂ, ਗੁਰੂ ਦੀ ਸ਼ਰਨ ਦੁਆਰਾ, ਉਹ ਵੀ, ਮੁਕਤੀ ਪ੍ਰਾਪਤ ਕਰ ਸਕਦਾ ਹੈ । ੫ ।

੧੮. ਜਿਸ ਜੀਵ ਇਸਤ੍ਰੀ ਨੇ ਪੇਕੇ ਘਰ (ਇਸ ਸੰਸਾਰ) ਵਿਚ ਪ੍ਰਭੂ ਪਤੀ ਨੂੰ ਜਾਣਿਆ ਨਹੀਂ,

੧੯. ਉਹ ਝੂਠੇ ਮੋਹ ਦੇ ਕਾਰਨ (ਪ੍ਰਭੂ ਤੋਂ) ਵਿਛੜ ਕੇ ਧਾਂਹਾਂ ਮਾਰ ਮਾਰ ਰੋਂਦੀ ਹੈ ।

੨੦. ਉਸ ਨੂੰ ਔਗੁਣਾਂ ਨੇ ਠਗ ਲਇਆ ਹੈ ਤੇ ਪ੍ਰਭੂ ਦਰ ਤੇ ਉਸ ਨੂੰ ਥਾਂ ਨਹੀਂ ਮਿਲਦੀ, ਪਰ ਫਿਰ ਵੀ ਉਸ ਦੇ ਸਾਰੇ ਪਾਪ ਗੁਣਾਂ ਦੁਆਰਾ ਬਖ਼ਸ਼ੇ ਜਾ ਸਕਦੇ ਹਨ । ੬ ।

੨੧. ਜਿਸ ਜੀਵ-ਇਸਤ੍ਰੀ ਨੇ ਪੇਕੇ ਘਰ (ਇਸ ਸੰਸਾਰ) ਵਿਚ ਪ੍ਰਭੂ ਨੂੰ ਸਮਝਿਆ ਹੈ,

੨੨. ਉਸ ਨੇ ਗੁਰੂ ਦੁਆਰਾ ਜੀਵਨ ਦੇ ਤੱਤ ਵਿਚਾਰ (ਨਿਚੋੜ) ਨੂੰ ਬੁਝ ਲਇਆ ਹੈ ।

੨੩. ਉਸ ਨੇ ਆਵਾਗਵਣ ਨੂੰ ਰੋਕ ਦਿੱਤਾ ਹੈ (ਮੁਕਾ ਦਿੱਤਾ ਹੈ) ਕਿਉਂਕਿ ਸੱਚੇ ਨਾਮੀ (ਪ੍ਰਭੂ) ਵਿਚ ਉਸ ਦੀ ਸਮਾਈ ਹੋ ਗਈ ਹੈ । ੭ ।

੨੪. ਗੁਰੂ ਦੁਆਰਾ ਜੀਵ ਅਕਥ ਪ੍ਰਭੂ ਦੇ ਗੁਣਾਂ ਨੂੰ ਸਮਝਦਾ ਹੈ ਅਤੇ ਹੋਰਾਂ ਨੂੰ ਪਰੇਰ ਕੇ ਸਿਫ਼ਤ-ਸਾਲਾਹ ਵਿਚ ਲਾਂਦਾ ਹੈ ।

੨੫. ਉਹ ਜੀਵ ਸੱਚ ਪ੍ਰਾਪਤ ਕਰ ਕੇ ਸੱਚੇ ਹਰੀ ਨੂੰ ਭਾ ਜਾਂਦਾ ਹੈ (ਕਿਉਂਕਿ), ਸੱਚੇ ਮਾਲਕ ਨੂੰ ਸੱਚ ਹੀ ਚੰਗਾ ਲਗਦਾ ਹੈ ।

੨੬. (ਨਾਨਕ) ਉਹ ਸੱਚ ਅਰਜੋਈ ਕਰਦਾ ਹੈ, ਸੱਚੇ ਪ੍ਰਭੂ ਦੇ ਗੁਣ ਗਾਂਦਾ ਹੈ, ਤੇ ਸੱਚੇ ਪ੍ਰਭੂ ਨਾਲ ਮਿਲ ਜਾਂਦਾ ਹੈ । ੪ । ੧ ।

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ।

## ਵਾਰ ਮਾਝ ਕੀ ਤਥਾ ਸਲੋਕ ਮ: ੧

### ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ।

ਇਹ ਵਾਰ ਮਾਝ ਰਾਗ ਦੀ ਹੈ, ਇਸ ਦੀਆਂ ਸਾਰੀਆਂ ਪਉੜੀਆਂ ਗੁਰੂ ਨਾਨਕ ਸਾਹਿਬ ਦੀਆਂ ਹਨ ਅਤੇ ਸਲੋਕ ਵੀ ਮਹਲੇ ਪਹਿਲੇ ਦੇ ਲਿਖੇ ਹਨ । "ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ" (ਗੁਰੂ ਅਰਜਨ ਦੇਵ ਜੀ ਦੀ) ਹਦਾਇਤ ਹੈ, ਕਿ ਇਹ ਵਾਰ ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ ਦੀ ਪਰਚਲਤ ਵਾਰ ਦੀ ਧੁਨੀ ਤੇ ਗਾਈ ਜਾਏ ।

**ਨੋਟ :** ਇਸ ਵਾਰ ਵਿਚ ਸਲੋਕ ਮਹਲੇ ਦੂਜੇ, ਤੀਜੇ ਅਤੇ ਚੌਥੇ ਦੇ ਵੀ ਹਨ, ਉਹ ਦੇ ਦਿੱਤੇ ਗਏ ਹਨ, ਪਰ ਉਨ੍ਹਾਂ ਦੇ ਪਦ-ਅਰਥ ਤੇ ਟੀਕਾ ਨਹੀਂ ਦਿੱਤੇ ਗਏ ।

## ਸਲੋਕ ਮ: ੧

**੧. ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ।**
**੨. ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ । ੧ ।**

## ਪਦ-ਅਰਥ

**ਹਿਵੈ ਘਰੁ**—ਬਰਫ਼ ਦਾ ਘਰ; **ਦੀਪਕੁ**—ਦੀਵਾ; **ਅਮਰ ਪਦਾਰਥੁ**—ਨਾਮ ਵਸਤੂ; **ਮਨਿ**—ਮਨ ਵਿਚ; **ਮਨਿ ਮਾਨਿਐ**—ਮਨ ਦੇ ਪਤੀਜਣ ਨਾਲ ।

## ਟੀਕਾ

੧. ਗੁਰੂ (ਨਾਮ ਦੀ) ਦਾਤ ਦੇਣ ਵਾਲਾ ਹੈ, ਗੁਰੂ ਬਰਫ਼ ਦਾ ਘਰ ਹੈ (ਸ਼ਾਂਤੀ ਦਾ ਸੋਮਾ ਹੈ), ਗੁਰੂ ਤਿੰਨਾਂ ਲੋਕਾਂ ਵਿਚ ਚਾਨਣ (ਗਿਆਨ ਦਾ) ਕਰਨ ਵਾਲਾ ਹੈ।

੨. (ਨਾਨਕ) ਸਦਾ ਸਥਿਰ ਰਹਿਣ ਵਾਲੀ ਨਾਮ ਵਸਤੂ ਗੁਰੂ ਤੋਂ ਮਿਲਦੀ ਹੈ। ਇਸ ਨਾਮ ਦੁਆਰਾ ਮਨ ਦੇ ਪਤੀਜਣ ਨਾਲ ਸਦੀਵੀ ਸੁਖ ਮਿਲਦਾ ਹੈ।੧।

## ਮ: ੧

੧. **ਪਹਿਲੈ ਪਿਆਰਿ ਲਗਾ ਥਣ ਦੁਧਿ ।**
੨. **ਦੂਜੈ ਮਾਇ ਬਾਪ ਕੀ ਸੁਧਿ ।**
੩. **ਤੀਜੈ ਭਯਾ ਭਾਭੀ ਬੇਬ ।**
੪. **ਚਉਥੈ ਪਿਆਰ ਉਪੰਨੀ ਖੇਡ ।**
੫. **ਪੰਜਵੈ ਖਾਣ ਪੀਅਣ ਕੀ ਧਾਤੁ ।**
੬. **ਛਿਵੈ ਕਾਮੁ ਨ ਪੁਛੈ ਜਾਤਿ ।**
੭. **ਸਤਵੈ ਸੰਜਿ ਕੀਆ ਘਰਵਾਸੁ ।**
੮. **ਅਠਵੈ ਕ੍ਰੋਧੁ ਹੋਆ ਤਨ ਨਾਸੁ ।**
੯. **ਨਾਵੈ ਧਉਲੇ ਉਭੇ ਸਾਹ ।**
੧੦. **ਦਸਵੈ ਦਧਾ ਹੋਆ ਸੁਆਹ ।**
੧੧. **ਗਏ ਸਿਗੀਤ ਪੁਕਾਰੀ ਧਾਹ ।**
੧੨. **ਉਡਿਆ ਹੰਸੁ ਦਸਾਏ ਰਾਹ ।**
੧੩. **ਆਇਆ ਗਇਆ ਮੁਇਆ ਨਾਉ ।**
੧੪. **ਪਿਛੈ ਪਤਲਿ ਸਦਿਹੁ ਕਾਵ ।**
੧੫. **ਨਾਨਕ ਮਨਮੁਖਿ ਅੰਧੁ ਪਿਆਰੁ ।**
੧੬. **ਬਾਝੁ ਗੁਰੂ ਡੁਬਾ ਸੰਸਾਰੁ । ੨ ।**

## ਪਦ-ਅਰਥ

**ਪਿਆਰਿ**—ਪਿਆਰ ਨਾਲ; **ਬੇਬ**—ਭੈਣ; **ਉਪੰਨੀ**—ਉਪਜੀ; **ਧਾਤੁ**—ਰੁਚੀ; **ਸੰਜਿ**—ਇਕਠਾ ਕਰ ਕੇ (ਧਨ ਨੂੰ); **ਕੀਆ ਘਰਵਾਸੁ**—ਘਰ ਦਾ ਵਾਸਾ ਬਣਾਂਦਾ ਹੈ; **ਧਉਲੇ**—ਚਿਟੇ ਕੇਸ; **ਉਭੇ ਸਾਹ**—ਔਖੇ ਸੁਆਸ; **ਦਧਾ**—ਸੜ ਕੇ; **ਸਿਗੀਤ**—ਸੰਗੀ ਸਾਥੀ; **ਧਾਹ**—ਧਾਹਾਂ; **ਹੰਸੁ**—ਜੀਵਾਤਮਾ; **ਦਸਾਏ**—ਪੁਛਦਾ ਹੈ;

**ਮੁਇਆ ਨਾਉ**—ਨਾਮ ਵੀ ਖ਼ਤਮ ਹੋ ਗਇਆ; **ਪਤਲਿ**—ਪਤਿਆਂ ਦੀ ਥਾਲੀ ਜਿਸ ਤੇ ਸ਼ਰਾਧ ਸਮੇਂ ਬ੍ਰਾਹਮਣਾਂ ਲਈ ਭੋਜਨ ਰਖਦੇ ਹਨ; **ਸਦਿਹੁ ਕਾਵ**—ਕਾਵਾਂ ਨੂੰ ਬੁਲਾ ਕੇ ਖੁਆਉਂਦੇ ਹਨ; **ਅੰਧੁ ਪਿਆਰੁ**—ਅਗਿਆਨਤਾ ਵਾਲਾ ਪਿਆਰ ।

## ਟੀਕਾ

(ਜੀਵ ਦੀ ਸਾਰੀ ਉਮਰ ਨੂੰ ੯ ਭਾਗਾਂ ਵਿਚ ਇਉਂ ਵੰਡਿਆ ਹੈ :)

੧. ਪਹਿਲਾਂ ਜੀਵ ਪਿਆਰ ਨਾਲ ਮਾਂ ਦੇ ਥਣਾਂ ਦੇ ਦੁਧ ਵਿਚ ਰੁਝਦਾ ਹੈ ।

੨. ਦੂਜੇ ਭਾਗ ਵਿਚ ਉਸ ਨੂੰ ਮਾਤਾ ਪਿਤਾ ਦੀ ਪਛਾਣ ਹੋ ਜਾਂਦੀ ਹੈ ।

੩. ਤੀਜੇ, ਉਸ ਨੂੰ ਭਰਾ, ਭਾਬੀ, ਭੈਣ ਦੀ ਸੋਝੀ ਪੈਂਦੀ ਹੈ ।

੪. ਚੌਥੇ, ਉਸ ਦਾ ਖੇਡਾਂ ਨਾਲ ਪਿਆਰ ਉਪਜਦਾ ਹੈ ।

੫. ਪੰਜਵੇਂ, ਉਸ ਅੰਦਰ ਖਾਣ ਪੀਣ ਦੀ (ਭੋਗਾਂ ਦੀ) ਰੁਚੀ ਪੈਦਾ ਹੁੰਦੀ ਹੈ ।

੬. ਛੇਵੇਂ, (ਜੀਵ ਅੰਦਰ ਕਾਮ ਭੜਕਦਾ ਹੈ ਅਤੇ) ਕਾਮ ਜਾਤ, ਕੁਜਾਤ ਨਹੀਂ ਵੇਖਦਾ ।

੭. ਸਤਵੇਂ, ਜੀਵ ਵਿਚ ਧਨ ਜੋਬਨ ਦੀ ਰੁਚੀ ਉਪਜਦੀ ਹੈ, ਘਰ ਦਾ ਵਾਸਾ ਬਣਾਂਦਾ ਹੈ (ਉਸ ਵਿਚ ਵਾਸ ਕਰਦਾ ਹੈ) ।

੮. ਅਠਵੇਂ, ਕ੍ਰੋਧ ਪਰਬਲ ਹੋ ਕੇ ਉਸ ਦੇ ਸਰੀਰ ਨੂੰ ਕਮਜ਼ੋਰ ਕਰਦਾ ਹੈ ।

੯. ਨਾਵੇਂ, ਕੇਸ ਚਿੱਟੇ ਹੋ ਜਾਂਦੇ ਹਨ, ਸੁਆਸ ਔਖਾ ਚਲਦਾ ਹੈ ।

੧੦. ਦਸਵੇਂ, (ਜੀਵ ਦਾ) ਸਰੀਰ ਸੜ ਕੇ ਸੁਆਹ ਹੋ ਜਾਂਦਾ ਹੈ ।

੧੧. ਜੋ ਸਾਥੀ ਸੰਗੀ (ਮਸਾਣਾਂ ਤਕ ਨਾਲ ਜਾਂਦੇ ਹਨ) ਢਾਹਾਂ ਮਾਰਦੇ ਹਨ ।

੧੨. ਜੀਵਾਤਮਾ (ਸਰੀਰ ਵਿਚੋਂ ਨਿਕਲ ਕੇ) ਚਲਾ ਜਾਂਦਾ ਹੈ ਅਤੇ ਅਗੇ ਦਾ ਰਾਹ ਪੁਛਦਾ ਹੈ ।

੧੩. (ਇਸ ਤਰ੍ਹਾਂ) ਜੀਵ (ਸੰਸਾਰ ਤੇ) ਆਉਂਦਾ ਹੈ, ਤੁਰ ਜਾਂਦਾ ਹੈ, ਅਤੇ ਅੰਤ ਉਸ ਦਾ ਨਾਮ ਨਿਸ਼ਾਨ ਮਿਟ ਜਾਂਦਾ ਹੈ ।

੧੪. ਪਿਛੋਂ (ਸੰਬੰਧੀ) ਪਤਲਾਂ ਦਿੰਦੇ ਤੇ ਕਾਵਾਂ ਨੂੰ ਬੁਲਾ ਬੁਲਾ ਕੇ ਖੁਆਂਦੇ ਹਨ ।

੧੫. (ਨਾਨਕ) ਮਨਮੁਖ ਦਾ ਪਿਆਰ, ਅਗਿਆਨਤਾ ਵਾਲਾ ਪਿਆਰ ਹੈ (ਮਾਤਾ, ਪਿਤਾ, ਸੰਬੰਧੀਆਂ, ਮਾਇਆ ਆਦਿ ਨਾਲ ਪਿਆਰ ਝੂਠਾ ਪਿਆਰ ਹੈ) ।

੧੬. ਗੁਰੂ ਤੋਂ ਬਿਨਾਂ ਸੰਸਾਰ ਇਸ ਝੂਠੇ ਪਿਆਰ (ਮੋਹ) ਵਿਚ ਲਗਾ ਨਾਸ਼ ਹੋ ਰਹਿਆ ਹੈ । ੨ ।

ਮ: ੧

੧. ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ।

੨. ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ।

੩. ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ।

੪. ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪਬਲੁ ।

੫. ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ । ।੩।

## ਪਦ-ਅਰਥ

**ਦਸ**—ਉਮਰ ਦੇ ਦਸ ਸਾਲ; **ਬਾਲਤਣਿ**—ਬਾਲਪਨ; **ਰਵਣਿ**—ਰਮਣਯੋਗ ਅਵਸਥਾ ਵਿਚ, ਜੁਆਨੀ ਵਿਚ; **ਪੁਰੁ**—ਭਰ ਜੁਆਨ; **ਪਗੁ ਖਿਸੈ**—ਪੈਰ ਤਿਲ੍ਹਕਦਾ ਹੈ, ਕਮਜ਼ੋਰ ਹੋਣਾ ਸ਼ੁਰੂ ਹੁੰਦਾ ਹੈ; **ਵਿਉਹਾਰੁ ਨ ਪਾਵੈ**—ਕੰਮ ਕਾਰ ਜੋਗਾ ਨਹੀਂ ਰਹਿੰਦਾ; **ਸਿਹਜਾਸਣੀ**—ਮੰਜੇ ਤੇ ਆਸਣ ਜਮਾਈ ਰਖਦਾ ਹੈ; **ਅਪਬਲੁ**—ਕਮਜ਼ੋਰੀ, ਬਲਹੀਨਤਾ; **ਢੰਢੋਲਿਮੁ**—ਮੈਂ ਢੂੰਡਿਆ ਹੈ; **ਧਵਲਹਰੁ**—ਧੌਲਰ, ਮੰਦਰ ।

## ਟੀਕਾ

੧. ਦਸ ਸਾਲਾਂ ਦਾ ਜੀਵ ਬਾਲਪਨ ਵਿਚ ਹੁੰਦਾ ਹੈ, ਵੀਹ ਸਾਲਾਂ ਦਾ ਹੋ ਕੇ ਜੁਆਨੀ ਵਿਚ ਅਪੜਦਾ ਹੈ ਤੇ ਤੀਹ ਸਾਲਾਂ ਦਾ ਸੁੰਦਰ ਅਖਵਾਉਂਦਾ ਹੈ ।

੨. ਚਾਲੀ ਸਾਲ ਦਾ ਉਹ ਭਰ ਜੁਆਨ ਹੋ ਜਾਂਦਾ ਹੈ, ਪੰਜਾਹ ਤੋਂ ਉਸ ਦਾ ਪੈਰ ਖਿਸਕਣ ਲਗਦਾ ਹੈ (ਕਮਜ਼ੋਰੀ ਸ਼ੁਰੂ ਹੁੰਦੀ ਹੈ) ਅਤੇ ਸਠਾਂ ਸਾਲਾਂ ਤੇ ਬੁਢੇਪਾ ਆ ਜਾਂਦਾ ਹੈ ।

੩. ਸਤਰ ਸਾਲ ਦਾ ਹੋ ਜਾਣ ਤੇ ਉਸ ਦੀ ਬੁੱਧੀ ਕੰਮ ਨਹੀਂ ਕਰਦੀ ਤੇ ਅੱਸੀ ਸਾਲਾਂ ਦਾ ਉਹ ਕੰਮ ਕਾਰ ਜੋਗਾ ਨਹੀਂ ਰਹਿੰਦਾ ।

੪. ਨੱਵੇ ਸਾਲ ਦਾ ਹੋ ਕੇ ਜੀਵ ਮੰਜੇ ਤੇ ਹੀ ਆਸਣ ਲਾਈ ਰਖਦਾ ਹੈ ਅਤੇ ਐਸੀ ਕਮਜ਼ੋਰੀ ਆ ਜਾਂਦੀ ਹੈ ਕਿ ਮੂਲੋਂ ਹੀ ਕੁਝ ਨਹੀਂ ਸਮਝਦਾ ।

੫. (ਨਾਨਕ) ਮੈਂ ਖੋਜਿਆ ਹੈ, ਢੂੰਡਿਆ ਹੈ ਅਤੇ ਦੇਖਿਆ ਹੈ, ਇਹ ਸੰਸਾਰ ਧੂੰਏਂ ਦਾ ਮੰਦਰ ਹੈ (ਸਥਿਰ ਰਹਿਣ ਵਾਲਾ ਨਹੀਂ ਹੈ) । ੩ ।

## ਪਉੜੀ-੧

੧. ਤੂੰ ਕਰਤਾ ਪੁਰਖੁ ਅੰਗਮੁ ਹੈ ਆਪਿ ਸ੍ਰਿਸਟਿ ਉਪਾਤੀ ।
੨. ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ।
੩. ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ।
੪. ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ।
੫. ਗੁਰਮੁਖਿ ਰੰਗਿ ਚਲੂਲਿਆ ਰਗਿ ਹਰਿ ਰਗ ਰਾਤੀ ।
੬. ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ।
੭. ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ।
੮. ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ । ੧ ।

## ਪਦ-ਅਰਥ

**ਅੰਗਮੁ**—ਪਹੁੰਚ ਤੋਂ ਪਰੇ; **ਉਪਾਤੀ**—ਪੈਦਾ ਕੀਤੀ; **ਰੰਗ ਪਰੰਗ**—ਅਨੇਕ ਰੰਗਾਂ ਦੀ; **ਉਪਾਰਜਨਾ**—ਪੈਦਾ ਕੀਤੀ; **ਤੁਮਾਤੀ**—ਤੇਰਾ; **ਚਲੂਲਿਆ**—ਗੂੜ੍ਹਾ ਲਾਲ; **ਨਿਰੰਜਨੋ**—ਮਾਇਆ ਤੋਂ ਨਿਰਲੇਪ; **ਬਿਧਾਤੀ**—ਵਿਧਾਤਾ, ਰਚਨਹਾਰ; **ਸੁਜਾਣੁ**—ਸਿਆਣਾ; **ਜਾਤੀ**—ਜਾਂਦਾ ਹਾਂ ।

## ਟੀਕਾ

੧. ਹੇ ਪ੍ਰਭੂ, ਤੂੰ ਸਿਰਜਣਹਾਰ ਹੈਂ, ਸਰਬ ਵਿਆਪਕ ਹੈਂ; (ਪਰ ਫਿਰ ਵੀ) ਪਹੁੰਚ ਤੋਂ ਪਰੇ ਹੈਂ, ਤੂੰ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ।

੨. (ਇਹ ਰਚਨਾ) ਤੂੰ ਕਈ ਰੰਗਾਂ ਤੇ ਕਿਸਮਾਂ ਦੀ ਬਣਾਈ ਹੈ ਅਤੇ ਕਈ ਤਰੀਕਿਆਂ ਨਾਲ ਸਿਰਜੀ ਹੈ ।

੩. ਤੂੰ ਹੀ ਇਸ ਰਚਨਾ ਦਾ ਭੇਤ ਜਾਣਦਾ ਹੈਂ ਜਿਸਨੇ ਇਹ ਪੈਦਾ ਕੀਤੀ ਹੈ, ਇਹ ਸਭ ਖੇਲ ਤੇਰਾ ਹੀ ਬਣਾਇਆ ਹੋਇਆ ਹੈ ।

੪. (ਇਸ ਰਚਨਾ ਵਿਚ) ਕੋਈ ਜੰਮਦੇ ਹਨ, ਕੋਈ ਮਰਦੇ ਹਨ ਤੇ ਨਾਮ ਵਿਹੂਣੇ ਹੀ ਚਲੇ ਜਾਂਦੇ ਹਨ ।

੫. ਜੋ ਗੁਰੂ ਦੇ ਸਨਮੁਖ ਹਨ, ਉਹ ਨਾਮ ਵਿਚ ਲਗ ਕੇ ਗੂੜ੍ਹੇ ਲਾਲ ਹੋਏ ਹਨ, ਉਹ ਹਰੀ ਪਿਆਰ ਵਿਚ ਰੱਤੇ ਹਨ ।

੬. ਹੇ ਭਾਈ, ਉਸ ਪ੍ਰਭੂ ਨੂੰ ਸਿਮਰੋ ਜੋ ਸਦਾ ਸਥਿਰ ਹੈ, ਮਾਇਆ ਤੋਂ ਨਿਰਲੇਪ ਹੈ, ਸਰਬ ਵਿਆਪਕ ਹੈ, ਅਤੇ ਸਾਰੇ ਜਗਤ ਦਾ ਰਚਨਾਹਾਰ ਹੈ ।

੭. ਹੇ ਪ੍ਰਭੂ, ਤੂੰ ਆਪ ਹੀ ਸਭ ਜਾਣਨ ਵਾਲਾ ਹੈਂ, ਤੂੰ ਮਹਾਨ ਤੇ ਵੱਡਾ ਹੈਂ।
੮. ਹੇ ਮੇਰੇ ਸੱਚੇ ਪ੍ਰਭੂ, ਜੋ ਤੈਨੂੰ ਮਨ ਚਿਤ ਕਰਕੇ ਸਿਮਰਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ੧।

## ਸਲੋਕ ਮ: ੧

**੧. ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ।**
**੨. ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ।**
**੩. ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ।**
**੪. ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ।**
**੫. ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ।**
**੬. ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ।੧।**

## ਪਦ-ਅਰਥ

**ਜਿਹਵਾ**—ਜੀਭ; **ਕੰਨੀ**—ਕੰਨਾਂ ਦੁਆਰਾ।

## ਟੀਕਾ

੧. ਪ੍ਰਭੂ ਨੇ ਜੀਵ ਦੇ ਸਰੀਰ ਅੰਦਰ ਆਤਮਾ ਪਾ ਕੇ ਸਰੀਰ ਨੂੰ ਬਣਾਇਆ ਹੈ, ਕਿਹੀ ਸੋਹਣੀ ਬਨਾਵਟ ਬਣਾਕੇ ਇਸ ਨੂੰ ਸਜਾਇਆ ਹੈ।
੨. ਅਖਾਂ ਨਾਲ (ਜੀਵ) ਦੇਖਦਾ ਹੈ, ਜੀਭ ਨਾਲ ਬੋਲਦਾ ਹੈ ਤੇ ਕੰਨਾਂ ਰਾਹੀਂ ਸੁਣਕੇ ਧਿਆਨ ਜੋੜਦਾ ਹੈ।
੩. ਪੈਰਾਂ ਨਾਲ ਇਹ ਚਲਦਾ ਹੈ, ਹੱਥਾਂ ਨਾਲ ਕੰਮ ਕਰਦਾ ਹੈ ਤੇ ਪ੍ਰਭੂ ਦਾ ਦਿੱਤਾ ਹੋਇਆ ਖਾਂਦਾ ਤੇ ਪਹਿਨਦਾ ਹੈ।
੪. ਜਿਸ ਪ੍ਰਭੂ ਨੇ ਇਹ ਸਰੀਰ ਬਣਾਇਆ ਸੀ, ਉਸ ਨੂੰ ਇਹ ਪਛਾਣਦਾ ਹੀ ਨਹੀਂ, ਇਹ ਮੂਰਖ ਮੂਰਖਾਂ ਵਾਲੇ ਕਰਮ ਕਰਦਾ ਹੈ।
੫. ਜਦੋਂ ਸਰੀਰ ਦਾ ਭਾਂਡਾ ਭੱਜਦਾ ਹੈ, ਇਹ ਠੀਕਰ ਹੋ ਜਾਂਦਾ ਹੈ ਅਤੇ ਮੁੜ ਕੇ ਘੜਿਆ ਨਹੀਂ ਜਾ ਸਕਦਾ।
੬. (ਨਾਨਕ) ਗੁਰੂ ਦੀ ਸ਼ਰਨ ਤੋਂ ਬਿਨਾਂ ਦਰਗਾਹ ਵਿਚ ਇਸ ਨੂੰ ਪ੍ਰਭੂ ਪਤੀ ਦਾ ਮੇਲ ਨਹੀਂ ਹੁੰਦਾ ਤੇ ਇਸ ਮੇਲ ਤੋਂ ਬਿਨਾਂ ਇਸ ਦਾ ਪਾਰ ਉਤਾਰਾ ਨਹੀਂ ਹੁੰਦਾ। ੧।

ਮ: ੨

੧. ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ।

੨. ਸੁਰਤਿ ਮਤਿ ਚਤੁਰਾਈ ਤਾਕੀ ਕਿਆ ਕਰਿ ਆਖਿ ਵਖਾਣੀਐ ।

੩. ਅੰਤਰਿ ਬਹਿਕੇ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ।

੪. ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ।

੫. ਤੂੰ ਆਪਿ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ।

੬. ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ।

੭. ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ । ੨ ।

ਪਉੜੀ-੨

੧. ਤੁਧੁ ਆਪੇ ਜਗਤੁ ਉਪਾਇਕੈ ਤੁਧੁ ਆਪੇ ਧੰਧੈ ਲਾਇਆ ।

੨. ਮੋਹ ਠਗਉਲੀ ਪਾਇਕੈ ਤੁਧੁ ਆਪਹੁ ਜਗਤੁ ਖੁਆਇਆ ।

੩. ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ।

੪. ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ।

੫. ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ।

੬. ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ।

੭. ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ।

੮. ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ । । ੨ ।

ਪਦ-ਅਰਥ

**ਠਗਉਲੀ**—ਠੱਗ ਮੂਰੀ ਬੂਟੀ; **ਖੁਆਇਆ**—ਭੁਲਾਇਆ ਹੈ; **ਤਿਸਨਾ**—ਤ੍ਰਿਸ਼ਨਾ, ਲਾਲਚ; **ਤਿਪਤੈ**—ਰੱਜਦਾ; **ਸਹਸਾ**—ਭਰਮ; **ਮਾਇਆ**—ਮਾਂ; **ਸੁਰਤਿ**—ਸੂਝ ਬੂਝ ।

## ਟੀਕਾ

੧. ਹੇ ਪ੍ਰਭੂ, ਤੂੰ ਆਪ ਹੀ ਜਗਤ ਪੈਦਾ ਕਰ ਕੇ ਇਸ ਨੂੰ (ਮੋਹ ਮਾਇਆ ਦੇ) ਜੰਜਾਲ ਵਿਚ ਗਲਤਾਨ ਕਰ ਦਿੱਤਾ ਹੈ ।

੨. ਤੂੰ ਆਪ ਹੀ ਮੋਹ ਦੀ ਠੱਗ-ਬੂਟੀ ਖੁਆ ਕੇ ਜਗਤ ਨੂੰ ਭੁਲਾਇਆ ਹੋਇਆ ਹੈ।

੩. ਤ੍ਰਿਸ਼ਨਾ ਦੀ ਅਗਨੀ ਇਸਦੇ ਅੰਦਰ ਜਲ ਰਹੀ ਹੈ, ਇਸ ਵਾਸਤੇ ਇਹ ਭੁੱਖਾ ਤਿਹਾਇਆ ਰਹਿੰਦਾ ਹੈ ਤੇ ਕਦੇ ਰਜਦਾ ਨਹੀਂ ।

੪. ਇਹ ਸੰਸਾਰ ਭਰਮ ਰੂਪ ਹੈ, ਇਸ ਭਰਮ ਵਿਚ ਪਏ ਜੀਵ ਜੰਮਦੇ ਮਰਦੇ ਰਹਿੰਦੇ ਹਨ ।

੫. ਸੱਚੇ ਗੁਰੂ ਤੋਂ ਬਿਨਾਂ ਮੋਹ ਤੁਟਦਾ ਨਹੀਂ, ਜੀਵ ਹੋਰ ਕਰਮ ਕਰਕੇ ਹਾਰ ਗਏ ਹਨ ।

੬. ਜਦੋਂ ਗੁਰੂ ਦੀ ਸਿਖਿਆ ਦੁਆਰਾ ਨਾਮ ਸਿਮਰਿਆ ਜਾਂਦਾ ਹੈ ਤੇ ਪ੍ਰਭੂ ਦੀ ਬਖਸ਼ਿਸ਼ ਹੁੰਦੀ ਹੈ ਤਾਂ ਇਸ ਨੂੰ ਸੁਖ ਤੇ ਤ੍ਰਿਪਤੀ ਹੋ ਜਾਂਦੀ ਹੈ।

੭. ਫਿਰ ਇਹ ਆਪਣੀ ਸਾਰੀ ਕੁਲ ਨੂੰ ਵੀ ਬਚਾ ਲੈਂਦਾ ਹੈ, ਧੰਨ ਹੈ ਇਸ ਦੀ ਜਣਨ ਵਾਲੀ ਮਾਂ ।

੮. ਜਿਸ ਨੇ ਹਰੀ-ਪ੍ਰਭੂ ਨਾਲ ਲਗਨ ਲਾਈ ਹੈ, ਉਸ ਦੀ ਸੰਸਾਰ ਵਿਚ ਸੋਭਾ ਹੁੰਦੀ ਹੈ ਅਤੇ ਉਸ ਦੀ ਸੂਝ ਬੂਝ ਸੁੰਦਰ ਹੋ ਜਾਂਦੀ ਹੈ । ੨ ।

## ਸਲੋਕੁ ਮ: ੨

**੧. ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ।**

**੨. ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ।**

**੩. ਜੀਭੈ ਬਾਝਹੁ ਬੋਲਣਾ ਇਉਂ ਜੀਵਤ ਮਰਣਾ ।**

**੪. ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ । ੧ ।**

## ਮ: ੨

**੧. ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ।**

**੨. ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ।**

**੩. ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ।**

**੪. ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ । ੨ ।**

## ਪਉੜੀ ੩

੧. ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ।
੨. ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ ।
੩. ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ।
੪. ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ।
੫. ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ।
੬. ਹਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ।
੭. ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ।
੮. ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ।੩।

## ਪਦ-ਅਰਥ

**ਗਰਬੁ**—ਹੰਕਾਰ; **ਲੋਭੁ**—ਲਾਲਚ; **ਕਲਤੁ**—ਇਸਤ੍ਰੀ; **ਅਲਿਪਤੁ**—ਨਿਰਲੇਪ ।

## ਟੀਕਾ

੧. ਹੇ ਪ੍ਰਭੂ, ਤੂੰ ਸਦਾ ਹੀ ਇਕ ਹੈਂ, ਸੰਸਾਰ ਦਾ ਇਹ ਤੈਥੋਂ ਵਖਰਾ ਦਿਸਦਾ ਤਮਾਸ਼ਾ ਵੀ ਤੇਰੀ ਆਪਣੀ ਰਚਨਾ ਹੈ ।
੨. ਤੂੰ ਆਪ ਹੀ ਹਉਮੈਂ, ਹੰਕਾਰ ਪੈਦਾ ਕੀਤੇ ਹਨ ਅਤੇ ਜੀਵਾਂ ਅੰਦਰ ਲੋਭ ਪਾਇਆ ਹੈ ।
੩. ਸਾਰੇ ਜੀਵ ਆਖਰ ਤੇਰੇ ਪਰੇਰੇ ਹੀ ਕਰਮ ਕਰ ਰਹੇ ਹਨ, ਇਸ ਲਈ ਜਿਵੇਂ ਤੈਨੂੰ ਭਾਵੇ ਤਿਵੇਂ ਇਨ੍ਹਾਂ ਨੂੰ ਬਚਾ ਲੈ ।
੪. ਕਈ ਜੀਵਾਂ ਨੂੰ ਤੂੰ ਬਖਸ਼ਿਸ਼ ਕਰਕੇ ਆਪਣੇ ਨਾਲ ਜੋੜ ਲੈਂਦਾ ਹੈਂ, ਤੂੰ ਉਨ੍ਹਾਂ ਨੂੰ ਗੁਰੂ ਦੀ ਸਿਖਿਆ ਵਿਚ ਲਾ ਦਿੰਦਾ ਹੈਂ ।
੫. ਕਈ ਜੀਵ ਸਾਵਧਾਨੀ ਨਾਲ ਤੇਰੀ ਸੇਵਾ ਵਿਚ ਲਗੇ ਹਨ, ਤੇਰੇ ਨਾਮ ਤੋਂ ਬਿਨਾ ਉਨ੍ਹਾਂ ਨੂੰ ਹੋਰ ਕੁਝ ਚੰਗਾ ਨਹੀਂ ਲਗਦਾ ।
੬. ਇਕਨਾ ਨੂੰ ਤੂੰ ਸੱਚੀ (ਨਾਮ ਦੀ) ਕਾਰ ਵਿਚ ਲਗਾ ਦਿੱਤਾ ਹੈ ਅਤੇ ਇਸ ਕਾਰ ਤੋਂ ਬਿਨਾ ਹੋਰ ਕਾਰਾਂ ਨੂੰ ਉਹ ਨਿਹਫਲ ਸਮਝਦੇ ਹਨ ।

੭. ਉਹ ਜੀਵ ਜੋ ਤੈਨੂੰ ਭਾਉਂਦੇ ਹਨ, ਪੁੱਤਰ, ਇਸਤ੍ਰੀ ਤੇ ਕੁਟੰਬ ਦੇ ਮੋਹ ਤੋਂ ਉੱਚੇ ਰਹਿੰਦੇ ਹਨ।

੮. ਉਹ ਸੱਚੇ ਨਾਮ ਵਿਚ ਲੀਨ ਹੋ ਕੇ ਅੰਦਰੋਂ ਬਾਹਰੋਂ ਨਿਰਮਲ ਹੋ ਜਾਂਦੇ ਹਨ।੩।

## ਸਲੋਕੁ ਮ: ੧

**੧. ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ।**
**੨. ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ।**
**੩. ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ।**
**੪. ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ।**
**੫. ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ।**
**੬. ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ।੧।**

## ਪਦ-ਅਰਥ

**ਸੁਇਨੇ ਕੈ**—ਸੋਨੇ ਦੇ; **ਕੈ**—ਜਾਂ, ਭਾਵੇਂ; **ਉਰਧਿ**—ਪੁੱਠਾ ਲਟਕ ਕੇ; **ਪੁਰੁ**—ਭਰ ਕੇ; **ਕਾਰਿ**—ਕੰਮ ਵਿਚ; **ਕੁਚੀਲੁ**—ਗੰਦਾ (ਜੈਨੀਆਂ ਵਾਂਗ); **ਮਲੁਧਾਰੀ**—ਮੈਲਾ ਰਹਿਣ ਵਾਲਾ; **ਦੁਰਮਤਿ**—ਖੋਟੀ ਮਤਿ; **ਵਿਕਾਰ**—ਵਿਅਰਥ ਕਾਰ।

## ਟੀਕਾ

੧. ਭਾਵੇਂ ਮੈਂ ਸੋਨੇ ਦੇ ਸੁਮੇਰ ਪਰਬਤ ਤੇ ਜਾ ਗੁਫ਼ਾ ਬਣਾਵਾਂ, (ਨਿਵੇਕਲੇ ਲੰਮੀਆਂ ਸਮਾਧੀਆਂ ਲਾਣ ਲਈ) ਤੇ ਭਾਵੇਂ ਪਾਤਾਲ ਦੇ ਪਾਣੀ ਵਿਚ,

੨. ਭਾਵੇਂ ਧਰਤੀ ਵਿਚ ਜਾਂ ਅਕਾਸ਼ ਵਿਚ ਮੈਂ ਪੁਠਾ ਲਟਕਿਆ ਰਹਾਂ,

੩. ਭਾਵੇਂ ਮੈਂ (ਕਾਪੜੀਆਂ ਵਾਂਗ) ਸਰੀਰ ਤੇ ਭਰ ਕੇ ਕਪੜੇ ਪਾ ਲਵਾਂ, ਅਤੇ ਧੋ ਧੋ ਕੇ ਕਪੜੇ ਪਾਂਦਾ ਰਹਾਂ, ਇਸ ਕਾਰ ਵਿਚ ਸਦਾ ਲਗਾ ਰਹਾਂ,

੪. ਭਾਵੇਂ ਮੈਂ ਚਿੱਟੇ, ਲਾਲ, ਪੀਲੇ ਤੇ ਕਾਲੇ ਰੰਗਾਂ ਦੇ ਵੇਦਾਂ ਨੂੰ ਉੱਚਾ ਕੂਕ ਕੇ ਪੜ੍ਹਾਂ। (ਗਾਇਤ੍ਰੀ ਤੰਤਰ ਦੇ ਪੰਜਵੇਂ ਪਟਲ ਵਿਚ ਵੇਦਾਂ ਦੇ ਰੰਗ ਦਿੱਤੇ ਹਨ, ਹੀਰੇ ਜਿਹਾ ਸ਼ਾਮ, ਪੀਲਾ ਰਿਗ, ਲਾਲ ਯਜੁਰ ਅਤੇ ਸੁਰਮਈ ਅਥਰਵ),

੫. ਤੇ ਭਾਵੇਂ (ਸਰੇਵੜਿਆਂ ਵਾਂਗ) ਗੰਦਾ ਤੇ ਮੈਲਾ ਰਹਾਂ—ਇਹ ਸਭ (ਕਰਮ) ਖੋਟੀ ਮਤਿ ਤੋਂ ਉਪਜੇ ਹਨ ਤੇ ਵਿਅਰਥ ਹਨ।

੬. (ਨਾਨਕ) (ਮੈਂ ਕੇਵਲ ਇਹ ਚਾਹੁੰਦਾ ਹਾਂ ਕਿ) ਸ਼ਬਦ ਦੇ ਵਿਚਾਰ ਦੁਆਰਾ ਹੰਗਤਾ (ਹਉਮੈਂ) ਦਾ ਸਦਾ ਲਈ ਨਾਸ਼ ਹੋ ਜਾਵੇ।੧।

ਮ: ੧

੧. ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ।

੨. ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ।

੩. ਅੰਧਾ ਭੂਲਿ ਪਇਆ ਜਮ ਜਾਲੇ।

੪. ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ।

੫. ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ।

੬. ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ।੨।

## ਪਦ-ਅਰਥ

**ਵਸਤ੍ਰ**—ਕਪੜੇ; **ਪਖਾਲਿ**—ਧੋ ਕੇ; **ਸੰਜਮਿ**—ਸੁਚਮ ਕਰਨ ਵਾਲਾ; **ਘਾਲੇ**—ਪਾਂਦਾ ਹੈ।

## ਟੀਕਾ

੧. ਜੇ ਕੋਈ ਜੀਵ ਨਿਤ ਕਪੜੇ ਧੋ ਕੇ ਸਰੀਰ ਨੂੰ ਵੀ ਧੋਂਦਾ ਹੈ ਤੇ ਇਸ ਤਰ੍ਹਾਂ ਆਪਣੇ ਆਪ ਨੂੰ ਸੁੱਚਾ ਸਮਝਦਾ ਹੈ।

੨. ਉਸ ਨੂੰ ਅੰਦਰ ਦੀ (ਮਨ ਦੀ) ਮੈਲ ਦਾ ਪਤਾ ਹੀ ਨਹੀਂ, ਉਹ ਕੇਵਲ ਬਾਹਰੋਂ ਹੀ ਸਰੀਰ ਦੀ ਮੈਲ ਕੱਟਦਾ ਰਹਿੰਦਾ ਹੈ।

੩. ਇਹ ਅਗਿਆਨੀ ਭੁਲ ਕੇ ਜਮਾਂ ਦੇ ਜਾਲ ਵਿਚ (ਆਵਾਗਵਨ ਵਿਚ) ਪਇਆ ਰਹਿੰਦਾ ਹੈ।

੪. ਇਹ ਜੀਵ ਪਰਾਈ ਵਸਤੂ (ਸਰੀਰ) ਨੂੰ ਆਪਣੀ ਸਮਝਦਾ ਹੈ ਅਤੇ ਇਸ ਅਪਣੱਤ ਅਰਥਾਤ ਹਉਮੈਂ ਵਿਚ ਦੁੱਖ ਪਾਂਦਾ ਹੈ।

੫. (ਨਾਨਕ) ਜੇ ਗਰੂ ਦੇ ਉਪਦੇਸ਼ ਕਰ ਕੇ ਇਸ ਦੀ ਹਉਮੈਂ ਨਾਸ਼ ਹੋ ਜਾਏ ਤਾਂ ਇਹ ਸਿਮਰਨ ਵਿਚ ਲਗਦਾ ਹੈ।

੬. ਫਿਰ ਇਹ ਨਾਮ ਜਪਦਾ ਹੈ, ਨਾਮ ਸਿਮਰਦਾ ਹੈ ਅਤੇ ਨਾਮ ਦੁਆਰਾ ਸੁਖ ਵਿਚ ਸਮਾਇਆ ਰਹਿੰਦਾ ਹੈ।੨।

## ਪਉੜੀ-੪

੧. ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ।

੨. ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ।

੩. ਮੂਰਖੁ ਭੋਗੇ ਭੋਗੁ ਦੁਖ ਸਬਾਇਆ ।

੪. ਸੁਖਹੁ ਉਠੇ ਰੋਗ ਪਾਪ ਕਮਾਇਆ ।

੫. ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ।

੬. ਮੂਰਖ ਗਣਤ ਗਣਾਇ ਝਗੜਾ ਪਾਇਆ ।

੭. ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ।

੮. ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ । ੪ ।

## ਪਦ-ਅਰਥ

**ਹੰਸਿ**—ਆਤਮਾ; **ਹਰਖਹੁ**—ਖੁਸ਼ੀ ਤੋਂ; **ਝਗੜਾ**—ਪੁਆੜਾ (ਕਰਮਾਂ ਦਾ); **ਨਿਬੇੜੁ**—ਮੁਕਾਣਾ, ਖ਼ਤਮ ਕਰਨਾ ।

## ਟੀਕਾ

੧. ਪ੍ਰਭੂ ਨੇ ਆਪ ਹੀ ਸਰੀਰ ਤੇ ਜੀਵਾਤਮਾ ਦਾ ਮੇਲ ਕਰ ਕੇ ਇਨ੍ਹਾਂ ਨੂੰ ਇਕੱਠਾ ਕੀਤਾ ਹੈ ।

੨. ਜਿਸ ਪ੍ਰਭੂ ਨੇ ਇਹ ਸੰਜੋਗ ਪੈਦਾ ਕੀਤਾ ਸੀ, ਉਸੇ ਨੇ ਹੀ ਇਨ੍ਹਾਂ ਦਾ ਵਿਜੋਗ (ਵਿਛੋੜਾ) ਵੀ ਮਿਥ ਦਿੱਤਾ ਹੈ ।

੩. (ਅਗਿਆਨਤਾ ਵਿਚ ਫਸਿਆ) ਇਹ ਮੂਰਖ ਜੀਵ ਮਾਇਆ ਦੇ ਭੋਗ ਭੋਗਦਾ ਹੈ ਅਤੇ ਸਾਰੇ ਦੁਖ ਸਹੇੜਦਾ ਹੈ ।

੪. ਭੋਗਾਂ ਦੇ ਸੁਖ ਸੁਆਦਾਂ ਤੋਂ ਰੋਗ ਪੈਦਾ ਹੁੰਦਾ ਹੈ ਕਿਉਂਕਿ ਇਹ ਭੋਗ ਪਾਪਾਂ ਤੋਂ ਉਪਜਦੇ ਹਨ ।

੫. ਭੋਗਾਂ ਦੀ ਖ਼ੁਸ਼ੀ ਤੋਂ ਸੋਗ ਤੇ ਫਿਰ ਵਿਛੋੜਾ ਪੈਦਾ ਹੁੰਦੇ ਹਨ—ਇਸ ਤਰ੍ਹਾਂ ਪ੍ਰਭੂ ਜੀਵ ਨੂੰ ਪੈਦਾ ਕਰ ਕੇ ਖੁਆਰ ਕਰਦਾ ਹੈ ।

੬. (ਪ੍ਰਭੂ ਦੇ ਹਵਾਲੇ ਹੋਣ ਦੀ ਥਾਂ) ਇਹ ਅਗਿਆਨੀ ਜੀਵ ਕਰਮਾਂ ਦੇ ਹਿਸਾਬਾਂ ਵਿਚ ਪੈ ਕੇ (ਆਪਣੇ ਗਲ) ਕਰਮਾਂ ਦਾ ਪੁਆੜਾ ਪਾਂਦਾ ਹੈ ।

੭. ਇਸ ਪੁਆੜੇ ਨੂੰ ਮੁਕਾਣ ਦੀ ਸ਼ਕਤੀ ਸਤਿਗੁਰ ਦੇ ਹੱਥ ਹੈ, ਕੇਵਲ ਉਹ ਹੀ ਇਸ ਪੁਆੜੇ ਨੂੰ ਮੁਕਾਂਦਾ ਹੈ ।

੮. ਜੀਵ ਦੇ ਆਪਣੇ ਜ਼ੋਰ ਨਾਲ ਕੁਝ ਨਹੀਂ ਹੁੰਦਾ, ਜਿਵੇਂ ਰਚਨਹਾਰ ਨੂੰ ਭਾਉਂਦਾ ਹੈ ਤਿਵੇਂ ਹੁੰਦਾ ਹੈ । ੪ ।

## ਸਲੋਕ ਮ: ੧

੧. **ਕੂੜੁ ਬੋਲਿ ਮੁਰਦਾਰੁ ਖਾਇ ।**

੨. **ਅਵਰੀ ਨੋ ਸਮਝਾਵਣਿ ਜਾਇ ।**

੩. **ਮੁਠਾ ਆਪਿ ਮੁਹਾਏ ਸਾਥੈ ।**

੪. **ਨਾਨਕ ਐਸਾ ਆਗੂ ਜਾਪੈ । ੧ ।**

## ਪਦ–ਅਰਥ

**ਮੁਰਦਾਰੁ**—ਹਰਾਮ, ਪਰਾਇਆ ਹੱਕ; **ਮੁਠਾ**—ਠਗਿਆ ਹੋਇਆ; **ਮੁਹਾਏ**—ਠਗਾਉਂਦਾ ਹੈ; **ਜਾਪ**—ਉਘੜ ਜਾਂਦਾ ਹੈ, ਪ੍ਰਗਟ ਹੋ ਜਾਂਦਾ ਹੈ ।

## ਟੀਕਾ

੧. (ਜੋ ਆਗੂ) ਝੂਠ ਬੋਲ ਬੋਲ ਕੇ ਦੂਜਿਆਂ ਦੇ ਹੱਕ (ਹਰਾਮ) ਖਾਂਦਾ ਹੈ,

੨. ਤੇ (ਆਪਣਾ ਆਚਾਰ ਇਹ ਹੁੰਦਿਆਂ ਫਿਰ ਵੀ) ਹੋਰਨਾਂ ਨੂੰ ਸਿੱਖਿਆ ਉਪਦੇਸ਼ ਦਿੰਦਾ ਫਿਰਦਾ ਹੈ ।

੩. (ਸਮਝੋ ਕਿ) ਉਹ ਆਪ ਤਾਂ ਲੁਟਿਆ ਜਾ ਰਹਿਆ ਹੈ ਸਗੋਂ ਸਾਥੀਆਂ (ਚੇਲਿਆਂ) ਨੂੰ ਵੀ ਲੁਟਾ ਰਹਿਆ ਹੈ,

੪. (ਨਾਨਕ) ਐਸਾ ਆਗੂ (ਅੰਤ ਨੂੰ) ਆਪਣੇ ਅਸਲੀ ਰੂਪ ਵਿਚ ਦਿਸ ਪੈਂਦਾ ਹੈ । ੧ ।

## ਮ: ੪

੧. **ਜਿਸ ਦੇ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ।**

੨. **ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ।**

੩. **ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ।**

੪. **ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ।**

੫. **ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ।**

੬. **ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ । ੨ ।**

## ਪਉੜੀ ੫

੧. ਇਕਿ ਕੰਦ ਮੂਲੁ ਚੁਣਿ ਖਾਹਿ ਵਣਖੰਡਿ ਵਾਸਾ ।
੨. ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ।
੩. ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ।
੪. ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ।
੫. ਜਮ ਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ।
੬. ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ।
੭. ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ।
੮. ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ।੫।

## ਪਦ-ਅਰਥ

**ਕੰਦ ਮੂਲੁ**—ਗਾਜਰਾਂ ਮੂਲੀਆਂ ਆਦਿ; **ਵਣਖੰਡਿ**—ਜੰਗਲਾਂ ਵਿਚ; **ਛਾਦਨ**—ਕਪੜਾ; **ਗਿਰਹੀ**—ਗ੍ਰਿਹਸਥੀ; **ਤ੍ਰਿਬਿਧਿ**—ਤਿਗੁਣੀ ਮਾਇਆ ।

## ਟੀਕਾ

੧. ਕਈ ਮਨੁੱਖ ਗਾਜਰਾਂ ਮੂਲੀਆਂ ਆਦਿ ਪੁੱਟ ਕੇ ਖਾਂਦੇ (ਗੁਜ਼ਾਰਾ ਕਰਦੇ ਹਨ) ਅਤੇ ਜੰਗਲਾਂ ਵਿਚ ਰਹਿੰਦੇ ਹਨ ।

੨. ਕਈ ਭਗਵੇਂ ਕਪੜੇ ਪਾ ਕੇ ਤੇ ਜੋਗੀ ਸੰਨਿਆਸੀ ਬਣ ਕੇ ਫਿਰਦੇ ਹਨ ।

੩. (ਪਰ ਮੁੜ ਵੀ) ਉਨ੍ਹਾਂ ਦੇ ਮਨਾਂ ਵਿਚ ਰੋਟੀ ਕਪੜੇ ਦੀ ਤ੍ਰਿਸ਼ਨਾ—ਭੁੱਖ ਬਹੁਤ ਰਹਿੰਦੀ ਹੈ ।

੪. ਇਸ ਤਰ੍ਹਾਂ ਇਹ ਆਪਣਾ ਜਨਮ ਨਿਸਫਲ ਗੰਵਾ ਲੈਂਦੇ ਹਨ, ਫਿਰ ਨਾ ਇਹ ਗ੍ਰਿਹਸਥੀ ਰਹੇ ਤੇ ਨਾ ਤਿਆਗੀ ਰਹੇ ।

੫. (ਸਗੋਂ) ਤਿਗੁਣੀ (ਰਜਸ, ਤਮਸ, ਸਤਸ) ਮਾਇਆ ਦਾ ਲਾਲਚ ਕਰਦੇ ਇਨ੍ਹਾਂ ਲਈ ਜਨਮ ਮਰਨ ਦਾ ਚੱਕਰ ਬਣਿਆ ਰਹਿੰਦਾ ਹੈ ।

੬. ਗੁਰੂ ਦੀ ਸਿਖਿਆ ਪ੍ਰਾਪਤ ਕਰ ਕੇ, ਜੇ ਕੋਈ ਗੁਰੂ ਦਾ ਦਾਸਨ ਦਾਸ ਬਣ ਜਾਵੇ ਤਾਂ ਮੌਤ ਉਸ ਦੇ ਨੇੜੇ ਨਹੀਂ ਆਉਂਦੀ ।

੭. ਉਸ ਦੇ ਹਿਰਦੇ ਵਿਚ ਗੁਰੂ ਦਾ ਸੱਚਾ ਸ਼ਬਦ ਅਤੇ ਸੱਚ ਸਰੂਪ ਪ੍ਰਭੂ ਵਸ ਜਾਂਦੇ ਹਨ ਮੁੜ, ਉਹ ਗ੍ਰਿਹਸਥ ਵਿਚ ਰਹਿੰਦਿਆਂ ਵੀ ਤਿਆਗੀ ਹੈ ।

੮. (ਨਾਨਕ) ਜੋ ਜੀਵ ਸਤਿਗੁਰੂ ਦੇ ਹੁਕਮ ਵਿਚ ਤੁਰਦੇ ਹਨ, ਉਹ ਸੰਸਾਰਕ ਆਸ਼ਾਵਾਂ ਤੋਂ ਉਪਰਾਮ ਹੋ ਜਾਂਦੇ ਹਨ । ੫ ।

## ਸਲੋਕੁ ਮ: ੧

੧. **ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ।**

੨. **ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ।**

੩. **ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।**

੪. **ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ । ੧ ।**

## ਪਦ-ਅਰਥ

**ਰਤੁ**—ਲਹੂ; **ਪਲੀਤੁ**—ਨਾਪਾਕ, ਅਪਵਿੱਤਰ; **ਦਿਲਿ ਹਛੈ**—ਪਵਿਤਰ ਹਿਰਦੇ ਨਾਲ; **ਦਿਵਾਜੇ**—ਦੀਬਾਜਾ, ਟੀਪ ਟਾਪ, ਸ਼ਿੰਗਾਰ, ਸੰਸਾਰ ਦੇ ਵਿਖਾਵੇ ।

## ਟੀਕਾ

੧. ਜੇ ਜਾਮੇ ਨੂੰ ਲਹੂ ਲਗ ਜਾਵੇ ਤਾਂ ਜਾਮਾ ਅਪਵਿਤਰ ਸਮਝਿਆ ਜਾਂਦਾ ਹੈ (ਇਸ ਜਾਮੇ ਨਾਲ ਨਮਾਜ਼ ਨਹੀਂ ਪੜ੍ਹੀ ਜਾਂਦੀ) ।

੨. ਪਰ ਜੋ ਜੀਵ ਮਨੁੱਖਾਂ ਦੀ ਰੱਤ ਹੀ ਪੀ ਜਾਂਦੇ ਹਨ (ਜ਼ੋਰ ਜ਼ੁਲਮ ਨਾਲ ਉਨ੍ਹਾਂ ਦੇ ਹੱਕ ਮਾਰ ਕੇ, ਹਰਾਮ ਖਾਂਦੇ ਹਨ), ਉਨ੍ਹਾਂ ਦਾ ਦਿਲ ਕਿਵੇਂ ਪਵਿਤਰ ਰਹਿ ਸਕਦਾ ਹੈ । (ਇਸ ਦਿਲ ਨਾਲ ਨਿਮਾਜ਼ ਪੜ੍ਹੀ ਕਿਵੇਂ ਪਰਵਾਨ ਚੜ੍ਹੇਗੀ ?)

੩. (ਨਾਨਕ) ਖ਼ੁਦਾ (ਪ੍ਰਭੂ) ਦਾ ਨਾਮ, ਪਵਿਤਰ ਹਿਰਦੇ ਨਾਲ ਮੂੰਹੋਂ ਉਚਾਰਨ ਕਰ,

੪. ਨਹੀਂ ਤਾਂ ਤੁਹਾਡੇ ਬਾਕੀ ਸਾਰੇ ਕਰਮ ਸੰਸਾਰ ਦੇ ਵਿਖਾਵੇ ਹਨ, ਤੁਸੀਂ ਇਉਂ ਸਮਝੋ ਕਿ ਤੁਸੀਂ ਸਭ ਝੂਠੇ ਕਰਮ ਕਰ ਰਹੇ ਹੋ । ੧ ।

## ਮ: ੧

੧. **ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ।**

੨. **ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ।**

੩. **ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾ ।**

੪. **ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ।**

੫. **ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ । ੨ ।**

## ਪਦ-ਅਰਥ

**ਕਿਹੁ**—ਕੁਝ; **ਭਰਿਆ ਭਰਿ ਭਰਿ**—ਪਾਪਾਂ ਨਾਲ ਲਬਾ ਲਬ ਭਰਿਆ; **ਸਭਸੁ**—ਸਾਰੇ; **ਮੁਹਾਏ**—ਠਗਾਉਂਦਾ ਹੈ; **ਮੁਹੇ ਮੁਹਿ ਪਾਹਿ**—ਮੂੰਹੋ ਮੂੰਹ ਪੈਂਦੀਆਂ ਹਨ (ਚਪੇੜਾਂ); **ਜਾਪੈ**—ਉਘੜਦਾ ਹੈ, ਦਿਸ ਪੈਂਦਾ ਹੈ (ਅਸਲ ਰੂਪ ਵਿਚ) ।

## ਟੀਕਾ

੧. ਜਦੋਂ ਮੈਂ ਕੁਝ ਹਾਂ ਹੀ ਨਹੀਂ (ਆਤਮਿਕ ਪੱਧਰ ਤੇ ਮੇਰੀ ਆਪਣੀ ਕੋਈ ਹਸਤੀ ਹੀ ਨਹੀਂ ਬਣੀ) ਤਾਂ ਮੈਂ ਦੂਜਿਆਂ ਨੂੰ ਕੀ ਦਸਾਂ (ਕੀ ਉਪਦੇਸ਼ ਕਰਾਂ), ਜਦ ਮੇਰੇ ਪਾਸ ਕੁਝ ਵੀ ਨਹੀਂ (ਮੇਰੇ ਵਿਚ ਕੋਈ ਗੁਣ ਨਹੀਂ) ਤਾਂ ਦੁਨੀਆਂ ਦੇ ਸਾਹਮਣੇ ਮੈਂ ਕੀ ਹੋ ਕੇ ਦਿਸਾਂ ?

੨. (ਮੇਰੀ ਆਪਣੀ ਪਾਇਆਂ ਇਹ ਹੈ ਕਿ) ਮੈਂ ਉਹ ਕਰਦਾ ਹਾਂ ਜੋ ਦੁਨੀਆਂ ਨੇ ਕੀਤਾ ਹੈ, ਮੈਂ ਉਹ ਕਹਿੰਦਾ ਹਾਂ ਜੋ ਦੁਨੀਆਂ ਨੇ ਕਹਿਆ ਹੈ, ਮੈਂ ਪਾਪਾਂ ਨਾਲ ਲਬਾ ਲਬ ਭਰਿਆ, ਇਨ੍ਹਾਂ ਪਾਪਾਂ ਨੂੰ ਤਾਂ ਧੋਵਾਂ (ਦੂਜਿਆਂ ਨੂੰ ਕੁਝ ਦਸਣ ਤੋਂ ਪਹਿਲਾਂ) !

੩. ਮੈਨੂੰ ਆਪ ਨੂੰ ਤਾਂ ਕੋਈ ਸਮਝ ਨਹੀਂ ਪਰ ਲੋਕਾਂ ਨੂੰ ਮੈਂ ਉਪਦੇਸ਼ ਕਰ ਰਹਿਆ ਹਾਂ, ਐਸਾ ਹਾਂ ਮੈਂ ਆਗੂ ।

੪. (ਨਾਨਕ) ਜੋ ਆਪ ਅੰਨ੍ਹਾ ਹੋਵੇ (ਜਿਵੇਂ ਮੈਂ ਹਾਂ) ਤੇ ਹੋਰਾਂ ਨੂੰ ਰਾਹ ਦੱਸਦਾ ਹੋਵੇ, ਉਹ ਸਾਰੇ ਸਾਥ ਨੂੰ ਹੀ ਠਗਾਉਂਦਾ ਹੈ ।

੫. ਅਗੇ ਪ੍ਰਭੂ ਦਰਗਾਹ ਵਿਚ ਉਸ ਨੂੰ ਮੂੰਹੋਂ ਮੂੰਹ (ਚਪੇੜਾਂ) ਪੈਂਦੀਆਂ ਹਨ ਤਦੋਂ ਐਸਾ ਆਗੂ (ਆਪਣੇ ਅਸਲੀ ਰੂਪ ਵਿਚ) ਉਘੜਦਾ ਹੈ । ੨ ।

## ਪਉੜੀ-੬

**੧. ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ।**
**੨. ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ ।**
**੩. ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ।**
**੪. ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ।**
**੫. ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ।**
**੬. ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ।**
**੭. ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ।**
**੮. ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ । ੬ ।**

## ਪਦ-ਅਰਥ

**ਮੂਰਤ**—ਮਹੂਰਤ, ਦੋ ਘੜੀਆਂ; **ਗਣਤੈ**—ਗਿਣਤੀ ਮਿਣਤੀ ਦੁਆਰਾ।

## ਟੀਕਾ

੧. ਹੇ ਪ੍ਰਭੂ, ਸਭ ਮਹੀਨਿਆਂ, ਰੁਤਾਂ, ਘੜੀਆਂ ਤੇ ਮਹੂਰਤਾਂ ਵਿਚ ਮੈਂ ਤੈਨੂੰ ਹੀ ਵਿਚਾਰਿਆ ਹੈ। ਇਸ ਵਿਚਾਰ ਤੇ ਮੈਂ ਥਿਤਾਂ ਵਾਰਾਂ ਆਦਿ ਦੀ ਪਾਬੰਦੀ ਨਹੀਂ ਲਾਈ।

੨. ਹੇ ਸੱਚੇ ਪ੍ਰਭੂ, ਤੈਨੂੰ ਗਿਣਤੀਆਂ ਮਿਣਤੀਆਂ ਨਾਲ ਕੋਈ ਨਹੀਂ ਪਾ ਸਕਿਆ, ਤੂੰ ਅਲਖ ਅਤੇ ਅਪਾਰ ਹੈਂ।

੩. ਉਸ ਪੜ੍ਹੇ ਹੋਏ ਨੂੰ ਮੂਰਖ ਸਮਝਣਾ ਚਾਹੀਦਾ ਹੈ, ਜਿਸ ਕੋਲ ਵਿਦਿਆ ਤਾਂ ਹੈ ਪਰ ਜਿਸ ਦੇ ਅੰਦਰ ਚਸਕਾ, ਲੋਭ ਤੇ ਹੰਕਾਰ ਹਨ।

੪. ਇਸ ਲਈ ਹੇ ਜੀਵ, ਗੁਰੂ ਦੇ ਵਿਚਾਰ ਰਾਹੀਂ ਨਾਮ ਨੂੰ ਸਮਝੀਏ ਅਤੇ ਨਾਮ ਨੂੰ ਹੀ ਵਿਚਾਰੀਏ, ਨਾਮ ਦੀ ਕਮਾਈ ਕਰੀਏ।

੫. ਜਿਨ੍ਹਾਂ ਨੇ ਗੁਰਮਤਿ ਦੁਆਰਾ ਨਾਮ ਧਨ ਇਕਠਾ ਕੀਤਾ ਹੈ, ਉਨ੍ਹਾਂ ਦੇ ਭੰਡਾਰੇ ਭਗਤੀ ਨਾਲ ਭਰਪੂਰ ਹਨ।

੬. ਉਨ੍ਹਾਂ ਪਵਿਤਰ ਨਾਮ ਨੂੰ ਮੰਨਿਆਂ ਹੈ ਤੇ ਉਹ ਸਚੇ ਪ੍ਰਭੂ ਦੇ ਦਰ ਤੇ ਸੁਰਖ਼ਰੂ ਹੋ ਗਏ ਹਨ।

੭. ਜਿਸ ਪ੍ਰਭੂ ਦੀ ਦਾਤ ਜਿੰਦ ਤੇ ਸੁਆਸ ਹਨ ਉਸ ਦੀ ਅਪਾਰ ਜੋਤ ਹੀ ਸਭ ਦੇ ਅੰਦਰ ਵਸਦੀ ਹੈ।

੮. ਹੇ ਪ੍ਰਭੂ, ਤੂੰ ਸਚਾ ਸ਼ਾਹ ਹੈਂ, ਹੋਰ ਸਭ ਨਾਮ ਵਸਤੂ ਪ੍ਰਾਪਤ ਕਰਨ, ਇਸ ਜਗਤ ਵਿਚ ਵਣਜਾਰੇ (ਵਪਾਰੀ) ਹੋ ਕੇ ਆਏ ਹਨ, (ਉਨ੍ਹਾਂ ਨੂੰ ਨਾਮ ਦਾ ਵਣਜ ਹੀ ਕਰਨਾ ਚਾਹੀਦਾ ਹੈ)। ੬।

## ਸਲੋਕੁ ਮ: ੧

**੧. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।**
**੨. ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।**
**੩. ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।**
**੪. ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ। ੧।**

## ਪਦ-ਅਰਥ

**ਮਿਹਰ**—ਤਰਸ, ਦਇਆ; **ਮੁਸਲਾ**—ਨਮਾਜ਼ ਲਈ ਹੇਠਾਂ ਵਿਛਾਣ ਵਾਲੀ ਸਫ; **ਸਰਮ**—ਸ਼ਰਮ, ਲੱਜਾ; **ਸੀਲੁ**—ਚੰਗਾ ਸੁਭਾ; **ਕਾਬਾ**—ਮੱਕੇ ਅੰਦਰ ਮੁਸਲਮਾਨਾਂ ਦਾ ਮੁੱਖੀ ਮੰਦਰ; **ਨਿਵਾਜ**—ਨਿਮਾਜ਼; **ਤਸਬੀ**—ਮਾਲਾ ।

## ਟੀਕਾ

੧. (ਹੇ ਮੁਸਲਮਾਨ ਵੀਰ) ਲੋਕ ਤਰਸੀ ਨੂੰ ਮਸੀਤ ਬਣਾ, ਪ੍ਰਭੂ ਦੀ ਹੋਂਦ ਦੇ ਨਿਸਚੇ ਨੂੰ ਮੁਸੱਲਾ ਬਣਾ ਅਤੇ ਨੇਕ ਕਮਾਈ ਨੂੰ ਕੁਰਾਨ ਬਣਾ ।

੨. ਵਿਕਾਰਾ ਤੇ ਲੱਜਾ ਕਰਨ ਨੂੰ ਸੁੰਨਤ ਸਮਝ ਤੇ ਚੰਗੇ ਸੁਭਾਉ ਨੂੰ ਰੋਜ਼ਾ ਜਾਣ, ਇਸ ਤਰ੍ਹਾਂ ਦਾ ਮੁਸਲਮਾਨ ਬਣ ।

੩. ਉਚੀ ਕਰਨੀ ਨੂੰ ਕਾਬਾ ਥਾਪ, ਸਚ ਨੂੰ ਪੀਰ ਮੰਨ ਅਤੇ ਨੇਕ ਅਮਲਾਂ ਨੂੰ ਨਿਮਾਜ਼ ਤੇ ਕਲਮਾ ਸਮਝ ।

੪. ਜੋ ਕੁਝ ਉਸ ਨੂੰ ਭਾਉਂਦਾ ਹੈ, ਉਸੇ ਵਿਚ ਰਾਜ਼ੀ ਰਹਿਣ ਨੂੰ ਤਸਬੀ ਬਣਾ (ਨਾਨਕ) ਪ੍ਰਭੂ ਐਸੇ ਮੁਸਲਮਾਨ ਦੀ ਲਾਜ ਰਖਦਾ ਹੈ । ੧ ।

## ਮ: ੧

**੧. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ।**
**੨. ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ।**
**੩. ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ।**
**੪. ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ।**
**੫. ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ । ੨ ।**

## ਪਦ-ਅਰਥ

**ਉਸੁ**—ਮੁਸਲਮਾਨ ਲਈ; **ਉਸੁ**—ਹਿੰਦੂ ਲਈ; **ਹਾਮਾ**—ਸਫਾਰਸ਼; **ਮੁਰਦਾਰੁ**—ਹਰਾਮ ਦੀ ਕਮਾਈ; **ਭਿਸਤਿ**—ਬਹਿਸ਼ਤ, ਸੁਰਗ; **ਛੁਟੈ**—ਛੁੱਟਦਾ ਹੈ, ਮੁਕਤ ਹੁੰਦਾ ਹੈ; **ਮਾਰਣ**—ਮਸਾਲੇ ।

## ਟੀਕਾ

੧. (ਨਾਨਕ) ਪਰਾਇਆ ਹੱਕ ਖਾਣਾ ਮੁਸਲਮਾਨ ਲਈ ਸੂਰ ਖਾਣ ਤੁਲ ਹੈ ਅਤੇ ਹਿੰਦੂ ਲਈ ਗਊ ।

੨. (ਹਿੰਦੂ ਦਾ) ਗੁਰੂ ਜਾਂ (ਮੁਸਲਮਾਨ ਦਾ) ਪੀਰ, ਪ੍ਰਭੂ ਦਰਗਾਹ ਵਿਚ ਕਿਸੇ ਦੀ ਸਫ਼ਾਰਸ਼ ਤਦ ਹੀ ਕਰਦਾ ਹੈ ਜੇ ਉਹ ਪਰਾਇਆ ਹੱਕ ਨਾ ਖਾਵੇ।

੩. ਨਿਰੀਆਂ ਗੱਲਾਂ ਨਾਲ ਕੋਈ ਬਹਿਸ਼ਤ (ਸੁਰਗ) ਵਿਚ ਨਹੀਂ ਪਹੁੰਚਦਾ, ਉੱਥੇ ਸੱਚ ਦੀ ਕਮਾਈ ਨਾਲ ਛੁਟਕਾਰਾ ਹੁੰਦਾ ਹੈ।

੪. ਜੇ ਹਰਾਮ (ਹਰਾਮ ਦੀ ਕਮਾਈ) ਵਿਚ ਮਸਾਲੇ (ਨਿਰੀਆਂ ਗੱਲਾਂ ਦੇ) ਪਾਏ ਜਾਣ ਤਾਂ ਉਹ ਹਲਾਲ ਨਹੀਂ ਹੋ ਜਾਂਦਾ।

੫. (ਨਾਨਕ) ਕੂੜੀਆਂ ਗੱਲਾਂ ਨਾਲ ਕੂੜ ਹੀ ਪੱਲੇ ਪੈਂਦਾ ਹੈ। ੨।

## ਮ: ੧

**੧. ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।**

**੨. ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ।**

**੩. ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ**

**੪. ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ।**

**੫. ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ। ੩।**

## ਪਦ ਅਰਥ

**ਹਲਾਲ**—ਧਰਮ ਦੀ ਕਿਰਤ; **ਖੈਰ**—ਭਲਾ ਮੰਗਣਾ; **ਸਨਾਇ**—ਵਡਿਆਈ; **ਕਰਣੀ**—ਨੇਕ ਕਮਾਈ; **ਪਾਇ**—ਪਾਇਆਂ।

## ਟੀਕਾ

੧. ਮੁਸਲਮਾਨਾਂ ਦੀਆਂ ਰੋਜ਼ਾਨਾ ਪੰਜ ਨਿਮਾਜ਼ਾਂ ਹਨ, ਪੰਜ ਹੀ ਉਨ੍ਹਾਂ ਦੇ ਵਕਤ ਨੀਅਤ ਹਨ ਅਤੇ ਪੰਜ ਹੀ ਉਨ੍ਹਾਂ ਨੂੰ ਨਾਮ ਦਿੱਤੇ ਗਏ ਹਨ (ਨਮਾਜ਼ੇ ਸੁਬਹ, ਨਮਾਜ਼ੇ ਪੇਸ਼ੀਨ, ਨਮਾਜ਼ੇ ਦੀਗਰ, ਨਮਾਜ਼ੇ ਸ਼ਾਮ, ਨਮਾਜ਼ੇ ਖੁਫ਼ਤਨ)।

੨. ਇਹ ਸਭ ਮੁਬਾਰਕ ਹਨ ਪਰ ਸਚਾ ਮੁਸਲਮਾਨ ਬਣਨ ਲਈ ਇਹ ਨਿਮਾਜ਼ਾਂ ਹਨ, ਜੇ ਇਹ ਨਹੀਂ ਤਾਂ ਕੁਝ ਵੀ ਨਹੀਂ। ਪਹਿਲੀ ਨਿਮਾਜ਼ ਸੱਚ ਤੇ ਦ੍ਰਿੜ੍ਹ ਰਹਿਣਾ ਹੈ, ਦੂਜੀ ਨਿਮਾਜ਼ ਨੇਕ ਕਮਾਈ ਹੈ, ਤੀਜੀ ਰੱਬ ਤੋਂ ਸਭ ਦਾ ਭਲਾ ਮੰਗਣਾ ਹੈ,

੩. ਚੌਥੀ ਨਿਮਾਜ਼ ਨੀਅਤ ਤੇ ਮਨ ਨੂੰ ਸਾਫ਼ ਰਖਣਾ ਹੈ, ਪੰਜਵੀਂ ਪ੍ਰਭੂ ਦੀ ਸਿਫਤ ਸਾਲਾਹ ਤੇ ਵਡਿਆਈ ਹੈ।

੪. ਫਿਰ ਜੇ ਉਹ ਉਚੀ ਕਰਨੀ ਦਾ ਕਲਮਾ ਪੜ੍ਹੇ ਤਾਂ ਉਹ ਮੁਸਲਮਾਨ ਅਖਵਾਣ ਦਾ ਹਕਦਾਰ ਹੁੰਦਾ ਹੈ।

੫. (ਨਾਨਕ, ਇਸ ਤਰ੍ਹਾਂ ਦੀਆਂ ਨਿਮਾਜ਼ਾਂ ਅਤੇ ਕਲਮੇ ਤੋਂ ਬਿਨਾਂ) ਜਿਤਨੇ ਵੀ ਮੁਸਲਮਾਨ ਹਨ ਸਭ ਕੂੜੇ ਮੁਸਲਮਾਨ ਹਨ; ਕੂੜੇ ਦੀ ਕੂੜੀ ਪਾਇਆ ਹੁੰਦੀ ਹੈ। ੩।

## ਪਉੜੀ-੭

**੧. ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ।**
**੨. ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ।**
**੩. ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ।**
**੪. ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ।**
**੫. ਇਕਸੁ ਬਾਝਹੁ ਦੂਜਾ ਕੋ ਨਹੀਂ ਕਿਸੁ ਅਗੈ ਕਰਹਿ ਪੁਕਾਰਾ।**
**੬. ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ।**
**੭. ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ।**
**੮. ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ।੭।**

## ਪਦ-ਅਰਥ

**ਤੁਠੈ**—ਮਿਹਰਬਾਨ ਹੋਣ ਨਾਲ; **ਪਚਿ ਮੁਏ**—ਖੁਆਰ ਹੋ ਕੇ ਮਰਦੇ ਹਨ; **ਤੁਜਾਰਾ**—ਖ਼ਜ਼ਾਨੇ।

## ਟੀਕਾ

੧. ਕਈ ਜੀਵ ਨਾਮ ਰੂਪੀ ਰਤਨ ਪਦਾਰਥ ਖਰੀਦਦੇ ਹਨ ਅਤੇ ਕਈ ਮਾਇਕੀ ਪਦਾਰਥ ਰੂਪੀ ਕੱਚ ਦਾ ਵਪਾਰ ਕਰਦੇ ਹਨ।

੨. ਰਤਨਾਂ ਦੇ ਭੰਡਾਰ (ਖ਼ਜ਼ਾਨੇ) ਤਾਂ ਮਨੁੱਖ ਦੇ ਅੰਦਰ ਹੀ ਹਨ ਪਰ ਪ੍ਰਾਪਤ ਇਹ ਸਤਿਗੁਰੂ ਦੇ ਮਿਹਰਬਾਨ ਹੋਣ ਨਾਲ ਹੁੰਦੇ ਹਨ।

੩. ਗੁਰੂ ਤੋਂ ਬਿਨਾਂ ਕਿਸੇ ਨੂੰ ਵੀ ਇਹ ਖ਼ਜ਼ਾਨੇ ਨਹੀਂ ਲਭੇ, ਅਨੇਕ ਕੂੜਿਆਰ, ਅਗਿਆਨੀ ਨਿਸਫਲ ਵਿਲਕਦੇ ਮਰ ਗਏ ਹਨ।

੪. ਗੁਰੂ ਤੋਂ ਵੇਮੁਖ ਜੀਵ, ਦ੍ਵੈਤ ਵਿਚ ਪਏ ਨਾਸ਼ ਹੋ ਗਏ ਹਨ, ਉਹ ਨਾਮ ਦੀ ਵਿਚਾਰ ਨੂੰ ਸਮਝ ਹੀ ਨਹੀਂ ਸਕੇ।

੫. ਇਹ ਮਨਮੁਖ ਆਪਣੇ ਦੁਖਾਂ ਦੀ ਪੁਕਾਰ ਕਿਸ ਪਾਸ ਕਰਨ, ਪ੍ਰਭੂ ਤੋਂ ਬਿਨਾਂ ਹੋਰ ਕੋਈ ਹੈ ਨਹੀਂ (ਜੋ ਉਨ੍ਹਾਂ ਦੀ ਪੁਕਾਰ ਸੁਣੇ) ?

੬. ਕਈ ਨਾਮ-ਹੀਣ ਨਿਰਧਨ ਦਰ ਦਰ ਤੇ ਵਿਲਕਦੇ ਫਿਰਦੇ ਹਨ, ਪਰ ਕਈਆਂ (ਗੁਰਮੁਖਾਂ) ਦੇ ਹਿਰਦੇ ਨਾਮ ਖ਼ਜ਼ਾਨੇ ਨਾਲ਼ ਭਰਪੂਰ ਹਨ ।

੭. ਨਾਮ ਤੋਂ ਬਿਨਾਂ ਹੋਰ ਕੋਈ ਸੱਚਾ ਧਨ ਨਹੀਂ ਹੈ, ਹੋਰ ਸਭ ਮਾਇਕੀ ਧਨ ਸੁਆਹ ਸਮਾਨ ਹਨ ।

੮. (ਨਾਨਕ), ਉਹ ਪ੍ਰਭੂ ਰਤਨਾਂ ਅਤੇ ਕੱਚ ਦਾ ਵਪਾਰ ਕਰਨ ਵਾਲਿਆਂ ਵਿਚ ਵਰਤ ਕੇ) ਆਪ ਹੀ ਸਭ ਕੁਝ ਕਰ ਰਹਿਆ ਹੈ, ਆਪ ਹੀ ਉਨ੍ਹਾਂ ਤੋਂ ਸਭ ਕੁਝ ਕਰਵਾ ਰਹਿਆ ਹੈ, ਆਪਣੇ ਹੁਕਮ ਦੁਆਰਾ ਉਹ ਸਭ ਨੂੰ ਸਵਾਰਣਹਾਰ ਹੈ । ੭ ।

## ਸਲੋਕੁ ਮ: ੧

**੧. ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ।**

**੨. ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ।**

**੩. ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮ ਚੁਕਾਵੈ ।**

**੪. ਰਬ ਕੀ ਰਜਾਇ ਮਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ।**

**੫. ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ । ੧ ।**

## ਪਦ-ਅਰਥ

**ਅਵਲਿ**—ਪਹਿਲਾਂ; **ਅਉਲਿ**—ਅਉਲੀਆ, ਨਬੀ; **ਮਸਕਲ**—ਜੰਗਾਲ ਲਾਹ ਦੇਣ ਵਾਲਾ ਹਥਿਆਰ; **ਮਾਨਾ**—ਵਾਂਗ; **ਮੁਸਾਵੈ**—ਲੁਟਾ ਦੇਵੇ; **ਮੁਹਾਣੈ**—ਆਗੂ; **ਮਿਹਰੰਮਤਿ**—ਦਇਆ ਕਰੇ ।

## ਟੀਕਾ

੧. (ਹੇ ਮੁਸਲਮਾਨ ਭਾਈ,) ਮੁਸਲਮਾਨ ਅਖਵਾਣਾ ਕਠਨ ਹੈ । ਜੇ ਸਹੀ ਅਰਥਾਂ ਵਿਚ ਕੋਈ ਮੁਸਲਮਾਨ ਬਣੇ ਤਾਂ ਮੁਸਲਮਾਨ ਅਖਵਾਵੇ ।

੨. (ਸਹੀ ਅਰਥਾਂ ਵਿਚ ਮੁਸਲਮਾਨ ਇਉਂ ਬਣਦਾ ਹੈ) ਪ੍ਰਹਿਲਾਂ ਨਬੀ ਦਾ ਦਸਿਆ ਧਰਮ ਉਸ ਨੂੰ ਮਿਠਾ (ਪਿਆਰਾ) ਲਗੇ, ਫਿਰ ਆਪਣਾ ਧਨ-ਮਾਲ (ਲੋੜਵੰਦਾਂ ਵਿਚ) ਵੰਡੇ (ਅਤੇ ਇਸ ਤਰ੍ਹਾਂ ਧਨ ਦੇ ਹੰਕਾਰ ਦੀ ਮੈਲ ਲਾਹਵੇ) ਜਿਵੇਂ ਮਸਕਲੇ ਨਾਲ ਜੰਗਾਲ ਲਾਹ ਦਈਦਾ ਹੈ ।

੩. ਦੀਨ ਦੇ ਆਗੂ ਦੀ ਅਗਵਾਈ ਵਿਚ ਸੱਚਾ ਮੁਸਲਮਾਣ ਬਣੇ ਅਤੇ ਇਸ ਤਰ੍ਹਾਂ ਮਰਨ ਜੀਵਨ ਦਾ ਭਰਮ ਮੁਕਾ ਦੇਵੇ ।

੪. ਪ੍ਰਭੂ ਦਾ ਹੁਕਮ, ਸਿਰ ਮਥੇ (ਖ਼ੁਸ਼ੀ ਨਾਲ) ਪ੍ਰਵਾਨ ਕਰੇ, ਪ੍ਰਭੂ ਨੂੰ ਰਚਨਹਾਰ ਮੰਨੇ ਅਤੇ ਆਪਣੀ ਹਉਮੈ ਤਿਆਗ ਦੇਵੇ ।

੫. ਸਾਰੇ ਜੀਵਾਂ ਤੇ ਦਇਆ ਕਰੇ (ਨਾਨਕ) (ਇਹ ਸਭ ਕੁਝ ਹੋਵੇ) ਤਾਂ ਕੋਈ ਆਪਣੇ ਆਪ ਨੂੰ ਮੁਸਲਮਾਨ ਅਖਵਾਵੇ । ੧ ।

## ਮਹਲਾ ੪

**੧. ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ।**

**੨. ਤਜਿ ਕਾਮ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵ ।**

**੩. ਤਜਿ ਮਾਨੁ ਅਭਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ ।**

**੪. ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿਨਾਮਿ ਸਮਾਵੈ । ੨ ।**

## ਪਉੜੀ-੮

**੧. ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ।**

**੨. ਹਟ ਪਟਣ ਬਾਜਾਰ ਹੁਕਮੀ ਢਹਸੀਓ ।**

**੩. ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ।**

**੪. ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ।**

**੫. ਤਾਜੀ ਰਥ ਤੁਖਾਰ ਹਾਥੀ ਪਾਖਰੇ ।**

**੬. ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ।**

**੭. ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ।**

**੮. ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ । ੮ ।**

Page 264

## ਪਦ-ਅਰਥ

**ਸਿਕਦਾਰ**—ਸਰਦਾਰ; **ਪਟਣ**—ਸ਼ਹਿਰ; **ਬੰਕ**—ਬਾਂਕੇ, ਸੁੰਦਰ; **ਦਰਬਿ**—ਪਦਾਰਥਾ ਨਾਲ; **ਰੀਤੇ**—ਖਾਲੀ; **ਖਣੇ**—ਖਿਨ ਵਿਚ; **ਤਾਜੀ**—ਘੋੜੇ; **ਤੁਖਾਰ**—ਊਠ; **ਪਾਖਰੇ**—ਲੋਹੇ ਦਾ ਝੂਲਾ; **ਸਰਾਇਚੇ**—ਕਨਾਤਾਂ; **ਲਾਲਤੀ**—ਅਤਲਸ, ਕੀਮਖ਼ਾਬ; **ਸਿਨਾਖਤੁ**—ਪਛਾਣੀਦਾ ਹੈ ।

## ਟੀਕਾ

੧. ਰਾਜੇ, ਪਰਜਾ, ਸਰਦਾਰ, ਕੋਈ ਭੀ (ਸਦਾ) ਨਹੀਂ ਰਹੇਗਾ ।

੨, ਹੱਟ, ਸ਼ਹਿਰ, ਬਾਜ਼ਾਰ, ਸਭ ਪਰਮਾਤਮਾ ਦੇ ਕਾਨੂੰਨ ਅਨੁਸਾਰ (ਅੰਤ) ਢਹਿ ਜਾਣਗੇ ।

੩. ਸੋਹਣੇ ਪੱਕੇ ਘਰ ਜਿਨ੍ਹਾਂ ਨੂੰ ਅਗਿਆਨੀ ਜੀਵ ਆਪਣੇ ਸਮਝਦਾ ਹੈ (ਸਭ ਨਾਸ਼ ਹੋ ਜਾਂਦੇ ਹਨ) ।

੪. ਧਨ ਤੇ ਪਦਾਰਥਾਂ ਨਾਲ ਭਰੇ ਖ਼ਜ਼ਾਨੇ ਇਕ ਛਿਨ ਵਿਚ ਖ਼ਾਲੀ ਹੋ ਜਾਂਦੇ ਹਨ ।

੫. ਘੋੜੇ, ਰਥ, ਊਠ, ਹਾਥੀ ਅਤੇ ਉਨ੍ਹਾਂ ਦੇ ਝੂਲ.

੬. ਬਾਗ਼, ਮੁਲਕ ਤੇ ਘਰ-ਬਾਹਰ,

੭. ਤੰਬੂ ਨਿਵਾਰੀ ਪਲੰਗ, ਅਤਲਸੀ ਕਨਾਤਾਂ—ਜਿਨ੍ਹਾਂ ਨੂੰ ਮਨੁਖ ਆਪਣ ਸਮਝਦਾ ਸੀ ਉਹ ਹੁਣ ਕਿਥੇ ਸੂ ।

੮. (ਨਾਨਕ) ਇਨ੍ਹਾਂ ਸਭਨਾਂ ਦਾਤਾਂ ਦੇ ਦੇਣ ਵਾਲਾ ਕੇਵਲ ਸੱਚਾ ਪ੍ਰਭੂ ਆਪ ਹੀ ਹੈ ਤੇ ਉਸ ਦਾਤੇ ਦੀ ਪਛਾਣ ਉਸ ਦੀ ਰਚੀ ਕੁਦਰਤ ਵਿਚੋਂ ਹੁੰਦੀ ਹੈ । ੮ ।

## ਸਲੋਕੁ ਮ: ੧

**੧. ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ।**
**੨. ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ।**
**੩. ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ।**
**੪. ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ । ੧ ।**

## ਪਦ-ਅਰਥ

**ਧਣਵਾ**—ਗਊਆਂ; **ਸੁੰਮ**—ਸੋਮੇਂ, ਚਸ਼ਮੇਂ; **ਆਖਣ**—ਸਿਫ਼ਤ ਸਾਲਾਹ ਕਰਨ ਦਾ ।

## ਟੀਕਾ

੧. ਮੇਰੇ ਲਈ ਗਊਆਂ ਦੇ ਦੁਧ ਦੀਆਂ ਨਦੀਆਂ ਵਗ ਪੈਣ ਅਤੇ ਦੁਧ ਤੇ ਘਿਉ ਦੇ ਸੋਮੇਂ (ਚਸ਼ਮੇਂ) ਫੁਟ ਪੈਣ।

੨. ਜੇ ਸਾਰੀ ਧਰਤੀ ਸ਼ਕਰ ਦੀ ਹੋ ਜਾਏ—ਇਨ੍ਹਾਂ ਪਦਾਰਥਾਂ ਨੂੰ ਦੇਖ ਕੇ ਮੇਰਾ ਦਿਲ ਖ਼ੁਸ਼ ਪਇਆ ਹੋਵੇ।

੩. ਜੇ ਮੇਰੇ ਪਾਸ ਸੋਨੇ ਤੇ ਚਾਂਦੀ ਦਾ ਪਹਾੜ ਹੋਵੇ ਜੋ ਹੀਰੇ ਤੇ ਲਾਲਾਂ ਨਾਲ ਜੜਿਆ ਵੀ ਹੋਵੇ,

੪. ਤਾਂ ਵੀ (ਹੇ ਪ੍ਰਭੂ) ਮੈਂ ਇਨ੍ਹਾਂ ਨੂੰ ਛੱਡ ਕੇ ਤੇਰੀ ਸਿਫ਼ਤ ਸਾਲਾਹ ਕਰਦਾ ਰਹਾਂਗਾ ਕਿਉਂਕਿ ਤੇਰੀ ਵਡਿਆਈ ਕਰਦਿਆਂ ਮੇਰਾ ਚਾਉ ਲਹਿੰਦਾ ਨਹੀਂ।੧।

## ਮ: ੧

**੧. ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ।**

**੨. ਚੰਦੁ ਸੂਰਜ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ।**

**੩. ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ ।੨।**

## ਪਦ-ਅਰਥ

**ਭਾਰ ਅਠਾਰਹ**—ਕੁਲ ਬਨਾਸਪਤੀ (ਪੁਰਾਣਾ ਖ਼ਿਆਲ ਹੈ ਕਿ ਹਰ ਇਕ ਬ੍ਰਿਛ ਬੂਟੇ ਦਾ ਇਕ ਇਕ ਪੱਤਰ ਲੈ ਕੇ ਸਾਰੇ ਨੂੰ ਤੋਲੀਏ ਤਾਂ ੧੮ ਭਾਰ ਵਜ਼ਨ ਬਣੇਗਾ—ਇਕ ਭਾਰ ਪੰਜ ਮਣ ਕੱਚੇ ਬਰਾਬਰ ਹੈ); **ਗਰੁੜਾ**—ਨਰਮ ਨਰਮ, ਮੂੰਹ ਵਿਚ ਪੰਘਰ ਜਾਣ ਵਾਲਾ ਰਸੀਲਾ ਖਾਣਾ; **ਸੁਆਉ**—ਸੁਆਦ; **ਫਿਰਦੇ ਰਖੀਅਹਿ**—ਫਰਦਿਆਂ ਨੂੰ ਰੋਕ ਕੇ (ਮੇਰੀ ਸੇਵਾ ਵਿਚ) ਲਾ ਦਿਤੇ ਜਾਣ।

## ਟੀਕਾ

੧. ਜੇ ਮੇਰੇ ਲਈ ਬਨਾਸਪਤੀ ਮੇਵਾ ਬਣ ਜਾਵੇ ਤੇ ਇਸ ਦਾ ਸੁਆਦ ਵੀ ਬਹੁਤ ਰਸੀਲਾ ਹੋਵੇ,

੨. ਜੇ ਮੇਰਾ ਟਿਕਾਣਾ ਐਸਾ ਅਟਲ ਹੋਵੇ ਕਿ ਚੰਦ ਤੇ ਸੂਰਜ ਮੇਰੀ ਸੇਵਾ ਵਿਚ ਲਗ ਜਾਣ,

੩. ਤਾਂ ਵੀ ਹੇ ਪ੍ਰਭੂ, ਮੈਂ (ਇਨ੍ਹਾਂ ਨੂੰ ਛੱਡ ਕੇ) ਤੇਰੀ ਹੀ ਸਿਫ਼ਤ ਸਾਲਾਹ ਕਰਦਾ ਰਹਾਂਗਾ ਕਿਉਂਕਿ ਤੇਰੀ ਵਡਿਆਈ ਕਰਦਿਆਂ ਮੇਰਾ ਚਾਉ ਲਹਿੰਦਾ ਨਹੀਂ।੨।

ਮ: ੧

੧. ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ।

੨. ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ।

੩. ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ । ੩ ।

## ਪਦ-ਅਰਥ

**ਦੇਹੈ**—ਸਰੀਰ ਨੂੰ; **ਪਾਪ ਗਰਹ**—ਰਾਹੂ ਤੇ ਕੇਤੂ ਦੋਵੇਂ ਪਾਪਾਂ ਦੇ ਤਾਰਿਆਂ; **ਭਾਉ**—ਪ੍ਰੇਮ ।

## ਟੀਕਾ

੧. ਰਾਹੂ ਤੇ ਕੇਤੂ ਦੋ ਪਾਪਾਂ ਦੇ ਤਾਰਿਆਂ ਦੇ ਕਾਰਨ ਜੇ ਮੇਰੇ ਸਰੀਰ ਨੂੰ ਦੁਖ ਲਗ ਜਾਵੇ,

੨. ਜੇ ਜ਼ਾਲਮ ਰਾਜੇ ਮੇਰੇ ਸਿਰ ਉਤੇ ਖੜੇ ਕੀਤੇ ਗਏ ਹੋਣ—ਤੇਰਾ ਪਿਆਰ ਮੇਰੇ ਲਈ ਜੇ ਇਸ ਤਰ੍ਹਾਂ ਵੀ ਪ੍ਰਗਟ ਹੋਵੇ,

੩. ਤਾਂ ਵੀ, ਹੇ ਪ੍ਰਭੂ, ਮੈਂ ਇਨ੍ਹਾਂ ਦਾ ਡਰ ਛਡ ਕੇ ਤੇਰੀ ਹੀ ਸਿਫ਼ਤ ਸਾਲਾਹ ਕਰਦਾ ਰਹਾਂਗਾ, ਕਿਉਂਕਿ ਤੇਰੀ ਵਡਿਆਈ ਕਰਦਿਆਂ ਮੇਰਾ ਚਾਉ ਲਹਿੰਦਾ ਨਹੀਂ । ੩ ।

ਮ: ੧

੧. ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ।

੨. ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ।

੩. ਭੀ ਤੂ ਹੈ ਸਾਲਾਹਣਾ ਆਖਣ ਲਹੈ ਨ ਚਾਉ । ੪ ।

## ਟੀਕਾ

੧. ਜੇ ਗਰਮੀ ਦੀ ਤਪਸ਼ ਅਤੇ ਸਰਦੀ ਦਾ ਪਾਲਾ, (ਮੈਨੂੰ ਦੁਖ ਦੇਣ ਦੀ ਥਾਂ ਸਗੋਂ) ਮੇਰੇ ਲਈ ਕਪੜੇ ਦਾ ਕੰਮ ਦੇਣ ਅਤੇ ਮੇਰੀ ਖ਼ੁਰਾਕ ਹਵਾ ਹੀ ਕਾਫ਼ੀ ਹੋਵੇ,

Page 267

੨. ਜੇ ਸੁਰਗ ਦੀਆਂ ਸੋਹਣੀਆਂ ਇਸਤ੍ਰੀਆਂ ਵੀ ਮੈਨੂੰ ਪ੍ਰਾਪਤ ਹੋਣ—ਪਰ (ਨਾਨਕ) ਇਹ ਸਭ ਨਾਸਵੰਤ ਹਨ।

੩. ਮੈਂ ਇਨ੍ਹਾਂ ਨੂੰ ਛੱਡ ਕੇ ਕੇਵਲ ਤੇਰੀ ਹੀ ਸਿਫ਼ਤ ਸਾਲਾਹ ਕਰਦਾ ਰਹਾਂਗਾ, ਕਿਉਂਕਿ ਤੇਰੀ ਵਡਿਆਈ ਕਰਦਿਆਂ ਮੇਰਾ ਚਾਉ ਲਹਿੰਦਾ ਨਹੀਂ। ੪।

## ਪਵੜੀ-੯

**੧. ਬਦਫੈਲੀ ਗੈਬਾਨਾ ਖਸਮੁ ਨ ਜਾਣਈ।**

**੨. ਸੋ ਕਹੀਐ ਦੇਵਾਨਾ ਆਪੁ ਨ ਪਛਾਣਈ।**

**੩. ਕਲਹਿ ਬੁਰੀ ਸੰਸਾਰਿ ਵਾਦੇ ਖਪੀਐ।**

**੪. ਵਿਣੁ ਨਾਵੈ ਵੇਕਾਰਿ ਭਰਮੇ ਪਚੀਐ।**

**੫. ਰਾਹ ਦੋਵੈ ਇਕ ਜਾਣੈ ਸੋਈ ਸਿਝਸੀ।**

**੬. ਕੁਫਰ ਗੋਅ ਕੁਫਰਾਣੈ ਪਇਆ ਦਝਸੀ।**

**੭. ਸਭ ਦੁਨੀਆ ਸੁਬਹਾਨੁ ਸਚਿ ਸਮਾਈਐ।**

**੮. ਸਿਝੈ ਦਰਿ ਦੀਵਾਨਿ ਆਪੁ ਗਵਾਈਐ। ੯।**

## ਪਦ-ਅਰਥ

**ਬਦਫੈਲੀ**—ਮੰਦੇ ਕੰਮ; **ਗੈਬਾਨਾ**—ਲੁਕ ਕੇ; **ਕਲਹਿ**—ਬਿਖਾਧ; **ਵਾਦੇ**—ਝਗੜੇ ਵਿਚ; **ਪਚੀਐ**—ਨਾਸ਼ ਹੋਈਏ; **ਰਾਹ**—ਰਸਤੇ; **ਸਿਝਸੀ**—ਸਫ਼ਲ ਹੋਣਾ; **ਕੁਫਰ ਗੋਅ**—ਝੂਠ ਬੋਲਣ ਵਾਲਾ; **ਦਝਸੀ**—ਸੜੇਗਾ; **ਸੁਬਹਾਨੁ**—ਮੁਬਾਰਕ।

## ਟੀਕਾ

੧. ਜੋ ਮਨੁੱਖ ਲੁਕ ਕੇ ਮੰਦੇ ਕਰਮ ਕਰਦਾ ਹੈ ਉਹ ਉਸ ਮਾਲਕ ਪ੍ਰਭੂ ਨੂੰ ਜਾਣਦਾ ਹੀ ਨਹੀਂ, ਜੋ ਸਭ ਥਾਂ ਹਾਜ਼ਰ ਹੈ ਤੇ ਜਿਸ ਤੋਂ ਕੁਝ ਲੁਕ ਨਹੀਂ ਸਕਦਾ।

੨. ਉਸ ਨੂੰ ਆਪਣੇ ਸਰੂਪ ਦਾ ਹੀ ਪਤਾ ਨਹੀਂ, ਉਸ ਮਨੁੱਖ ਨੂੰ ਤਾਂ ਪਾਗਲ ਹੀ ਕਹਿਣਾ ਬਣਦਾ ਹੈ।

੩. ਸੰਸਾਰ ਵਿਚ (ਮੰਦੇ ਕਰਮਾਂ ਤੋਂ) ਬੁਰੀ (ਭੈੜੀ) ਬਿਖਾਧ ਨਿਕਲਦੀ ਹੈ ਤੇ ਝਗੜ ਵਿਚ ਸੰਸਾਰ ਖਪਦਾ ਰਹਿੰਦਾ ਹੈ।

੪. ਨਾਮ ਤੋਂ ਬਿਨਾ ਜੀਵ ਪਾਪਾਂ ਅਤੇ ਭਟਕਣਾ ਵਿਚ ਨਾਸ਼ ਹੁੰਦਾ ਹੈ।

੫. ਜੀਵਨ ਦੇ ਰਸਤੇ ਤਾਂ ਦੋਵੇਂ ਹਨ—ਇਕ ਰੱਬ ਦਾ ਤੇ ਇਕ ਮਾਇਆ ਦਾ ('ਰਾਹ ਦੋਵੈ ਖਸਮੁ ਏਕੋ ਜਾਣੁ') ਸਫਲ ਉਹ ਮਨੁੱਖ ਹੁੰਦਾ ਹੈ ਜੋ ਇਕ ਪ੍ਰਭੂ ਨੂੰ ਪਛਾਣ ਲੈਂਦਾ ਹੈ।

੬. ਪਰ ਝੂਠਾ ਮਨੁੱਖ, ਝੂਠ ਦੇ ਜੀਵਨ ਵਿਚ ਪਇਆ ਹੋਇਆ ਸੜਦਾ ਰਹਿੰਦਾ ਹੈ।

੭. ਇਹ ਸਾਰੀ ਦੁਨੀਆ ਮੁਬਾਰਕ ਉਸ ਲਈ ਹੈ ਜੋ ਸੱਚ ਵਿਚ ਲੀਨ ਹੋਇਆ ਹੈ।

੮. ਪ੍ਰਭੂ ਦੀ ਦਰਗਾਹ ਵਿਚ ਉਹ ਆਪਾ ਭਾਵ ਮਿਟਾ ਕੇ ਸਫਲ ਹੋਇਆ ਹੈ ।੯।

## ਸਲੋਕੁ ਮ: ੧

**੧. ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ।**
**੨. ਨਾਨਕ ਅਵਰੁ ਨ ਜੀਵੈ ਕੋਇ।**
**੩, ਜੇ ਜੀਵੈ ਪਤਿ ਲਥੀ ਜਾਇ।**
**੪. ਸਭੁ ਹਰਾਮੁ ਜੇਤਾ ਕਿਛੁ ਖਾਇ।**
**੫. ਰਾਜਿ ਰੰਗੁ ਮਾਲਿ ਰੰਗੁ ਰੰਗਿ ਰਤਾ ਨਚੈ ਨੰਗੁ।**
**੬. ਨਾਨਕ ਠਗਿਆ ਮੁਠਾ ਜਾਇ।**
**੭. ਵਿਣੁ ਨਾਵੈ ਪਤਿ ਗਇਆ ਗਵਾਇ।੧।**

## ਪਦ-ਅਰਥ

**ਰੰਗੁ**—ਪਿਆਰ; **ਨਚੈ ਨੰਗੁ**—ਬੇਸ਼ਰਮ, ਨਿਲੱਜ; **ਮੁਠਾ**—ਠਗਿਆ।

## ਟੀਕਾ

੧. (ਅਸਲ ਵਿਚ) ਉਹ ਮਨੁੱਖ ਹੀ ਜੀਉਂਦਾ ਹੈ ਜਿਸ ਦੇ ਮਨ ਵਿਚ ਪ੍ਰਭੂ ਵਸ ਰਹਿਆ ਹੈ।

੨. (ਨਾਨਕ) (ਇਹ ਪਕਾ ਜਾਣ ਕਿ) ਹੋਰ ਕੋਈ ਵੀ ਜੀਉਂਦਾ ਨਹੀਂ।

੩. (ਜੇ ਨਾਮ ਹੀਣ ਪੁਰਸ਼ ਸਰੀਰਕ ਤੌਰ ਤੇ) ਜੀਉਂਦਾ ਵੀ ਹੈ ਤਾਂ ਦਰਗਾਹ ਵਿਚ ਇੱਜ਼ਤ ਗਵਾ ਕੇ ਜੀਉਂਦਾ ਹੈ।

੪. ਤੇ ਉਸ ਦਾ ਖਾਣਾ ਪੀਣਾ (ਜਿਸ ਦੇ ਸਹਾਰੇ ਜੀਉਂਦਾ ਹੈ) ਸਭ ਹਰਾਮ ਹਨ।

੫. ਜੋ ਰਾਜ ਦੇ ਪਿਆਰ ਵਿਚ ਜਾਂ ਮਾਲ ਦੇ ਪਿਆਰ ਵਿਚ ਜਾਂ ਕਿਸੇ ਹੋਰ ਪਿਆਰ ਵਿਚ ਮਸਤ ਹੈ, ਉਹ (ਸਮਝੋ) ਬੇਸ਼ਰਮ ਹੋ ਕੇ ਨੱਚ ਰਹਿਆ ਹੈ।

੬. (ਨਾਨਕ) ਐਸਾ ਮਨੁੱਖ ਠਗਿਆ ਲੁਟਿਆ ਜਾ ਰਹਿਆ ਹੈ।
੭. ਨਾਮ ਤੋਂ ਬਿਨਾਂ ਉਹ ਇੱਜ਼ਤ ਗੰਵਾ ਕੇ ਜਾਂਦਾ ਹੈ। ੧।

ਮ: ੧

**੧. ਕਿਆ ਖਾਧੈ ਕਿਆ ਪੈਧੈ ਹੋਇ।**
**੨. ਜਾ ਮਨਿ ਨਾਹੀ ਸਚਾ ਸੋਇ।**
**੩. ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ।**
**੪. ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸੁ।**
**੫. ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ।**
**੬. ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ। ੨।**

ਪਦ-ਅਰਥ

**ਪੈਧੈ**—ਪਹਿਨਣ ਦਾ; **ਨੇਬ**—ਨਾਇਬ; **ਖਵਾਸੀ**—ਸ਼ਾਹੀ ਨੌਕਰ; **ਟੋਲ**—ਪਦਾਰਥ।

ਟੀਕਾ

੧. ਐਸੇ ਖਾਣ ਅਤੇ ਐਸੇ ਹੰਢਾਣ ਦਾ ਕੀ ਲਾਭ ਹੈ?
੨. ਜੇ ਮਨ ਵਿਚ ਉਹ ਸੱਚਾ (ਸਦਾ ਸਥਿਰ ਪ੍ਰਭੂ) ਵਸਿਆ ਨਹੀਂ।
੩. ਕੀ ਹੋਇਆ ਜੇ ਮੇਵੇ, ਘਿਉ, ਮਿੱਠਾ ਗੁੜ, ਮੈਦਾ ਤੇ ਮਾਸ ਆਦਿਕ ਪਦਾਰਥ ਭੋਗ ਲਏ?
੪. ਕੀ ਹੋਇਆ ਜੇ (ਸੋਹਣੇ) ਕਪੜੇ (ਪਾ ਲਏ), ਨਰਮ ਬਿਸਤਰਿਆਂ ਤੇ (ਸੌਂ ਲਇਆ) ਅਤੇ ਭੋਗ ਵਿਲਾਸ ਕਰ ਲਏ?
੫. ਕੀ ਹੋਇਆ ਜੇ ਲਸ਼ਕਰ, ਨਾਇਬ ਤੇ ਨੌਕਰ ਰਖ ਲਏ ਅਤੇ ਮਹਲਾਂ ਵਿਚ ਵਾਸਾ ਕਰ ਲਇਆ?
੬. (ਨਾਨਕ) ਸੱਚੇ ਨਾਮ ਤੋਂ ਬਿਨਾਂ ਇਹ ਸਾਰੇ ਪਦਾਰਥ ਨਾਸਵੰਤ ਹਨ। ੨।

ਪਵੜੀ-੧੦

**੧. ਜਾਤੀ ਦੈ ਕਿਆ ਹਥਿ ਸਚੁ ਪਰਖੀਐ।**
**੨. ਮਹੁਰਾ ਹੋਵੈ ਹਥਿ ਮਰੀਐ ਚਖੀਐ।**

੩. ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ।

੪. ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ।

੫. ਫੁਰਮਾਨੀ ਹੈ ਕਾਰ ਖਸਮਿ ਪਠਾਇਆ ।

੬. ਤਬਲਬਾਜ ਬੀਚਾਰ ਸਬਦਿ ਸੁਣਾਇਆ ।

੭. ਇਕਿ ਹੋਏ ਅਸਵਾਰ ਇਕਨਾ ਸਾਖਤੀ ।

੮. ਇਕਨੀ ਬਧੇ ਭਾਰ ਇਕਨਾ ਤਾਖਤੀ । ੧੦ ।

## ਪਦ-ਅਰਥ

**ਮਹੁਰਾ**—ਜ਼ਹਿਰ; **ਸਿਰਕਾਰ**—ਹਕੂਮਤ, ਰਾਜ ਵਿਚ; **ਫੁਰਮਾਨੀ**—ਹੁਕਮ ਵਿਚ, ਤਾਬੇਦਾਰੀ ਵਿਚ; **ਪਠਾਇਆ**—ਭੇਜਿਆ; **ਤਬਲਬਾਜ**—ਨਗਾਰਚੀ (ਗੁਰੂ); **ਸਾਖਤੀ**—ਦੁਮਚੀ ਪਾ ਲਈ, ਤਿਆਰ ਹੋ ਗਏ; **ਤਾਖਤੀ**—ਦੌੜ ਪਏ ।

## ਟੀਕਾ

੧. (ਪ੍ਰਭੂ ਦਰ ਤੇ) ਜਾਤ ਦਾ ਕੋਈ ਲਿਹਾਜ਼ ਨਹੀਂ ਹੁੰਦਾ, ਉਥੇ ਕੇਵਲ ਸੱਚ ਦੀ ਪਰਖ ਹੁੰਦੀ ਹੈ ।

੨. (ਝੂਠ ਸਭ ਨੂੰ ਗਾਲ ਦਿੰਦਾ ਹੈ ਭਾਵੇਂ ਕੋਈ ਹੋਵੇ ਜਿਵੇਂ) ਜੇ ਮੁਹਰਾ ਕਿਸੇ ਦੀ ਤਲੀ ਤੇ ਰਖਿਆ ਹੋਵੇ ਤੇ ਉਹ ਉਸ ਨੂੰ ਖਾ ਲਵੇ ਤਾਂ ਉਹ ਅਵੱਸ਼ ਮਰੇਗਾ ।

੩. ਸੱਚੇ (ਸਥਿਰ) ਪ੍ਰਭੂ ਦੇ ਰਾਜ ਵਿਚ (ਇਹੋ ਅਸੂਲ) ਜੁਗਾਂ ਜੁਗਾਂ ਵਿਚ ਵਰਤਦਾ ਰਹਿਆ ਹੈ (ਕਿ ਝੂਠ ਮਹੁਰਾ ਹੈ ਅਤੇ ਸਚੁ ਅੰਮ੍ਰਿਤ ਹੈ) ।

੪. ਪ੍ਰਭੂ ਦੀ ਦਰਗਾਹ ਵਿਚ ਸਿਰਦਾਰ ਉਹ ਹੋਇਆ ਹੈ ਜਿਸ ਨੇ ਉਸ ਦਾ ਹੁਕਮ ਮੰਨਿਆ ਹੈ, ਜਾਤ ਦੇ ਕਾਰਨ ਨਹੀਂ ।

੫. ਪ੍ਰਭੂ ਮਾਲਕ ਨੇ ਜੀਵ ਨੂੰ ਸੰਸਾਰ ਵਿਚ ਭੇਜਿਆ ਹੈ ਕਿ ਉਸ ਦੀ ਫ਼ੁਰਮਾਨੀ ਵਿਚ (ਹੁਕਮ ਵਿਚ) ਰਹਿ ਕੇ ਕਾਰ ਕਮਾਣੀ ਹੈ ।

੬. ਨਗਾਰਚੀ ਗੁਰੂ ਨੇ ਸ਼ਬਦ ਦੁਆਰਾ ਇਹੋ ਵਿਚਾਰ (ਦੁਨੀਆਂ ਨੂੰ) ਸੁਣਾਇਆ ਹੈ ।

੭. (ਇਸ ਸ਼ਬਦ ਨੂੰ ਸੁਣ ਕੇ) ਕਈ (ਇਸ ਰਾਹ ਤੇ ਤੁਰਨ ਲਈ) ਤਿਆਰ (ਅਸਵਾਰ) ਹੋ ਗਏ ਹਨ ।

੮. ਕਈਆਂ ਨੇ ਅਸਬਾਬ ਲਦ ਲਏ ਹਨ ਤੇ ਕਈ ਦੌੜ ਪਏ ਹਨ । ੧੦ ।

## ਸਲੋਕੁ ਮ: ੧

**੧. ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ।**

**੨. ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ।**

**੩. ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ।**

**੪. ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ।**

## ਪਦ-ਅਰਥ

**ਪਲਰਿ**—ਦਾਣੇ ਤੋਂ ਬਿਨਾਂ ਟਾਂਡਾ, ਫੂਸ; **ਸਣ**—ਸਮੇਤ; **ਕੀਸਾਰਾ**—ਸਿੱਟੇ ਦੇ ਤਿੱਖੇ ਕੰਡੇ; **ਕਣੁ**—ਦਾਣੇ; **ਬਹਿਠੁ**—ਬੈਠੇ ਹਨ; **ਦਰਿ**—ਚੱਕੀ ਦੀ ਕਿੱਲੀ।

## ਟੀਕਾ

੧. ਜਦੋਂ (ਕਣਕ ਦਾ ਬੂਟਾ) ਪੱਕ ਗਇਆ ਤਾਂ ਇਸ ਦਾ ਸਿੱਟਾ ਕਟ ਲਇਆ ਗਇਆ, ਪਿਛੇ ਟਾਂਡੇ ਤੇ ਖੇਤ ਦੀ ਵਾੜ ਰਹਿ ਗਏ।

੨. ਸਿੱਟਿਆਂ ਨੂੰ ਸਣੇ ਕੰਡਿਆਂ ਦੇ ਗਾਹ ਦਿੱਤਾ ਗਇਆ ਅਤੇ ਦਾਣੇ ਕਢ ਲਏ ਗਏ।

੩. ਚੱਕੀ ਦੇ ਦੋ ਪੁੜਾਂ ਨੂੰ ਜੋੜ ਕੇ ਦਾਣੇ ਪੀਹਣ ਵਾਲੇ ਆ ਬੈਠੇ।

੪. (ਨਾਨਕ) ਇਹ ਅਜੀਬ ਤਮਾਸ਼ਾ ਦੇਖਿਆ ਹੈ ਕਿ ਜੋ ਦਾਣੇ ਚੱਕੀ ਦੀ ਕਿੱਲੀ ਨਾਲ ਲਗ ਗਏ ਉਹ ਨਹੀਂ ਪੀਠੇ ਗਏ (ਜੋ ਰੱਬ ਦੇ ਦਰ ਤੇ ਰਹਿੰਦੇ ਹਨ, ਉਹ ਬੱਚ ਨਿਕਲਦੇ ਹਨ)।੧।

## ਮ: ੧

**੧. ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ।**

**੨. ਖੁੰਢਾ ਅੰਦਰਿ ਰਖਿਕੈ ਦੇਨਿ ਸੁ ਮਲ ਸਜਾਇ।**

**੩. ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ।**

**੪. ਭੀ ਸੋ ਫੋਗੁ ਸਮਾਲੀਐ ਦਿਚੈ ਆਗਿ ਜਾਲਾਇ।**

**੫. ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ।੨।**

## ਪਦ-ਅਰਥ

**ਮਿਠਾ**—ਕਮਾਦ; **ਬਧਾ ਪਾਇ**—ਰਸੀਆਂ ਪਾ ਕੇ ਭਰੀਆਂ ਵਿਚ ਬੰਨ੍ਹ ਲਇਆ; **ਖੁੰਢਾ**—ਵੇਲਣੇ ਦੀਆਂ ਲੱਠਾਂ; **ਮਲ**—ਪਹਿਲਵਾਨ (ਜ਼ਿਮੀਦਾਰ); **ਸਜਾਇ**—ਪੀੜਦੇ

ਹਨ; **ਰਸੁ ਕਸੁ**—ਕਢੀ ਹੋਈ ਰਹੁ; **ਟਟਰਿ**—ਕੜਾਹੇ ਵਿਚ; **ਵਿਲਲਾਇ**—ਰੋਂਦਾ ਹੈ; **ਮਿਠੇ ਪਤਰੀਐ**—ਮਿੱਠੇ ਦੇ ਕਾਰਨ ਖੁਆਰ ਹੋਇਆ ਹੈ।

## ਟੀਕਾ

੧. (ਹੇ ਭਾਈ,) ਵਖ, ਕਿ ਗੰਨੇ ਨੂੰ ਕਟਿਆ ਗਇਆ ਅਤੇ ਛਿਲ ਛਲ ਕੇ ਰਸੀਆਂ ਪਾ ਕੇ (ਭਰੀਆਂ ਵਿਚ) ਬੰਨ੍ਹਿਆ ਗਇਆ।

੨. ਫਿਰ ਵੇਲਣੇ ਦੀਆਂ ਲੱਠਾਂ ਵਿਚ ਰਖ ਕੇ ਉਸ (ਵਿਚਾਰੇ) ਨੂੰ ਪਹਿਲਵਾਨਾਂ (ਜ਼ਿਮੀਂਦਾਰਾਂ) ਨੇ ਮਾਨੋਂ ਸਜ਼ਾ ਦਿੱਤੀ (ਪੀੜਿਆ)।

੩. ਗੰਨੇ ਦੀ ਰਹੁ ਵਡੇ ਕੜਾਹੇ ਵਿਚ ਪਾਈ ਗਈ, ਉਹ ਤਪਦੀ ਹੈ ਅਤੇ ਮਾਨੋਂ ਰੋਂਦੀ ਹੈ, ਅੱਗ ਦੇ ਸੇਕ ਨਾਲ।

੪. ਗੰਨੇ ਦਾ ਫੋਗ ਵੀ ਇਕੱਠਾ ਕੀਤਾ ਜਾਂਦਾ ਹੈ ਅਤੇ ਉਹ ਵੀ ਅੱਗ ਵਿਚ ਹੀ ਸਾੜਿਆ ਜਾਂਦਾ ਹੈ।

੫. ਹੇ ਲੋਕੋ, ਆ ਕੇ ਵੇਖੋ, ਮਿੱਠੇ ਦੇ ਕਾਰਨ ਗੰਨੇ ਦਾ ਜੋ ਹਾਲ ਹੋਇਆ ਹੈ; (ਗੰਨੇ ਵਿਚ ਮਿੱਠੀ ਖੰਡ ਵਸਦੀ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਗੰਨੇ ਨੂੰ ਕਸ਼ਟਾਂ ਵਿਚ ਪਾਇਆ ਗਇਆ। ਜਿਸ ਜੀਵ ਦੇ ਅੰਦਰ ਮਾਇਆ ਵਸਦੀ ਹੈ ਉਸ ਨੂੰ ਵੀ ਕਸ਼ਟਾਂ, ਦੁਖਾਂ ਵਿਚੋਂ ਲੰਘਣਾ ਪੈਂਦਾ ਹੈ)।੨।

## ਪਵੜੀ—੧੧

**੧. ਇਕਨਾ ਮਰਣੁ ਨ ਚਿਤਿ ਆਸ ਘਣੇਰਿਆ।**
**੨. ਮਰਿ ਮਰਿ ਜੰਮਹਿ ਨਿਤ ਕਿਸੇ ਨ ਕੇਰਿਆ।**
**੩. ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ।**
**੪. ਜਮਰਾਜੈ ਨਿਤ ਨਿਤ ਮਨਮੁਖ ਹੇਰਿਆ।**
**੫. ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ।**
**੬. ਬਧੇ ਕਰਨਿ ਸਲਾਮ ਖਸਮ ਨ ਭਾਣਿਆ।**
**੭. ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ।**
**੮. ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ।੧੧।**

## ਪਦ-ਅਰਥ

**ਕੇਰਿਆ**—ਜੋਗੇ, **ਹੇਰਿਆ**—ਦੇਖਿਆ; **ਕਿਆ**—ਕੀਤਾ ਨਹੀਂ ਜਾਣਦਾ।

## ਟੀਕਾ

੧. ਕਈ ਜੀਵ ਐਸੇ ਹਨ ਜੋ ਵਡੀਆਂ ਵਡੀਆਂ ਆਸਾਂ ਬਣਾਈ ਜਾਂਦ ਹਨ, ਉਨ੍ਹਾਂ ਨੂੰ ਮੌਤ ਦਾ ਚਿਤ ਚੇਤਾ ਵੀ ਨਹੀਂ ਹੁੰਦਾ।

੨. ਉਹ ਨਿਤ ਜੰਮਦੇ ਮਰਦੇ ਹਨ, ਉਹ ਕਿਸੇ ਦੇ ਮਿੱਤਰ ਨਹੀਂ ਹੁੰਦੇ।

੩. ਕਿਉਂਕਿ ਉਹ ਆਪਣੇ ਆਪ ਨੂੰ ਆਪਣੇ ਤਨ ਮਨ ਵਿਚ ਚੰਗਾ ਸਮਝਦੇ ਰਹਿੰਦੇ ਹਨ।

੪. ਐਸੇ ਮਨੁੱਖ ਨੂੰ ਜਮਰਾਜਾ ਸਦਾ ਤਾੜਦਾ ਰਹਿੰਦਾ ਹੈ (ਉਨ੍ਹਾਂ ਨੂੰ ਸਜ਼ਾ ਦੇਣ ਲਈ)।

੫. ਇਹ ਮਨਮੁਖ ਲੂਣ ਹਰਾਮੀ ਲੋਕ ਹਨ ਅਤੇ ਪ੍ਰਭੂ ਦਾ ਕੀਤਾ ਨਹੀਂ ਜਾਣਦੇ।

੬. ਇਹ ਬੱਧੇ ਰੁੱਧੇ ਉਸ (ਪਰਮਾਤਮਾ) ਨੂੰ ਸਲਾਮ ਕਰਦੇ ਹਨ, ਇਸ ਲਈ ਪ੍ਰਭੂ ਨੂੰ ਚੰਗੇ ਨਹੀਂ ਲਗਦੇ।

੭. ਜਿਸ ਦੇ ਮੂੰਹ ਵਿਚ ਨਾਮ ਹੈ, ਉਹ ਸੱਚ ਸਰੂਪ ਪ੍ਰਭੂ ਨੂੰ ਮਿਲਦਾ ਹੈ ਅਤੇ ਉਸ ਨੂੰ ਚੰਗਾ ਲਗਦਾ ਹੈ।

੮. ਉਸ ਨੂੰ ਤਖਤ ਤੇ ਬੈਠੇ ਨੂੰ, ਸਾਰੇ ਸਲਾਮ ਕਰਦੇ ਹਨ ਅਤ ਉਹ ਪ੍ਰਭੂ ਵਲੋਂ ਲਿਖੇ ਫਲ ਨੂੰ ਪ੍ਰਾਪਤ ਕਰਦਾ ਹੈ। ੧੧।

## ਸਲੋਕੁ ਮ: ੧

੧. **ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ।**
੨. **ਪਥਰ ਪਾਲਾ ਕਿਆ ਕਰ ਖੁਸਰੇ ਕਿਆ ਘਰ ਵਾਸੁ।**
੩. **ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ।**
੪. **ਬੋਲਾ ਜੇ ਸਮਝਾਈਐ ਪੜਅਹਿ ਸਿਮ੍ਰਿਤਿ ਪਾਠ।**
੫. **ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ।**
੬. **ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੇ ਘਾਸੁ।**
੭. **ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ।**
੮. **ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ। ੧।**

## ਪਦ-ਅਰਥ

**ਤਾਰੂ**—ਤਾਰੂ ਪਾਣੀ, ਡੂੰਘਾ ਪਾਣੀ; **ਧਾਤੁ**—ਅਸਲਾ, ਸੁਭਾ; **ਚਉਣੇ**—ਚੌਪਾਏ, ਗਊਆਂ ਆਦਿ; **ਮਾਰਣਿ**—ਫੂੰਕੀਏ; **ਵਿਣਾਸੁ**—ਬਰਬਾਦੀ, ਖਰਾਬੀ।

Page 274

## ਟੀਕਾ

੧. ਡੂੰਘਾ ਪਾਣੀ ਮਛਲੀ ਨੂੰ ਕੀ ਕਰ ਸਕਦਾ ਹੈ (ਮਛਲੀ ਦਾ ਕੀ ਬਦਲ ਸਕਦਾ ਹੈ, ਉਹ ਮਛੀ ਹੀ ਰਹਿੰਦੀ ਹੈ) ? ਪਾਣੀ ਦੀ ਡੂੰਘਾਈ ਦਾ ਮੱਛੀ ਤੇ ਅਸਰ ਨਹੀਂ । ਪੰਛੀ ਨੂੰ ਆਕਾਸ਼ ਕੀ ਕਰ ਸਕਦਾ ਹੈ ? ਉਸ ਦੀ ਅਸਗਾਹਤਾ ਦਾ ਪੰਛੀ ਤੇ ਕੀ ਅਸਰ ਹੈ ? ਉਹ ਖੁਲ੍ਹੇ ਅਕਾਸ਼ ਵਿਚ ਫਿਰਦਾ ਵੀ ਪੰਛੀ ਹੀ ਹੈ ।

੨. ਸਰਦੀ ਪੱਥਰ ਤੇ ਕੋਈ ਅਸਰ ਨਹੀਂ ਕਰਦੀ, (ਪੱਥਰ, ਪੱਥਰ ਹੀ ਰਹਿੰਦਾ ਹੈ) । ਖੁਸਰੇ ਦੇ ਘਰ ਵਿਚ ਵਾਸਾ ਹੋ ਜਾਣ ਨਾਲ ਖੁਸਰੇ ਤੇ ਕੋਈ ਅਸਰ ਨਹੀਂ ।

੩. ਕੁੱਤੇ ਨੂੰ ਭਾਵੇਂ ਚੰਦਨ ਨਾਲ ਮਲ ਦਈਏ, ਉਸ ਦਾ ਸੁਭਾ ਕੁੱਤੇ ਵਾਲਾ ਹੀ ਰਹਿੰਦਾ ਹੈ ।

੪. ਬੋਲੇ ਨੂੰ ਜੇ ਮੱਤਾਂ ਦਈਏ ਜਾਂ ਉਸ ਪਾਸ ਸਿਮ੍ਰਿਤੀਆਂ ਦੇ ਪਾਠ ਕਰੀਏ ਤਾਂ ਉਸ ਤੇ ਕੋਈ ਅਸਰ ਨਹੀਂ ।

੫. ਅੰਨ੍ਹੇ ਨੂੰ ਚਾਨਣ ਵਿਚ ਬਿਠਾ ਦਈਏ ਤੇ ਉਸ ਪਾਸ ਕਈ ਦੀਵੇ ਬਾਲ ਦਈਏ ਤਾਂ ਉਸ ਨੂੰ ਹਨੇਰਾ ਹੀ ਰਹਿੰਦਾ ਹੈ ।

੬. ਚੌਪਾਇਆਂ ਅੱਗੇ ਜੇ ਸੋਨਾ ਪਾ ਦਈਏ, ਉਨ੍ਹਾਂ ਨੇ ਇਸ ਨੂੰ ਖਾਣਾ ਹੀ ਨਹੀਂ, ਉਹ ਤੇ ਫੋਲ ਫੋਲ ਕੇ ਘਾਹ ਹੀ ਖਾਣਗੇ ।

੭. ਲੋਹਾ ਭੰਬਣੀ ਨਾਲ ਭੰਬਦੇ ਰਹੀਏ ਤਾਂ ਵੀ ਉਹ ਕਪਾਹ ਵਾਂਗ ਨਰਮ ਹੋ ਕੇ ਢਹਿ ਨਹੀਂ ਪੈਂਦਾ ।

੮. (ਨਾਨਕ) ਮੂਰਖ ਦੀ ਵੀ ਇਹੋ ਖ਼ਸਲਤ ਹੈ ਕਿ ਉਹ ਆਪਣੇ ਸੁਭਾ ਅਨੁਸਾਰ ਜਦ ਬੋਲਦਾ ਹੈ, ਉਸ ਵਿਚੋਂ ਖਰਾਬੀ ਨਿਕਲਦੀ ਹੈ । ੧ ।

### ਮ: ੧

**੧. ਕੇਹਾ ਕੰਚਨੁ ਤੁਟੈ ਸਾਰੁ ।**
**੨, ਅਗਨੀ ਗੰਢੁ ਪਾਏ ਲੋਹਾਰੁ ।**
**੩, ਗੋਰੀ ਸੇਤੀ ਤੁਟੈ ਭਤਾਰੁ ।**
**੪. ਪੁਤੀ ਗੰਢੁ ਪਵੈ ਸੰਸਾਰਿ ।**
**੫. ਰਾਜਾ ਮੰਗੈ ਦਿਤੈ ਗੰਢੁ ਪਾਇ ।**
**੬. ਭੁਖਿਆ ਗੰਢੁ ਪਵੈ ਜਾ ਖਾਇ ।**
**੭. ਕਾਲਾ ਗੰਢੁ ਨਦੀਆ ਮੀਹ ਝੋਲ ।**

Page 275

੬. ਸਤਿਗੁਰੂ ਐਸੇ ਖੋਟਿਆਂ ਨੂੰ ਖਰਾ ਕਰ ਦਿੰਦਾ ਹੈ, ਗੁਰ ਸ਼ਬਦ ਦੁਆਰਾ ਉਹ ਜੀਵਾਂ ਨੂੰ ਸੰਵਾਰਣ ਦੇ ਸਮਰੱਥ ਹੈ।

੭. (ਖੋਟੇ ਵੀ) ਗੁਰੂ ਦੇ ਪ੍ਰੇਮ ਪਿਆਰ ਕਾਰਨ ਸੱਚੀ ਦਰਗਾਹ ਵਿਚ ਪ੍ਰਵਾਨ ਹੋ ਜਾਂਦੇ ਹਨ।

੮. ਉਨ੍ਹਾਂ ਤੋਂ ਕੋਈ ਕੀ ਲੇਖਾ (ਕਰਮਾਂ ਦਾ) ਮੰਗੇਗਾ ? ਜਿਨ੍ਹਾਂ ਨੂੰ ਪਰਮਾਤਮਾ ਨੇ ਆਪ ਬਖ਼ਸ਼ ਦਿੱਤਾ ਹੈ। ੨।

## ਸਲੋਕ ਮ: ੧

**੧. ਹਮ ਜ਼ੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ।**

**੨. ਮੇ ਰਵਦਿ ਬਾਦਿਸ਼ਾਹਾ ਅਫਜੂ ਖੁਦਾਇ।**

**੩. ਏਕ ਤੂਹੀ ਏਕ ਤੁਹੀ।**

## ਪਦ-ਅਰਥ

**ਹਮ**—ਹਮਹ, ਸਾਰੇ; **ਜ਼ੇਰ**—ਥਲੇ; **ਮਸਾਇਕਾ**—ਸ਼ੇਖ਼; **ਮੇ ਰਵਦਿ**—ਜਾਂਦਾ ਹੈ; **ਅਫਜੂ**—ਬਾਕੀ ਰਹਿਣ ਵਾਲਾ।

## ਟੀਕਾ

੧. ਪੀਰ, ਸ਼ੇਖ, ਰਾਇ ਆਦਿ ਸਾਰੀ ਦੁਨੀਆਂ (ਅੰਤ ਨੂੰ) ਜ਼ਮੀਨ ਹੇਠ ਆ ਜਾਏਗੀ (ਦੱਬੀ ਜਾਏਗੀ)।

੨. ਇਥੋਂ ਬਾਦਸ਼ਾਹ ਭੀ ਚਲੇ ਜਾਂਦੇ ਹਨ (ਮਰ ਜਾਂਦੇ ਹਨ), ਬਾਕੀ ਕੇਵਲ ਪਰਮਾਤਮਾ ਰਹਿ ਜਾਂਦਾ ਹੈ।

੩. ਹੇ ਪਰਮਾਤਮਾ ਕੇਵਲ, ਤੂੰ ਹੀ ਸਥਿਰ ਹੈਂ, ਇਕ ਤੂੰ ਹੀ ਸਥਿਰ ਹੈਂ। ੧।

## ਮ: ੧

**੧. ਨ ਦੇਵ ਦਾਨਵਾ ਨਰਾ।**

**੨. ਨ ਸਿਧ ਸਾਧਿਕਾ ਧਰਾ।**

**੩. ਅਸਤਿ ਏਕ ਦਿਗਰਿ ਕੁਈ।**

**੪. ਏਕ ਤੁਈ ਏਕ ਤੁਈ। ੨।**

### ਪਦ-ਅਰਥ

**ਧਰਾ**—ਧਰਤੀ ਤੇ, ਟਿਕਿਆ ਰਹਿਆ; **ਅਸਤਿ**—ਹੈਂ, ਰਹਿੰਦਾ ਹੈ ।

### ਟੀਕਾ

੧. ਨਾ ਦੇਵਤੇ, ਨਾ ਦੈਂਤ, ਨਾ ਮਨੁੱਖ,

੨. ਨਾ ਸਿਧ, ਨਾ ਸਾਧਨਾ ਕਰਨ ਵਾਲੇ ਸਾਧੂ—ਕੋਈ ਵੀ ਇਥੇ ਧਰਤੀ ਤੇ ਨਹੀਂ ਰਹਿੰਦਾ ।

੩. ਰਹਿੰਦਾ ਕੇਵਲ ਇਕ ਹੈ, ਹੋਰ ਕੋਈ ਨਹੀਂ ਰਹਿੰਦਾ ।

੪. ਹੇ ਪਰਮਾਤਮਾ, ਕੇਵਲ ਤੂੰ ਰਹਿੰਦਾ ਹੈਂ, ਇਕ ਤੂੰ ਰਹਿੰਦਾ ਹੈਂ । ੨ ।

### ਮ: ੧

**੧. ਨ ਦਾਦੇ ਦਿਹੰਦ ਆਦਮੀ ।**

**੨. ਨ ਸਪਤ ਜੇਰ ਜਿਮੀ ।**

**੩. ਅਸਤਿ ਏਕ ਦਿਗਰਿ ਕੁਈ ।**

**੪. ਏਕ ਤੁਈ ਏਕ ਤੁਈ । ੩ ।**

### ਪਦ-ਅਰਥ

**ਦਾਦੇ ਦਿਹੰਦ**—ਇਨਸਾਫ਼ ਦੇਣ ਵਾਲੇ; **ਸਪਤ**—ਸਤ ਪਾਤਾਲ ।

### ਟੀਕਾ

੧. ਨਾ ਇਨਸਾਫ਼ ਕਰਨ ਵਾਲੇ (ਮੁਨਸਫ਼) ਸਦਾ ਸਥਿਰ ਹਨ ।

੨. ਨਾ ਜ਼ਮੀਨ ਦੇ ਹੇਠਾਂ ਸਤ ਪਾਤਾਲ ਸਥਿਰ ਹਨ ।

੩. ਸਥਿਰ ਇਕੋ ਹੈ, ਹੋਰ ਕੋਈ ਨਹੀਂ ।

੪. ਹੇ ਪ੍ਰਭੂ, ਕੇਵਲ ਤੂੰ ਸਥਿਰ ਹੈਂ, ਇਕ ਤੂੰ ਸਥਿਰ ਹੈਂ । ੩ ।

### ਮ: ੧

**੧. ਨ ਸੂਰ ਸਸਿ ਮੰਡਲੋ ।**

**੨. ਨ ਸਪਤ ਦੀਪ ਨਹ ਜਲੋ ।**

੩. ਅੰਨ ਪਉਣ ਥਿਰੁ ਨ ਕੁਈ ।

੪. ਏਕੁ ਤੁਈ ਏਕੁ ਤੁਈ । ੪ ।

## ਪਦ-ਅਰਥ

**ਸੂਰ**—ਸੂਰਜ; **ਸਸਿ**—ਚੰਦ੍ਰਮਾ; **ਮੰਡਲੋ**—ਆਕਾਸ਼; **ਦੀਪ**—ਧਰਤੀ ਦੇ ਹਿੱਸੇ; **ਜਲੋ**—ਪਾਣੀ, ਸਮੁੰਦਰ ।

## ਟੀਕਾ

੧. ਨਾ ਸੂਰਜ, ਨਾ ਚੰਦ੍ਰਮਾ, ਨਾ ਆਕਾਸ਼,

੨. ਨਾ ਧਰਤੀ ਤੇ ਸਤਖੰਡ, ਨਾ ਸਮੁੰਦਰ,

੩. ਨਾ ਅੰਨ, ਨਾ ਹਵਾ—ਕੋਈ ਵੀ ਸਥਿਰ ਨਹੀਂ ਹੈ ।

੪. ਹੇ ਪ੍ਰਭੂ, ਥਿਰ ਕੇਵਲ ਤੂੰ ਹੈਂ, ਸਥਿਰ ਇਕ ਤੂੰ ਹੈਂ । ੪ ।

## ਮ: ੧

੧. ਨ ਰਿਜਕੁ ਦਸਤ ਆ ਕਸੇ ।

੨. ਹਮਾ ਰਾ ਏਕੁ ਆਸ ਵਸੇ ।

੩. ਅਸਤਿ ਏਕੁ ਦਿਗਰਿ ਕੁਈ ।

੪. ਏਕ ਤੁਈ ਏਕੁ ਤੁਈ । ੫ ।

## ਪਦ ਅਰਥ

**ਦਸਤ**—ਹਥ; **ਹਮਾ ਰਾ**—ਸਭ ਲਈ; **ਵਸੇ**—ਕਾਫ਼ੀ ਹੈ ।

## ਟੀਕਾ

੧, ਜੀਵਾਂ ਦਾ ਰਿਜ਼ਕ ਹੋਰ ਕਿਸੇ ਦੇ ਹੱਥ ਵਿਚ ਨਹੀਂ ਹੈ ।

੨. ਸਾਰਿਆਂ ਲਈ ਉਸ ਦੀ ਆਸ ਕਾਫ਼ੀ ਹੈ ।

੩. ਸਥਿਰ ਹੈ ਹੀ ਉਹੀ, ਹੋਰ ਕੋਈ ਨਹੀਂ । ੫ ।

੬. ਇਨ੍ਹਾਂ ਦਾ ਵਾਸਾ ਗੰਦ ਵਿਚ ਹੀ ਰਹਿੰਦਾ ਹ, ...
ਦਾ ਪਤਾ ਹੀ ਨਹੀਂ ਹੁੰਦਾ ।

੭. ਇਹ ਨਾਮ ਤੋਂ ਬਿਨਾਂ ਦੁਖ ਪਾਂਦੇ ਹਨ ਅਤੇ ਆਵਾਗਵਨ ਦੇ ਚੱਕਰ ਵਿਚ ਰਹਿੰਦੇ ਹਨ ।

੮. (ਨਾਨਕ) ਪਾਰਖੂ, ਪਰਖ ਕਰਨ ਵਾਲਾ, ਪ੍ਰਭੂ ਆਪ ਹੈ ਜਿਸ ਨੇ ਖੋਟੇ ਖਰੇ ਨੂੰ ਪਛਾਣਿਆ ਹੈ । ੧੩ ।

## ਸਲੋਕੁ ਮ: ੧

੧. **ਸੀਹਾ ਬਾਜ਼ਾ ਚਰਗਾ ਕੁਹੀਆ ਏਨਾ ਖਵਾਲੇ ਘਾਹ ।**
੨. **ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ।**
੩. **ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹੁ ।**
੪. **ਕੀੜਾ ਥਾਪਿ ਦੇਇ ਪਾਤਿਸਾਹੀ ਲਸ਼ਕਰ ਕਰੇ ਸੁਆਹ ।**
੫. **ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ।**
੬. **ਨਾਨਕ ਜਿਉਂ ਜਿਉਂ ਸਚੇ ਭਾਵੈ ਤਿਉਂ ਤਿਉਂ ਦੇਇ ਗਿਰਾਹ**
। ੧ ।

## ਪਦ-ਅਰਥ

**ਸੀਹਾ**—ਸ਼ੇਰਾਂ; **ਚਰਗਾ**—ਇਕ ਮਾਸਾਹਾਰੀ ਪੰਛੀ; **ਕੁਹੀਆ**—ਇਕ ਸ਼ਿਕਾਰੀ ਪੰਛੀ; **ਥਲੀ**—ਥਲਾਂ ਨੂੰ, ਮਾਰੂਥਲ; **ਅਸਗਾਹ**—ਡੂੰਘਾ ਪਾਣੀ; **ਕਿ ਅਸਾਹ**—ਸਾਹ ਦੀ ਕੀ ਲੋੜ ਹੈ ? **ਗਿਰਾਹ**—ਰੋਜ਼ੀ ।

## ਟੀਕਾ

੧. (ਪ੍ਰਭੂ ਜੇ ਚਾਹੇ ਤਾਂ) ਸ਼ੇਰਾਂ, ਬਾਜ਼ਾਂ, ਚਰਗਾਂ, ਕੁਹੀਆਂ ਨੂੰ (ਜੋ ਮਾਸਾਹਾਰੀ ਹਨ) ਘਾਹ ਖੁਆ ਦੇਵੇ ।

੨. ਅਤੇ ਜੋ ਘਾਹ ਖਾਣ ਵਾਲੇ ਜਾਨਵਰ ਹਨ ਉਨ੍ਹਾਂ ਨੂੰ ਮਾਸ ਖਵਾ ਦੇਵੇ—ਇਹ ਅਨੋਖੀ ਮਰਯਾਦਾ ਉਹ ਤੋਰ ਸਕਦਾ ਹੈ ।

੩. (ਉਹ ਚਾਹੇ ਤਾਂ) ਨਦੀਆਂ ਦੀ ਥਾਂ ਟਿੱਬੇ ਖੜੇ ਕਰ ਦੇਵੇ ਅਤੇ (ਚਾਹੇ ਤਾਂ) ਮਾਰੂਥਲਾਂ ਨੂੰ ਡੂੰਘਾ ਸਾਗਰ ਬਣਾ ਦੇਵੇ ।

੪. (ਚਾਹੇ ਤਾਂ) ਕੀੜੇ (ਮਾਮੂਲੀ ਮਨੁਖ) ਨੂੰ ਪਾਤਸ਼ਾਹ ਕਰ ਦੇਵੇ ਅਤੇ (ਚਾਹੇ ਤ
ਪਾਤਸ਼ਾਹ ਨੂੰ ਸਣੇ ਫ਼ੌਜਾਂ ਦੇ ਸੁਆਹ (ਨਾਸ਼) ਕਰ ਦੇਵੇ ।

੫. ਜਿਤਨੇ ਜੀਵ ਹਨ, ਸੁਆਸ ਲੈ ਕੇ ਜੀਂਦੇ ਹਨ ਪਰ ਜੇ ਉਹ ਕਿਸੇ ਨੂੰ ਜੀਂਦਾ ਰਖਣਾ ਚਾਹੇ ਤਾਂ ਉਨ੍ਹਾਂ ਨੂੰ ਸੁਆਸਾਂ ਦੀ ਵੀ ਕੀ ਲੋੜ ਹੈ ?

੬. (ਨਾਨਕ) ਜਿਵੇਂ ਜਿਵੇਂ ਉਸ ਸਚੇ (ਸਦਾ ਸਥਿਰ) ਪ੍ਰਭੂ ਨੂੰ ਭਾਉਂਦਾ ਹੈ ਤਿਵੇਂ ਤਿਵੇਂ ਓਹ ਹਰ ਇਕ ਨੂੰ ਰੋਜ਼ੀ ਦਿੰਦਾ ਹੈ । ੧ ।

ਮ: ੧

**੧. ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ।**
**੨. ਇਕਨਾ ਛਤੀਹ ਅੰਮ੍ਰਿਤ ਪਾਹਿ ।**
**੩. ਇਕਿ ਮਿਟੀਆ ਮਹਿ ਮਿਟੀਆ ਖਾਹਿ ।**
**੪. ਇਕਿ ਪਉਣ ਸੁਮਾਰੀ ਪਉਣ ਸੁਮਾਰਿ ।**
**੫. ਇਕਿ ਨਿਰੰਕਾਰੀ ਨਾਮ ਆਧਾਰਿ ।**
**੬. ਜੀਵੈ ਦਾਤਾ ਮਰੈ ਨ ਕੋਇ ।**
**੭. ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ । ੨ ।**

ਪਦ-ਅਰਥ

**ਮਾਸਹਾਰੀ**—ਮਾਸ ਖਾਣ ਵਾਲੇ; **ਤ੍ਰਿਣੁ**—ਘਾਹ; **ਪਉਣ ਸੁਮਾਰਿ**—ਸੁਆਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮ ਕਰਨ ਵਾਲੇ) ।

ਟੀਕਾ

੧. ਕਈ ਜੀਵ ਮਾਸ ਖਾਣ ਵਾਲੇ ਹਨ, ਕਈ ਘਾਹ ਖਾਣ ਵਾਲੇ ਹਨ ।

੨. ਕਈ ਜੀਵਾਂ ਨੂੰ ਹਰ ਪ੍ਰਕਾਰ ਦੇ ਖਾਣੇ ਪ੍ਰਾਪਤ ਹਨ ।

੩. ਕਈ ਮਿਟੀ ਵਿਚ ਪਏ, ਮਿਟੀ ਖਾਂਦੇ ਹਨ ।

੪. ਕਈ ਸੁਆਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮੀ) ਸੁਆਸਾਂ ਦੀ ਗਿਣਤੀ ਪਏ ਕਰਦੇ ਹਨ ।

੫. ਕਈ ਨਿਰੰਕਾਰ—ਪ੍ਰਭੂ ਦੀ ਉਪਾਸ਼ਨਾ ਕਰਨ ਵਾਲੇ ਨਾਮ ਦੇ ਆਸਰੇ ਜੀਉਂਦੇ ਹਨ (ਤੇ ਇਹੋ ਉਨ੍ਹਾਂ ਦਾ ਜੀਵਨ ਆਧਾਰ ਬਣਦਾ ਹੈ) ।

੬. ਉਨ੍ਹਾਂ ਸਭਨਾਂ ਵਿਚੋਂ ਕੋਈ ਮਰਦਾ ਨਹੀਂ, ਕਿਉਂਕਿ ਉਨ੍ਹਾਂ ਦਾ ਦਾਤਾ ਪ੍ਰਭੂ ਸਦਾ ਜੀਊਂਦਾ ਹੈ, ਜਿਸਦਾ ਉਨ੍ਹਾਂ ਨੂੰ ਆਧਾਰ ਹੈ ।

੭. (ਨਾਨਕ) ਠੱਗੇ ਉਹ ਹੀ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ ਹੁੰਦਾ । ੨ ।

## ਪਉੜੀ–੧੪

੧. ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ।

੨. ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ।

੩. ਦੂਜੀ ਕਾਰੈ ਲਗਿ ਜਨਮੁ ਗਵਾਈਐ ।

੪. ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ।

੫. ਸਚਾ ਸਬਦੁ ਸਾਲਾਹਿ ਸਚਿ ਸਮਾਈਐ ।

੬. ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰ ਫਿਰਿ ਆਈਐ ।

੭. ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ।

੮. ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ । ੧੪ ।

## ਪਦ–ਅਰਥ

**ਕਰਮਿ**—ਬਖ਼ਸ਼ਿਸ਼ ਦੁਆਰਾ; **ਵਿਸੁ**—ਜ਼ਹਿਰ ।

## ਟੀਕਾ

੧. ਪੂਰੇ ਗੁਰ ਦੀ ਦੱਸੀ ਹੋਈ ਕਾਰ ਤਦ ਕਰੀਦੀ ਹੈ, ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ ।

੨. ਗੁਰੂ ਦੇ ਉਪਦੇਸ਼ ਨਾਲ ਹਉਮੈ ਨਾਸ ਕਰ ਕੇ ਨਾਮ ਦਾ ਸਿਮਰਨ ਕਰੀਦਾ ਹੈ ।

੩. ਨਾਮ ਨੂੰ ਛਡ ਕੇ ਹੋਰ ਕੰਮ ਵਿਚ ਗ਼ਲਤਾਨ ਰਹਿਆਂ ਜਨਮ ਨਿਸਫਲ ਜਾਂਦਾ ਹੈ ।

੪. ਨਾਮ ਸਿਮਰਨ ਤੋਂ ਬਿਨਾਂ ਖਾਧਾ ਤੇ ਪਹਿਨਿਆਂ ਸਭ ਜ਼ਹਿਰ ਸਮਾਨ ਹੈ ।

੫. (ਕਿਉਂਕਿ ਰੱਬ ਤੋਂ ਲਾਂਭੇ) ਚਲੇ ਜਾਈਦਾ ਹੈ ਤੇ ਆਤਮਿਕ ਮੌਤ ਹੋ ਜਾਂਦੀ

੬. ਸਤਿਗੁਰ ਦੀ ਸੇਵਾ ਤੋਂ ਬਿਨਾਂ ਸੁਖ ਦਾ ਜੀਵਨ ਨਹੀਂ ਮਿਲਦਾ ਅਤੇ ਆਵਾਗਵਨ ਬਣਿਆ ਰਹਿੰਦਾ ਹੈ ।

੭. ਮਾਲ–ਦੌਲਤ ਨਾਸ਼ਵਾਨ ਪੂੰਜੀ ਹੈ, ਇਸ ਨਾਲ ਕੂੜ ਵਿਹਾਝੀਦਾ ਹੈ ।

੮. (ਨਾਨਕ) ਨਿਰੋਲ ਸੱਚ ਪ੍ਰਭੂ ਦੀ ਸਿਫ਼ਤ ਸਾਲਾਹ ਕੀਤਿਆਂ, ਇੱਜ਼ਤ ਨਾਲ ਦਰਗਾਹ ਵਿਚ ਜਾਈਦਾ ਹੈ । ੧੪ ।

੬. ਸਤਿਗੁਰੂ ਐਸੇ ਖੋਟਿਆਂ ਨੂੰ ਖਰਾ ਕਰ ਦਿੰਦਾ ਹੈ, ਗੁਰ ਸ਼ਬਦ ਦੁਆਰਾ ਉਹ ਜੀਵਾਂ ਨੂੰ ਸੰਵਾਰਣ ਦੇ ਸਮਰੱਥ ਹੈ।

੭. (ਖੋਟੇ ਵੀ) ਗੁਰੂ ਦੇ ਪ੍ਰੇਮ ਪਿਆਰ ਕਾਰਨ ਸੱਚੀ ਦਰਗਾਹ ਵਿਚ ਪ੍ਰਵਾਨ ਹੋ ਜਾਂਦੇ ਹਨ।

੮. ਉਨ੍ਹਾਂ ਤੋਂ ਕੋਈ ਕੀ ਲੇਖਾ (ਕਰਮਾਂ ਦਾ) ਮੰਗੇਗਾ ? ਜਿਨ੍ਹਾਂ ਨੂੰ ਪਰਮਾਤਮਾ ਨੇ ਆਪ ਬਖ਼ਸ਼ ਦਿੱਤਾ ਹੈ। ੨।

## ਸਲੋਕ ਮ: ੧

**੧. ਹਮ ਜ਼ੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ।**

**੨. ਮੇ ਰਵਦਿ ਬਾਦਿਸ਼ਾਹਾ ਅਫਜੂ ਖੁਦਾਇ।**

**੩. ਏਕ ਤੂਹੀ ਏਕ ਤੁਹੀ।**

## ਪਦ-ਅਰਥ

**ਹਮ**—ਹਮਹ, ਸਾਰੇ; **ਜ਼ੇਰ**—ਥਲੇ; **ਮਸਾਇਕਾ**—ਸ਼ੇਖ਼; **ਮੇ ਰਵਦਿ**—ਜਾਂਦਾ ਹੈ; **ਅਫਜੂ**—ਬਾਕੀ ਰਹਿਣ ਵਾਲਾ।

## ਟੀਕਾ

੧. ਪੀਰ, ਸ਼ੇਖ, ਰਾਇ ਆਦਿ ਸਾਰੀ ਦੁਨੀਆਂ (ਅੰਤ ਨੂੰ) ਜ਼ਮੀਨ ਹੇਠ ਆ ਜਾਏਗੀ (ਦੱਬੀ ਜਾਏਗੀ)।

੨. ਇਥੋਂ ਬਾਦਸ਼ਾਹ ਭੀ ਚਲੇ ਜਾਂਦੇ ਹਨ (ਮਰ ਜਾਂਦੇ ਹਨ), ਬਾਕੀ ਕੇਵਲ ਪਰਮਾਤਮਾ ਰਹਿ ਜਾਂਦਾ ਹੈ।

੩. ਹੇ ਪਰਮਾਤਮਾ ਕੇਵਲ, ਤੂੰ ਹੀ ਸਥਿਰ ਹੈਂ, ਇਕ ਤੂੰ ਹੀ ਸਥਿਰ ਹੈਂ। ੧।

## ਮ: ੧

**੧. ਨ ਦੇਵ ਦਾਨਵਾ ਨਰਾ।**

**੨. ਨ ਸਿਧ ਸਾਧਿਕਾ ਧਰਾ।**

**੩. ਅਸਤਿ ਏਕ ਦਿਗਰਿ ਕੁਈ।**

**੪. ਏਕ ਤੁਈ ਏਕ ਤੁਈ। ੨।**

### ਪਦ-ਅਰਥ

**ਧਰਾ**—ਧਰਤੀ ਤੇ, ਟਿਕਿਆ ਰਹਿਆ; **ਅਸਤਿ**—ਹੈਂ, ਰਹਿੰਦਾ ਹੈ ।

### ਟੀਕਾ

੧. ਨਾ ਦੇਵਤੇ, ਨਾ ਦੈਂਤ, ਨਾ ਮਨੁੱਖ,

੨. ਨਾ ਸਿਧ, ਨਾ ਸਾਧਨਾ ਕਰਨ ਵਾਲੇ ਸਾਧੂ—ਕੋਈ ਵੀ ਇਥੇ ਧਰਤੀ ਤੇ ਨਹੀਂ ਰਹਿੰਦਾ ।

੩. ਰਹਿੰਦਾ ਕੇਵਲ ਇਕ ਹੈ, ਹੋਰ ਕੋਈ ਨਹੀਂ ਰਹਿੰਦਾ ।

੪. ਹੇ ਪਰਮਾਤਮਾ, ਕੇਵਲ ਤੂੰ ਰਹਿੰਦਾ ਹੈਂ, ਇਕ ਤੂੰ ਰਹਿੰਦਾ ਹੈਂ । ੨ ।

### ਮ: ੧

**੧. ਨ ਦਾਦੇ ਦਿਹੰਦ ਆਦਮੀ ।**

**੨. ਨ ਸਪਤ ਜੇਰ ਜਿਮੀ ।**

**੩. ਅਸਤਿ ਏਕ ਦਿਗਰਿ ਕੁਈ ।**

**੪. ਏਕ ਤੁਈ ਏਕ ਤੁਈ । ੩ ।**

### ਪਦ-ਅਰਥ

**ਦਾਦੇ ਦਿਹੰਦ**—ਇਨਸਾਫ਼ ਦੇਣ ਵਾਲੇ; **ਸਪਤ**—ਸਤ ਪਾਤਾਲ ।

### ਟੀਕਾ

੧. ਨਾ ਇਨਸਾਫ਼ ਕਰਨ ਵਾਲੇ (ਮੁਨਸਫ਼) ਸਦਾ ਸਥਿਰ ਹਨ ।

੨. ਨਾ ਜ਼ਮੀਨ ਦੇ ਹੇਠਾਂ ਸਤ ਪਾਤਾਲ ਸਥਿਰ ਹਨ ।

੩. ਸਥਿਰ ਇਕੋ ਹੈ, ਹੋਰ ਕੋਈ ਨਹੀਂ ।

੪. ਹੇ ਪ੍ਰਭੂ, ਕੇਵਲ ਤੂੰ ਸਥਿਰ ਹੈਂ, ਇਕ ਤੂੰ ਸਥਿਰ ਹੈਂ । ੩ ।

### ਮ: ੧

**੧. ਨ ਸੂਰ ਸਸਿ ਮੰਡਲੋ ।**

**੨. ਨ ਸਪਤ ਦੀਪ ਨਹ ਜਲੋ ।**

੩. ਅੰਨ ਪਉਣ ਥਿਰੁ ਨ ਕੁਈ ।

੪. ਏਕੁ ਤੁਈ ਏਕੁ ਤੁਈ । ੪ ।

## ਪਦ-ਅਰਥ

**ਸੂਰ**—ਸੂਰਜ; **ਸਸਿ**—ਚੰਦ੍ਰਮਾ; **ਮੰਡਲੋ**—ਆਕਾਸ਼; **ਦੀਪ**—ਧਰਤੀ ਦੇ ਹਿੱਸੇ; **ਜਲੋ**—ਪਾਣੀ, ਸਮੁੰਦਰ ।

## ਟਕਾ

੧. ਨਾ ਸੂਰਜ, ਨਾ ਚੰਦ੍ਰਮਾ, ਨਾ ਆਕਾਸ਼,

੨. ਨਾ ਧਰਤੀ ਤੇ ਸਤਖੰਡ, ਨਾ ਸਮੁੰਦਰ,

੩. ਨਾ ਅੰਨ, ਨਾ ਹਵਾ—ਕੋਈ ਵੀ ਸਥਿਰ ਨਹੀਂ ਹੈ ।

੪. ਹੇ ਪ੍ਰਭੂ, ਥਿਰ ਕੇਵਲ ਤੂੰ ਹੈਂ, ਸਥਿਰ ਇਕ ਤੂੰ ਹੈਂ । ੪ ।

## ਮ: ੧

੧. ਨ ਰਿਜਕੁ ਦਸਤ ਆ ਕਸੇ ।

੨. ਹਮਾ ਰਾ ਏਕੁ ਆਸ ਵਸੇ ।

੩. ਅਸਤਿ ਏਕੁ ਦਿਗਰਿ ਕੁਈ ।

੪. ਏਕ ਤੁਈ ਏਕੁ ਤੁਈ । ੫ ।

## ਪਦ ਅਰਥ

**ਦਸਤ**—ਹਥ; **ਹਮਾ ਰਾ**—ਸਭ ਲਈ; **ਵਸੇ**—ਕਾਫ਼ੀ ਹੈ ।

## ਟੀਕਾ

੧, ਜੀਵਾਂ ਦਾ ਰਿਜ਼ਕ ਹੋਰ ਕਿਸੇ ਦੇ ਹੱਥ ਵਿਚ ਨਹੀਂ ਹੈ ।

੨. ਸਾਰਿਆਂ ਲਈ ਉਸ ਦੀ ਆਸ ਕਾਫ਼ੀ ਹੈ ।

੩. ਸਥਿਰ ਹੈ ਹੀ ਉਹੀ, ਹੋਰ ਕੋਈ ਨਹੀਂ । ੫ ।

### ਮ: ੧

੧. **ਪਰੰਦਏ ਨ ਗਿਰਾਹ ਜਰ ।**
੨. **ਦਰਖਤ ਆਬ ਆਸ ਕਰ ।**
੩. **ਦਿਹੰਦ ਸੁਈ ।**
੪. **ਏਕ ਤੁਈ ਏਕ ਤੁਈ । ੬ ।**

### ਪਦ ਅਰਥ

**ਪਰੰਦਏ**—ਪਰਿੰਦੇਂ, ਪੰਛੀ; **ਗਿਰਾਹ**—ਪਲੇ; **ਜਰ**—ਮਾਲ; **ਆਬ**—ਪਾਣੀ ।

### ਟੀਕਾ

੧. ਪੰਛੀਆਂ ਦੇ ਗੰਢ-ਪੱਲੇ ਕੋਈ ਮਾਲ-ਧਨ ਨਹੀਂ ਹੁੰਦਾ ।
੨. ਉਹ ਦਰਖਤਾਂ ਦਾ ਤੇ ਪਾਣੀ ਦਾ ਆਸਰਾ ਲੈਂਦੇ ਹਨ ।
੩. ਦੇਣ ਵਾਲਾ ਉਹੋ ਹੈ ।
੪. ਹੇ ਪ੍ਰਭੂ, ਦੇਣ ਵਾਲਾ ਇਕ ਤੂੰ ਹੈਂ, ਦੇਣ ਵਾਲਾ ਇਕ ਤੂੰ ਹੈਂ । ੬ ।

### ਮ: ੧

੧. **ਨਾਨਕ ਲਿਲਾਰਿ ਲਿਖਿਆ ਸੋਇ ।**
੨. **ਮੇਟਿ ਨ ਸਾਕੈ ਕੋਇ ।**
੩. **ਕਲਾ ਧਰੈ ਹਿਰੈ ਸੁਇ ।**
੪. **ਏਕੁ ਤੁਈ ਏਕੁ ਤੁਈ । ੭ ।**

### ਪਦ ਅਰਥ

**ਲਿਲਾਰਿ**—ਮੱਥੇ ਤੇ; **ਕਲਾ**—ਸ਼ਕਤੀ; **ਹਿਰੈ**—ਖੋਂਹਦਾ ।

### ਟੀਕਾ

੧. (ਨਾਨਕ) ਜੀਵ ਦੇ ਮੱਥੇ ਤੇ ਜੋ ਕੁਝ ਉਸ (ਪ੍ਰਭੂ) ਵਲੋਂ ਲਿਖਿਆ ਗਇਆ ਹੈ,

੨. ਉਸ ਨੂੰ ਕੋਈ ਨਹੀਂ ਮਿਟਾ ਸਕਦਾ।

੩. ਜੀਵ ਅੰਦਰ ਸ਼ਕਤੀ ਉਹ ਪਾਂਦਾ ਹੈ ਤੇ ਖੋਂਹਦਾ ਵੀ ਉਹੋ ਹੈ।

੪. ਹੇ ਪ੍ਰਭੂ (ਜੀਵਾਂ ਨੂੰ ਸ਼ਕਤੀ ਦੇਣ ਵਾਲਾ ਅਤੇ ਖੋਹਣ ਵਾਲਾ) ਕੇਵਲ ਤੂੰ ਹੈਂ, ਕੇਵਲ ਇਕ ਤੂੰ ਹੈਂ। ੭।

## ਪਉੜੀ-੧੩

**੧. ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ।**
**੨. ਗੁਰਮਤੀ ਆਪੁ ਗਵਾਇ ਸਚੁ ਪਛਾਣਿਆ।**
**੩. ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ।**
**੪. ਸਚਾ ਸਬਦੁ ਵੀਚਾਰਿ ਸਚਿ ਸਮਾਣਿਆ।**
**੫. ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ।**
**੬. ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ।**
**੭. ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ।**
**੮. ਨਾਨਕ ਪਾਰਖੁ ਆਖਿ ਜਿਨਿ ਖੋਟਾ ਖਰਾ ਪਛਾਣਿਆ ।੧੩।**

## ਪਦ-ਅਰਥ

**ਆਪੁ**—ਹੰਕਾਰ; **ਵਿਸਟਾ**—ਮੈਲਾ।

## ਟੀਕਾ

੧. ਹੇ ਪ੍ਰਭੂ, ਤੇਰਾ ਹੁਕਮ ਸਚ (ਅਟਲ) ਹੈ, ਪਰ ਇਸਦਾ ਪਤਾ ਗੁਰੂ ਦੁਆਰਾ ਲਗਦਾ ਹੈ।

੨. ਜਦ ਗੁਰੂ ਦੇ ਉਪਦੇਸ਼ ਦੁਆਰਾ ਕੋਈ ਆਪਾ ਭਾਵ ਨਾਸ ਕਰੇ ਤਾਂ ਸੱਚ (ਸਰੂਪ ਪ੍ਰਭੂ) ਦੀ ਸੋਝੀ ਹੁੰਦੀ ਹੈ।

੩. ਹੇ ਪ੍ਰਭੂ, ਤੇਰਾ ਦਰਬਾਰ ਸਦਾ ਥਿਰ ਹੈ, ਇਸ ਦਰਬਾਰ ਤਕ ਪੁਜਣ ਲਈ ਗੁਰੂ ਦਾ ਸ਼ਬਦ (ਦੀ ਕਮਾਈ) ਰਾਹਦਾਰੀ (ਨਿਸ਼ਾਨ) ਹੈ।

੪. ਜਿਨ੍ਹਾਂ ਨੇ ਸੱਚੇ ਸ਼ਬਦ ਨੂੰ ਵਿਚਾਰਿਆ ਹੈ, ਉਹ ਸੱਚ ਵਿਚ ਲੀਨ ਹੋ ਜਾਂਦੇ ਹਨ।

੫. ਪਰ ਗੁਰੂ ਤੋਂ ਜੋ ਬੇਮੁਖ ਹਨ, ਉਹ ਸਦਾ ਕੂੜ ਵਿਚ ਰਹਿੰਦੇ ਹਨ ਅਤੇ ਅਗਿਆਨਤਾ ਵਿਚ ਭੁਲੇ ਫਿਰਦੇ ਹਨ।

੬. ਇਨ੍ਹਾਂ ਦਾ ਵਾਸਾ ਗੰਦ ਵਿਚ ਹੀ ਰਹਿੰਦਾ ਹੈ, ਇਨ੍ਹਾਂ ਨੂੰ ਸ਼ਬਦ ਦੇ ਅਨੰਦ ਦਾ ਪਤਾ ਹੀ ਨਹੀਂ ਹੁੰਦਾ ।

੭. ਇਹ ਨਾਮ ਤੋਂ ਬਿਨਾਂ ਦੁਖ ਪਾਂਦੇ ਹਨ ਅਤੇ ਆਵਾਗਵਨ ਦੇ ਚੱਕਰ ਵਿਚ ਰਹਿੰਦੇ ਹਨ ।

੮. (ਨਾਨਕ) ਪਾਰਖੂ, ਪਰਖ ਕਰਨ ਵਾਲਾ, ਪ੍ਰਭੂ ਆਪ ਹੈ ਜਿਸ ਨੇ ਖੋਟੇ ਖਰੇ ਨੂੰ ਪਛਾਣਿਆ ਹੈ । ੧੩ ।

## ਸਲੋਕੁ ਮ: ੧

**੧. ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ।**
**੨. ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ।**
**੩. ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹੁ ।**
**੪. ਕੀੜਾ ਥਾਪਿ ਦੇਇ ਪਾਤਿਸਾਹੀ ਲਸ਼ਕਰ ਕਰੇ ਸੁਆਹ ।**
**੫. ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ।**
**੬. ਨਾਨਕ ਜਿਉਂ ਜਿਉਂ ਸਚੇ ਭਾਵੈ ਤਿਉਂ ਤਿਉਂ ਦੇਇ ਗਿਰਾਹ । ੧ ।**

## ਪਦ-ਅਰਥ

**ਸੀਹਾ**—ਸ਼ੇਰਾਂ; **ਚਰਗਾ**—ਇਕ ਮਾਸਾਹਾਰੀ ਪੰਛੀ; **ਕੁਹੀਆ**—ਇਕ ਸ਼ਿਕਾਰੀ ਪੰਛੀ; **ਥਲੀ**—ਥਲਾਂ ਨੂੰ, ਮਾਰੂਥਲ; **ਅਸਗਾਹ**—ਡੂੰਘਾ ਪਾਣੀ; **ਕਿ ਅਸਾਹ**—ਸਾਹ ਦੀ ਕੀ ਲੋੜ ਹੈ ? **ਗਿਰਾਹ**—ਰੋਜ਼ੀ ।

## ਟੀਕਾ

੧. (ਪ੍ਰਭੂ ਜੇ ਚਾਹੇ ਤਾਂ) ਸ਼ੇਰਾਂ, ਬਾਜ਼ਾਂ, ਚਰਗਾਂ, ਕੁਹੀਆਂ ਨੂੰ (ਜੋ ਮਾਸਾਹਾਰੀ ਹਨ) ਘਾਹ ਖੁਆ ਦੇਵੇ ।

੨. ਅਤੇ ਜੋ ਘਾਹ ਖਾਣ ਵਾਲੇ ਜਾਨਵਰ ਹਨ ਉਨ੍ਹਾਂ ਨੂੰ ਮਾਸ ਖਵਾ ਦੇਵੇ—ਇਹ ਅਨੋਖੀ ਮਰਯਾਦਾ ਉਹ ਤੋਰ ਸਕਦਾ ਹੈ ।

੩. (ਉਹ ਚਾਹੇ ਤਾਂ) ਨਦੀਆਂ ਦੀ ਥਾਂ ਟਿੱਬੇ ਖੜੇ ਕਰ ਦੇਵੇ ਅਤੇ (ਚਾਹੇ ਤਾਂ) ਮਾਰੂਥਲਾਂ ਨੂੰ ਡੂੰਘਾ ਸਾਗਰ ਬਣਾ ਦੇਵੇ ।

੪. (ਚਾਹੇ ਤਾਂ) ਕੀੜੇ (ਮਾਮੂਲੀ ਮਨੁਖ) ਨੂੰ ਪਾਤਸ਼ਾਹ ਕਰ ਦੇਵੇ ਅਤੇ (ਚਾਹੇ ਤਾਂ) ਪਾਤਸ਼ਾਹ ਨੂੰ ਸਣੇ ਫ਼ੌਜਾਂ ਦੇ ਸੁਆਹ (ਨਾਸ਼) ਕਰ ਦੇਵੇ ।

੫. ਜਿਤਨੇ ਜੀਵ ਹਨ, ਸੁਆਸ ਲੈ ਕੇ ਜੀਂਦੇ ਹਨ ਪਰ ਜੇ ਉਹ ਕਿਸੇ ਨੂੰ ਜੀਂਦਾ ਰਖਣਾ ਚਾਹੇ ਤਾਂ ਉਨ੍ਹਾਂ ਨੂੰ ਸੁਆਸਾਂ ਦੀ ਵੀ ਕੀ ਲੋੜ ਹੈ ?

੬. (ਨਾਨਕ) ਜਿਵੇਂ ਜਿਵੇਂ ਉਸ ਸਚੇ (ਸਦਾ ਸਥਿਰ) ਪ੍ਰਭੂ ਨੂੰ ਭਾਉਂਦਾ ਹੈ ਤਿਵੇਂ ਤਿਵੇਂ ਓਹ ਹਰ ਇਕ ਨੂੰ ਰੋਜ਼ੀ ਦਿੰਦਾ ਹੈ । ੧ ।

### ਮ: ੧

**੧. ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ।**
**੨. ਇਕਨਾ ਛਤੀਹ ਅੰਮ੍ਰਿਤ ਪਾਹਿ ।**
**੩. ਇਕਿ ਮਿਟੀਆ ਮਹਿ ਮਿਟੀਆ ਖਾਹਿ ।**
**੪. ਇਕਿ ਪਉਣ ਸੁਮਾਰੀ ਪਉਣ ਸੁਮਾਰਿ ।**
**੫. ਇਕਿ ਨਿਰੰਕਾਰੀ ਨਾਮ ਆਧਾਰਿ ।**
**੬. ਜੀਵੈ ਦਾਤਾ ਮਰੈ ਨ ਕੋਇ ।**
**੭. ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ । ੨ ।**

### ਪਦ-ਅਰਥ

**ਮਾਸਹਾਰੀ**—ਮਾਸ ਖਾਣ ਵਾਲੇ; **ਤ੍ਰਿਣੁ**—ਘਾਹ; **ਪਉਣ ਸੁਮਾਰਿ**—ਸੁਆਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮ ਕਰਨ ਵਾਲੇ) ।

### ਟੀਕਾ

੧. ਕਈ ਜੀਵ ਮਾਸ ਖਾਣ ਵਾਲੇ ਹਨ, ਕਈ ਘਾਹ ਖਾਣ ਵਾਲੇ ਹਨ ।

੨. ਕਈ ਜੀਵਾਂ ਨੂੰ ਹਰ ਪ੍ਰਕਾਰ ਦੇ ਖਾਣੇ ਪ੍ਰਾਪਤ ਹਨ ।

੩. ਕਈ ਮਿਟੀ ਵਿਚ ਪਏ, ਮਿਟੀ ਖਾਂਦੇ ਹਨ ।

੪. ਕਈ ਸੁਆਸਾਂ ਦੀ ਗਿਣਤੀ ਕਰਨ ਵਾਲੇ (ਪ੍ਰਾਣਾਯਾਮੀ) ਸੁਆਸਾਂ ਦੀ ਗਿਣਤੀ ਪਏ ਕਰਦੇ ਹਨ ।

੫. ਕਈ ਨਿਰੰਕਾਰ—ਪ੍ਰਭੂ ਦੀ ਉਪਾਸ਼ਨਾ ਕਰਨ ਵਾਲੇ ਨਾਮ ਦੇ ਆਸਰੇ ਜੀਉਂਦੇ ਹਨ (ਤੇ ਇਹੋ ਉਨ੍ਹਾਂ ਦਾ ਜੀਵਨ ਆਧਾਰ ਬਣਦਾ ਹੈ) ।

੬. ਉਨ੍ਹਾਂ ਸਭਨਾਂ ਵਿਚੋਂ ਕੋਈ ਮਰਦਾ ਨਹੀਂ, ਕਿਉਂਕਿ ਉਨ੍ਹਾਂ ਦਾ ਦਾਤਾ ਪ੍ਰਭੂ ਸਦਾ ਜੀਊਂਦਾ ਹੈ, ਜਿਸਦਾ ਉਨ੍ਹਾਂ ਨੂੰ ਆਧਾਰ ਹੈ ।

੭. (ਨਾਨਕ) ਠੱਗੇ ਉਹ ਹੀ ਜਾਂਦੇ ਹਨ, ਜਿਨ੍ਹਾਂ ਦੇ ਮਨ ਵਿਚ ਨਾਮ ਨਹੀਂ ਹੁੰਦਾ । ੨ ।

## ਪਉੜੀ–੧੪

੧. ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ।
੨. ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ।
੩. ਦੂਜੀ ਕਾਰੈ ਲਗਿ ਜਨਮੁ ਗਵਾਈਐ ।
੪. ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ।
੫. ਸਚਾ ਸਬਦੁ ਸਾਲਾਹਿ ਸਚਿ ਸਮਾਈਐ ।
੬. ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰ ਫਿਰਿ ਆਈਐ ।
੭. ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ।
੮. ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ । ੧੪ ।

## ਪਦ–ਅਰਥ

**ਕਰਮਿ**—ਬਖ਼ਸ਼ਿਸ਼ ਦੁਆਰਾ; **ਵਿਸੁ**—ਜ਼ਹਿਰ ।

## ਟੀਕਾ

੧. ਪੂਰੇ ਗੁਰ ਦੀ ਦੱਸੀ ਹੋਈ ਕਾਰ ਤਦ ਕਰੀਦੀ ਹੈ, ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ ।
੨. ਗੁਰੂ ਦੇ ਉਪਦੇਸ਼ ਨਾਲ ਹਉਮੈ ਨਾਸ ਕਰ ਕੇ ਨਾਮ ਦਾ ਸਿਮਰਨ ਕਰੀਦਾ ਹੈ ।
੩. ਨਾਮ ਨੂੰ ਛਡ ਕੇ ਹੋਰ ਕੰਮ ਵਿਚ ਗ਼ਲਤਾਨ ਰਹਿਆਂ ਜਨਮ ਨਿਸਫਲ ਜਾਂਦਾ ਹੈ ।
੪. ਨਾਮ ਸਿਮਰਨ ਤੋਂ ਬਿਨਾਂ ਖਾਧਾ ਤੇ ਪਹਿਨਿਆਂ ਸਭ ਜ਼ਹਿਰ ਸਮਾਨ ਹੈ ।
੫. (ਕਿਉਂਕਿ ਰੱਬ ਤੋਂ ਲਾਂਭੇ) ਚਲੇ ਜਾਈਦਾ ਹੈ ਤੇ ਆਤਮਿਕ ਮੌਤ ਹੋ ਜਾਂਦੀ
੬. ਸਤਿਗੁਰ ਦੀ ਸੇਵਾ ਤੋਂ ਬਿਨਾਂ ਸੁਖ ਦਾ ਜੀਵਨ ਨਹੀਂ ਮਿਲਦਾ ਅਤੇ ਆਵਾਗਵਨ ਬਣਿਆ ਰਹਿੰਦਾ ਹੈ ।
੭. ਮਾਲ–ਦੌਲਤ ਨਾਸ਼ਵਾਨ ਪੂੰਜੀ ਹੈ, ਇਸ ਨਾਲ ਕੂੜ ਵਿਹਾਝੀਦਾ ਹੈ ।
੮. (ਨਾਨਕ) ਨਿਰੋਲ ਸੱਚ ਪ੍ਰਭੂ ਦੀ ਸਿਫ਼ਤ ਸਾਲਾਹ ਕੀਤਿਆਂ, ਇੱਜ਼ਤ ਨਾਲ ਦਰਗਾਹ ਵਿਚ ਜਾਈਦਾ ਹੈ । ੧੪ ।

## ਸਲੋਕੁ ਮ: ੧

੧. ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ।
੨. ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿਙੀ ਨਾਦੁ ਵਜਾਵਹਿ ।
੩. ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ।
੪. ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ।
੫. ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ।
੬. ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ।
੭. ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ।
੮. ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ । ੧ ।

## ਪਦ-ਅਰਥ

**ਵਾਵਹਿ**—ਵਾਜੇ ਵਜਾਂਦੇ ਹਨ; **ਕਰਹਿ ਬਿਭੂਤਾ**—ਬਿਭੂਤ ਮਲਦੇ ਹਨ; **ਮੁੰਡੀ**—ਗਰਦਨ ਨਾਲੋਂ; **ਨਾਇ**—ਨਾਮ ਵਿਚ; **ਰਚਾਵਹਿ**—ਲਗਦੇ ਹਨ ।

## ਟੀਕਾ

੧. ਜਦ ਤੈਨੂੰ ਅਜੇਹਾ ਭਾਉਂਦਾ ਹੈ ਤਾਂ ਕਈ ਸਾਜ ਵਜਾਉਂਦੇ ਹਨ ਅਤੇ ਕਈ ਪਾਣੀਆਂ (ਤੀਰਥਾਂ) ਵਿਚ ਇਸ਼ਨਾਨ ਕਰਦੇ ਹਨ ।

੨. ਤੇਰੇ ਭਾਣੇ ਵਿਚ ਹੀ ਕਈ ਸਰੀਰ ਤੇ ਸੁਆਹ ਮਲਦੇ ਹਨ ਅਤੇ (ਜੋਗੀ ਹੋ ਕੇ) ਸਿੰਙੀ ਵਜਾਉਂਦੇ ਹਨ ।

੩. ਤੇਰੇ ਭਾਣੇ ਵਿਚ ਹੀ ਕਈ ਕਤੇਬਾਂ ਪੜ੍ਹਦੇ ਹਨ ਅਤੇ ਮੁਲਾਂ ਤੇ ਸ਼ੇਖ਼ ਅਖਵਾਂਦੇ ਹਨ ।

੪. ਤੇਰੇ ਭਾਣੇ ਵਿਚ ਹੀ ਕਈ ਰਾਜੇ ਬਣਦੇ ਹਨ ਅਤੇ ਕਸੈਲੇ ਆਦਿਕ ਰਸਾਂ ਦੇ ਸੁਆਦ ਮਾਣਦੇ ਹਨ ।

੫. ਤੇਰੇ ਭਾਣੇ ਵਿਚ ਹੀ ਕਈ ਤਲਵਾਰ ਵਾਹੁੰਦੇ ਹਨ ਅਤੇ ਸਿਰ ਗਰਦਨਾਂ ਤੋਂ ਕਟੇ ਜਾਂਦੇ ਹਨ ।

੬. ਤੇਰੇ ਭਾਣੇ ਵਿਚ ਕਈ ਪ੍ਰਦੇਸਾਂ ਵਿਚ ਜਾਂਦੇ ਹਨ ਉਥੋਂ ਦੇ ਹਾਲਾਤ ਸੁਣ ਕੇ ਮੁੜ ਆਪਣੇ ਦੇਸ ਆਉਂਦੇ ਹਨ ।

੭. ਤੇਰੇ ਭਾਣੇ ਵਿਚ ਹੀ ਕਈ ਨਾਮ ਵਿਚ ਸੁਆਦ ਨਾਲ ਲਗਦੇ ਹਨ—ਤੇਰੀ ਰਜ਼ਾ ਵਿਚ ਉਹ ਤੈਨੂੰ ਚੰਗੇ ਲਗਦੇ ਹਨ ।

੮. ਨਾਨਕ (ਇਕ ਬੇਨਤੀ ਕਰਦਾ ਹੈ ਕਿ) ਤੇਰੇ ਨਾਮ ਤੋਂ ਬਿਨਾਂ ਹੋਰ ਸਾਰੇ ਝੂਠ ਦਾ ਵਪਾਰ ਕਰਦੇ ਹਨ ।੧।

## ਮ: ੧

**੧. ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ।**
**੨. ਜਾ ਤੂੰ ਸਚਾ ਤਾ ਸਭ ਕੋ ਸਚਾ ਕੂੜਾ ਕੋਇ ਨ ਕੋਈ ।**
**੩. ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ।**
**੪. ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ।੨।**

## ਪਦ-ਅਰਥ

**ਧਾਤੁ**—ਚਲਾਇਮਾਨ, ਨਾਸ਼ਵੰਤ, ਮਾਇਆ; **ਜਾ**—ਜਦੋਂ ਕਿ ।

## ਟੀਕਾ

੧. ਜਦ ਤੂੰ ਜੁ ਵਡਾ ਹੋਇਆ, ਸਭ ਵਡਿਆਈਆਂ (ਤੇਰੇ ਵਿਚੋਂ ਨਿਕਲੀਆਂ ਹਨ) । ਚੰਗੇ ਤੋਂ ਚੰਗਾ ਹੀ ਨਿਕਲਦਾ ਹੈ ।

੨. ਜਦੋਂ ਤੂੰ ਆਪ ਸੱਚਾ ਹੈਂ ਤਾਂ ਸਭ ਕੋਈ ਸੱਚਾ ਹੈ—ਕੋਈ ਵੀ ਕੂੜਾ ਨਹੀਂ ਹੋ ਸਕਦਾ ।

੩. ਆਖਣਾ, ਵੇਖਣਾ, ਬੋਲ ਚਾਲ, ਜੀਂਵਨ ਮੌਤ ਵਿਚ ਸਭ ਮਾਇਆ ਹੋ ਜਾਂਦੇ ਹਨ (ਜਦ ਇਕ ਨੂੰ ਵਿਸਰ ਜਾਈਦਾ ਹੈ) ।

੪. (ਸੱਚ ਇਹ ਹੈ) (ਨਾਨਕ ਕਿ) ਉਹ ਸੱਚਾ (ਸਦਾ ਸਥਿਰ) ਪ੍ਰਭੂ ਆਪ ਹੀ ਹੁਕਮ ਰਚ ਕੇ ਸਭ ਜੀਵਾਂ ਨੂੰ ਆਪਣੇ ਹੁਕਮ ਵਿਚ ਤੋਰ ਰਹਿਆ ਹੈ । (ਇਸ ਗੱਲ ਨੂੰ ਵਿਸਰ ਕੇ ਰੱਬ ਦੀ ਖੇਡ ਮਾਇਆ ਦੀ ਖੇਡ ਹੋ ਜਾਂਦੀ ਹੈ) ।੨।

## ਪਉੜੀ-੧੫

**੧. ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ।**
**੨. ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ।**
**੩. ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ।**
**੪. ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ।**
**੫. ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ।**

੭. ਚੌਥੇ ਪਹਿਰ ਵਿਚ ਜੀਵ ਨੂੰ ਨੀਂਦ ਆ ਜਾਂਦੀ ਹੈ, ਅੱਖਾਂ ਮੀਟ ਕੇ ਇਉਂ ਸੌਂਦਾ ਹੈ ਕਿ ਮਾਨੋ ਪ੍ਰਲੋਕ ਚਲਾ ਗਇਆ ਹੈ।

੮. ਫਿਰ ਉਠਦਾ ਹੈ ਅਤੇ ਉਹੋ ਝਗੜੇ (ਧੰਦੇ) ਸ਼ੁਰੂ ਕਰ ਦਿੰਦਾ ਹੈ—ਜਿਵੇਂ ਕਿ ਇਸ ਨੇ ਇਥੇ ਸੈਂਕੜੇ ਵਰ੍ਹੇ ਪਿੜ ਬੰਨ੍ਹ ਕੇ ਟਿਕੇ ਰਹਿਣਾ ਹੈ।

੯. (ਹੇ ਮਿਤ੍ਰ, ਉਤਲੀ ਵਿਚਾਰ ਦਾ ਤਤ ਇਹ ਹੈ ਕਿ) ਜੇ ਅਠੇ ਪਹਿਰ ਪ੍ਰਭੂ ਦਾ ਡਰ ਹਿਰਦੇ ਵਿਚ ਰਹੇ ਤਾਂ ਸਭ ਵੇਲਾ ਪਵਿਤਰ ਹੈ ਤੇ ਪ੍ਰਵਾਨ ਚੜ੍ਹਦਾ ਹੈ।

੧੦. (ਨਾਨਕ), ਜੇ ਇਸ ਤਰ੍ਹਾਂ ਮਾਲਕ—ਪ੍ਰਭੂ ਹਿਰਦੇ ਵਿਚ ਵਸ ਜਾਵੇ ਤਾਂ ਸੱਚਾ ਇਸ਼ਨਾਨ ਹੁੰਦਾ ਹੈ, ਆਤਮਿਕ ਪਵਿੱਤ੍ਰਤਾ ਪ੍ਰਾਪਤ ਹੁੰਦੀ ਹੈ।

## ਮ: ੨

**੧. ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ।**
**੨. ਅਠੀ ਵੇਪਰਵਾਹ ਰਹਿਨਿ ਇਕਤੈ ਰੰਗਿ।**
**੩. ਦਰਸਨਿ ਰੂਪ ਅਥਾਹ ਵਿਰਲੇ ਪਾਈਅਹਿ।**
**੪. ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ।**
**੫. ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ।੨।**

## ਪਉੜੀ—੧੭

**੧. ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ।**
**੨. ਮੁਠੀ ਧੰਧੈ ਚੋਰਿ ਮਹਲੁ ਨ ਪਾਈਐ।**
**੩. ਏਨੈ ਚਿਤਿ ਕਠੋਰਿ ਸੇਵ ਗਵਾਈਐ।**
**੪. ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ।**
**੫. ਕਿਉਂਕਰਿ ਪੂਰੈ ਵਟਿ ਤੋਲਿ ਤੁਲਾਈਐ।**
**੬. ਕੋਇ ਨ ਆਖੈ ਘਟਿ ਹਉਮੈ ਜਾਈਐ।**
**੭. ਲਈਅਨਿ ਖਰੇ ਪਰਖਿ ਦਰਿ ਬੀਨਾਈਐ।**
**੮. ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ।੧੭।**

## ਪਦ—ਅਰਥ

**ਏਨੈ**—ਇਸ ਨੇ; **ਮੁਠੀ**—ਠਗੀ ਹੈ; **ਦਰਿ ਬੀਨਾਈਐ**—ਸਿਆਣੇ ਪ੍ਰਭੂ ਦੇ ਦਰ ਤੇ।

## ਟੀਕਾ

੧. ਮੈਂ ਸੱਚ ਕਹਿੰਦਾ ਹਾਂ ਕਿ ਜੇ ਤੂੰ (ਹੇ ਪ੍ਰਭੂ) ਮੇਰੇ ਨਾਲ ਹੈਂ ਤਾਂ ਮੈਨੂੰ ਕਿਸੇ ਹੋਰ ਦੀ ਕੀ ਮੁਥਾਜੀ ਹੈ।

੨. (ਪਰ) ਜੋ ਜੀਵ-ਇਸਤ੍ਰੀ ਧੰਦੇ ਰੂਪ ਚੋਰ ਨੇ ਠਗ ਲਈ ਹੈ, ਉਹ ਤੇਰੇ ਦਰ ਤੀਕ ਨਹੀਂ ਪੁਜਦੀ।

੩. ਉਸ ਨੇ ਆਪਣੇ ਕਠੋਰ ਚਿਤ ਦੇ ਕਾਰਨ ਕੀਤੀ ਕਰਾਈ ਵਿਅਰਥ ਗਵਾਈ ਹੈ।

੪. ਜਿਸ ਹਿਰਦੇ ਵਿਚ (ਪ੍ਰਭੂ ਨੇ) ਸੱਚ ਨਹੀਂ ਪਾਇਆ, ਉਸ ਨੂੰ ਭੰਨ ਕੇ ਮੁੜ ਘੜਨਾ ਪੈਂਦਾ ਹੈ (ਜਨਮ ਮਰਨ ਦੇ ਗੇੜਿਆਂ ਵਿਚੋਂ ਲੰਘਣਾ ਪੈਂਦਾ ਹੈ)।

੫. ਉਹ (ਹਿਰਦਾ) (ਹਰੀ ਦੇ) ਪੂਰੇ ਤੋਲਾਂ ਨਾਲ ਕਿਵੇਂ ਤੁਲ ਸਕਦਾ ਹੈ ?

੬. ਪਰ ਜਦੋਂ ਹਉਮੈ ਚਲੀ ਜਾਏ ਤਾਂ ਮੁੜ ਉਸ ਨੂੰ ਕੋਈ ਘੱਟ ਨਹੀਂ ਆਖਦਾ।

੭. ਖਰੇ ਜੀਵ ਸਿਆਣੇ ਪ੍ਰਭੂ ਦੇ ਦਰ ਤੇ ਪਰਖ ਲਏ ਜਾਂਦੇ ਹਨ।

੮. ਪਰ ਉਹ ਸੌਦਾ ਜੋ ਪ੍ਰਭੂ ਦਰ ਤੇ ਪਰਵਾਨ ਹੁੰਦਾ ਹੈ, ਇਕੋ ਗੁਰੂ ਦੇ ਹੱਟ ਤੋਂ ਮਿਲਦਾ ਹੈ। ੧੭।

## ਸਲੋਕ ਮ: ੨

੧. **ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ।**
੨. **ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ।**
੩. **ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ।**
੪. **ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।**
੫. **ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ।**
੬. **ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ।**
੭. **ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ।**
੮. **ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ।**
੯. **ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।**
੧੦. **ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ।**
੧੧. **ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ।**
੧੨. **ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ। ੧।**

ਮ: ੨

੧. ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ।
੨. ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ।
੩. ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ।
੪. ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ।
੫. ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ।
੬. ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ । ੨ ।

## ਪਉੜੀ–੧੮

੧. ਸਚਾ ਭੋਜਨੁ ਭਾਉ ਸਤਿਗੁਰ ਦਸਿਆ ।
੨. ਸਚੇ ਹੀ ਪਤੀਆਇ ਸਚਿ ਵਿਗਸਿਆ ।
੩. ਸਚੈ ਕੋਟਿ ਗਿਰਾਂਇ ਨਿਜਘਰਿ ਵਸਿਆ ।
੪. ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ।
੫. ਸਚੈ ਦੈ ਦੀਬਾਣਿ ਕੂੜਿ ਨ ਜਾਈਐ ।
੬. ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ।
੭. ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ।
੮. ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ । ੧੮ ।

## ਪਦ–ਅਰਥ

**ਭਾਉ**—ਪ੍ਰੇਮ; **ਪਤੀਆਇ**—ਪਤੀਜਿਆ; **ਰਹਸਿਆ**—ਖਿੜਿਆ, ਖ਼ੁਸ਼ ਹੋਇਆ; **ਖੁਆਈਐ**—ਗਵਾਈਦਾ ਹੈ; **ਨੀਸਾਣਿ**—ਨਿਸ਼ਾਨ, ਰਾਹਦਾਰੀ; **ਵਖਾਣਿ**—ਆਖ ਕੇ ।

## ਟੀਕਾ

੧. ਜਿਸ ਕਿਸੇ ਨੂੰ ਸਤਿਗੁਰੂ ਨੇ ਪ੍ਰਭੂ-ਪ੍ਰੇਮ ਰੂਪੀ (ਆਤਮਾ ਦਾ) ਸੱਚਾ ਭੋਜਨ ਦਸਿਆ ਹੈ,

੨. ਉਹ ਸੱਚੇ ਪ੍ਰਭੂ ਵਿਚ ਪਤੀਜ ਜਾਂਦਾ ਹੈ ਅਤੇ ਉਸ ਸੱਚ ਵਿਚ ਟਿਕ ਕੇ ਪ੍ਰਸੰਨ ਰਹਿੰਦਾ ਹੈ ।

੩. ਉਹ ਆਪਣੇ ਅਸਲ ਸਰੂਪ ਪ੍ਰਭੂ ਵਿਚ ਵਸਦਾ ਹੈ ਜੋ ਉਸ ਲਈ ਸਦਾ ਥਿਰ ਕੋਟ-ਪਿੰਡ ਬਣ ਜਾਂਦਾ ਹੈ।

੪. ਸਤਿਗੁਰੂ ਦੇ ਤਰੁਠਿਆਂ ਨਾਮ ਮਿਲਦਾ ਹੈ, ਮੁੜ ਪ੍ਰਭੂ ਪ੍ਰੇਮ ਵਿਚ ਜੀਵ ਖਿੜਦਾ ਹੈ।

੫. ਸੱਚੇ ਪ੍ਰਭੂ ਦੀ ਦਰਗਾਹ ਵਿਚ ਕੂੜ ਦੁਆਰਾ ਨਹੀਂ ਪੁਜਿਆ ਜਾਂਦਾ।

੬. ਝੂਠ ਹੀ ਝੂਠ ਆਖ ਕੇ ਸੱਚੀ ਦਰਗਾਹ ਤੋਂ ਖੁੰਝ ਜਾਈਦਾ ਹੈ।

੭. ਪਰ ਜੇ ਸੱਚੇ ਸ਼ਬਦ ਦਾ ਨਿਸ਼ਾਨ (ਰਾਹਦਾਰੀ) ਕਿਸੇ ਪਾਸ ਹੋਵੇ ਤਾਂ ਉਸ ਨੂੰ ਪ੍ਰਭੂ ਦਰਗਾਹ ਤੋਂ ਕੋਈ ਹਟਾ ਨਹੀਂ ਸਕਦਾ।

੮. ਪ੍ਰਭੂ ਦਾ ਨਾਮ ਸੁਣਨ, ਸਮਝਣ ਅਤੇ ਆਖਣ ਨਾਲ ਉਸਨੂੰ ਉਸ ਦੇ ਦਰ ਤੇ ਸਦ ਲਇਆ ਜਾਂਦਾ ਹੈ। ੧੮।

## ਸਲੋਕੁ ਮ: ੧

**੧. ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ।**
**੨. ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ।**
**੩. ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ।**
**੪. ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ।**
**੫. ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ।**
**੬. ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ।**
**੭. ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ।੧।**

## ਪਦ-ਅਰਥ

**ਪਹਿਰਾ**—ਪਹਿਨ ਲਵਾਂ, ਪਾ ਲਵਾਂ; **ਹਿਵੈ**—ਬਰਫ਼ ਵਿਚ; **ਬਾਧਾ**—ਬਣਾਵਾਂ; **ਸਾਰੁ**—ਲੋਹਾ, **ਹਾਕ**—ਹਿੱਕ ਦੇ ਅਗੇ ਲਾ ਲਵਾਂ; **ਤਾਰਾਜ਼ੀ**—ਤਕੜੀ; **ਅੰਬਰੁ**—ਆਸਮਾਨ; **ਟੰਕੁ**—ਚਾਰ ਮਾਸੇ ਦਾ ਤੋਲ; **ਮਾਵਾਂ**—ਸਮਾਵਾਂ; **ਰਜਾਈ**—ਰਜ਼ਾ ਵਾਲਾ।

## ਟੀਕਾ

੧. ਜੇ ਮੈਂ ਅੱਗ ਪਹਿਨ ਲਵਾਂ, ਬਰਫ਼ ਵਿਚ ਘਰ ਬਣਾ ਲਵਾਂ, ਅਤੇ ਲੋਹੇ ਨੂੰ ਭੋਜਨ ਬਣਾ ਲਵਾਂ,

੨. ਜੇ ਮੈਂ ਸਾਰੇ ਦੁਖ ਪਾਣੀ ਦੀ ਤਰ੍ਹਾਂ ਪੀ ਲਵਾਂ (ਆਸਾਨੀ ਨਾਲ ਸਹਾਰ ਲਵਾਂ), ਸਾਰੀ ਧਰਤੀ ਨੂੰ ਹਿੱਕ ਕੇ ਅੱਗੇ ਲਾ ਲਵਾਂ,

੩. ਜੇ ਮੈਂ ਸਾਰੇ ਆਕਾਸ਼ ਨੂੰ ਤਰਾਜ਼ੂ ਵਿਚ ਰਖ ਕੇ ਤੇ ਪਿਛੇ ਚਾਰ ਮਾਸੇ ਦਾ ਵੱਟਾ ਪਾ ਕੇ ਤੋਲ ਲਵਾਂ,

੪. ਜੇ ਮੈਂ ਇਤਨਾ ਵੱਡਾ ਬਣ ਜਾਵਾਂ ਕਿ ਕਿਤੇ ਸਮਾ ਹੀ ਨਾ ਸਕਾਂ ਅਤੇ ਜੇ ਮੈਂ ਸਾਰੇ ਲੋਕਾਂ ਨੂੰ ਨੱਥ ਕੇ ਆਪਣੇ ਅੱਗੇ ਲਾ ਲਵਾਂ,

੫. ਜੇ ਮੇਰੇ ਮਨ ਵਿਚ ਇਤਨੀ ਤਾਕਤ ਹੋਵੇ ਕਿ ਜੋ ਚਾਹਾਂ ਸੋ ਕਰਾਂ ਅਤੇ ਹੋਰਾਂ ਤੋਂ ਕਰਾਵਾਂ,

੬. ਤਾਂ ਵੀ ਕੋਈ ਵੱਡੀ ਗੱਲ ਨਹੀਂ, ਜਿਤਨਾ ਵੱਡਾ ਉਹ ਮਾਲਕ ਹੈ ਇਤਨੀਆਂ ਵੱਡੀਆਂ ਹੀ ਉਸ ਦੀਆਂ ਬਖਸ਼ਿਸ਼ਾਂ ਹਨ, ਜੇ ਉਹ ਰਜ਼ਾ ਦਾ ਮਾਲਕ ਚਾਹੇ ਤਾਂ ਮੈਨੂੰ ਹੋਰ ਵੀ ਬੇਅੰਤ ਦਾਤਾਂ ਦੇ ਸਕਦਾ ਹੈ।

੭. (ਨਾਨਕ) ਜਿਸ ਜੀਵ ਤੇ ਪ੍ਰਭੂ ਕਿਰਪਾ ਕਰਦਾ ਹੈ, ਉਸ ਨੂੰ ਸੱਚੇ ਨਾਮ ਦੁਆਰਾ ਹਰ ਵਡਿਆਈ ਬਖਸ਼ਦਾ ਹੈ। ੧।

## ਮ: ੨

੧. ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ।
੨. ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ।
੩. ਭੁਖਿਆ ਭੁਖ ਨ ਉਤਰੇ ਗਲੀ ਭੁਖ ਨ ਜਾਇ।
੪. ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ। ੨।

## ਪਉੜੀ-੧੯

੧. ਵਿਣੁ ਸਚੇ ਸਭੁ ਕੂੜ ਕੂੜੁ ਕਮਾਈਐ।
੨. ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ।
੩. ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ।
੪. ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ।
੫. ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ।
੬. ਕੂੜੈ ਲਾਲਚਿ ਲਗਿ ਮਹਲੁ ਖੁਆਈਐ।
੭. ਸਭੁ ਜਗੁ ਠਗਿਓ ਠਗਿ ਆਈਐ ਜਾਈਐ।
੮. ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ। ੧੯।

Page 296

## ਪਦ–ਅਰਥ

**ਛਾਰੁ**–ਸੁਆਹ; **ਮਹਲੁ**–ਦਰਗਾਹੁ; **ਤ੍ਰਿਸ਼ਨਾ**–ਖਾਹਿਸ਼ਾਂ ।

## ਟੀਕਾ

੧. ਸੱਚੇ ਪ੍ਰਭੂ-ਨਾਮ ਤੋਂ ਬਿਨਾਂ ਸਭ ਕੂੜ ਹੈ, ਹੋਰ ਕਮਾਈ ਸਭ ਕੂੜ ਦੀ ਕਮਾਈ ਹੈ ।

੨. ਸੱਚੇ ਪ੍ਰਭੂ-ਨਾਮ ਤੋਂ ਬਿਨਾਂ ਜੀਵ ਕੂੜਿਆਰ ਰਹਿੰਦਾ ਹੈ, ਜਮ ਉਸ ਨੂੰ ਬੰਨ੍ਹ ਕੇ ਲੈ ਜਾਂਦੇ ਹਨ ।

੩. ਸੱਚੇ ਪ੍ਰਭੂ-ਨਾਮ ਤੋਂ ਬਿਨਾਂ ਤਨ ਸੁਆਹ (ਬੇਕਾਰ) ਹੈ ਅਤੇ ਅੰਤ ਸੁਆਹ ਵਿਚ ਹੀ ਮਿਲ ਜਾਂਦਾ ਹੈ ।

੪. ਸੱਚੇ ਪ੍ਰਭੂ-ਨਾਮ ਤੋਂ ਬਿਨਾਂ ਸਭ ਖਾਧਾ ਪਹਿਨਿਆ ਤ੍ਰਿਸ਼ਨਾ ਹੀ ਤ੍ਰਿਸ਼ਨਾ ਹੈ ।

੫. ਸੱਚੇ ਪ੍ਰਭੂ-ਨਾਮ ਤੋਂ ਬਿਨਾ ਪ੍ਰਭੂ ਦਰਗਾਹ ਪ੍ਰਾਪਤ ਨਹੀਂ ਹੁੰਦੀ, ਕੂੜ ਦੁਆਰਾ ਉਹ ਦਰਗਾਹ ਨਹੀਂ ਲਭਦੀ ।

੬. ਮਾਇਆ ਦੇ ਕੂੜੇ ਲਾਲਚਾਂ ਵਿਚ ਲਗ ਕੇ ਜੀਵ ਦਰਗਾਹ ਤੋਂ ਖੁੰਝ ਜਾਂਦਾ ਹੈ ।

੭. ਸਾਰੇ ਸੰਸਾਰ ਨੂੰ ਮਾਇਆ ਠੱਗਣੀ ਨੇ ਠੱਗ ਲਇਆ ਹੈ ਅਤੇ ਸੰਸਾਰ ਆਵਾਗਵਨ ਦੇ ਗੇੜ ਕਢ ਰਹਿਆ ਹੈ '

੮. ਸਰੀਰ ਵਿਚ ਤ੍ਰਿਸ਼ਨਾ ਦੀ ਅਗਨੀ ਰਹਿੰਦੀ ਹੈ, ਜੋ ਕੇਵਲ ਗੁਰੂ ਦੇ ਸ਼ਬਦ ਰਾਹੀਂ ਹੀ ਬੁਝ ਸਕਦੀ ਹੈ । ੧੯ ।

## ਸਲੋਕ ਮ: ੧

**੧. ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ।**
**੨. ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ।**
**੩. ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ । ੧ ।**

## ਪਦ–ਅਰਥ

**ਰਸਿ ਰਸਿਆ**–ਪ੍ਰੇਮ ਨਾਲ ਸਿੰਚਿਆ; **ਪਕੈ**–ਪਕਿਆ ਹੈ; **ਦਾਨਾ ਕੈ ਸਿਰਿ ਦਾਨੁ**–ਸਭ ਤੋਂ ਉੱਤਮ ਦਾਨ ।

**੬. ਸਚੇ ਦੈ ਦਰਿ ਜਾਇ ਸਚੁ ਚਵਾਂਈਐ ।**

**੭. ਸਚੈ ਅੰਦਰਿ ਮਹਲਿ ਸਚਿ ਬੁਲਾਈਐ ।**

**੮. ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ । ੧੫ ।**

## ਪਦ ਅਰਥ

**ਨਿਸੰਗੁ**—ਬਿਨਾਂ ਸ਼ੰਕੇ ਦੇ; **ਸਾਰੁ**—ਸ੍ਰੇਸ਼ਟ; **ਚਵਾਂਈਐ**—ਬੋਲੀਐ ।

## ਟੀਕਾ

੧. ਵਿਸ਼ਵਾਸ ਨਾਲ ਸਤਿਗੁਰੂ ਦੀ ਸੇਵਾ ਵਿਚ ਲਗ ਕੇ (ਸ਼ਰਨ ਪੈ ਕੇ) ਭਟਕਣਾ ਦੂਰ ਹੁੰਦੀ ਹੈ ।

੨. ਸਤਿਗੁਰੂ ਜੋ ਕਾਰ ਦਸੇ ਉਹੋ ਕਾਰ ਕਰਨੀ ਚਾਹੀਦੀ ਹੈ ।

੩. ਸਤਿਗੁਰੂ ਜੋ ਮਿਹਰ ਕਰ ਕੇ ਨਾਮ ਦੀ ਦਾਤ ਦੇਵੇ ਤਾਂ ਨਾਮ ਸਿਮਰਨ ਕਰਨਾ ਚਾਹੀਦਾ ਹੈ ।

੪. ਗੁਰੂ ਦੁਆਰਾ ਭਗਤੀ (ਨਾਮ ਸਿਮਰਨ) ਦਾ ਸ੍ਰੇਸ਼ਟ ਫਲ ਪਾਈਦਾ ਹੈ ।

੫. ਗੁਰੂ ਤੋਂ ਬੇਮੁਖ ਹੋਣ ਨਾਲ ਕੂੜ ਤੇ ਅਗਿਆਨਤਾ ਬਣੇ ਰਹਿੰਦੇ ਹਨ ਅਤੇ ਕੂੜ ਹੀ ਵਿਹਾਝੀਦਾ ਹੈ ।

੬. ਜੇ ਸੱਚੇ ਗੁਰੂ ਦੇ ਦਰ ਤੇ ਜਾ ਕੇ ਸੱਚੇ ਨਾਮ ਦਾ ਉਚਾਰਨ ਕਰੀਏ,

੭. ਤਾਂ ਸੱਚੇ ਪ੍ਰਭੂ ਦੇ ਮਹਲ (ਦਰਗਾਹ) ਵਿਚ ਸਦ ਲਇਆ ਜਾਂਦਾ ਹੈ ।

੮. (ਨਾਨਕ) ਜਿਸ ਦੇ ਪੱਲੇ ਸਦਾ ਸੱਚ ਹੈ, ਉਹ ਸਚਿਆਰ ਹੈ ਅਤੇ ਸੱਚ ਵਿਚ ਹੀ ਉਹ ਲੀਨ ਹੋ ਜਾਂਦਾ ਹੈ । ੧੫ ।

## ਸਲੋਕੁ ਮ: ੧

**੧. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।**

**੨. ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।**

**੩. ਹਉ ਭਾਲਿ ਵਿਕੁੰਨੀ ਹੋਈ ।**

**੪. ਆਧੇਰੈ ਰਾਹੁ ਨ ਕੋਈ ।**

**੫. ਵਿਚਿ ਹਉਮੈ ਕਰਿ ਦੁਖੁ ਰੋਈ ।**

**੬. ਕਹੁ ਨਾਨਕ ਕਿਨਿ ਬਿਧਿ ਗਤਿ ਹੋਈ । ੧ ।**

## ਪਦ-ਅਰਥ

**ਕਲਿ**—ਕਲਜੁਗ; **ਕਾਤੀ**—ਛੁਰੀ; **ਪੰਖ ਕਰਿ**—ਖੰਭ ਲਾ ਕੇ; **ਕਹ**—ਕਿਥੇ; **ਵਿਕੁੰਨੀ**—ਵਿਆਕੁਲ; **ਗਤਿ**—ਗਤੀ, ਛੁਟਕਾਰਾ ।

## ਟੀਕਾ

੧. ਕਲਜੁਗ ਦਾ ਸਮਾਂ ਛੁਰੀ ਹੈ, ਰਾਜੇ ਕਸਾਈ ਹਨ, ਧਰਮ ਖੰਭ ਲਾ ਕੇ ਉਡ ਗਇਆ ਹੈ ।

੨. ਝੂਠ ਮਸਿਆ ਦੀ ਹਨੇਰੀ ਰਾਤ ਵਾਂਗ ਪਸਰ ਰਹਿਆ ਹੈ, ਸੱਚ ਰੂਪ ਚੰਦ੍ਰਮਾ ਕਿਤੇ ਚੜ੍ਹਿਆ ਦਿਸਦਾ ਹੀ ਨਹੀਂ ।

੩. ਮੈਂ ਇਸ ਸੱਚ ਚੰਦ੍ਰਮਾ ਨੂੰ ਲੱਭ ਲੱਭ ਕੇ ਵਿਆਕੁਲ ਹੋ ਗਈ ਹਾਂ ।

੪. ਹਨੇਰ ਵਿਚ ਕੋਈ ਰਾਹ ਨਹੀਂ ਦਿਸਦਾ ।

੫. (ਸ੍ਰਿਸ਼ਟੀ) ਹਉਮੈ ਦੇ ਕਾਰਨ ਦੁਖੀ ਹੋ ਰਹੀ ਹੈ ।

੬. (ਨਾਨਕ) ਕਿਸ ਤਰ੍ਹਾਂ ਹੁਣ ਇਸ ਹਨੇਰੇ ਤੋਂ ਛੁਟਕਾਰਾ ਹੋਵੇ ।

## ਮ: ੩

**੧. ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ।**

**੨. ਗੁਰਮੁਖਿ ਕੋਈ ਉਤਰੈ ਪਾਰਿ ।**

**੩. ਜਿਸ ਨੋ ਨਦਰਿ ਕਰੇ ਤਿਸੁ ਦੇਵੈ ।**

**੪. ਨਾਨਕ ਗੁਰਮੁਖਿ ਰਤਨੁ ਸੋ ਲੇਵੈ । ੨ ।**

## ਪਉੜੀ-੧੬

**੧. ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ।**

**੨. ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ।**

**੩. ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ।**

**੪. ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ।**

**੫. ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ।**

**੬. ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ।**

੭. ਦਾਸਨਿਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ।
੮. ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ । ।੧੯।

## ਪਦ-ਅਰਥ

**ਸੈਸਾਰੀਆ**—ਸੰਸਾਰੀ ਲੋਕ ਜੋ ਮਾਇਆ ਵਿਚ ਗ੍ਰਸੇ ਹਨ; **ਖੁਆਇਅਨੁ**—ਭੁਲਾਇਆ ਹੈ; **ਅਨਦਿਨੁ**—ਹਰ ਰੋਜ਼, ਸਦਾ ।

## ਟੀਕਾ

੧. ਭਗਤਾਂ ਅਤੇ ਮਾਇਆਧਾਰੀਆਂ ਦਾ ਕਦੇ ਜੋੜ ਨਹੀਂ ਹੋਇਆ (ਦੋਵੇਂ ਇਕੱਠੇ ਨਹੀਂ ਚਲ ਸਕਦੇ) ।

੨. (ਪਰ) ਰਚਨਹਾਰ—ਪ੍ਰਭੂ ਗ਼ਲਤੀ ਨਹੀਂ ਕਰਦਾ, ਨਾ ਉਹ ਕਿਸੇ ਦਾ ਭੁਲਾਇਆ ਭੁਲ ਸਕਦਾ ਹੈ ।

੩. (ਇਹ ਉਸ ਦੀ ਆਪਣੀ ਹੀ ਰਜ਼ਾ ਹੈ ਕਿ ਇਕ ਪਾਸੇ) ਉਸ ਨੇ ਭਗਤਾਂ ਨੂੰ, ਜਿਨ੍ਹਾਂ ਨੇ ਸੱਚੇ ਨਾਮ ਦੀ ਕਮਾਈ ਕੀਤੀ ਹੈ, ਆਪਣੇ ਨਾਲ ਮਿਲਾ ਲਇਆ ਹੈ ।

੪. (ਤੇ ਦੂਜੇ ਪਾਸੇ) ਮਾਇਆਧਾਰੀਆਂ ਨੂੰ ਜਿਹੜੇ ਕੂੜ ਬੋਲ ਬੋਲ ਕੇ ਹਰਾਮ ਖਾਂਦ ਹਨ, ਆਪ ਹੀ ਭੁਲਾਇਆ ਹੈ ।

੫. ਉਨ੍ਹਾਂ (ਮਾਇਆਧਾਰੀਆਂ) ਨੂੰ ਮੌਤ ਦਾ ਧਿਆਨ ਹੀ ਨਹੀਂ ਹੈ ਅਤੇ ਉਹ ਕਾਮ ਕ੍ਰੋਧ ਦੀ ਜ਼ਹਿਰ ਕਮਾ ਰਹੇ ਹਨ ।

੬. (ਇਹ ਉਸ ਦੀ ਆਪਣੀ ਹੀ ਰਜ਼ਾ ਹੈ ਕਿ) ਭਗਤ ਉਸ ਦੀ ਸੇਵਾ ਕਮਾ ਰਹੇ ਹਨ ਤੇ ਸਦਾ ਉਸ ਦੇ ਨਾਮ ਵਿਚ ਲਗੇ ਰਹਿੰਦੇ ਹਨ ।

੭. ਉਹ ਪ੍ਰਭੂ ਦੇ ਸੇਵਕਾਂ ਦੇ ਸੇਵਕ ਬਣ ਕੇ ਆਪਣੇ ਅੰਦਰੋਂ ਹਉਮੈ ਗਵਾ ਲੈਂਦੇ ਹਨ ।

੮. ਇਨ੍ਹਾਂ ਦੇ ਮੁਖ ਮਾਲਕ ਪ੍ਰਭੂ ਦੇ ਦਰ ਤੇ ਉਜਲੇ ਹੁੰਦੇ ਹਨ, ਸੱਚੇ ਸ਼ਬਦ ਦੁਆਰਾ ਉਹ ਸੋਹਣੇ ਲਗਦੇ ਹਨ । ੧੯ ।

## ਸਲੋਕ ਮ: ੧

੧. ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ।
੨. ਸੇਈ ਪੂਰੇ ਸਾਹ ਵਖਤੇ ਉਪਰਿ ਲੜਿ ਮੁਏ ।

३. ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ।
੪. ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ।
੫. ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ।
੬. ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ।
੭. ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ।
੮. ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ।
੯. ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ।
੧੦. ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ । ੧ ।

## ਪਦ-ਅਰਥ

**ਸਬਾਹੀ**—ਸੁਬਹ ਵੇਲੇ, ਅੰਮ੍ਰਿਤ ਵੇਲੇ; **ਸਾਲਾਹ**—ਸਿਫ਼ਤ ਸਾਲਾਹ; **ਵਖਤੈ**—ਵੇਲੇ ਸਿਰ; **ਦੂਜੈ**—ਦੂਜੇ ਪਹਿਰ, ਦਿਨ ਚੜ੍ਹੇ; **ਅਸਗਾਹ**—ਅਥਾਹ, ਸਮੁੰਦਰ; **ਮੁਹੀ ਗਿਰਾਹ**—ਮੂੰਹ ਵਿਚ ਰੋਟੀ; **ਭਉਕੀਆ**—ਭੜਕੀਆਂ; **ਊਂਘ**—ਨੀਂਦ; **ਪਵਾਰਿ**—ਪ੍ਰਲੋਕ, ਮਰ ਕੇ ਫਿਰ ਸੁਰਜੀਤ ਹੋ ਜਾਣਾ; **ਵਾਦੁ**—ਝਗੜਾ; **ਪਿੜ**—ਅਖਾੜਾ ।

## ਟੀਕਾ

੧. ਜੋ ਪ੍ਰਾਣੀ ਸਵੇਰੇ ਅੰਮ੍ਰਿਤ ਵੇਲੇ ਪ੍ਰਭੂ ਦੀ ਸਿਫ਼ਤ ਸਾਲਾਹ ਕਰਦੇ ਤੇ ਉਸ ਨੂੰ ਇਕਾਗਰ ਮਨ ਨਾਲ ਧਿਆਂਦੇ ਹਨ,

੨. ਉਹ ਪੂਰੇ ਸ਼ਾਹ ਹੋ ਗਏ ਹਨ, ਉਨ੍ਹਾਂ ਨੇ ਠੀਕ ਸਮੇਂ ਤੇ ਆਪਣੇ ਮਨ ਨਾਲ ਘੁਲ ਕੇ (ਆਤਮ ਬਲ ਰੂਪ ਪੂੰਜੀ ਇਕੱਠੀ ਕਰ ਲਈ ਹੈ) ।

੩. ਦੂਜੇ ਪਹਿਰ ਵਿਚ (ਦਿਨ ਚੜ੍ਹੇ) ਮਨ ਦੀਆਂ ਬਿਰਤੀਆਂ ਖਿਲਰ ਜਾਂਦੀਆਂ ਹਨ ਅਤੇ ਮਨ ਕਈ ਪਾਸਿਆਂ ਵਲ ਦੌੜਿਆ ਫਿਰਦਾ ਹੈ ।

੪. ਉਦੋਂ ਬਹੁਤੇ ਲੋਕ ਸੰਸਾਰ ਸਾਗਰ ਵਿਚ ਐਸੇ ਗੋਤੇ ਖਾਂਦੇ ਹਨ ਕਿ ਇਸ ਵਿਚੋਂ ਮੁੜ ਪਾਰ ਨਹੀਂ ਹੋ ਸਕਦੇ ।

੫. ਤੀਜੇ ਪਹਿਰ ਵਿਚ, ਜੀਵ ਖਾਣ ਦੇ ਆਹਰੇ ਲਗ ਜਾਂਦਾ ਹੈ, ਭੁਖ ਤੇ ਤੇਹ ਦੋਵੇਂ ਚਮਕ ਪੈਂਦੀਆਂ ਹਨ ।

੬. ਅਗਲਾ ਖਾਧਾ ਹੋਇਆ ਭਸਮ ਹੋ ਜਾਂਦਾ ਹੈ, ਤਾਂ ਹੋਰ ਖਾਣ ਲਈ ਇੱਛਾ ਉਪਜਦੀ ਹੈ ।

### ਟੀਕਾ

੧. ਹੇ ਨਾਨਕ, ਸੰਤੋਖ ਸਰੂਪ (ਸੰਤੋਖ ਦਾ ਮੁਜਸਮ) ਗੁਰੂ ਰੁਖ ਸਮਾਨ ਹੈ ਜਿਸ ਨੂੰ ਫੁਲ ਧਰਮ ਦਾ ਲਗਦਾ ਹੈ ਅਤੇ ਫਲ ਗਿਆਨ ਦਾ।

੨. ਪ੍ਰੇਮ ਜਲ ਨਾਲ ਸਿੰਚਿਆ ਹੋਇਆ ਇਹ ਸਦਾ ਹਰਾ ਭਰਾ ਰਹਿੰਦਾ ਹੈ ਅਤੇ ਪ੍ਰਭੂ ਦੀ ਮਿਹਰ ਨਾਲ ਉਸ ਪ੍ਰਭੂ ਦੇ ਧਿਆਨ ਦੁਆਰਾ ਇਹ ਪਕਿਆ ਹੈ।

੩. ਇਹ ਫਲ ਜੀਵਾਂ ਲਈ ਸਭ ਤੋਂ ਉਤਮ ਦਾਨ ਹੈ, ਪਰ ਇਸ ਦਾ ਆਨੰਦ ਤਦ ਪ੍ਰਾਪਤ ਹੁੰਦਾ ਹੈ ਜੇ ਇਸ ਨੂੰ ਪਤੀ-ਪ੍ਰਭੂ ਦੇ ਪ੍ਰੇਮ ਸਵਾਦ ਵਿਚ ਅਪੜ ਕੇ ਖਾਧਾ ਜਾਏ। ੧।

### ਮ: ੧

**੧. ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ।**

**੨. ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ।**

**੩. ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ।**

**੪. ਅਠਿ ਸਠਿ ਤੀਰਥ ਗੁਰ ਕੀ ਚਰਣੀ ਪੂਜੇ ਸਦਾ ਵਿਸੇਖੁ।**

**੫. ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ।**

**੬. ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ। ੨।**

### ਪਦ-ਅਰਥ

**ਬਿਰਖੁ**—ਬ੍ਰਿਛ; **ਪਤ**—ਪੱਤੇ; **ਪਰਵਾਲਾ**—ਮੂੰਗਾ; **ਕਰਮ**—ਬਖਸ਼ਿਸ਼; **ਵਿਸੇਖੁ**—ਵਿਸ਼ੇਸ਼; **ਹੰਸੁ**—ਹਿੰਸਾ; **ਹੇਤੁ**—ਮੋਹ; **ਕੋਪੁ**—ਕ੍ਰੋਧ; **ਦਝਹਿ**—ਸੜਦੇ ਹਨ; **ਕਰਮੀ**—ਬਖਸ਼ਿਸ਼ ਦੁਆਰਾ।

### ਟੀਕਾ

੧. (ਗੁਰੂ) ਸੋਨੇ ਦਾ ਬ੍ਰਿਛ ਹੈ, ਉਸ ਦੇ ਪਤੇ ਮੂੰਗਾ ਹਨ, ਉਸ ਦੇ ਫੁਲ ਜਵਾਹਰ ਤੇ ਲਾਲ ਹਨ।

੨. ਉਸ ਨੂੰ ਫਲ ਲਗਦੇ ਹਨ ਰਤਨਾਂ ਦੇ, ਇਹ ਰਤਨ ਉਸ ਦੇ ਮੂੰਹ ਤੋਂ ਨਿਕਲੇ ਬਚਨ ਹਨ ਤੇ ਉਸ ਹਿਰਦੇ ਤੋਂ ਆਏ ਹਨ ਜੋ ਸਦਾ ਖਿੜਿਆ ਰਹਿੰਦਾ ਹੈ।

੩. (ਨਾਨਕ) ਜਿਸ ਜੀਵ ਦੇ ਮੁਖ ਤੇ ਉਸ ਦੀ ਬਖਸ਼ਿਸ਼ ਦਾ ਨਿਸ਼ਾਨ ਹੋਵੇ ਤੇ ਚੰਗੇ ਭਾਗਾਂ ਦਾ ਲੇਖ ਹੋਵੇ,

੪. ਉਹ ਸਦਾ ਗੁਰੂ ਦੇ ਚਰਨਾਂ ਨੂੰ ਅਠਾਹਠ ਤੀਰਥਾਂ ਤੋਂ ਵਿਸ਼ੇਸ਼ ਜਾਣਕੇ ਪੂਜਦਾ ਹੈ ।

੫. (ਸੰਸਾਰ ਵਿਚ) ਹਿੰਸਾ, ਮੋਹ, ਲੋਭ ਅਤੇ ਕ੍ਰੋਧ—ਇਹ ਚਾਰ ਅੱਗ ਦੀਆਂ ਨਦੀਆਂ ਹਨ,

੬. ਜਿਨ੍ਹਾਂ ਵਿਚ ਜੋ ਜੋ ਜੀਵ ਪੈਂਦੇ ਹਨ, ਸੜ ਜਾਂਦੇ ਹਨ; ਪਰ (ਨਾਨਕ) ਇਨ੍ਹਾਂ ਨਦੀਆਂ ਤੋਂ ਪ੍ਰਭੂ ਦੀ ਬਖਸ਼ਿਸ਼ ਦੁਆਰਾ ਗੁਰੂ ਦੀ ਚਰਨੀ ਲਗ ਕੇ ਪਾਰ ਲੰਘੀਦਾ ਹੈ । ੨ ।

## ਪਉੜੀ–੨੦

**੧. ਜੀਵਦਿਆ ਮਰੁ ਮਾਰਿ ਨ ਪਛੋਤਾਈਐ ।**
**੨. ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ।**
**੩. ਸਚਿ ਨ ਧਰੇ ਪਿਆਰੁ ਧੰਧੈ ਧਾਈਐ ।**
**੪. ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ।**
**੫. ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ।**
**੬. ਆਪੇ ਦੇਇ ਪਿਆਰੁ ਮੰਨਿ ਵਸਾਈਐ ।**
**੭. ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ।**
**੮. ਗੁਰ ਪਰਸਾਦੀ ਬੁਝਿ ਸਚਿ ਸਮਾਈਐ । ੨੦ ।**

## ਪਦ–ਅਰਥ

**ਮਾਰਿ**—ਮਾਰ ਕੇ, ਤ੍ਰਿਸ਼ਨਾ ਨੂੰ ਮਾਰ ਕੇ; **ਬੁਰਾ ਖੈ ਕਾਲੁ**—ਬੁਰੀ ਤਰ੍ਹਾਂ ਨਾਸ ਕਰਨ ਵਾਲਾ ਕਾਲ; **ਜੰਦਾਰੁ**—ਅਵੈੜ ਜਮ; **ਦਾਈਐ**—ਦਾਉ ਲਾ ਕੇ; **ਵਿਲੰਮੁ**—ਦੇਰੀ; **ਪਾਈਐ**—ਜੀਵਨ ਦੀ ਪਾਈ, ਉਮਰ ।

## ਟੀਕਾ

੧. (ਹੇ ਜੀਵ, ਤ੍ਰਿਸ਼ਨਾ ਨੂੰ) ਮਾਰ ਕੇ ਜੀਉਂਦਿਆਂ ਹੀ ਮਰ (ਤ੍ਰਿਸ਼ਨਾ ਵਲੋਂ) ਤਾਂ ਜੋ ਤੈਨੂੰ (ਮੌਤ ਮਗਰੋਂ) ਪਛਤਾਵਾ ਨਾ ਹੋਵੇ ।

੨. ਕਿਸੇ ਵਿਰਲੇ ਨੂੰ ਇਹ ਸਮਝ ਆਈ ਹੈ ਕਿ ਇਹ ਸੰਸਾਰ ਝੂਠਾ ਹੈ ।

੩. (ਤ੍ਰਿਸ਼ਨਾ ਵਸ ਹੋਇਆ ਜੀਵ) ਸੱਚ ਨਾਲ ਪਿਆਰ ਨਹੀਂ ਕਰਦਾ ਅਤੇ ਮਾਇਕ ਧੰਦਿਆਂ ਵਿਚ ਭਟਕਦਾ ਰਹਿੰਦਾ ਹੈ।

੪. (ਉਸ ਨੂੰ ਚੇਤਾ ਨਹੀਂ ਰਹਿੰਦਾ ਕਿ) ਸੰਸਾਰ ਨੂੰ ਬੁਰੀ ਤਰ੍ਹਾਂ ਨਾਸ਼ ਕਰਨ ਵਾਲਾ ਕਾਲ ਸੰਸਾਰ ਦੇ ਸਿਰ ਤੇ ਖੜਾ ਹੈ।

੫. ਪ੍ਰਭੂ ਦੇ ਹੁਕਮ ਅਨੁਸਾਰ ਇਹ ਅਵੈੜ ਜਮ ਸਭ ਦੇ ਸਿਰ ਤੇ ਹੁੰਦਾ ਹੈ ਅਤੇ ਦਾਉ ਲਾ ਕੇ ਮਰਦਾ ਹੈ।

੬. ਪ੍ਰਭੂ ਆਪ ਹੀ (ਜੀਵ ਨੂੰ) ਆਪਣਾ ਪਿਆਰ ਬਖਸ਼ਦਾ ਹੈ ਅਤੇ ਆਪ ਆ ਕੇ ਮਨ ਵਿਚ ਵਸਦਾ ਹੈ (ਫਿਰ ਨਾ ਤ੍ਰਿਸ਼ਨਾ ਰਹਿੰਦੀ ਹੈ ਤੇ ਨਾ ਕਾਲ ਦਾ ਡਰ)।

੭. ਜਦੋਂ ਕਿਸੇ ਦੇ ਜੀਵਨ ਦੀ ਪਾਈ ਭਰ ਜਾਂਦੀ ਹੈ ਤਾਂ ਚਲਣ ਵਿਚ ਜ਼ਰਾ ਭੀ ਦੇਰੀ ਨਹੀਂ ਹੁੰਦੀ।

੮. ਪਰ ਗੁਰੂ ਦੀ ਕ੍ਰਿਪਾ ਨਾਲ ਸੱਚ ਨੂੰ ਸਮਝ ਕੇ, ਸੱਚ ਵਿਚ ਸਮਾ ਜਾਈਦਾ ਹੈ (ਤੇ ਜਨਮ ਮਰਨ ਤੋਂ ਰਹਤ ਹੋ ਜਾਈਦਾ ਹੈ)। ੨੦।

## ਸਲੋਕੁ ਮ: ੧

**੧. ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ।**
**੨. ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ।**
**੩. ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ। ੧।**

## ਪਦ-ਅਰਥ

**ਮਨਿ**—ਮਨ ਵਿਚ; **ਮੁਖਿ**—ਮੁਖ ਵਿਚ; **ਹੰਢਨਿ**—ਫਿਰਦੇ ਹਨ, ਭਟਕਦੇ ਹਨ।

## ਟੀਕਾ

੧. ਤੁੰਮੀ, ਤੁੰਮਾ, ਜ਼ਹਿਰ ਅੱਕ, ਧਤੂਰੇ ਤੇ ਨਿੰਮ-ਫਲ (ਦੀ ਕੁੜਤਣ),

੨. (ਉਸ ਜੀਵ ਦੇ) ਮਨ ਵਿਚ ਅਤੇ ਮੁਖ ਵਿਚ ਵਸਦੀ ਹੈ, ਜਿਸ ਨੂੰ, ਹੇ ਪ੍ਰਭੂ, ਤੂੰ ਚੇਤੇ ਨਹੀਂ ਆਉਂਦਾ।

੩. (ਨਾਨਕ) ਇਹ ਬਦ-ਨਸੀਬ ਬੰਦੇ ਭਟਕ ਰਹੇ ਹਨ, ਇਨ੍ਹਾਂ ਦੀ ਵਿਥਿਆ ਪ੍ਰਭੂ ਤੋਂ ਬਿਨਾਂ ਹੋਰ ਕਿਸ ਨੂੰ ਕਹੀਏ (ਉਹੋ ਇਨ੍ਹਾਂ ਨੂੰ ਬਚਾਵੇ)?। ੧।

## ਮ: ੧

੧. ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ।
੨. ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ।
੨. ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ । ੨ ।

## ਪਦ-ਅਰਥ

**ਪੰਖੇਰੂ**—ਪੰਛੀ ਵਾਂਗ ਉਡਾਰੂ; **ਕਿਰਤੁ**—ਪਿਛਲੇ ਕਰਮਾਂ ਅਨੁਸਾਰ ਬਣਿਆ ਸੁਭਾ; **ਰੀਤਿ**—ਮਰਯਾਦਾ ।

## ਟੀਕਾ

੧. (ਮਨੁਖ ਦੀ) ਮੱਤ ਪੰਛੀ ਵਤ ਹੈ, ਉਸ ਦੀ ਕਿਰਤ (ਪਿਛਲੇ ਕਰਮਾਂ ਅਨੁਸਾਰ ਬਣਿਆ ਸੁਭਾ) ਉਸ ਦੀ ਸਾਥੀ ਹੈ, ਇਸ ਕਰਕੇ ਇਹ ਮੱਤ-ਪੰਛੀ ਕਦੇ ਉਤਮ ਤੇ ਕਦੇ ਨੀਚ ਹੋ ਕੇ ਚਲਦਾ ਹੈ ।

੨. ਕਦੇ ਇਹ ਚੰਦਨ ਤੇ ਜਾ ਬੈਠਦਾ ਹੈ, ਕਦੇ ਅੱਕ ਦੀ ਡਾਲੀ ਤੇ ਅਤੇ ਕਦੇ ਸੰਸਾਰ ਤੋਂ ਨਿਰਲੇਪ ਹੋ ਕੇ ਪ੍ਰਭੂ ਪ੍ਰੀਤ ਵਿਚ ਲੀਨ ਹੋ ਜਾਂਦਾ ਹੈ ।

੩. (ਨਾਨਕ) ਪ੍ਰਭੂ ਹੀ ਸਭ ਜੀਵਾਂ ਨੂੰ ਆਪਣੇ ਹੁਕਮ ਵਿਚ ਚਲਾ ਰਹਿਆ ਹੈ, ਇਹੋ ਉਸ ਦੀ ਧੁਰ ਤੋਂ ਰੀਤ ਤੁਰੀ ਆ ਰਹੀ ਹੈ । ੨ ।

## ਪਉੜੀ-੨੧

੧. ਕੇਤੇ ਕਰਹਿ ਵਖਾਣ ਕਹਿ ਕਹਿ ਜਾਵਣਾ ।
੨. ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ।
੩. ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ।
੪. ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ।
੫. ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ।
੬. ਮੰਨੇ ਨਾਉ ਬਿਸੰਖ ਦਰਗਹ ਪਾਵਣਾ ।
੭. ਖਾਲਕ ਕਉ ਆਦੇਸੁ ਢਾਢੀ ਗਾਵਣਾ ।
੮. ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ । ੨੧ ।

## ਪਦ-ਅਰਥ

**ਖਟੁ ਦਰਸਨ**—ਛੇ ਭੇਖ (ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ, ਬੈਰਾਗੀ); **ਕਿਸੈ**—ਕਿਸੇ ਵਿਰਲੇ ਨੇ; **ਬਿਸੰਖ**—ਅਣਗਿਣਤ; **ਖਾਲਕ**—ਪੈਦਾ ਕਰਨ ਵਾਲਾ, ਪ੍ਰਭੂ; **ਆਦੇਸੁ**—ਪਰਣਾਮ।

## ਟੀਕਾ

੧. ਬੇਅੰਤ ਜੀਵ ਪ੍ਰਭੂ ਦੇ ਗੁਣਾਂ ਦਾ ਬਿਆਨ ਕਹਿੰਦੇ ਹਨ ਅਤੇ ਕਹਿ ਕਹਿ ਕੇ ਚਲੇ ਜਾਂਦੇ ਹਨ।

੨. ਵੇਦ (ਸ਼ਾਸਤਰ ਆਦਿਕ ਧਰਮ ਗ੍ਰੰਥ) ਵੀ ਉਸ ਦੇ ਗੁਣਾ ਦਾ ਬਿਆਨ ਕਰਦੇ ਹਨ ਪਰ ਕਿਸੇ ਨੇ ਅੰਤ ਨਹੀਂ ਪਾਇਆ।

੩. ਪੁਸਤਕਾਂ ਪੜ੍ਹਨ ਨਾਲ ਉਸ ਦਾ ਪਤਾ ਨਹੀਂ ਲਗਦਾ, (ਉਚੀ ਸੁਰਤ ਵਿਚ ਜਾ ਕੇ) ਬੁਝਣ ਨਾਲ ਪਤਾ ਲਗਦਾ ਹੈ।

੪. ਜੋਗੀਆਂ, ਸੰਨਿਆਸੀਆਂ ਆਦਿ ਛੇ ਭੇਖਾਂ ਵਿਚ ਵੀ ਕਿਸੇ ਵਿਰਲੇ ਦੀ ਸਚ-ਪ੍ਰਭੂ ਵਿਚ ਸਮਾਈ ਹੋਈ ਹੈ।

੫. ਸਚ ਪ੍ਰਭੂ ਹੈ ਤਾਂ ਅਲਖ (ਸਮਝ ਗੋਚਰਾ ਨਹੀਂ) ਪਰ ਗੁਰੂ ਦੇ ਸ਼ਬਦ ਦੁਆਰਾ ਉਹ ਸੋਹਣਾ (ਪਿਆਰਾ) ਲਗਣ ਲਗ ਪੈਂਦਾ ਹੈ।

੬, ਜੋ ਉਸ ਬੇਅੰਤ ਪ੍ਰਭੂ ਦੇ ਨਾਮ ਨੂੰ ਮੰਨਦਾ (ਪੂਜਦਾ) ਹੈ, ਉਹ ਉਸ ਦਰਗਾਹ ਵਿਚ ਪਹੁੰਚਦਾ ਹੈ।

੭. ਉਹ ਮਨੁਖ ਮਾਲਕ ਪ੍ਰਭੂ ਨੂੰ ਪਰਣਾਮ ਕਰਦਾ ਹੈ, ਉਸਦਾ ਢਾਢੀ ਹੋ ਕੇ ਉਸ ਦੇ ਗੁਣ ਗਾਉਂਦਾ ਹੈ।

੮. ਅਤੇ (ਨਾਨਕ) ਉਸ ਜੁਗੋਂ ਜੁਗ ਇਕਸਾਰ ਰਹਿਣ ਵਾਲੇ ਪ੍ਰਭੂ ਨੂੰ ਮਨ ਵਿਚ ਵਸਾਂਦਾ ਹੈ।

## ਸਲੋਕੁ ਮਹਲਾ ੨

**੧. ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ।**
**੨. ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ।**
**੩. ਹੁਕਮੁ ਪਾਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ।**
**੪. ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ।**
**੫. ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ।**
**੬. ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ।੧।**

## ਮਹਲਾ ੨

੧. ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ।
੨. ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ।
੩. ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ।
੪. ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ।
੫. ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ।
੬. ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ।
੭. ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ।੨।

## ਪਉੜੀ-੨੨

੧. ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰਿਆ।
੨. ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ।
੩. ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ।
੪. ਸਚੁ ਕਹਨਿ ਅਰਦਾਸਿ ਸੇ ਵੇਚਾਰੀਆ।
੫. ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ।
੬. ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ।
੭. ਬਿਨੁ ਨਾਵੈ ਧਿਗੁ ਵਾਸੁ ਫਿਟੁ ਸੁ ਜੀਵਿਆ।
੮. ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ।੨੨।

## ਪਦ-ਅਰਥ

**ਵਾਰੀਆ**—ਰੋਕੀਆਂ, ਵਰਜੀਆਂ; **ਸਿਧਾਰੀਆ**—ਤੁਰ ਜਾਂਦੀਆਂ ਹਨ; **ਸਵਾਰੀਆਸੁ**—ਉਸ ਨੇ ਸਵਾਰਿਆ ਹੈ।

## ਟੀਕਾ

੧. ਜਿੰਨ੍ਹਾਂ ਜੀਵ-ਇਸਤ੍ਰੀਆਂ ਦਾ ਪ੍ਰਭੂ ਪਤੀ ਨਾਲ ਪਿਆਰ ਹੈ, ਉਹ ਪ੍ਰੇਮ-ਸ਼ਿੰਗਾਰ ਨਾਲ ਸ਼ਿੰਗਾਰੀਆਂ ਹੋਈਆਂ ਹਨ।

੨. ਉਹ ਪ੍ਰਭੂ ਦੀ ਭਗਤੀ ਦਿਨ ਰਾਤ ਕਰਦੀਆਂ ਹਨ ਤੇ ਇਸ ਤੋਂ ਰੋਕੀਆਂ ਨਹੀਂ ਜਾਂਦੀਆਂ।

੩. ਗੁਰੂ ਸ਼ਬਦ ਦੁਆਰਾ ਸਵਾਰੀਆਂ ਹੋਣ ਕਰਕੇ ਉਨ੍ਹਾਂ ਨੂੰ ਪ੍ਰਭੂ-ਮਹਲਾਂ ਵਿਚ ਨਿਵਾਸ ਮਿਲਦਾ ਹੈ।

੪. ਉਹ ਨਿਮਾਣੀਆਂ (ਨਿਮ੍ਰਤਾ ਵਾਲੀਆਂ, ਜੀਵ-ਇਸਤ੍ਰੀਆਂ) ਜਦ ਅਰਦਾਸ ਕਰਦੀਆਂ ਹਨ ਤਾਂ ਕੇਵਲ ਸਚ ਮੰਗਦੀਆਂ ਹਨ।

੫. ਉਹ ਪ੍ਰਭੂ ਪਾਸ ਬੈਠੀਆਂ ਸੋਭਦੀਆਂ ਹਨ ਅਤੇ ਤੁਰ ਜਾਂਦੀਆਂ ਹਨ, ਜਿਥੇ ਉਸ ਦਾ ਹੁਕਮ ਹੋਵੇ।

੬. ਉਹ ਪ੍ਰਭੂ ਨੂੰ ਮਨੋ ਪਿਆਰ ਕਰਨ ਵਾਲੀਆਂ ਹਨ ਤੇ ਸਖੀ (ਸੇਵਕ) ਭਾਵਨਾਂ ਵਿਚ ਉਸ ਅਗੇ ਅਰਦਾਸਾਂ ਕਰਦੀਆਂ ਹਨ।

੭. (ਉਹ ਸਮਝਦੀਆਂ ਹਨ ਕਿ) ਨਾਮ ਤੋਂ ਬਿਨਾਂ ਸੰਸਾਰ ਵਿਚ ਵਸਣਾ ਲਾਹਨਤ ਹੈ ਅਤੇ ਜੀਣਾ ਫਿਟਕਾਰ ਯੋਗ ਹੈ।

੮. ਉਨ੍ਹਾਂ ਨੂੰ ਉਸ ਪ੍ਰਭੂ ਨੇ ਸ਼ਬਦ ਦੁਆਰਾ ਸਵਾਰਿਆ ਹੈ ਅਤੇ ਉਨ੍ਹਾਂ ਅੰਮ੍ਰਿਤ ਪੀਤਾ ਹੈ। ੨੨।

## ਸਲੋਕੁ ਮ: ੧

**੧. ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ।**
**੨. ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ।**
**੩. ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ। ੧।**

## ਪਦ-ਅਰਥ

**ਮਾਰੂ**—ਮਾਰੂਥਲ, ਰੇਤਲਾ ਥਲ; **ਸਾਇਰ**—ਸਮੁੰਦਰ; **ਸੁਕ**—ਖ਼ੁਸ਼ਕ।

## ਟੀਕਾ

੧. ਮਾਰੂਥਲ ਮੀਂਹ ਨਾਲ ਕਦੇ ਨਹੀਂ ਰਜਦੇ, ਅੱਗ ਦੀ ਭੁਖ (ਬਾਲਣ ਲਈ) ਕਦੇ ਨਹੀਂ ਲਹਿੰਦੀ।

੨. ਰਾਜਾ ਰਾਜ ਕਰਕੇ ਕਦੇ ਰਜਿਆ ਨਹੀਂ, ਸਮੁੰਦਰ ਉਧਰੋਂ ਭਰਦੇ ਤੇ ਉਧਰੋਂ ਸੁਕ ਜਾਂਦੇ ਹਨ। (ਉਨ੍ਹਾਂ ਦੀ ਪਾਣੀ ਦੀ ਭੁਖ ਮੁਕਦੀ ਨਹੀਂ)।

੩. (ਇਸੇ ਤਰ੍ਹਾਂ) (ਨਾਨਕ) ਸਚੇ ਨਾਮ ਲਈ ਕਿਤਨੀ ਭੁਖ ਹੁੰਦੀ ਹੈ? ਇਸ ਦੀ ਕੀ ਪੁਛ ਹੈ! (ਦਸੀ ਨਹੀਂ ਜਾ ਸਕਦੀ)। ੧।

## ਮਹਲਾ ੨

**੧. ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ।**
**੨. ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ।**
**੩. ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ।**
**੪. ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ।੨।**

## ਪਉੜੀ–੨੩

**੧. ਖਸਮੈ ਕੇ ਦਰਬਾਰਿ ਢਾਢੀ ਵਸਿਆ ।**
**੨. ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ।**
**੩. ਖਸਮਹੁ ਪੂਰਾ ਪਾਇ ਮਨਹੁ ਰਹਸਿਆ ।**
**੪. ਦੁਸਮਨ ਕਢੇ ਮਾਰਿ ਸਜਣ ਸਰਸਿਆ ।**
**੫. ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ।**
**੬. ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ।**
**੭. ਢਾਢੀ ਕਥੇ ਅਕਥੁ ਸਬਦਿ ਸਵਾਰਿਆ ।**
**੮. ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ।੨੩।**

## ਪਦ–ਅਰਥ

**ਢਾਢੀ**—ਸਿਫ਼ਤ ਸਾਲਾਹ ਕਰਨ ਵਾਲਾ; **ਕਲਾਣਿ**—ਜਸ ਕਰ ਕੇ; **ਪੂਰਾ**—ਪੂਰਣਤਾ; **ਕਮਲੁ**—ਹਿਰਦਾ; **ਵਿਗਸਿਆ**—ਖਿੜਿਆ; **ਰਹਸਿਆ**—ਖਿੜਿਆ; **ਸਰਸਿਆ**—ਪ੍ਰਸੰਨ ਹੋਏ; **ਵਿਧਉਸਿਆ**—ਨਾਸ ਕੀਤਾ; **ਗੁਣ ਗਹਿ**—ਗੁਣ ਗ੍ਰਹਣ ਕਰ ਕੇ ।

## ਟੀਕਾ

੧. ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਵਾਲਾ ਪ੍ਰਾਣੀ ਸਦਾ ਪ੍ਰਭੂ (ਮਾਲਕ) ਦੇ ਦਰਬਾਰ ਵਿਚ ਵਸਦਾ ਹੈ ।

੨. ਸਚੇ ਮਾਲਕ ਦੀ ਸਿਫ਼ਤ ਸਾਲਾਹ ਕਰਦਿਆਂ ਉਸ ਦਾ ਹਿਰਦਾ ਰੂਪ ਕਮਲ ਖਿੜਿਆ ਰਹਿੰਦਾ ਹੈ ।

੩. ਮਾਲਕ ਪ੍ਰਭੂ ਤੋਂ ਪੂਰਨਤਾ ਪਾਕੇ ਉਹ ਮਨੋ ਪ੍ਰਸੰਨ ਰਹਿੰਦਾ ਹੈ ।

੪. (ਕਾਮਾਦਿਕ) ਦੁਸ਼ਮਨਾਂ ਨੂੰ ਉਹ ਮਾਰ ਕੇ ਅੰਦਰੋਂ ਕਢ ਦਿੰਦਾ ਹੈ। ਫਿਰ ਉਸ ਦੇ ਸੱਜਣ ਗਿਆਨ ਇੰਦ੍ਰੇ ਖਿੜ ਪੈਂਦੇ ਹਨ।
੫. ਇਹ ਇੰਦ੍ਰੇ ਹੁਣ ਸਚੇ ਸਤਿਗੁਰੂ ਦੀ ਸੇਵਾ ਵਿਚ ਲਗਦੇ ਹਨ ਜਿਸ ਸਤਿਗੁਰੂ ਨੇ ਜੀਵਨ ਦਾ ਸਚਾ ਰਸਤਾ ਦਸਿਆ ਹੈ।
੬. ਢਾਢੀ ਨੇ ਸਚੇ ਸ਼ਬਦ ਨੂੰ ਵਿਚਾਰ ਕੇ ਮੌਤ ਨੂੰ ਮਾਰ ਲਇਆ ਹੈ।
੭. ਗੁਰੂ ਸ਼ਬਦ ਦੁਆਰਾ ਸਵਾਰਿਆ ਗਇਆ ਇਹ ਢਾਢੀ ਉਸ ਅਕਥ ਪ੍ਰਭੂ ਨੂੰ ਕਥਨ ਕਰਦਾ ਹੈ।
੮. (ਨਾਨਕ) ਉਹ ਗੁਣਾਂ ਦੀ ਰਾਸ ਗ੍ਰਹਿਣ ਕਰ ਕੇ ਪਿਆਰੇ ਪ੍ਰਭੂ ਵਿਚ ਮਿਲ ਜਾਂਦਾ ਹੈ। ੨੩।

## ਸਲੋਕੁ ਮ: ੧

**੧. ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ।**
**੨. ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ।**
**੩. ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ। ੧।**

## ਪਦ-ਅਰਥ

**ਖਤੇ**—ਖ਼ਤਾ, ਭੁਲ, ਪਾਪ; **ਪਾਹੀ ਪਾਹਿ**—ਜੁਤੀਆਂ ਪੈਣਗੀਆਂ।

## ਟੀਕਾ

੧. ਪਾਪਾਂ ਕਰਕੇ (ਜੀਵ) ਜਨਮ ਵਿਚ ਆਏ ਤੇ ਇਥੇ ਵੀ ਪਾਪ ਹੀ ਕਰਦੇ ਹਨ ਤਾਂ ਹੀ (ਇਸੇ ਲਈ ਹੀ) ਅਗੋਂ ਵੀ ਪਾਪਾਂ ਵਿਚ ਹੀ ਪਏ ਰਹਿੰਦੇ ਹਨ।
੨. ਇਹ ਪਾਪ ਨਿਰਾ ਧੋਤਿਆਂ (ਤੀਰਥ ਇਸ਼ਨਾਨਾਂ ਨਾਲ) ਉਕਾ ਨਹੀਂ ਉਤਰਦੇ ਭਾਵੇਂ ਸੌ ਧੋਣ ਪਏ ਪਾਈਏ।
੩. (ਨਾਨਕ) ਜੇ ਪ੍ਰਭੂ ਬਖਸ਼ੇ ਤਾਂ ਇਹ (ਪਾਪ) ਬਖਸ਼ੇ ਜਾ ਸਕਦੇ ਹਨ, ਨਹੀਂ ਤਾਂ ਜਤੀਆਂ ਹੀ ਪੈਂਦੀਆਂ ਹਨ। ੧।

## ਮ: ੧

**੧. ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ।**
**੨. ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ।**
**੩. ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ। ੨।**

## ਪਦ-ਅਰਥ

**ਝਖਣਾ**—ਵਿਅਰਥ ਬੋਲਣਾ, ਸਿਰ ਖਪਾਈ।

## ਟੀਕਾ

੧. (ਨਾਨਕ) ਜੋ ਦੁਖ ਛੱਡ ਕੇ ਸੁਖ ਮੰਗਣਾ ਹੈ. ਇਹ ਬੋਲਣਾ (ਮੰਗਣਾ) ਵਿਅਰਥ ਸਿਰ ਖਪਾਈ ਹੈ।

੨. ਸੁਖ ਤੇ ਦੁਖ ਦੋਵੇਂ ਕਪੜੇ ਹਨ ਜੋ ਪ੍ਰਭੂ ਦਰ ਤੋਂ ਮਿਲਦੇ ਹਨ ਤੇ ਜਿੰਨਾਂ ਨੂੰ ਸਭ ਮਨੁਖ ਪਹਿਨਦੇ ਹਨ।

੩. ਸੋ ਜਿਸ ਦੇ ਸਾਹਮਣੇ ਬੋਲਣ (ਇਤਰਾਜ਼ ਜਾਂ ਗਿਲਾ ਕਰਨ) ਨਾਲ ਅੰਤ ਨੂੰ ਹਾਰ ਹੀ ਖਾਣੀ ਹੋਵੇ, ਉਥੇ ਚੁਪ ਹੀ ਚੰਗੀ ਹੈ, ਸੁਖ ਦੁਖ ਭਾਣੇ ਵਿਚ ਹਨ ਤੇ ਅਟਲ ਹਨ, ਇਸ ਲਈ (ਭਾਣਾ ਮੰਨਣਾ ਹੀ ਭਲਾ ਹੈ)।੨।

## ਪਉੜੀ-੨੪

**੧. ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ।**
**੨. ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ।**
**੩. ਉਝੜਿ ਭੁਲੇ ਰਾਹ ਗੁਰਿ ਵੇਖਾਲਿਆ।**
**੪. ਸਤਿਗੁਰ ਸਚੇ ਵਾਹੁ ਸਚੁ ਸਮਾਲਿਆ।**
**੫. ਪਾਇਆ ਰਤਨੁ ਘਰਾਹੁ ਦੀਵਾ ਬਾਲਿਆ।**
**੬. ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ।**
**੭. ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ।**
**੮. ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ।੨੪।**

## ਪਦ-ਅਰਥ

**ਅਲਖਿ**—ਜਿਸ ਨੂੰ ਸਮਝ ਨ ਸਕੀਏ; **ਸਿਰਜਿ**—ਬਣਾ ਕੇ; **ਨਿਹਾਲਿਆ**—ਦੇਖਿਆ, ਧਿਆਨ ਕੀਤਾ; **ਘਰਾਹੁ**—ਘਰੋਂ, ਅੰਦਰੋਂ; **ਦੀਵਾ**—ਗਿਆਨ ਰੂਪ ਦੀਵਾ; **ਬੇਤਾਲਿਆ**—ਭੂਤਨਿਆਂ ਵਾਂਗ।

## ਟੀਕਾ

੧. ਜਿਸ ਮਨੁਖ ਨੇ ਸਾਰੇ ਪਾਸੇ ਦੇਖ ਕੇ ਫਿਰ ਆਪਣਾ ਅੰਦਰ ਭਾਲਿਆ ਹੈ,

੨. (ਉਸ ਨੂੰ ਪਤਾ ਲਗਦਾ ਹੈ ਕਿ) ਸਚੇ ਤੇ ਅਲਖ ਪ੍ਰਭੂ ਨੇ ਸੰਸਾਰ ਨੂੰ ਬਣਾਇਆ ਹੈ ਅਤੇ ਉਹ ਹੀ ਇਸ ਦੀ ਸੰਭਾਲ ਕਰਦਾ ਹੈ। (ਉਸਦੀ ਨਜ਼ਰ ਵਿਚ ਰਚਨਾ ਹਰੀ ਦੀ ਆਪਣੀ ਖੇਡ ਹੋ ਕੇ ਦਿਸਦੀ ਹੈ)।

੩. ਕੁਰਾਹੇ ਭਟਕੇ ਮਨੁਖਾਂ ਨੂੰ ਇਹ ਰਸਤਾ ਗੁਰੂ ਨੇ ਦਿਖਾਇਆ ਹੈ (ਇਹ ਨਜ਼ਰ ਗੁਰੂ ਨੇ ਬਣਾਈ ਹੈ)।

੪. ਸੱਚਾ ਸਤਿਗੁਰੂ ਧੰਨ ਹੈ ਜਿਸ ਦੁਆਰਾ ਸੱਚੇ ਪ੍ਰਭੂ ਨੂੰ ਮਨ ਵਿਚ ਸੰਭਾਲਿਆ ਹੈ।

੫. ਸੱਚਾ ਗੁਰੂ ਗਿਆਨ ਦਾ ਦੀਵਾ ਅੰਦਰ ਬਾਲ ਦਿੰਦਾ ਹੈ, ਫਿਰ ਅੰਦਰੋਂ ਹੀ ਨਾਮ ਰਤਨ ਮਿਲ ਜਾਂਦਾ ਹੈ।

੬. (ਗੁਰੂ ਦੇ) ਸੱਚੇ ਸ਼ਬਦ ਦੁਆਰਾ ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਸੁਖੀ ਅਤੇ ਸਚ ਵਾਲਾ ਹੋ ਜਾਈਦਾ ਹੈ।

੭. ਪਰ ਜੋ ਪ੍ਰਭੂ ਦੇ ਡਰ ਤੋਂ ਖਾਲੀ ਹਨ, ਉਨ੍ਹਾਂ ਨੂੰ ਹੋਰ ਡਰ ਖਾਂਦਾ ਹੈ, ਉਹ ਹੰਕਾਰ ਵਿਚ ਪਏ ਗਲਦੇ ਹਨ।

੮. ਪ੍ਰਭੂ ਦੇ ਨਾਮ ਤੋਂ ਭੁਲਾ ਜਗ ਭੂਤਨਿਆਂ ਵਾਂਗ ਬੇਤਾਲਾ ਫਿਰਦਾ ਹੈ। ੨੪।

## ਸਲੋਕੁ ਮ: ੩

**੧. ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ।**
**੨. ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ। ੧।**

## ਮ: ੩

**੧. ਭੈ ਵਿਣੁ ਜੀਵੈ ਬਹੁਤੁ ਬਹੁਤ ਖੁਸੀਆ ਖੁਸੀ ਕਮਾਇ।**
**੨. ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ। ੨।**

## ਪਉੜੀ–੨੫

**੧. ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ।**
**੨. ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ।**
**੩. ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ।**
**੪. ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ।**
**੫. ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ।**
**੬. ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ।**
**੭. ਸਤਿਗੁਰੁ ਹੋਇ ਦਇਆਲੁ ਤਾ ਨਵਨਿਧਿ ਪਾਈਐ।**
**੮. ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ। ੨੫।**

## ਪਦ–ਅਰਥ

**ਸਰਧਾ**—ਸਿਦਕ, ਭਰੋਸਾ; **ਦੇਹਾ**—ਸਰੀਰ ਨੂੰ ।

## ਟੀਕਾ

੧. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ (ਮਨੁਖ ਦੇ ਹਿਰਦੇ ਵਿਚ) ਪ੍ਰਭੂ ਤੇ ਪੂਰਨ ਭਰੋਸਾ ਬੱਝ ਜਾਂਦਾ ਹੈ ।

੨. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ (ਮਨੁਖ) ਕਦੇ ਦੁਖੀ ਹੋ ਕੇ ਸ਼ਿਕਵਾ ਗਿਲਾ ਨਹੀਂ ਕਰਦਾ, ਝੂਰਦਾ ਨਹੀਂ ।

੩. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ (ਮਨੁਖ) ਦੁਖ ਨੂੰ ਦੁਖ ਨਹੀਂ ਸਮਝਦਾ (ਭਾਣਾ ਮੰਨਦਾ ਹੈ) ।

੪. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ (ਮਨੁਖ) ਪ੍ਰਭੂ ਦੇ ਪਿਆਰ ਵਿਚ ਮਸਤ ਰਹਿਦਾ ਹੈ ।

੫. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ ਮਨੁਖ ਨੂੰ ਜਮ ਦਾ ਡਰ ਨਹੀਂ ਵਿਆਪਦਾ ।

੬. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ, ਤਾਂ ਉਸ ਦੇ ਸਰੀਰ ਨੂੰ ਸਦਾ ਸੁਖ ਹੀ ਰਹਿੰਦਾ ਹੈ ।

੭. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ ਮਾਨੋ ਸਾਰੇ ਖਜ਼ਾਨੇ ਮਿਲ ਜਾਂਦੇ ਹਨ ।

੮. ਜੇ ਸਤਿਗੁਰੂ ਦੀ ਕਿਰਪਾ ਹੋ ਜਾਏ ਤਾਂ ਮਨੁਖ ਸਚੇ ਪ੍ਰਭੂ ਵਿਚ ਮਿਲਦਾ ਹੈ ।੨੫।

## ਸਲੋਕੁ ਮ: ੧

**੧. ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ।**

**੨. ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ।**

**੩. ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ।**

**੪. ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ।**

**੫. ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ।**

**੬. ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ।**

**੭. ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ।**

**੮. ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ।**

੯. ਲਕੀ ਕਾਸੇ ਹਥੀ ਫੁੰਮਣ ਅਗੋਂ ਪਿਛੀ ਜਾਹੀ ।
੧੦. ਨ ਓਇ ਜੋਗੀ ਨ ਓਇ ਜੰਗਮ ਨਾ ਓਇ ਕਾਜੀ ਮੁੰਲਾ ।
੧੧. ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ।
੧੨. ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ।
੧੩. ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ।
੧੪. ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ।
੧੫. ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ।
੧੬. ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ।
੧੭. ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ ।
੧੮. ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ ।
੧੯. ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ।
੨੦. ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ।
੨੧. ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ।
੨੨. ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ।
੨੩. ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ।
੨੪. ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ।੧।

## ਪਦ-ਅਰਥ

**ਖੰਹਾਇ**—ਵਾਲ ਪੁਟਾ ਕੇ; **ਮਲਵਾਣੀ**—ਮੈਲਾ ਪਾਣੀ, ਧੋਣ; **ਫਦੀਹਤਿ**—ਵਿਸ਼ਟਾ; **ਭੜਾਸਾ**—ਹਵਾੜਾਂ; **ਸਗਾਹੀ**—ਸੰਗਦੇ ਹਨ; **ਸੁਆਹੀ**—ਸੁਆਹ ਨਾਲ; **ਕਿਰਤੁ**—ਕੰਮ ਧੰਦਾ; **ਕੁਚੀਲ**—ਗੰਦੇ; **ਟਿਕੇ**—ਤਿਲਕ; **ਝੁੰਡੀ**—ਝੁੰਬ ਮਾਰਕੇ, ਉੱਧੀ ਪਾ ਕੇ; **ਦੀਬਾਣਿ**—ਦੜੇ ਦੀਵਾਨ ਵਿਚ ਨਹੀਂ ਜਾਂਦੇ; **ਲਕੀ**—ਲੱਕ ਨਾਲ; **ਕਾਸੇ**—ਪਿਆਲੇ; **ਫੁੰਮਣ**—ਚੌਰੀਆਂ; **ਅਗੋਂ ਪਿਛੀ**—ਕਤਾਰ ਵਿਚ; **ਜੰਗਮ**—ਸ਼ਿਵ ਉਪਾਸ਼ਕਾਂ ਦਾ ਇਕ ਤੁਰਨ ਫਿਰਨ ਵਾਲਾ ਫਿਰਕਾ ਜੋ ਟੱਲੀ ਖੜਕਾ ਮੰਗਦੇ ਫਿਰਦੇ ਹਨ; **ਦਯਿ ਵਿਗੋਏ**—ਰੱਬ ਦੇ ਮਾਰੇ ਹੋਏ; **ਵਿਗੁਤੇ**—ਖੁਆਰ, ਖਰਾਬ ਹੋਏ; **ਫਿਟਾ ਵਤੈ ਗਲਾ**—ਸਾਰਾ ਟੋਲਾ ਹੀ ਵਿਗੜਿਆ ਹੋਇਆ ਹੈ; **ਵੰਜੇ**—ਖਾਲੀ ਰਹਿੰਦਾ ਹੈ; **ਭਸੁ**—ਸੁਆਹ; **ਮੇਰੁ**—ਸੁਮੇਰ ਪਰਬਤ; **ਨਾਇ**—ਨਾਵਣ ਨਾਲ; **ਸੁਜਾਣੀ**—ਸਿਆਣੇ, ਸੁਘੜ; **ਗਤਿ**—ਮੁਕਤੀ; **ਵੁਠੈ**—ਮੀਂਹ ਵਸਣ ਨਾਲ; **ਬਿਲਾਵਲੁ**—ਖੁਸ਼ੀ; **ਸੁਰਹੀ**—ਗਊਆਂ; **ਸਾਧਨ**—ਇਸਤ੍ਰੀ; **ਵਿਲੋਵੈ**—ਰਿੜਕੇ; **ਘਿਇ**—ਘਿਉ ਦੁਆਰਾ; **ਸਤ ਚਟੇ**—ਸਤ ਥਕਾਂ ।

Page 314

## ਟੀਕਾ

**ਨੋਟ :** ਸਰੇਵੜੇ, ਜੀਵ ਹਿੰਸਾ ਦੇ ਵਹਿਮ ਵਿਚ ਬੇਹਦ ਗੰਦੀ ਰਹਿਣੀ ਰਹਿੰਦੇ ਹਨ। ਗੁਰੂ ਜੀ ਨੇ ਇਸ ਵਹਿਮ ਦੀ ਫੋਲਾ ਫਾਲੀ ਹਾਸ ਰਸ ਵਿਚ ਇਉਂ ਕੀਤੀ ਹੈ।

੧. (ਸਰੇਵੜੇ) ਸਿਰ ਦੇ ਵਾਲ ਪੁਟਾ ਕੇ, ਮੈਲਾ ਪਾਣੀ ਪੀਂਦੇ ਹਨ ਅਤੇ ਜੂਠੀ ਰੋਟੀ ਮੰਗ ਕੇ ਖਾਂਦੇ ਹਨ (ਕਿ ਜੀਵ ਹਿੰਸਾ ਨਾ ਹੋ ਜਾਵੇ)।

੨. ਆਪਣੇ ਵਿਸ਼ਟੇ ਨੂੰ ਫਰੋਲਦੇ ਹਨ (ਕਿ ਕੋਈ ਜੀਵ ਉਸ ਵਿਚ ਮਰ ਨਾ ਜਾਵੇ) ਤੇ ਇਸ ਤਰ੍ਹਾਂ ਮੂੰਹ ਭੜਾਸਾ (ਗੰਦੀ ਹਵਾੜ) ਲੈਂਦੇ ਹਨ, ਪਾਣੀ ਦੇਖ ਕੇ ਉਹ ਸੰਗਦੇ ਹਨ।

੩. ਭੇਡਾਂ ਵਾਂਗ ਸਿਰ ਦੇ ਵਾਲ ਪੁਟਾਂਦੇ ਹਨ, (ਵਾਲ ਪੁਟਣ ਲਈ) ਹਥ ਸੁਆਹ ਨਾਲ ਲਿਬੇੜ ਲੈਂਦੇ ਹਨ।

੪. ਮਾਂ ਪਿਉ ਵਾਲਾ ਕੰਮ ਧੰਦਾ ਛਡ ਦਿੰਦੇ ਹਨ ਅਤੇ (ਇਸ ਲਈ ਇਨ੍ਹਾਂ ਦੇ) ਟੱਬਰ ਢਾਹਾਂ ਮਾਰ ਮਾਰ ਕੇ ਰੋਂਦੇ ਹਨ।

੫. (ਜਦੋਂ ਮਰਦੇ ਹਨ) ਨਾ ਉਨ੍ਹਾਂ ਦਾ ਕੋਈ ਪਿੰਡ-ਪਤਲ ਦੀਆਂ ਰਸਮਾਂ ਕਰਾਂਦਾ ਹੈ, ਨਾ ਕਿਰਿਆ-ਦੀਵਾ ਹੁੰਦਾ ਹੈ, ਪਤਾ ਨਹੀਂ ਮੋਏ ਕਿਥੇ ਜਾ ਪੈਂਦੇ ਹਨ ?

੬. (ਹਿੰਦੂਆਂ) ਦੇ ਅਠਾਹਠ ਤੀਰਥ ਵੀ ਇਨ੍ਹਾਂ ਨੂੰ ਆਸਰਾ ਨਹੀਂ ਦਿੰਦੇ (ਇਹ ਤੀਰਥਾਂ ਤੇ ਵੀ ਨਹੀਂ ਜਾਂਦੇ) ਅਤੇ ਬ੍ਰਾਹਮਣ ਇਨ੍ਹਾਂ ਦਾ ਅੰਨ ਨਹੀਂ ਖਾਂਦੇ (ਬ੍ਰਾਹਮਣਾਂ ਦੀ ਸੇਵਾ ਵੀ ਇਹ ਨਹੀਂ ਕਰਦੇ)।

੭. ਇਹ ਦਿਨ ਰਾਤ ਸਦਾ ਹੀ ਗੰਦੇ ਰਹਿੰਦੇ ਹਨ, ਇਨ੍ਹਾਂ ਦੇ ਮੱਥੇ ਤੇ ਤਿਲਕ ਵੀ ਨਹੀਂ ਹੁੰਦਾ।

੮. ਸਦਾ ਝੁੰਬ ਮਾਰ ਕੇ ਬੈਠਦੇ ਹਨ ਜਿਵੇਂ ਕਿਸੇ ਮਰਨ ਦੇ ਸੋਗ ਵਿਚ ਬੈਠੇ ਹਨ, ਕਿਸੇ ਦੀਵਾਨ, ਸੰਗਤ ਵਿਚ ਵੀ ਨਹੀਂ ਜਾਂਦੇ।

੯. ਲੱਕਾਂ ਨਾਲ ਪਿਆਲੇ ਬੱਧੇ ਹੁੰਦੇ ਹਨ, ਹਥਾਂ ਵਿਚ (ਜੀਵ ਹਿੰਸਾ ਦੇ ਡਰ ਤੋਂ) ਚੌਰੀਆਂ ਫੜੀਆਂ ਹੁੰਦੀਆਂ ਹਨ ਅਤੇ ਇਕ ਕਤਾਰ ਵਿਚ ਅਗ ਪਿਛੇ ਤੁਰੇ ਜਾਂਦੇ ਹਨ।

੧੦. ਨਾਂ ਇਨ੍ਹਾਂ ਦੀ ਰਹਿਣੀ ਜੋਗੀਆਂ ਵਾਲੀ ਹੈ, ਨਾ ਜੰਗਮਾ ਵਾਲੀ ਹੈ ਤੇ ਨਾ ਕਾਜ਼ੀਆਂ ਜਾਂ ਮੌਲਵੀਆਂ ਵਾਲੀ ਹੈ।

੧੧. ਰੱਬ ਵਲੋਂ ਵੀ ਖੁੰਝੇ ਹੋਏ ਹਨ, ਖੁਆਰ ਹੋਏ ਫਿਰਦੇ ਹਨ, ਇਨ੍ਹਾਂ ਦਾ ਸਾਰਾ ਆਵਾ ਹੀ ਊਤਿਆ ਹੋਇਆ ਹੈ।

੧੨. (ਇਹ ਨਹੀਂ) ਸਮਝਦੇ ਕਿ ਜੀਵਾਂ ਨੂੰ ਮਾਰਨ ਤੇ ਜੀਵਾਉਣ ਵਾਲਾ ਇਕੋ ਪ੍ਰਭੂ ਹੈ, ਹੋਰ ਕੋਈ ਉਨ੍ਹਾਂ ਨੂੰ ਜੀਉਂਦਾ ਨਹੀਂ ਰਖ ਸਕਦਾ।

੧੩. (ਜੀਵ ਹਿੰਸਾ ਦੇ ਵਹਿਮ ਵਿਚ ਪੈ ਕੇ ਇਹ ਕਮਾਈ ਨਹੀਂ ਕਰਦੇ, ਇਸ ਲਈ) ਦਾਨ ਕਿਥੋਂ ਦੇਣ, ਤੇ ਇਸ਼ਨਾਨ ਤੋਂ ਵੀ ਇਹ ਵਾਂਜੇ ਰਹਿੰਦੇ ਹਨ, ਸੁਆਹ ਪਏ ਅਜਿਹੇ ਖੁਥੇ ਸਿਰ ਤੇ।

੧੪. (ਇਹ ਪਾਣੀ ਵਿਚ ਨਹਾਂਦੇ ਨਹੀਂ, ਨਾ ਹੀ ਸਾਫ਼ ਪਾਣੀ ਪੀਂਦੇ ਹਨ, ਇਹ ਪਾਣੀ ਦੀ ਮਹਾਨਤਾ ਨਹੀਂ ਸਮਝਦੇ ਕਿ) ਪਾਣੀ ਵਿਚੋਂ ਹੀ ਦੇਵਤਿਆਂ ਨੇ ਸੁਮੇਰ ਪਰਬਤ ਨੂੰ ਮਧਾਣਾ ਬਣਾਕੇ ਚੌਦਾਂ ਰਤਨ ਕਢੇ ਸਨ।

੧੫. (ਪਾਣੀ ਦੀ ਬਰਕਤ ਨਾਲ ਹੀ) ਦੇਵਤਿਆਂ ਨੇ ਅਠਾਹਠ ਤੀਰਥ ਥਾਪੇ ਜਿਥੇ ਪੁਰਬ ਲਗਦੇ ਹਨ ਅਤੇ ਕਥਾ ਵਾਰਤਾ ਹੁੰਦੀ ਹੈ।

੧੬. ਨ੍ਹਾ ਕੇ ਹੀ ਨਿਮਾਜ਼ ਪੜ੍ਹੀ ਜਾਂਦੀ ਹੈ, ਨ੍ਹਾ ਕੇ ਪੂਜਾ ਕੀਤੀ ਜਾਂਦੀ ਹੈ, ਸੁਘੜ ਪੁਰਸ਼ ਸਦਾ ਇਸ਼ਨਾਨ ਕਰਦੇ ਹਨ।

੧੭. ਜਨਮ ਅਤੇ ਮਰਨ ਸਮੇਂ ਸਿਰ ਤੇ ਪਾਣੀ ਪਾਣ ਨਾਲ ਹੀ ਗਤ ਹੋਈ ਸਮਝੀ ਜਾਂਦੀ ਹੈ।

੧੮. (ਨਾਨਕ) ਇਹ ਸਿਰ ਖੁਥੇ ਸ਼ੈਤਾਨ ਅਜਿਹੇ ਉਲਟੇ ਰਾਹ ਪਏ ਹਨ ਕਿ ਇਨ੍ਹਾਂ ਨੂੰ ਇਸ਼ਨਾਨ ਦੀ ਗੱਲ ਬਿਲਕੁਲ ਚੰਗੀ ਹੀ ਨਹੀਂ ਲਗਦੀ।

੧੯. ਮੀਂਹ ਪਇਆਂ ਸਾਰੇ ਜੀਵਾਂ ਅੰਦਰ ਖੁਸ਼ੀ ਹੁੰਦੀ ਹੈ, ਸਭ ਜੀਵਾਂ ਦੀ ਜੀਵਨ ਜੁਗਤੀ ਪਾਣੀ ਵਿਚ ਹੀ ਸਮਾਈ ਹੈ।

੨੦. ਮੀਂਹ ਪਇਆਂ ਅੰਨ ਪੈਦਾ ਹੁੰਦਾ ਹੈ, ਕਮਾਦ ਉਗਦਾ ਹੈ, ਕਪਾਹ ਹੁੰਦੀ ਹੈ ਜਿਸ ਕਰਕੇ ਸਭ ਲਈ ਪੜਦਾ (ਕਪੜਾ) ਬਣਦਾ ਹੈ।

੨੧. ਮੀਂਹ ਪਇਆਂ ਹੀ ਘਾਹ ਹੁੰਦਾ ਹੈ ਜੋ ਗਊਆਂ ਚਰਦੀਆਂ ਹਨ (ਅਤੇ ਉਨ੍ਹਾਂ ਤੋਂ ਪਰਾਪਤ ਹੋਇਆ ਦੁਧ) ਇਸਤ੍ਰੀ ਰਿੜਕਦੀ ਹੈ।

੨੨. (ਘਿਉ ਬਣਦਾ ਹੈ) ਉਸ ਘਿਉ ਨਾਲ ਹੀ ਸਦਾ ਹੋਮ, ਜਗ, ਪੂਜਾ ਹੁੰਦੀ ਹੈ ਅਤੇ ਇਸ ਤਰ੍ਹਾਂ ਜੀਵਨ ਕਾਰਜ ਪੂਰਾ ਹੁੰਦਾ ਹੈ।

੨੩. (ਇਕ ਹੋਰ ਇਸ਼ਨਾਨ ਤੋਂ ਵੀ ਇਹ ਵਾਂਜੇ ਰਹਿੰਦੇ ਹਨ) ਗੁਰੂ ਮਾਨੋਂ ਸਮੁੰਦਰ ਹੈ, ਉਸ ਦੀ ਸਿਖਿਆ ਮਾਨੋਂ ਨਦੀਆਂ ਹਨ, ਇਨ੍ਹਾਂ (ਨਦੀਆਂ) ਵਿਚ ਨਹਾਉਣ ਨਾਲ ਵਡਿਆਈ ਮਿਲਦੀ ਹੈ (ਦਰਗਾਹ ਵਿਚ)।

੨੪. (ਨਾਨਕ) ਜੇ ਇਹ ਸਿਰ ਖੁਥੇ (ਇਸ ਸਮੁੰਦਰ ਵਿਚ ਵੀ) ਇਸ਼ਨਾਨ ਨਹੀਂ ਕਰਦੇ ਤਾਂ ਇੰਨ੍ਹਾਂ ਦੇ ਸਿਰ ਵਿਚ ਸੱਤ ਬੁਕਾ ਸੁਆਹ ਦੀਆਂ ਪੈਣ ॥ ੧ ॥

ਮ: ੨

**੧. ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ।**

**੨. ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜ਼ਾਤਿ।**

੩. ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ।
੪. ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ । ੨ ।

## ਪਉੜੀ-੨੬

੧. ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ।
੨. ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ।
੩. ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ।
੪. ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ।
੫. ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ।
੬. ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ।
੭. ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ।
੮. ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ । ੨੬ ।

## ਪਦ-ਅਰਥ

**ਸੁਬਹਾਨੁ**—ਅਸਚਰਜ ਰੂਪ, ਵਿਸਮਾਦ ਰੂਪ; **ਕਲਾਣਿਆ**—ਕਲਾਣ ਕੀਤਾ, ਗਾਇਆ; **ਦੀਬਾਣੁ**—ਹਾਕਮ, ਕਚਹਿਰੀ ਲਾਣ ਵਾਲਾ; **ਸਵਾਇਆ**—ਵਧੀਕ, ਹੋਰ ।

## ਟੀਕਾ

੧. ਹੇ ਸਚੇ ਪ੍ਰਭੂ, ਮੈਂ ਤੈਨੂੰ ਸਦਾ 'ਸੁਬਹਾਨ' ਕਹਿਕੇ ਗਾਉਂਦਾ ਹਾਂ ।
੨. ਤੂੰ ਹੀ ਸਚਾ ਹਾਕਮ ਹੈਂ, ਹੋਰ ਸਭ ਹਾਕਮ ਜੰਮਦੇ ਮਰਦੇ ਹਨ ।
੩. ਹੇ ਸਚੇ ਹਾਕਮ, ਜੋ ਤੈਥੋਂ ਸਚ ਦਾ ਦਾਨ (ਨਾਮ ਦਾਨ) ਮੰਗਦੇ ਹਨ, ਉਹ ਤੇਰੇ ਵਰਗੇ ਸਚੇ ਹੋ ਜਾਂਦੇ ਹਨ ।
੪. ਤੇਰਾ ਹੁਕਮ ਸਚ ਹੈ ਜੋ ਗੁਰ ਸ਼ਬਦ ਰਾਹੀਂ ਪ੍ਰਕਾਸ਼ਮਾਨ ਹੁੰਦਾ ਹੈ।
੫. ਗੁਰ ਸ਼ਬਦ ਦੇ ਮੰਨਣ ਕਰਕੇ ਤੇਰੇ ਪਾਸੋਂ ਹੀ ਗਿਆਨ ਅਤੇ ਉਚੀ ਸੁਰਤ ਪਰਾਪਤ ਹੁੰਦੇ ਹਨ ।
੬. ਤੇਰੀ ਬਖ਼ਸ਼ਿਸ਼ ਨਾਲ ਉਨ੍ਹਾਂ ਨੂੰ ਐਸਾ ਨਿਸ਼ਾਨ ਮਿਲਦਾ ਹੈ ਜੋ ਮਿਟ ਨਹੀਂ ਸਕਦਾ ।
੭. ਤੂੰ ਸਦਾ ਬਖ਼ਸ਼ਿਸ਼ ਕਰਨ ਵਾਲਾ ਹੈਂ, ਤੂੰ ਨਿਤ ਵਧੀਕ ਤੋਂ ਵਧੀਕ ਬਖਸ਼ਿਸ਼ਾਂ ਕਰਦਾ ਹੈਂ ।
੮. ਨਾਨਕ ਤੇਰੇ ਦਰ ਤੋਂ ਉਹ ਦਾਨ ਮੰਗਦਾ ਹੈ ਜੋ ਤੈਨੂੰ ਪਸੰਦ ਹੈ, ਉਹ ਹੈ ਤੇਰੀ ਰਜ਼ਾ ਵਿਚ ਰਹਿਣ ਦਾ ਦਾਨ ॥ ੨੬ ॥

## ਸਲੋਕੁ ਮ: ੨

੧. ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ।
੨. ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ । ੧ ।

## ਮ: ੧

੧. ਆਪਿ ਬੁਝਾਏ ਸੋਈ ਬੂਝੈ ।
੨. ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ।
੩. ਕਹਿ ਕਹਿ ਕਥਨਾ ਮਾਇਆ ਲੂਝੈ ।
੪. ਹੁਕਮੀ ਸਗਲ ਕਰੇ ਆਕਾਰ ।
੫. ਆਪੇ ਜਾਣੈ ਸਰਬ ਵੀਚਾਰ ।
੬. ਅਖਰ ਨਾਨਕ ਅਖਿਓ ਆਪਿ ।
੭. ਲਹੈ ਭਰਾਤਿ ਹੋਵੈ ਜਿਸੁ ਦਾਤਿ । ੨ ।

## ਪਦ-ਅਰਥ

**ਲੂਝੈ**—ਸੜਨਾ ਹੈ; **ਅਖਰ**—ਨਾ ਨਾਸ਼ ਹੋਣ ਵਾਲਾ; **ਅਖਿਓ**—ਨਾ ਨਾਸ਼ ਹੋਣ ਵਾਲਾ; **ਭਰਾਤਿ**—ਭਰਮ ।

## ਟੀਕਾ

੧. ਜਿਸ ਨੂੰ ਪ੍ਰਭੂ ਆਪ ਸਮਝਾ ਦੇਵੇ ਉਹ ਹੀ ਸਮਝਦਾ ਹੈ ।

੨, ਜਿਸ ਨੂੰ ਆਪ ਸੁਝਾ ਦੇਂਦਾ ਹੈ ਉਸ ਨੂੰ ਸਾਰਾ ਗਿਆਨ ਹੋ ਜਾਂਦਾ ਹੈ ।

੩. (ਜੇ ਉਪਰਲੀ ਸੂਝ ਨਾ ਹੋਵੇ ਤਾਂ) ਨਿਰੀਆਂ ਪਰਮਾਤਮਾ ਬਾਰੇ ਗੱਲਾਂ ਕਰੀ ਜਾਣਾ ਮਾਇਆ ਵਿਚ ਹੀ ਸੜਨਾ ਹੈ ।

੪. ਪ੍ਰਭੂ ਸਾਰੇ ਜੀਵ-ਜੰਤੂ ਆਪ ਹੀ ਆਪਣੇ ਹੁਕਮ ਅਨੁਸਾਰ ਪੈਦਾ ਕਰਦਾ ਹੈ ।

੫. ਅਤੇ ਉਨ੍ਹਾਂ ਬਾਰੇ ਹਰ ਗੱਲ ਜਾਣਦਾ ਹੈ ।

੬. (ਨਾਨਕ) ਉਹ ਆਪ ਹੀ ਹੈ, ਨਾਸ਼ ਰਹਤ, ਆਪ ਹੀ ਹੈ ਅਬਨਾਸ਼ੀ ।

੭. ਉਸ ਅਬਨਾਸ਼ੀ ਪਾਸੋਂ ਜਿਸ ਨੂੰ ਸੂਝ ਦੀ ਦਾਤ ਮਿਲਦੀ ਹੈ, ਉਸ ਦੇ ਭਰਮ ਦੂਰ ਹੁੰਦੇ ਹਨ ॥ ੨ ॥

## ਪਉੜੀ-੨੭

੧. ਹਉ ਢਾਢੀ ਵੇਕਾਰੁ ਕਾਰੈ ਲਾਇਆ ।
੨. ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ।
੩. ਢਾਢੀ ਸਚੈ ਮਹਲਿ ਖਸਮਿ ਬੁਲਾਇਆ ।
੪. ਸਚੀ ਸਿਫਤਿ ਸਾਲਾਹ ਕਪੜਾ ਪਾਇਆ ।
੫. ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ।
੬. ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ।
੭. ਢਾਢੀ ਕਰੇ ਪਸਾਉ ਸਬਦੁ ਵਜਾਇਆ ।
੮. ਨਾਨਕ ਸਚੁ ਸਾਲਾਹਿ ਪੂਰਾ ਪਾਇਆ । ੨੭ ।

## ਪਦ-ਅਰਥ

**ਢਾਢੀ**—ਉਸਤਤ ਕਰਨ ਵਾਲਾ; **ਵਾਰ**—ਉਸਤਤ; **ਕਪੜਾ**—ਦਰਗਾਹ ਵਿਚੋਂ ਸਿਰੋਪਾ ਮਿਲਿਆ; **ਪਸਾਉ**—ਪਸਾਰ ਕਰਨਾ, ਪਰਚਾਰਨਾ ।

## ਟੀਕਾ

੧. ਮੈਂ ਇਕ ਨਕਾਰਾ ਢਾਢੀ ਸਾਂ, ਪਰ ਪ੍ਰਭੂ ਨੇ ਹੁਣ ਮੈਨੂੰ ਆਪਣੇ ਕੰਮੀਂ ਲਾ ਦਿੱਤਾ ਹੈ ।

੨. ਮੈਨੂੰ ਧੁਰੋਂ (ਉਸ ਨੇ ਹੁਕਮ ਦਿਤਾ ਹੈ ਕਿ) ਦਿਨ ਹੋਵੇ ਭਾਵੇਂ ਰਾਤ, ਜਸ ਗਾਇਨ ਕਰੋ ।

੩. ਮਾਲਕ ਨੇ ਮੈਨੂੰ (ਢਾਢੀ) ਨੂੰ ਆਪਣੀ ਦਰਗਾਹ ਵਿਚ ਸਦਿਆ ਸੀ,

੪. ਅਤੇ ਮੈਨੂੰ ਸੱਚੀ ਸਿਫ਼ਤ ਸਾਲਾਹ ਰੂਪ ਸਿਰੋਪਾ ਦਿੱਤਾ ਸੀ ।

੫. ਸੱਚਾ (ਕਾਇਮ ਰਹਿਣ ਵਾਲਾ) ਤੇ ਅਮਰ ਕਰਨ ਵਾਲਾ ਨਾਮ-ਭੋਜਨ ਮੈਂ ਉਸ ਦੀ ਦਰਗਾਹ ਤੋਂ ਲੈ ਕੇ ਆਇਆ ਹਾਂ ।

੬. ਜਿਸ ਨੇ ਗੁਰੂ ਦੀ ਸਿਖਿਆ ਦੁਆਰਾ ਇਸ ਨਾਮ ਭੋਜਨ ਨੂੰ ਖਾਧਾ ਹੈ ਉਸ ਨੂੰ ਸੁਖ ਪ੍ਰਾਪਤ ਹੋ ਗਇਆ ਹੈ ।

੭. ਮੈਂ ਢਾਢੀ ਇਸੇ ਨਾਮ ਦਾ ਹੁਣ ਪਰਚਾਰ ਕਰਦਾ ਹਾਂ ਅਤੇ ਪ੍ਰਭੂ-ਸ਼ਬਦ ਸੰਸਾਰ ਨੂੰ ਸੁਣਾਂਦਾ ਹਾਂ ।

੮. (ਨਾਨਕ) ਸੱਚੇ ਪ੍ਰਭੂ ਦੀ ਸਿਫ਼ਤ ਸਾਲਾਹ ਕਰ ਕੇ ਉਸੇ ਪੂਰਨ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ ॥ ੨੭ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਗਉੜੀ ਗੁਆਰੇਰੀ ਮ: ੧ ਚਉਪਦੇ ਦੁਪਦੇ

੧

੧. ਭਉ ਮੁਚੁ ਭਾਰਾ ਵਡਾ ਤੋਲੁ ।
੨. ਮਨਮਤਿ ਹਉਲੀ ਬੋਲੇ ਬੋਲੁ ।
੩. ਸਿਰਿ ਧਿਰਿ ਚਲੀਐ ਸਹੀਐ ਭਾਰੁ ।
੪. ਨਦਰੀ ਕਰਮੀ ਗੁਰ ਬੀਚਾਰੁ । ੧ ।
੫. ਭੈ ਬਿਨੁ ਕੋਇ ਨ ਲੰਘਸਿ ਪਾਰਿ ।
੬. ਭੈ ਭਉ ਰਾਖਿਆ ਭਾਇ ਸਵਾਰਿ । ੧ । ਰਹਾਉ ।
੭. ਭੈ ਤਨਿ ਅਗਨਿ ਭਖੈ ਭੈ ਨਾਲਿ ।
੮. ਭੈ ਭਉ ਘੜੀਐ ਸਬਦਿ ਸਵਾਰਿ ।
੯. ਭੈ ਬਿਨੁ ਘਾੜਤ ਕਚੁਨਿਕਚ ।
੧੦. ਅੰਧਾ ਸਚਾ ਅੰਧੀ ਸਟ । ੨ ।
੧੧. ਬੁਧੀ ਬਾਜੀ ਉਪਜੈ ਚਾਉ ।
੧੨. ਸਹਸ ਸਿਆਣਪ ਪਵੈ ਨ ਤਾਉ ।
੧੩. ਨਾਨਕ ਮਨਮੁਖਿ ਬੋਲਣੁ ਵਾਉ ।
੧੪. ਅੰਧਾ ਅਖਰੁ ਵਾਉ ਦੁਆਉ । ੩ । ੧ ।

### ਪਦ-ਅਰਥ

**ਭਉ**—ਡਰ; **ਮੁਚੁ**—ਭਾਰਾ, ਬਹੁਤ ਭਾਰਾ; **ਭਉ**—ਭਉ ਵਾਲਾ ਜੀਵਨ; **ਭਾਇ**—ਪ੍ਰੇਮ ਨਾਲ; **ਭਖੈ**—ਭਖਦੀ ਹੈ, ਵਧੇਰੇ ਬਲਦੀ ਹੈ; **ਕਚੁਨਿਕਚ**—ਬਿਲਕੁਲ

ਕੱਚੀ; **ਸਚਾ**—ਸਾਂਚਾ, ਜਿਸ ਵਿਚ ਕੋਈ ਚੀਜ਼ ਢਾਲੀ ਜਾਂਦੀ ਹੈ; **ਸਟ**—ਚੋਟ; **ਬੁਧੀ**—ਮਨਮੁਖ ਦੀ ਚਤਰ ਬੁਧੀ; **ਬਾਜੀ**—ਸੰਸਾਰੀ ਖੇਡ; **ਚਾਉ**—ਖੁਸ਼ੀ; **ਵਾਉ**—ਫ਼ਜ਼ੂਲ; **ਅਖਰੁ**—ਬਚਨ, ਗੱਲਾਂ ।

## ਟੀਕਾ

੧. ਹਰੀ ਦਾ ਡਰ ਬਹੁਤ ਭਾਰਾ ਹੈ, ਇਸ ਦਾ ਤੋਲ ਵਡਾ ਹੈ (ਇਸ ਡਰ ਨੂੰ ਚੁੱਕਣਾ, ਅਰਥਾਤ ਹਰੀ ਦੇ ਡਰ ਵਿਚ ਰਹਿਣਾ ਆਸਾਨ ਨਹੀਂ, ਪਹਿਲਾਂ ਯੋਗਤਾ ਪ੍ਰਾਪਤ ਕਰਨੀ ਹੁੰਦੀ ਹੈ ਜਿਵੇਂ ਅਗੇ ਜਾ ਕੇ ਦਸਿਆ ਹੈ ।)

੨. ਦੂਜੇ ਪਾਸੇ ਮਨਮੱਤ ਹੌਲੀ ਹੈ ਅਤੇ (ਹੌਲਾ) ਬੋਲ ਬੋਲਦੀ ਹੈ (ਮਨਮੁਖ ਹੋਛਾ ਹੈ, ਉਸ ਦੇ ਬਚਨ ਹੋਛੇ ਹਨ, ਓਹ ਐਵੇਂ ਗੱਲਾਂ ਮਾਰਦਾ ਹੈ; ਭਾਰ ਚੁਕੇ ਕਿਹੜੇ ਗੁਣਾਂ ਨਾਲ ?) ।

੩. ਪਰ ਇਸ ਭਾਰ ਨੂੰ ਸਿਰ ਤੇ ਖੁਸ਼ੀ ਖੁਸ਼ੀ ਧਰਕੇ ਚਲੀਦਾ ਹੈ ਤੇ (ਆਸਾਨੀ ਨਾਲ ਇਸ ਨੂੰ) ਸਹਾਰ ਲਈਦਾ ਹੈ ।

੪. ਜੇ ਪ੍ਰਭੂ ਦੀ ਮਿਹਰ ਦੁਆਰਾ ਗੁਰੂ ਦੀ ਵਿਚਾਰ ਪ੍ਰਾਪਤ ਹੋ ਜਾਏ । ੧ ।

੫. ਪ੍ਰਭੂ–ਭੈ ਤੋਂ ਬਿਨਾਂ ਸੰਸਾਰ ਸਾਗਰ ਤੋਂ ਕਦੇ ਕੋਈ ਪਾਰ ਨਹੀਂ ਹੁੰਦਾ ।

੬. ਪ੍ਰਭੂ–ਭੈ ਵਿਚ ਰਹਿਕੇ ਇਸ ਤੋਂ ਉਪਜਿਆ ਭਉ ਵਾਲਾ ਜੀਵਨ ਪ੍ਰਭੂ-ਪ੍ਰੇਮ ਨਾਲ ਸਵਾਰ ਕੇ ਰਖਿਆ ਹੈ ' ਰਹਾਉ । ੧ ।

੭. ਪ੍ਰਭੂ–ਭੈ ਦੁਆਰਾ ਸਰੀਰ ਦੇ ਅੰਦਰ ਇਕ ਅਗਨੀ (ਗਿਆਨ ਸਰੂਪ) ਪ੍ਰਚੰਡ ਹੁੰਦੀ ਹੈ ਜੋ ਭੈ ਨਾਲ ਵਧੇਰੇ ਮਚਦੀ ਹੈ ।

੮. ਫਿਰ ਇਸ ਭਉ ਵਾਲੇ ਜੀਵਨ ਨੂੰ ਪ੍ਰਭੂ–ਭੈ ਵਿਚ ਰਹਿ ਕੇ ਗੁਰੂ ਦੇ ਸ਼ਬਦ ਦੁਆਰਾ ਸਵਾਰ ਕੇ ਘੜੀਦਾ ਹੈ ।

੯. ਪ੍ਰਭੂ–ਭੈ ਤੋਂ ਬਿਨਾਂ ਜੋ ਸ਼ਖਸੀਅਤ ਘੜੀ ਜਾਂਦੀ ਹੈ, ਉਹ ਬਿਲਕੁਲ ਕੱਚੀ ਹੁੰਦੀ ਹੈ ।

੧੦. ਜਿਸ ਸਾਂਚੇ ਵਿਚ ਉਹ ਘੜੀਂਦੀ ਹੈ ਉਹ ਅੰਨ੍ਹਾਂ ਸਾਂਚਾ ਹੈ (ਉਸ ਤੋਂ ਕੋਈ ਆਦਰਸ਼ਵਾਦੀ ਸ਼ਖਸ਼ੀਅਤ ਨਹੀਂ ਉਪਜਦੀ), ਮੁੜ ਉਸ ਨੂੰ ਸੱਟਾਂ ਵੀ (ਕਿਸੇ ਵਿਉਂਤ ਵਿਚ ਨਹੀਂ) ਅੰਨ੍ਹੇ ਵਾਹ ਪੈਂਦੀਆਂ ਹਨ । ੨ ।

੧੧. (ਮਨਮੁਖ ਦੀ ਚਤਰ) ਬੁਧੀ ਸੰਸਾਰਕ ਖੇਲ ਵਿਚ ਪਈ, ਖੁਸ਼ ਰਹਿੰਦੀ ਹੈ ।

੧੨. ਹਜ਼ਾਰਾਂ ਸਿਆਣਪਾ ਕਰਕੇ ਵੀ ਉਸ ਬੁਧੀ ਨੂੰ ਗਿਆਨ ਰੂਪ ਅੱਗ ਦਾ ਸੇਕ ਨਹੀਂ ਲਗਦਾ (ਅਤੇ ਸ਼ਖਸੀਅਤ ਢਲਦੀ ਨਹੀਂ) ।

੧੩. (ਨਾਨਕ) ਮਨਮੁਖ ਦਾ ਬੋਲ ਫਜ਼ੂਲ (ਕੱਚਾ) ਹੁੰਦਾ ਹੈ ।

੧੪. ਉਸ ਦੀਆਂ ਗੱਲਾਂ ਬੇਸੁਰੀਆਂ ਹਨ ਜੋ ਬਿਅਰਥ ਜਾਂਦੀਆਂ ਹਨ । ੩ । ੧ ।

੨

੧. ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ।
੨. ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ।
੩. ਤੁਧੁ ਬਿਨੁ ਦੂਜੀ ਨਾਹੀ ਜਾਇ ।
੪. ਜੋ ਕਿਛੁ ਵਰਤੈ ਸਭ ਤੇਰੀ ਰਜਾਇ । ੧ ।
੫. ਡਰੀਐ ਜੇ ਡਰੁ ਹੋਵੈ ਹੋਰੁ ।
੬. ਡਰਿ ਡਰਿ ਡਰਣਾ ਮਨ ਕਾ ਸੋਰੁ । ੧ । ਰਹਾਉ ।
੭. ਨਾ ਜੀਉ ਮਰੈ ਨ ਡੂਬੈ ਤਰੈ ।
੮. ਜਿਨਿ ਕਿਛੁ ਕੀਆ ਸੋ ਕਿਛੁ ਕਰੈ ।
੯. ਹੁਕਮੇ ਆਵੈ ਹੁਕਮੇ ਜਾਇ ।
੧੦. ਆਗੈ ਪਾਛੈ ਹੁਕਮਿ ਸਮਾਇ । ੨ ।
੧੧. ਹੰਸੁ ਹੇਤੁ ਆਸਾ ਅਸਮਾਨੁ ।
੧੨. ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ।
੧੩. ਭਉ ਖਾਣਾ ਪੀਣਾ ਆਧਾਰੁ ।
੧੪. ਵਿਣੁ ਖਾਧੇ ਮਰਿ ਹੋਹਿ ਗਵਾਰ । ੩ ।
੧੫. ਜਿਸ ਕਾ ਕੋਇ ਕੋਈ ਕੋਇ ਕੋਇ ।
੧੬. ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ।
੧੭. ਜਾ ਕੇ ਜੀਅ ਜੰਤ ਧਨੁ ਮਾਲੁ ।
੧੮. ਨਾਨਕ ਆਖਣੁ ਬਿਖਮੁ ਬੀਚਾਰੁ । ੪ । ੨ ।

## ਪਦ-ਅਰਥ

**ਡਰਿ**—ਡਰ ਕਰਕੇ; **ਘਰੁ**—ਆਪਣਾ ਸਰੂਪ; **ਜਾਇ**—ਥਾਂ; **ਹੰਸੁ**—ਹਿੰਸਾ, ਨਿਰਦੈਤਾ; **ਹੇਤੁ**—ਮੋਹ; **ਅਸਮਾਨੁ**—ਹੰਕਾਰ; **ਨੈ ਸਾਨੁ**—ਨਦੀ ਸਮਾਨ; **ਬਿਖਮੁ**—ਔਖਾ ।

## ਟੀਕਾ

੧. ਪ੍ਰਭੂ-ਭੈ ਕਰਕੇ ਆਪਣੇ ਘਰ (ਸਰੂਪ) ਦੀ ਪਛਾਣ ਹੁੰਦੀ ਹੈ । ਫਿਰ ਹਿਰਦੇ ਵਿਚ ਉਹ ਡਰ ਟਿਕ ਜਾਂਦਾ ਹੈ ਤੇ ਉਸ ਡਰ ਦੇ ਕਾਰਨ ਹੋਰ ਸਾਰੇ ਡਰ ਨਾਸ ਹੋ ਜਾਂਦੇ ਹਨ ।

੨. (ਕਿਉਂਕਿ) ਉਸ ਪ੍ਰਭੂ ਡਰ ਦਾ ਕੀ ਮੁਲ ਹੋਇਆ ਜਿਸ ਡਰ ਦੇ ਹਿਰਦੇ ਵਿਚ ਹੁੰਦਿਆਂ ਹੋਇਆਂ ਵੀ ਕੋਈ ਹੋਰ ਡਰ ਨੇੜੇ ਆ ਸਕੇ ।

੩. ਹੇ ਪ੍ਰਭੂ, ਤੇਰੇ ਬਿਨਾਂ ਹੋਰ ਕੋਈ ਥਾਂ ਨਹੀਂ (ਡਰਾਂ ਤੋਂ ਬਚਨ ਲਈ) ।

੪. (ਇਥੇ) ਸਭ ਕੁਝ ਤੇਰੇ ਹੁਕਮ ਅਨੁਸਾਰ ਹੀ ਹੋ ਰਹਿਆ ਹੈ, (ਫਿਰ ਕਿਸੇ ਹੋਰ ਦਾ ਕਾਹਦਾ ਡਰ) । ੧ ।

੫. (ਕਿਸੇ ਹੋਰ ਡਰ ਨਾਲ) ਡਰਨਾਂ ਤਾਂ ਹੀ ਵਾਜਬ ਹੈ ਜੇ ਉਸ ਡਰ ਦੀ ਕੋਈ ਆਪਣੀ ਹੈਸੀਅਤ ਹੋਵੇ (ਖੇਡ ਤਾਂ ਸਾਰੀ ਉਸ ਦੇ ਹੁਕਮ ਵਿਚ ਚਲ ਰਹੀ ਹੈ) ।

੬. ਕਿਸੇ ਹੋਰ ਡਰ ਤੋਂ ਡਰਕੇ ਐਵੇਂ ਡਰੇ ਫਿਰਨਾ ਆਪਣੇ ਮਨ ਦਾ ਹੀ ਰੌਲਾ ਹੈ (ਮਨ ਤੋਂ ਉਪਜੀ ਖੇਡ ਹੈ ਜਿਸ ਦੀ ਆਪਣੀ ਹਸਤੀ ਕੋਈ ਨਹੀਂ) । ੧ । ਰਹਾਉ ।

੭. (ਪ੍ਰਭੂ ਹੁਕਮ ਤੋਂ ਬਿਨਾਂ) ਨਾ ਕੋਈ ਜੀਵ ਮਰਦਾ ਹੈ, ਨਾ ਕੋਈ ਡੁਬਦਾ ਹੈ ਤੇ ਨਾ ਕੋਈ ਤਰਦਾ ਹੈ ।

੮. ਜਿਸ ਪ੍ਰਭੂ ਨੇ ਉਸ ਨੂੰ ਪੈਦਾ ਕੀਤਾ ਹੈ, ਉਹ ਹੀ ਉਸ ਲਈ ਸਭ ਕੁਝ ਕਰਣਹਾਰ ਹੈ ।

੯. ਉਸ ਹੁਕਮ ਵਿਚ ਉਹ ਜੰਮਦਾ ਹੈ, ਹੁਕਮ ਵਿਚ ਹੀ ਮਰਦਾ ਹੈ ।

੧੦. ਪਹਿਲਾਂ ਜਾਂ ਪਿਛੋਂ ਉਹ ਹੁਕਮ ਵਿਚ ਸਮਾ ਜਾਂਦਾ ਹੈ । ੨ ।

੧੧. (ਪ੍ਰਭੂ ਡਰ ਤੋਂ ਬਿਨਾਂ ਜੀਵ ਅੰਦਰ) ਨਿਰਦੈਤਾ, ਮੋਹ, ਆਸਾਂ ਤੇ ਹੰਕਾਰ ਵਧਦੇ ਹਨ ।

੧੨. ਉਸ ਦੇ ਅੰਦਰ ਵਡੀ ਤ੍ਰਿਸ਼ਨਾ ਭੁਖ ਹੁੰਦੀ ਹੈ ਜੋ (ਸੁਕੀ) ਨਦੀ ਦੀ ਤਰ੍ਹਾਂ (ਪਾਣੀ ਮੰਗਦੀ ਰਹਿੰਦੀ ਹੈ) ।

੧੩. ਪ੍ਰਭੂ ਭੈ ਹੀ ਜੀਵਨ ਦਾ ਆਤਮਕ ਆਧਾਰ ਤੇ ਆਸਰਾ ਹੁੰਦਾ ਹੈ ।

੧੪. ਇਸ ਭੈ ਤੋਂ ਬਿਨਾਂ ਜੀਵ ਸੰਸਾਰਕ ਡਰ ਵਿਚ ਮਰ ਮਰ ਖੁਆਰ ਹੁੰਦੇ ਹਨ । ੩ ।

੧੫. (ਹੇ ਪ੍ਰਭੂ ਤੇਰੇ ਬਿਨਾਂ) ਜੇ ਕਿਸੇ ਦਾ ਕੋਈ ਸਹਾਰਾ ਹੈ ਤਾਂ ਕੋਈ ਵਿਰਲਾ ਹੀ ਕਦੇ ਹੁੰਦਾ ਹੈ ।

੧੬. (ਪਰ) ਤੂੰ ਸਦਾ ਸਾਰਿਆਂ ਦਾ ਹੈਂ ਅਤੇ ਸਾਰੇ ਤੇਰੇ ਹਨ ।

੧੭. ਜਿਸ ਪ੍ਰਭੂ ਦੇ ਬਣਾਏ ਹੋਏ ਸਾਰੇ ਜੀਵ ਜੰਤ ਹਨ ਅਤੇ ਜਿਸ ਦਾ ਸਭ ਧਨ ਮਾਲ ਹੈ,

੧੮. (ਨਾਨਕ) ਉਸ ਦੇ ਚੋਜਾਂ ਨੂੰ ਬਿਆਨ ਕਰ ਸਕਣਾ ਬਹੁਤ ਕਠਨ ਹੈ । ੪ ।੨।

੧. ਮਾਤਾ ਮਤਿ ਪਿਤਾ ਸੰਤੋਖੁ ।
੨. ਸਤੁ ਭਾਈ ਕਰਿ ਏਹੁ ਵਿਸੇਖੁ । ੧ ।
੩. ਕਹਣਾ ਹੈ ਕਿਛੁ ਕਹਣੁ ਨ ਜਾਇ ।
੪. ਤਉ ਕੁਦਰਤਿ ਕੀਮਤਿ ਨਹੀ ਪਾਇ । ੧ । ਰਹਾਉ ।
੫. ਸਰਮ ਸੁਰਤਿ ਦੁਇ ਸਸੁਰ ਭਏ ।
੬. ਕਰਣੀ ਕਾਮਣਿ ਕਰਿ ਮਨ ਲਏ । ੨ ।
੭. ਸਾਹਾ ਸੰਜੋਗੁ ਵੀਆਹੁ ਵਿਜੋਗੁ ।
੮. ਸਚੁ ਸੰਤਤਿ ਕਹੁ ਨਾਨਕ ਜੋਗੁ । ੩ । ੩ ।

## ਪਦ–ਅਰਥ

**ਸਤੁ**—ਸੱਚ-ਭਾਈਚਾਰਾ; **ਵਿਸੇਖੁ**—ਵਿਸ਼ੇਸ਼, ਖਾਸ, ਉਤਮ; **ਤਉ**—ਤੇਰੀ; **ਦੁਇ ਸਸੁਰ**—ਸੱਸ ਸਹੁਰਾ; **ਕਾਮਣਿ**—ਇਸਤ੍ਰੀ; **ਸੰਜੋਗੁ**—ਸੰਗਤ ਦਾ ਮਿਲਾਪ; **ਵਿਜੋਗੁ**—ਸੰਸਾਰ ਤੋਂ ਉਪਰਾਮਤਾ; **ਸੰਤਤਿ**—ਸੰਤਾਨ ।

## ਟੀਕਾ

੧. (ਕੁਦਰਤ ਨੇ ਜੀਵ ਨੂੰ ਜਨਮ ਦੇ ਕੇ ਮਾਤਾ, ਪਿਤਾ, ਭੈਣ, ਭਰਾ ਤੇ ਹੋਰ ਸੰਬੰਧੀਆਂ ਵਿਚ ਲਇਆ ਖੜਾ ਕੀਤਾ ਹੈ । ਇਹ ਕਿਵੇਂ ਹੋਇਆ ਹੈ, ਇਸ ਦੀ ਸਮਝ ਨਹੀਂ ਪੈਂਦੀ ਪਰ ਹੇ ਮੇਰੇ ਮਨ ਜੇ ਤੂੰ ਆਪਣੇ ਰਿਸ਼ਤੇ ਨਾਤੇ ਇਉਂ ਬਣਾਏ ਤਾਂ ਤੇਰਾ ਇਥੇ ਆਉਣਾ ਸਫਲ ਹੈ) । ਹੇ ਮੇਰੇ ਮਨ, 'ਉਚੀ ਮਤਿ' ਨੂੰ ਆਪਣੀ ਮਾਤਾ ਬਣਾ, 'ਸੰਤੋਖ' ਨੂੰ ਆਪਣਾ ਪਿਤਾ ਬਣਾ ,

੨. 'ਸਚ' ਨੂੰ ਆਪਣਾ ਭਰਾ ਬਣਾ ਇਹ ਤੇਰਾ ਉਤਮ ਭਰਾ ਹੈ । ੧ ।

੩. ਹੇ ਪ੍ਰਭੂ, ਤੇਰੀ ਕੁਦਰਤ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ, ਪਰ ਇਹ ਕਥਨ ਤੋਂ ਰਹਤ ਹੈ ।

੪. ਇਸ ਦੀ ਕੀਮਤ ਨਹੀਂ ਪਾਈ ਜਾ ਸਕਦੀ । ੧ । ਰਹਾਉ ।

੫. ਹੇ ਮਨ, 'ਸਰਮ' (ਉਦਮ) ਤੇ 'ਸੁਰਤਿ' ਉਚੀ ਸੋਝੀ ਨੂੰ ਸੱਸ ਤੇ ਸਹੁਰਾ ਬਣਾ ।

੬. ਅਤੇ ਉਤਮ 'ਕਰਣੀ' ਨੂੰ ਇਸਤ੍ਰੀ ਬਣਾ । ੨ ।

੭. ਸੰਗਤ ਵਿਚ ਜਾਣ (ਸੰਜੋਗ) ਨੂੰ ਆਪਣੇ ਵਿਆਹ ਦਾ 'ਸਾਹਾ' ਸਮਝ ਅਤੇ ਦੁਨੀਆਂ ਵਲੋਂ ਉਪਰਾਮਤਾ ਨੂੰ ਆਪਣਾ 'ਵਿਆਹ' ਹੋਇਆ ਸਮਝ ।

੮. 'ਸਚ' ਨੂੰ ਆਪਣੀ ਸੰਤਾਨ ਬਣਾ (ਨਾਨਕ ਆਖ, ਕਿ) ਇਸ ਤਰ੍ਹਾਂ ਦੀ ਸਭ ਰਿਸ਼ਤੇਦਾਰੀ ਠੀਕ ਹੈ । ੩ । ੩ ।

੪

੧. ਪਉਣੈ ਪਾਣੀ ਅਗਨੀ ਕਾ ਮੇਲੁ ।
੨. ਚੰਚਲ ਚਪਲ ਬੁਧਿ ਕਾ ਖੇਲੁ ।
੩. ਨਉ ਦਰਵਾਜੇ ਦਸਵਾ ਦੁਆਰੁ ।
੪. ਬੁਝੁ ਰੇ ਗਿਆਨੀ ਏਹੁ ਬੀਚਾਰੁ । ੧ ।
੫. ਕਥਤਾ ਬਕਤਾ ਸੁਨਤਾ ਸੋਈ ।
੬. ਆਪੁ ਬੀਚਾਰੇ ਸੁ ਗਿਆਨੀ ਹੋਈ । ੧ । ਰਹਾਉ ।
੭. ਦੇਹੀ ਮਾਟੀ ਬੋਲੈ ਪਉਣੁ ।
੮. ਬੁਝੁ ਰੇ ਗਿਆਨੀ ਮੂਆ ਹੈ ਕਉਣੁ ।
੯. ਮੂਈ ਸੁਰਤਿ ਬਾਦੁ ਅਹੰਕਾਰੁ ।
੧੦. ਓਹੁ ਨ ਮੂਆ ਜੋ ਦੇਖਣਹਾਰੁ । ੨ ।
੧੧. ਜੈ ਕਾਰਣਿ ਤਟਿ ਤੀਰਥ ਜਾਹੀ ।
੧੨. ਰਤਨ ਪਦਾਰਥ ਘਟ ਹੀ ਮਾਹੀ ।
੧੩. ਪੜਿ ਪੜਿ ਪੰਡਿਤੁ ਬਾਦੁ ਵਖਾਣੈ ।
੧੪. ਭੀਤਰਿ ਹੋਦੀ ਵਸਤੁ ਨ ਜਾਣੈ । ੩ ।
੧੫. ਹਉ ਨ ਮੂਆ ਮੇਰੀ ਮੁਈ ਬਲਾਇ ।
੧੬. ਓਹੁ ਨ ਮੂਆ ਜੋ ਰਹਿਆ ਸਮਾਇ ।
੧੭. ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ।
੧੮. ਮਰਤਾ ਜਾਤਾ ਨਦਰਿ ਨ ਆਇਆ । ੪ । ੪ ।

## ਪਦ-ਅਰਥ

**ਚਪਲ**—ਇਕ ਥਾਂ ਨਾ ਠਹਿਰਨ ਵਾਲੀ; **ਨਉ ਦਰਵਾਜੇ**—ਨੌ ਗੋਲਕਾਂ (ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਮੂੰਹ, ਦੋ ਗੰਦਗੀ ਦੇ ਰਸਤੇ); **ਦਸਵਾ ਦੁਆਰੁ**—ਉਹ ਉਚੀ ਸੋਝੀ ਜਿਸ ਵਿਚ ਅਪੜ ਕੇ ਆਤਮਾ ਨੂੰ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ; **ਬਕਤਾ**—ਬੋਲਣ ਵਾਲਾ; **ਸੁਰਤਿ**—ਜੀਵਨ ਸੋਝੀ; **ਤਟਿ**—ਕਿਨਾਰੇ; **ਬਾਦੁ**—ਝਗੜਾ, ਬਹਿਸ; **ਬਲਾਇ**—ਅਗਿਆਨਤਾ ਦੀ ਲਾਹਨਤ ।

## ਟੀਕਾ

੧. (ਹੇ ਜੀਵ, ਇਹ ਸਰੀਰ) ਹਵਾ, ਪਾਣੀ ਅੱਗ ਆਦਿਕ ਤੱਤਾਂ ਦੇ ਮੇਲ ਨਾਲ ਬਣਿਆ ਹੈ ।

੨. (ਇਹ ਠੀਕ ਹੈ ਕਿ) ਇਸ ਵਿਚ ਇਕ ਚੰਚਲ ਤੇ ਕਿਸੇ ਇਕ ਥਾਂ ਨਾ ਟਿਕਣ ਵਾਲੀ ਬੁਧੀ ਆਪਣਾ ਤਮਾਸ਼ਾ ਰਚ ਰਹੀ ਹੈ ।

੩. ਇਸ ਸਰੀਰ ਦੇ ਨੌ ਦਰਵਾਜ਼ੇ (ਪ੍ਰਗਟ) ਹਨ ਪਰ ਇਕ ਦਸਮ ਦੁਆਰ ਵੀ ਹੈ ।

੪. ਹੇ ਗਿਆਨਵਾਨ ਜੀਵ, ਇਸ ਗੱਲ ਦੀ ਵਿਚਾਰ ਕਰ ਕੇ ਉਹ ਕਿਥੇ ਹੈ ਤੇ ਉਥੇ ਕਿਵੇਂ ਅਪੜਿਆ ਜਾਵੇ ? । ੧ ।

੫. ਕਹਿਣ ਤੇ ਕਥਨ ਵਾਲਾ ਉਹ ਆਪ ਹੈ ਅਤੇ ਸੁਣਨ ਵਾਲਾ ਵੀ ਉਹ ਆਪ (ਪ੍ਰਭੂ) ਹੀ ਹੈ ।

੬. ਪਰ ਜੋ ਆਪਣੇ ਆਪੇ ਦੀ ਅਸਲੀਅਤ ਨੂੰ ਵਿਚਾਰਦਾ ਹੈ, ਉਸ ਨੂੰ ਇਸ ਗੱਲ ਦੀ ਸੋਝੀ ਪੈਂਦੀ ਹੈ, ਉਹ ਗਿਆਨੀ ਹੋ ਜਾਂਦਾ ਹੈ । ੧ । ਰਹਾਉ ।

੭. ਇਹ ਸਰੀਰ ਮਿੱਟੀ ਹੈ, ਪਵਨ ਇਸ ਵਿਚ ਬੋਲਦੀ ਹੈ (ਇਹ ਪਵਨ ਦੇ ਸਹਾਰੇ ਬੋਲਦਾ ਹੈ । ਜਦ ਪਵਨ ਖਤਮ ਹੋ ਜਾਂਦੀ ਹੈ ਤਾਂ ਇਹ ਬੋਲਣੋਂ ਰਹਿ ਜਾਂਦਾ ਹੈ । ਇਸ ਨੂੰ ਮਰ ਗਇਆ ਕਹਿੰਦੇ ਹਨ) ।

੮. ਹੇ ਗਿਆਨਵਾਨ ਪੁਰਸ਼ ਸਮਝ, ਮਰਦਾ ਕੌਣ ਹੈ ?

੯. ਬਸ, ਜੀਵਨ-ਸੋਝੀ ਮਰਦੀ ਹੈ, ਹਉਮੈ ਅਤੇ ਹੰਕਾਰ ਮਰਦੇ ਹਨ ।

੧੦. ਜੋ ਦੇਖਣਹਾਰ ਆਤਮਾ ਹੈ, ਉਹ ਨਹੀਂ ਮਰਦੀ, (ਉਸ ਦੀ ਪਛਾਣ ਕਰ) । ੨ ।

੧੧. ਜਿਸ (ਪ੍ਰਭੂ) ਦੀ ਖਾਤਰ ਜੀਵ ਤੀਰਥਾਂ ਦੇ ਕਿਨਾਰਿਆਂ ਤੇ ਭਟਕਦੇ ਫਿਰਦੇ ਹਨ,

੧੨. ਉਹ ਪ੍ਰਭੂ-ਰੂਪ ਰਤਨ ਅੰਦਰ ਹੀ ਵਸਦਾ ਹੈ ।

੧੩. ਪੰਡਤ ਪੋਥੀਆਂ ਪੜ੍ਹ ਪੜ੍ਹ ਕੇ ਚਰਚਾ ਕਰਦਾ ਰਹਿੰਦਾ ਹੈ,

੧੪. ਪਰ ਅੰਦਰ ਪਏ (ਪ੍ਰਭੂ ਰਤਨ) ਨੂੰ ਨਹੀਂ ਸਮਝਦਾ । ੩ ।

੧੫. (ਹੁਣ ਮੈਨੂੰ ਸਮਝ ਆ ਗਈ ਹੈ ਕਿ) ਮੇਰੇ ਸਰੀਰ ਦੇ ਮਰਨ ਨਾਲ ਮੈਂ ਨਹੀਂ ਮਰਿਆ, ਮੇਰੀ ਅਗਿਆਨਤਾ ਦੀ ਬਲਾ ਹੀ ਨਾਸ਼ ਹੋਈ ਹੈ ।

੧੬. ਸਭ ਜੀਵਾਂ ਵਿਚ ਵਿਆਪਕ ਪ੍ਰਭੂ ਕਦੇ ਨਹੀਂ ਮਰਦਾ ।

੧੭. (ਨਾਨਕ, ਆਖ ਕਿ) ਗੁਰੂ ਨੇ ਮੈਨੂੰ ਇਸ ਸਭ ਅੰਦਰ ਵਰਤਦੇ ਬ੍ਰਹਮ ਦੇ ਦਰਸ਼ਨ ਕਰਾ ਦਿਤੇ ਹਨ ।

੧੮. ਹੁਣ ਮੈਨੂੰ ਕੋਈ ਮਰਦਾ ਦਿਸਦਾਂ ਹੀ ਨਹੀਂ । ੪ । ੪ ।

੫

੧. **ਸੁਣਿ ਸੁਣਿ ਬੂਝੈ ਮਾਨੈ ਨਾਉ ।**
੨. **ਤਾ ਕੈ ਸਦ ਬਲਿਹਾਰੈ ਜਾਉ ।**
੩. **ਆਪਿ ਭੁਲਾਏ ਠਉਰ ਨ ਠਾਉ ।**
੪. **ਤੂੰ ਸਮਝਾਵਹਿ ਮੇਲਿ ਮਿਲਾਉ । ੧ ।**
੫. **ਨਾਮੁ ਮਿਲੈ ਚਲੈ ਮੈ ਨਾਲਿ ।**
੬. **ਬਿਨੁ ਨਾਵੈ ਬਾਧੀ ਸਭ ਕਾਲਿ । ੧ । ਰਹਾਉ ।**
੭. **ਖੇਤੀ ਵਣਜੁ ਨਾਵੈ ਕੀ ਓਟ ।**
੮. **ਪਾਪ ਪੁੰਨੁ ਬੀਜ ਕੀ ਪੋਟ ।**
੯. **ਕਾਮ ਕ੍ਰੋਧ ਜੀਅ ਮਹਿ ਚੋਟ ।**
੧੦. **ਨਾਮੁ ਵਿਸਾਰਿ ਚਲੇ ਮਨਿ ਖੋਟ । ੨ ।**
੧੧. **ਸਾਚੇ ਗੁਰ ਕੀ ਸਾਚੀ ਸੀਖ ।**
੧੨. **ਤਨੁ ਮਨੁ ਸੀਤਲੁ ਸਾਚੁ ਪਰੀਖ ।**
੧੩. **ਜਲ ਪੁਰਾਇਨਿ ਰਸ ਕਮਲ ਪਰੀਖ ।**
੧੪. **ਸਬਦਿ ਰਤੇ ਮੀਠੇ ਰਸ ਈਖ । ੩ ।**
੧੫. **ਹੁਕਮਿ ਸੰਜੋਗੀ ਗੜਿ ਦਸ ਦੁਆਰ ।**
੧੬. **ਪੰਚ ਵਸਹਿ ਮਿਲਿ ਜੋਤਿ ਅਪਾਰ ।**
੧੭. **ਆਪਿ ਤੁਲੈ ਆਪੇ ਵਣਜਾਰ ।**
੧੮. **ਨਾਨਕ ਨਾਮਿ ਸਵਾਰਣਹਾਰ । ੪ । ੫ ।**

## ਪਦ-ਅਰਥ

**ਠਉਰ**—ਥਾਂ, ਆਸਰਾ; **ਕਾਲਿ**—ਮੌਤ ਨੇ; **ਪੋਟ**—ਪੋਟਲੀ; **ਸੀਖ**—ਸਿਖਿਆ; **ਪਰੀਖ**—ਪਰਖ; **ਪੁਰਾਇਨਿ**—ਚੌਪੱਤੀ; **ਰਸ**—ਪਾਣੀ, ਰਸ; **ਈਖ**—ਕਮਾਦ ਦਾ ਰਸ; **ਗੜਿ**—ਕਿਲ੍ਹਾ ।

## ਟੀਕਾ

੧. ਜੋ ਮਨੁਖ ਪ੍ਰਭੂ ਦਾ ਨਾਮ ਸੁਣਦਾ, ਸਮਝਦਾ ਅਤੇ ਮੰਨਦਾ ਹੈ,

੨. ਮੈਂ ਉਸ ਤੋਂ ਸਦਾ ਸਦਕੇ ਜਾਂਦਾ ਹਾਂ ।

੩. ਪਰ ਜਿਸ ਨੂੰ ਪ੍ਰਭੂ ਨਾਮ ਤੋਂ ਖੁੰਝਾ ਦਿੰਦਾ ਹੈ, ਉਸ ਦਾ ਕੋਈ ਟਿਕਾਣਾ ਨਹੀਂ ਹੁੰਦਾ ।

੪. ਜਿਸ ਨੂੰ, ਹੇ ਪ੍ਰਭੂ, ਤੂੰ ਨਾਮ ਸਮਝਾ ਦਿੰਦਾ ਹੈਂ, ਉਸ ਨੂੰ ਮਿਲਾਪ ਵੀ ਕਰਾ ਦਿੰਦਾ ਹੈਂ ॥ ੧ ॥

੫. ਨਾਮ ਜੇ ਮਿਲ ਜਾਵੇ ਤਾਂ ਮੌਤ ਮਗਰੋਂ ਵੀ ਮੇਰੇ ਨਾਲ ਤੁਰਦਾ ਹੈ (ਸਹਾਈ ਹੁੰਦਾ ਹੈ) ।

੬. ਨਾਮ ਤੋਂ ਬਿਨਾਂ ਸਭ ਸ੍ਰਿਸ਼ਟੀ ਨੂੰ ਕਾਲ (ਮੌਤ) ਨੇ ਆਪਣੀ ਫਾਹੀ ਵਿਚ ਬੰਨ੍ਹਿਆ ਹੋਇਆ ਹੈ । ੧ । ਰਹਾਉ ।

੭. ਕਰਮਾਂ ਸੰਦੜੀ ਖੇਤੀ ਦਾ ਵਪਾਰ ਚਲਦਾ ਹੈ, ਨਾਮ ਦੇ ਸਹਾਰੇ । (ਇਸ ਵਿਚ ਬੀਜ ਨਾਮ ਦਾ ਹੀ ਪਾਇਆ ਜਾਣਾ ਚਾਹੀਦਾ ਹੈ) ।

੮. ਪਰ ਜੀਵਾਂ ਨੇ ਪਾਪ ਪੁੰਨ ਰੂਪ ਬੀਜ ਦੀ ਪੋਟਲੀ ਇਕੱਠੀ ਕੀਤੀ ਹੋਈ ਹੈ । (ਨਾਮ ਦੀ ਥਾਂ ਉਹ ਪਾਪ ਪੁੰਨ ਦਾ ਬੀਜ ਬੀਜਦੇ ਹਨ) ।

੯. ਉਨ੍ਹਾਂ ਦੀ ਆਤਮਾ ਤੇ ਕਾਮ, ਕ੍ਰੋਧ ਆਦਿ ਚੋਟਾਂ ਲਾਂਦੇ ਰਹਿੰਦੇ ਹਨ ।

੧੦. ਨਾਮ ਵਿਸਾਰ ਕੇ ਉਹ ਇਥੋਂ ਆਪਣੇ ਮਨਾਂ ਵਿਚ ਖੋਟ ਲੈ ਕੇ ਤੁਰ ਜਾਂਦੇ ਹਨ । ੨ ।

੧੧. ਜਿਨ੍ਹਾਂ ਸੱਚੇ ਗੁਰੂ ਦੀ ਸੱਚੀ ਸਿੱਖਿਆ ਪ੍ਰਾਪਤ ਕਰ ਲਈ ਹੈ,

੧੨. ਉਨ੍ਹਾਂ ਦਾ ਤਨ ਮਨ ਠੰਢਾ ਹੁੰਦਾ ਹੈ ਕਿਉਂਕਿ ਉਨ੍ਹਾਂ ਨੂੰ ਸੱਚ ਦੀ ਪਰਖ ਪ੍ਰਾਪਤ ਹੋ ਜਾਂਦੀ ਹੈ ।

੧੩. ਉਹ ਸੰਸਾਰ ਵਿਚ ਇਵੇਂ ਰਹਿੰਦੇ ਹਨ, ਜਿਵੇਂ ਪਾਣੀ ਤੇ ਚੋਪੱਤੀ ਰਹਿੰਦੀ ਹੈ ਜਾਂ ਜਲ ਵਿਚ ਕਮਲ ਰਹਿੰਦਾ ਹੈ ।

੧੪. ਉਨ੍ਹਾਂ ਨੂੰ ਸ਼ਬਦ (ਨਾਮ, ਬਾਣੀ) ਦਾ ਰਸ ਆਇਆ ਹੈ ਤੇ ਉਨ੍ਹਾਂ ਦਾ ਜੀਵਨ ਗੰਨੇ ਦੇ ਰਸ ਵਾਂਗ ਮਿੱਠਾ ਹੋ ਜਾਂਦਾ ਹੈ । ੩ ।

੧੫. ਪ੍ਰਭੂ ਦੇ ਹੁਕਮ ਵਿਚ ਪੂਰਬਲੇ ਕਰਮਾਂ ਅਨੁਸਾਰ ਦਸ ਦੁਆਰੀ (ਸਰੀਰ) ਕਿਲ੍ਹੇ ਵਿਚ,

੧੬. ਪੰਚ (ਸੰਤ) ਕਾਮਾਦਿਕ ਵਿਕਾਰਾਂ ਤੋਂ ਬਚ ਕੇ ਪ੍ਰਭੂ ਦੇ ਮਿਲਾਪ ਦੀ ਦਸ਼ਾ ਵਿਚ ਵਸਦੇ ਹਨ ।

੧੭. ਉਥੇ ਪ੍ਰਭੂ ਆਪ ਹੀ ਵਣਜਾਰਾ ਹੈ ਅਤੇ ਆਪ ਹੀ ਸੌਦਾ ਹੋ ਕੇ ਤੁਲਦਾ ਹੈ ।

੧੮. (ਨਾਨਕ) ਪ੍ਰਭੂ ਆਪ ਹੀ ਸੰਤਾਂ ਨੂੰ ਨਾਮ ਵਿਚ ਜੋੜ ਕੇ ਉਨ੍ਹਾਂ ਦਾ ਜੀਵਨ ਸੰਵਾਰ ਦਿੰਦਾ ਹੈ । ੪ । ੫ ।

## ੬

੧. ਜਾਤੌ ਜਾਇ ਕਹਾ ਤੇ ਆਵੈ ।
੨. ਕਹ ਉਪਜੈ ਕਹ ਜਾਇ ਸਮਾਵੈ ।
੩. ਕਿਉ ਬਾਧਿਓ ਕਿਉ ਮੁਕਤੀ ਪਾਵੈ ।
੪. ਕਿਉ ਅਬਿਨਾਸੀ ਸਹਿਜ ਸਮਾਵੈ । ੧ ।
੫. ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ।
੬. ਨਰਹਰ ਨਾਮੁ ਨਰਹਰ ਨਿਹਕਾਮੁ । ੧ । ਰਹਾਉ ।
੭. ਸਹਜੇ ਆਵੈ ਸਹਜੇ ਜਾਇ ।
੮. ਮਨ ਤੇ ਉਪਜੈ ਮਨ ਮਾਹਿ ਸਮਾਇ ।
੯. ਗੁਰਮੁਖਿ ਮੁਕਤੋ ਬੰਧੁ ਨ ਪਾਇ ।
੧੦. ਸਬਦੁ ਬੀਚਾਰਿ ਛੁਟੈ ਹਰਿਨਾਇ । ੨ ।
੧੧. ਤਰਵਰ ਪੰਖੀ ਬਹੁ ਨਿਸਿ ਬਾਸੁ ।
੧੨. ਸੁਖ ਦੁਖੀਆ ਮਨਿ ਮੋਹ ਵਿਣਾਸੁ ।
੧੩. ਸਾਝ ਬਿਹਾਗ ਤਕਹਿ ਆਗਾਸੁ ।
੧੪. ਦਹ ਦਿਸਿ ਧਾਵਹਿ ਕਰਮਿ ਲਿਖਿਆਸੁ । ੩ ।
੧੫. ਨਾਮ ਸੰਜੋਗੀ ਗੋਇਲਿ ਥਾਟੁ ।
੧੬. ਕਾਮ ਕ੍ਰੋਧ ਫੂਟੈ ਬਿਖੁ ਮਾਟੁ ।
੧੭. ਬਿਨੁ ਵਖਰ ਸੂਨੋ ਘਰੁ ਹਾਟੁ ।
੧੮. ਗੁਰ ਮਿਲਿ ਖੋਲੇ ਬਜਰ ਕਪਾਟ । ੪ ।
੧੯. ਸਾਧੁ ਮਿਲੈ ਪੂਰਬ ਸੰਜੋਗ ।
੨੦. ਸਚਿ ਰਹਸੇ ਪੂਰੇ ਹਰਿ ਲੋਗ ।
੨੧. ਮਨੁ ਤਨੁ ਦੇ ਲੈ ਸਹਜਿ ਸੁਭਾਇ ।
੨੨. ਨਾਨਕ ਤਿਨ ਕੈ ਲਾਗਉ ਪਾਇ । ੫ । ੬ ।

## ਪਦ-ਅਰਥ

**ਜਾਤੌ ਜਾਇ**—ਜੰਮਦਾ ਮਰਦਾ ਹੈ; **ਨਰਹਰ**—ਪਰਮਾਤਮਾ; **ਤਰਵਰ**—ਬ੍ਰਿਛ; **ਪੰਖੀ**—ਪੰਛੀ; **ਨਿਸਿ ਬਾਸੁ**—ਰਾਤ ਬਸੇਰਾ; **ਸਾਝ**—ਸ਼ਾਮ; **ਬਿਹਾਗ**—ਸਵੇਰ;

**ਗੋਇਲਿ**—ਬਰਸਾਤ ਰੁੱਤ ਵਿਚ ਗਊਆਂ ਲਈ ਦਰਿਆ ਕੰਢੇ ਹਰਾ ਘਾਹ ਚਰਨ ਲਈ ਥਾਂ; **ਬਾਟੁ**—ਰਚਨਾ; **ਮਾਟੁ**—ਮਟਕੀ; **ਬਜਰ ਕਪਾਟ**—ਕਰੜੇ ਤਖਤੇ (ਦਰਵਾਜ਼ੇ); **ਪੂਰਬ ਸੰਜੋਗ**—ਪਿਛਲੇ ਭਾਗਾਂ ਕਰਕੇ; **ਰਹਸੇ**—ਖਿੜੇ ।

## ਟੀਕਾ

੧. ਜੀਵ ਜੰਮਦਾ ਹੈ, ਮਰਦਾ ਹੈ, (ਪਰ) ਇਹ ਆਉਂਦਾ ਕਿਥੋਂ ਹੈ ?

੨. ਇਹ ਉਪਜਦਾ ਕਿਵੇਂ ਹੈ ਅਤੇ ਕਿਥੇ ਜਾ ਕੇ ਸਮਾ ਜਾਂਦਾ ਹੈ ?

੩. ਕਿਉਂ ਆਵਾਗਵਨ ਦੇ ਚੱਕਰ ਵਿਚ ਪੈਂਦਾ ਹੈ ਅਤੇ ਫਿਰ ਕਿਵੇਂ ਇਸ ਤੋਂ ਆਜ਼ਾਦ (ਮੁਕਤ) ਹੋ ਜਾਂਦਾ ਹੈ ?

੪. ਕਿਵੇਂ ਸਹਜ ਵਿਚ ਅਪੜ ਕੇ ਸਦਾ ਸਥਿਰ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ? ।੧।

੫. ਜਿਸ ਮਨੁਖ ਦੇ ਹਿਰਦੇ ਵਿਚ ਤੇ ਮੁਖ ਵਿਚ ਪ੍ਰਭੂ ਨਾਮ ਵ-ਦਾ ਹੈ,

੬. ਉਸ ਨੂੰ ਹਰੀ ਦਾ ਨਾਮ ਉਸ ਹਰੀ ਵਾਂਗ ਹੀ ਕਾਮਨਾ ਰਹਿਤ ਕਰ ਦਿੰਦਾ ਹੈ। (ਕਾਮਨਾ ਤੋਂ ਹੀ ਜੀਵ ਕਰਮਾਂ ਦੇ ਚੱਕਰ ਵਿਚ ਪੈਂਦਾ ਹੈ ਤੇ ਆਵਾਗਵਨ ਦੇ ਗੇੜੇ ਕਢਦਾ ਹੈ) ।੧। ਰਹਾਉ ।

੭. ਕੁਦਰਤੀ ਨਿਯਮਾਂ ਅਨੁਸਾਰ (ਕਰਮਾਂ ਦੀ ਕੈਦ ਵਿਚ ਪੈ ਕੇ) ਜੀਵ ਆਉਂਦਾ ਹੈ ਅਤੇ ਜਾਂਦਾ ਹੈ ।

੮. ਮਨ ਦੇ ਸੰਕਲਪਾਂ ਵਿਕਲਪਾਂ ਦੇ ਕਾਰਨ ਜੀਵ ਪੈਦਾ ਹੁੰਦਾ ਹੈ ਅਤੇ ਮਨ ਦੀਆਂ ਕਾਮਨਾਵਾਂ ਵਿਚ ਹੀ ਲੀਨ ਰਹਿੰਦਾ ਹੈ ।

੯. ਗੁਰੂ ਦੁਆਰਾ ਕਾਮਨਾਵਾਂ ਦੇ ਅਸਰ ਤੋਂ ਬਚ ਜਾਂਦਾ ਹੈ ਅਤੇ ਫਿਰ ਬੰਧਨਾਂ ਵਿਚ ਨਹੀਂ ਪੈਂਦਾ ।

੧੦. ਸ਼ਬਦ ਨੂੰ ਵਿਚਾਰ ਕੇ ਹਰਿਨਾਮ ਦੁਆਰਾ ਉਹ ਮੁਕਤ ਹੁੰਦਾ ਹੈ ।੨।

੧੧. ਜਿਵੇਂ ਰੈਣ ਬਸੇਰੇ ਲਈ ਬਹੁਤ ਸਾਰੇ ਪੰਛੀ ਬ੍ਰਿਛਾਂ ਤੇ ਆ ਬੈਠਦੇ ਹਨ,

੧੨. (ਤਿਵੇਂ ਜੀਵ ਇਸ ਸੰਸਾਰ ਬ੍ਰਿਛ ਤੇ ਆਏ ਹਨ) ਕੋਈ ਦੁਖੀ ਹਨ, ਕੋਈ ਸੁਖੀ ਹਨ, ਕੋਈ ਮਨ ਵਿਚ ਮੋਹ ਹੋਣ ਕਰਕੇ ਨਾਸ਼ ਹੁੰਦੇ ਹਨ ।

੧੩. ਜਿਵੇਂ ਸ਼ਾਮ ਸਮੇਂ ਪੰਛੀ ਬ੍ਰਿਛਾਂ ਤੇ ਆ ਟਿਕਦੇ ਹਨ ਤੇ ਸਵੇਰ ਵੇਲੇ ਆਕਾਸ਼ ਵਲ ਦੇਖਦੇ ਹਨ ਕਿ ਕਦੋਂ ਦਿਨ ਚੜ੍ਹੇ ਤੇ ਉਹ ਆਪਣੀ ਪੇਟ ਪੂਜਾ ਲਈ ਭੱਜਣ,

੧੪. ਤਿਵੇਂ ਜੀਵ ਲਿਖੇ ਕਰਮਾਂ ਅਨੁਸਾਰ ਦਸੇ ਪਾਸੇ ਭਟਕਦੇ ਫਿਰਦੇ ਹਨ ।੩।

੧੫. ਜੋ ਜੀਵ ਨਾਮ ਵਿਚ ਜੁੜੇ ਹਨ, ਉਹ ਸੰਸਾਰ ਨੂੰ ਗੋਇਲ ਰਚਨਾ ਵਾਂਗ ਥੋੜ੍ਹ-ਚਿਰਾ ਟਿਕਾਣਾ ਸਮਝਦੇ ਹਨ ।

੧੬. ਉਨ੍ਹਾਂ ਦੇ ਹਿਰਦੇ ਵਿਚੋਂ ਕਾਮ-ਕ੍ਰੋਧ ਦੀ ਵਿਹੁਲੀ ਮਟਕੀ ਟੁੱਟ ਜਾਂਦੀ ਹੈ।

੧੭. ਪਰ ਜੋ ਨਾਮ ਤੋਂ ਬਿਨਾਂ ਹਨ, ਉਨ੍ਹਾਂ ਦਾ ਹਿਰਦਾ ਰੂਪ ਹੱਟੀ ਸਖਣਾ ਹੁੰਦਾ ਹੈ।

੧੮. ਗੁਰੂ ਨੂੰ ਮਿਲ ਕੇ ਹੀ ਅਗਿਆਨਤਾ ਦੇ ਕਰੜੇ ਦਰਵਾਜ਼ੇ ਖੁਲ੍ਹਦੇ ਹਨ। ੪।

੧੯. ਜਿਨ੍ਹਾਂ ਨੂੰ ਪੂਰਬਲੇ ਭਾਗਾਂ ਕਰਕੇ ਸਾਧੂ ਗੁਰੂ ਮਿਲਦਾ ਹੈ,

੨੦. ਉਹ ਪੂਰੇ ਪੁਰਸ਼ ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ ਮਿਲ ਕੇ ਖਿੜ ਜਾਂਦੇ ਹਨ।

੨੧. ਉਹ ਆਪਣਾ ਮਨ-ਤਨ ਸਹਿਜ-ਸੁਭਾਵ ਗੁਰੂ ਦੇ ਹਵਾਲੇ ਕਰ ਦਿੰਦੇ ਹਨ।

੨੨. (ਨਾਨਕ) ਮੈਂ ਉਨ੍ਹਾਂ ਦੇ ਚਰਨੀ ਲਗਦਾ ਹਾਂ। ੫। ੬।

੭

੧. ਕਾਮੁ ਕ੍ਰੋਧੁ ਮਾਇਆ ਮਹਿ ਚੀਤੁ।
੨. ਝੂਠ ਵਿਕਾਰਿ ਜਾਗੈ ਹਿਤ ਚੀਤੁ।
੩. ਪੂੰਜੀ ਪਾਪ ਲੋਭ ਕੀ ਕੀਤੁ।
੪. ਤਰੁ ਤਾਰੀ ਮਨਿ ਨਾਮੁ ਸੁਚੀਤੁ। ੧।
੫. ਵਾਹੁ ਵਾਹੁ ਸਾਚੇ ਮੈ ਤੇਰੀ ਟੇਕ।
੬. ਹਉ ਪਾਪੀ ਤੂੰ ਨਿਰਮਲੁ ਏਕ। ੧। ਰਹਾਉ।
੭. ਅਗਨਿ ਪਾਣੀ ਬੋਲੈ ਭੜ ਵਾਉ।
੮. ਜਿਹਵਾ ਇੰਦ੍ਰੀ ਏਕੁ ਸੁਆਉ।
੯. ਦਿਸਟਿ ਵਿਕਾਰੀ ਨਾਹੀ ਭਉ ਭਾਉ।
੧੦. ਆਪੁ ਮਾਰੇ ਤਾ ਪਾਏ ਨਾਉ। ੨।
੧੧. ਸਬਦਿ ਮਰੈ ਫਿਰਿ ਮਰਣੁ ਨ ਹੋਇ।
੧੨. ਬਿਨੁ ਮੂਏ ਕਿਉ ਪੂਰਾ ਹੋਇ।
੧੩. ਪਰਪੰਚਿ ਵਿਆਪਿ ਰਹਿਆ ਮਨੁ ਦੋਇ।
੧੪. ਥਿਰੁ ਨਾਰਾਇਣੁ ਕਰੇ ਸੁ ਹੋਇ। ੩।
੧੫. ਬੋਹਿਥਿ ਚੜਉ ਜਾ ਆਵੈ ਵਾਰੁ।
੧੬. ਠਾਕੇ ਬੋਹਿਥ ਦਰਗਹ ਮਾਰ।
੧੭. ਸਚੁ ਸਾਲਾਹੀ ਧੰਨੁ ਗੁਰਦੁਆਰੁ।
੧੮. ਨਾਨਕ ਦਰਿ ਘਰਿ ਏਕੰਕਾਰੁ। ੪। ੭।

## ਪਦ-ਅਰਥ

**ਹਿਤ**—ਹਿਤ ਨਾਲ, ਸ਼ੌਕ ਨਾਲ, ਉਤਸਾਹ; **ਤਰੁ**—ਤੁਲਹਾ; **ਤਾਰੀ**—ਬੇੜੀ; **ਸੁਚੀਤੁ**—ਪਵਿੱਤਰ; **ਭੜ ਵਾਉ**—ਪ੍ਰਾਣ ਭੜ ਭੜ ਕਰ ਕੇ; **ਸੁਆਉ**—ਸੁਆਦ; **ਆਪੁ**—ਆਪਾ ਭਾਵ, ਹੰਕਾਰ; **ਮੂਏ**—ਹਉਮੈ ਵਲੋਂ ਮਰਨੋਂ; **ਪਰਪੰਚਿ**—(ਮਾਇਆ ਦੇ) ਛਲ ਵਿਚ; **ਦੋਇ**—ਦ੍ਵੈਤ ਵਿਚ; **ਬੋਹਿਥਿ**—ਜਹਾਜ਼ ਤੇ; **ਠਾਕੇ**—ਰੋਕੇ ਗਏ ।

## ਟੀਕਾ

੧. ਹੇ ਪ੍ਰਭੂ, ਮੇਰਾ ਮਨ ਕਾਮ, ਕ੍ਰੋਧ ਅਤੇ ਮਾਇਆ (ਦੇ ਪਿਆਰ) ਵਿਚ ਲੱਗਾ ਹੋਇਆ ਹੈ ।

੨. ਇਹ ਝੂਠੇ ਵਿਕਾਰਾਂ ਵਿਚ ਹਿਤ ਨਾਲ (ਬੜੇ ਸ਼ੌਕ ਨਾਲ) ਲਗਦਾ ਹੈ ।

੩. ਇਸ ਨੇ ਪਾਪ ਤੇ ਲੋਭ ਦੀ ਰਾਸ ਇਕੱਠੀ ਕੀਤੀ ਹੈ ।

੪. (ਇਸ ਨੂੰ ਭੁਲ ਜਾਂਦਾ ਹੈ ਕਿ) ਹਰੀ ਦੇ ਪਵਿੱਤਰ ਨਾਮ ਨੂੰ ਮਨ ਵਿਚ ਵਸਾਣਾ ਸੰਸਾਰ ਸਾਗਰ ਤੋਂ ਤਰਣ ਲਈ ਬੇੜੀ ਹੈ, ਤੁਲਹਾ ਹੈ । ੧ ।

੫. ਹੇ ਸੱਚੇ ਪ੍ਰਭੂ, ਮੈਂ ਤੈਥੋਂ ਕੁਰਬਾਨ ਹਾਂ, ਮੈਨੂੰ (ਕਾਮਾਦਿਕ ਤੋਂ ਬਚਣ ਲਈ) ਤੇਰਾ ਹੀ ਸਹਾਰਾ ਹੈ ।

੬. ਮੈਂ ਪਾਪੀ ਹਾਂ, ਕੇਵਲ ਇਕ ਤੂੰ ਹੀ ਪਵਿੱਤਰ ਕਰਨ ਵਾਲਾ ਹੈਂ । ੧ । । ਰਹਾਉ ।

੭. ਜੀਵ ਅੰਦਰ ਅੱਗ ਅਤੇ ਪਾਣੀ ਦੇ ਮੇਲ ਕਰਕੇ ਸੁਆਸ ਭੜ ਭੜ ਕਰ ਕੇ ਬੋਲਦੇ ਹਨ । (ਜਿਵੇਂ ਪਾਣੀ ਤੇ ਅੱਗ ਦੇ ਮੇਲ ਨਾਲ ਭੜ ਭੜ ਹੁੰਦੀ ਹੈ ਤਿਵੇਂ ਅੱਗ ਤੇ ਪਾਣੀ ਦੇ ਇਸ ਸਰੀਰ ਵਿਚੋਂ ਮੰਦੇ ਚੰਗੇ ਬੋਲ ਨਿਕਲਦੇ ਰਹਿੰਦੇ ਹਨ) ।

੮. ਜੀਭ ਅਤੇ ਹੋਰ ਇੰਦ੍ਰੀਆਂ ਨੂੰ ਆਪਣਾ ਆਪਣਾ ਚਸਕਾ ਹੈ ।

੯. ਨਜ਼ਰ ਵਿਕਾਰਾਂ ਵਲ ਲੱਗੀ ਹੋਣ ਕਰਕੇ, ਨਾ ਪ੍ਰਭੂ ਦਾ ਡਰ ਹੈ, ਨਾ ਪ੍ਰੇਮ ਹੈ ।

੧੦. ਜੇ ਜੀਵ ਆਪਾ ਭਾਵ ਨੂੰ ਖਤਮ ਕਰੇ ਤਾਂ ਨਾਮ ਪ੍ਰਾਪਤ ਹੋਵੇ (ਤੇ ਜੀਵਨ ਸੁਖਦਾਈ ਹੋ ਕੇ ਚਲਦਾ ਜਾਏ) । ੨ ।

੧੧. ਜੋ ਜੀਵ ਗੁਰੂ ਸ਼ਬਦ ਵਿਚ ਲਗ ਕੇ ਹਉਮੈਂ ਨੂੰ ਮੁਕਾ ਲੈਂਦਾ ਹੈ, ਉਸ ਦਾ ਫਿਰ ਮਰਨ ਨਹੀਂ ਹੁੰਦਾ (ਜਨਮ ਮਰਨ ਦੋਵੇਂ ਮਿਟ ਜਾਂਦੇ ਹਨ) ।

੧੨. ਤੇ ਹਉਮੈਂ ਵਲੋਂ ਮੋਏ ਬਿਨਾਂ ਕੋਈ ਪੂਰਣਤਾ ਤੀਕ ਕਿਵੇਂ ਪੁਜ ਸਕਦਾ ਹੈ ?

੧੩. ਮਨ ਮਾਇਆ ਦੇ ਛਲਾਵੇ ਵਿਚ ਅਤੇ ਦ੍ਵੈਤ ਵਿਚ ਘਿਰਿਆ ਰਹਿੰਦਾ ਹੈ ।

੧੪. ਜਿਸ ਨੂੰ ਪਰਮਾਤਮਾ ਅਡੋਲ ਕਰਦਾ ਹੈ, ਉਹ ਹੀ ਅਡੋਲ ਹੁੰਦਾ ਹੈ । ੩ ।

੧੫. ਮੈਂ (ਸੰਸਾਰ ਸਾਗਰ ਤੋਂ ਪਾਰ ਹੋਣ ਲਈ) ਨਾਮ ਰੂਪੀ ਜਹਾਜ਼ ਤੇ ਤਦ ਚੜ੍ਹਾਂ ਜਦ ਮੇਰੀ ਵਾਰੀ ਆਵੇ (ਮਨੁਖਾ ਜਨਮ ਮੇਰੀ ਵਾਰੀ ਹੈ ਜਹਾਜ਼ ਤੇ ਚੜ੍ਹਨ ਲਈ, ਇਸ ਅਵਸਰ ਨੂੰ ਮੈਂ ਵਰਤਣਾ ਹੈ)।

੧੬. ਜੋ ਨਾਮ ਜਹਾਜ਼ ਤੇ ਚੜ੍ਹਨੋ ਰੋਕੇ ਗਏ ਹਨ, ਉਨ੍ਹਾਂ ਨੂੰ ਪ੍ਰਭੂ ਦਰਗਾਹ ਵਿਚ ਮਾਰ ਪੈਂਦੀ ਹੈ।

੧੭. ਧੰਨ ਹੈ ਗੁਰੂ ਦਾ ਦੁਆਰ, ਜਿਥੇ ਮੈਂ ਸੱਚ ਸਰੂਪ ਪ੍ਰਭੂ ਨੂੰ ਸਲਾਹੁੰਦਾ ਹਾਂ।

੧੮. (ਨਾਨਕ) ਗੁਰੂ ਦੇ ਦਰ ਤੇ ਰਹਿਆਂ ਹਿਰਦੇ ਵਿਚ ਹੀ ਪ੍ਰਭੂ ਦੇ ਦਰਸ਼ਨ ਹੁੰਦੇ ਹਨ। ੪। ੭।

## ੮

੧. ਉਲਟਿਓ ਕਮਲੁ ਬ੍ਰਹਮੁ ਬੀਚਾਰਿ।
੨. ਅੰਮ੍ਰਿਤਧਾਰ ਗਗਨਿ ਦਸ ਦੁਆਰਿ।
੩. ਤ੍ਰਿਭਵਣੁ ਬੇਧਿਆ ਆਪਿ ਮੁਰਾਰਿ। ੧।
੪. ਰੇ ਮਨ ਮੇਰੇ ਭਰਮੁ ਨ ਕੀਜੈ।
੫. ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ। ੧। ਰਹਾਉ।
੬. ਜਨਮੁ ਜੀਤਿ ਮਰਣਿ ਮਨੁ ਮਾਨਿਆ।
੭. ਆਪਿ ਮੂਆ ਮਨੁ ਮਨ ਤੇ ਜਾਨਿਆ।
੮. ਨਜਰਿ ਭਈ ਘਰੁ ਘਰ ਤੇ ਜਾਨਿਆ। ੨।
੯. ਜਤੁ ਸਤੁ ਤੀਰਥ ਮਜਨੁ ਨਾਮਿ।
੧੦. ਅਧਿਕ ਬਿਥਾਰੁ ਕਰਉ ਕਿਸੁ ਕਾਮਿ।
੧੧. ਨਰ ਨਾਰਾਇਣ ਅੰਤਰਜਾਮਿ। ੩।
੧੨. ਆਨ ਮਨਉ ਤਉ ਪਰ ਘਰ ਜਾਉ।
੧੩. ਕਿਸੁ ਜਾਚਉ ਨਾਹੀ ਕੋ ਥਾਉ।
੧੪. ਨਾਨਕ ਗੁਰਮਤਿ ਸਹਜਿ ਸਮਾਉ। ੪। ੮।

## ਪਦ-ਅਰਥ

**ਕਮਲੁ**—ਹਿਰਦਾ ਰੂਪ ਕਮਲ; **ਗਗਨਿ ਦਸ ਦੁਆਰਿ**—ਦਸਮ ਦੁਆਰ ਰੂਪ ਆਕਾਸ਼ ਵਿਚ; **ਤ੍ਰਿਭਵਣੁ**—ਸਾਰਾ ਸੰਸਾਰ; **ਘਰੁ**—ਹਿਰਦਾ; **ਮਜਨੁ**—

ਦਾ ਇਸ਼ਨਾਨ; **ਅਧਿਕ**—ਬਹੁਤ; **ਅੰਤਰਜਾਮਿ**—ਅੰਦਰ ਦੀ, ਜਾਣਨ ਵਾਲਾ; **ਆਨ**—ਹੋਰ; **ਜਾਚਉ**—ਮੰਗਾਂ; **ਸਹਿਜ**—ਸਹਿਜੇ, ਆਸਾਨੀ ਨਾਲ ।

## ਟੀਕਾ

੧. ਪਰਮਾਤਮਾ ਨੂੰ ਵਿਚਾਰ ਕੇ ਮੇਰਾ ਹਿਰਦਾ ਰੂਪ ਕਮਲ, ਜੋ ਉਲਟਿਆ ਪਇਆ ਸੀ, ਹੁਣ ਸਿਧਾ ਹੋ ਗਇਆ ਹੈ ।

੨. ਅਤੇ ਨਾਮ ਦੀ ਅੰਮ੍ਰਿਤ ਧਾਰ ਮੇਰੇ ਦਸਮ ਦੁਆਰ ਵਿਚ ਵਸ ਰਹੀ ਹੈ ।

੩. (ਮੈਨੂੰ ਹੁਣ ਪਤਾ ਲੱਗਾ ਹੈ ਕਿ) ਸਾਰੇ ਬ੍ਰਹਮੰਡ ਵਿਚ ਆਪ ਪਰਮਾਤਮਾ ਵਿਆਪਕ ਹੋ ਰਹਿਆ ਹੈ । ੧ ।

੪. ਹੇ ਮੇਰੇ ਮਨ, ਸ਼ੰਕਾ ਨਾ ਕਰ ।

੫. ਇਹ ਗੱਲ ਪੱਕੀ ਹੈ ਕਿ ਮਨ ਦੇ (ਨਾਮ ਦੁਆਰਾ) ਪਤੀਜ ਜਾਣ ਨਾਲ ਨਾਮ ਅੰਮ੍ਰਿਤ ਦਾ ਰਸ ਮਾਣੀਦਾ ਹੈ । ੧ । ਰਹਾਉ ।

੬. ਮੈਂ ਜਨਮ ਜਿਤ ਲਇਆ ਹੈ (ਹੁਣ ਜਨਮ ਨਹੀਂ ਲੈਣਾ ਪਵੇਗਾ, ਜਨਮ ਮਰਨ ਤੇ ਕਾਬੂ ਪਾ ਲਇਆ ਹੈ ਕਿਉਂਕਿ ਜੀਵਤ ਭਾਵ ਵਲੋਂ ਮਰਨ ਵਿਚ, ਹਉਮੈਂ ਵਲੋਂ ਮਰਨ ਵਿਚ) ਹੁਣ ਮੇਰਾ ਮਨ ਪਰਚ ਗਇਆ ਹੈ ("ਅਬ ਕੈਸੇ ਮਰਉ ਮਰਨਿ ਮਨੁ ਮਾਨਿਆ, ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ") ।

੭. ਆਪਾ ਭਾਵ ਤੋਂ ਮਰਨ ਨਾਲ ਮਨ ਨੂੰ ਮਨ ਤੋਂ ਹੀ ਸੋਝੀ ਹੋਈ ਹੈ (ਅਸਲ ਆਪੇ ਦੀ ਪਛਾਣ ਅੰਦਰੋਂ ਮਨ ਤੋਂ ਹੀ ਹੋਈ ਹੈ) ।

੮. ਪ੍ਰਭੂ ਬਖ਼ਸ਼ਿਸ਼ ਹੋਣ ਨਾਲ ਆਪਣੇ ਅਸਲ ਆਪੇ ਦੀ ਸੋਝੀ ਹਿਰਦੇ ਘਰ ਵਿਚੋਂ ਹੀ ਹੋ ਗਈ ਹੈ । ੨ ।

੯. ਪਰਮਾਤਮਾ ਦੇ ਨਾਮ ਵਿਚ ਜੁੜਨਾ ਹੀ ਹੁਣ ਮੇਰੇ ਲਈ ਜਤ, ਸਤ ਤੇ ਤੀਰਥ ਦਾ ਇਸ਼ਨਾਨ ਹੈ ।

੧੦. ਮੈਂ ਹੁਣ ਕਿਉਂ ਜਤ, ਸਤ ਆਦਿ ਦਾ ਬਹੁਤਾ ਖਿਲਾਰ ਕਰਾਂ ?

੧੧. ਜਦ ਕਿ ਪਰਮਾਤਮਾ ਮੇਰੇ ਅੰਦਰ ਦੀਆਂ (ਭਾਵਨਾਵਾ) ਨੂੰ ਜਾਣਦਾ ਹੈ । ੩ ।

੧੨. ਜੇ ਮੈਂ ਪ੍ਰਭੂ ਬਿਨਾਂ ਹੋਰ ਕਿਸੇ ਨੂੰ ਮੰਨਦਾ ਹੋਵਾਂ ਤਾਂ ਹੀ ਮੈਂ ਉਸ ਪਾਸ ਜਾਵਾਂ।

੧੩. ਮੈਂ ਹੋਰ ਕਿਸ ਥਾਂ ਦੀ ਇੱਛਾ ਕਰਾਂ ? ਜਦ ਪ੍ਰਭੂ ਬਿਨਾਂ ਹੋਰ ਕੋਈ ਥਾਂ ਹੈ ਹੀ ਨਹੀਂ ।

੧੪. (ਨਾਨਕ) ਗੁਰੂ ਦੀ ਸਿੱਖਿਆ ਦੁਆਰਾ ਸਹਿਜੇ ਹੀ ਮੇਰੀ ਉਸ ਵਿਚ ਸਮਾਈ ਹੋਈ ਹੈ । ੪ । ੮ ।

੯

੧. ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ।
੨. ਮਰਣ ਰਹਣ ਰਸੁ ਅੰਤਰਿ ਭਾਏ ।
੩. ਗਰਬੁ ਨਿਵਾਰਿ ਗਗਨ ਪੁਰੁ ਪਾਏ । ੧ ।
੪. ਮਰਣੁ ਲਿਖਾਇ ਆਏ ਨਹੀਂ ਰਹਣਾ ।
੫. ਹਰਿ ਜਪਿ ਜਾਪਿ ਰਹਣੁ ਹਰਿ ਸਰਣਾ । ੧ । ਰਹਾਉ ।
੬. ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ।
੭. ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ।
੮. ਜੀਵਤੁ ਮਰੈ ਮਹਾ ਰਸੁ ਆਗੈ । ੨ ।
੯. ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ।
੧੦. ਗੁਰ ਕੀ ਪਉੜੀ ਊਚੋ ਊਚਾ ।
੧੧. ਕਰਮਿ ਮਿਲੈ ਜਮ ਕਾ ਭਉ ਮੂਚਾ । ੩ ।
੧੨. ਗੁਰ ਮਿਲਿਐ ਮਿਲਿ ਅੰਕਿ ਸਮਾਇਆ ।
੧੩. ਕਰਿ ਕਿਰਪਾ ਘਰੁ ਮਹਲੁ ਦਿਖਾਇਆ ।
੧੪. ਨਾਨਕ ਹਉਮੈ ਮਾਰਿ ਮਿਲਾਇਆ । ੪ । ੯ ।

## ਪਦ-ਅਰਥ

**ਗਰਬੁ ਨਿਵਾਰਿ**—ਹੰਕਾਰ ਦੂਰ ਕਰ ਕੇ; **ਦੁਬਿਧਾ**—ਦੁਚਿੱਤੀ; **ਕਮਲ**—ਹਿਰਦਾ ਕਮਲ; **ਸੰਜਮਿ**—ਰਹਿਣੀ ਨਾਲ; **ਮੂਚਾ**—ਕਟਿਆ ਜਾਂਦਾ ਹੈ; **ਅੰਕਿ**—ਅੰਗ ਨਾਲ, ਗੋਦ ਵਿਚ; **ਘਰੁ**—ਹਿਰਦਾ ।

## ਟੀਕਾ

੧. ਜੇ ਸਤਿਗੁਰੂ ਮਿਲ ਜਾਏ ਤਾਂ ਉਹ ਮਨੁਖ ਨੂੰ (ਆਪਾ ਭਾਵ) ਤੋਂ ਮਰਣ ਦੀ ਜਾਚ ਦਸ ਦਿੰਦਾ ਹੈ ।
੨. ਇਸ ਤਰ੍ਹਾਂ ਮਰ ਕੇ ਸੰਸਾਰ ਵਿਚ ਰਹਿਣ ਦਾ ਅਨੰਦ ਉਸ ਮਨੁਖ ਨੂੰ ਮੁੜ ਅੰਤਰ-ਆਤਮੇ ਚੰਗਾ ਲਗਦਾ ਹੈ ।
੩. ਸਤਿਗੁਰੂ ਉਸ ਦਾ ਹੰਕਾਰ ਕਢ ਕੇ ਦਸਮ ਦੁਆਰ ਵਿਚ ਉਸਦਾ ਵਾਸਾ ਕਰ ਦਿੰਦਾ ਹੈ । ੧ ।
੪. ਹਰ ਜੀਵ ਮੌਤ ਦਾ ਲੇਖ ਲਿਖਾ ਕੇ ਇਥੇ ਆਉਂਦਾ ਹੈ, ਇਥੇ ਕਿਸੇ ਨੇ ਵੀ ਸਦਾ ਲਈ ਨਹੀਂ ਰਹਿਣਾ ।

੫. ਪਰ ਇਕ ਰਹਿਣ ਸਦੀਵੀ ਹੈ, ਜੇ ਇਹ ਰਹਿਣ ਪ੍ਰਭੂ ਸ਼ਰਨ ਵਿਚ ਪ੍ਰਭੂ ਦਾ ਜਾਪ ਕਰਦਿਆਂ ਹੋਵੇ । ੧ । ਰਹਾਉ ।

੬. ਸਤਿਗੁਰੂ ਦੇ ਮਿਲਾਪ ਨਾਲ ਮਨੁਖ ਦੀ ਦੁਚਿੱਤੀ ਖ਼ਤਮ ਹੁੰਦੀ ਹੈ।

੭. ਉਸਦਾ ਹਿਰਦਾ ਕਮਲ ਖਿੜ ਜਾਂਦਾ ਹੈ ਤੇ ਮਨ ਹਰੀ ਪ੍ਰਭੂ ਵਿਚ ਜੁੜਦਾ ਹੈ।

੮. ਉਹ ਜੀਉਂਦਿਆਂ ਹਉਮੈ ਨੂੰ ਛੱਡ ਦਿੰਦਾ ਹੈ ਤੇ ਪ੍ਰਭੂ ਮਿਲਾਪ ਦਾ ਆਨੰਦ ਉਸ ਨੂੰ ਪ੍ਰਤੱਖ ਮਿਲਦਾ ਹੈ । ੨ ।

੯. ਸਤਿਗੁਰੂ ਦੇ ਮਿਲਾਪ ਨਾਲ ਸੱਚ ਦੀ ਰਹਿਣੀ ਦੁਆਰਾ ਪਵਿੱਤਰ ਹੋ ਜਾਈਦਾ ਹੈ ।

੧੦. ਗੁਰੂ ਦੀ ਦੱਸੀ ਪਉੜੀ (ਰਸਤੇ) ਤੇ ਤੁਰਨ ਨਾਲ ਆਤਮਿਕ ਤੌਰ ਤੇ ਉਚੇ ਉਚੇ ਚੜ੍ਹੀਦਾ ਹੈ।

੧੧. ਪ੍ਰਭੂ ਦੀ ਬਖਸ਼ਿਸ਼ ਨਾਲ ਗੁਰੂ ਮਿਲਦਾ ਹੈ ਤੇ ਉਸ ਦੇ ਮਿਲਿਆਂ ਜਮ ਦਾ ਡਰ ਕਟਿਆ ਜਾਂਦਾ ਹੈ । ੩ ।

੧੨. ਜੇ ਗੁਰੂ ਮਿਲ ਜਾਵੇ ਤਾਂ ਜੀਵ ਪ੍ਰਭੂ ਗੋਦ ਵਿਚ ਜਾ ਬੈਠਦਾ ਹੈ ।

੧੩. ਉਹ ਕਿਰਪਾ ਕਰ ਕੇ, ਪ੍ਰਭੂ ਦਾ ਟਿਕਾਣਾ ਹਿਰਦੇ-ਘਰ ਵਿਚ ਹੀ ਪ੍ਰਗਟ ਕਰ ਦਿੰਦਾ ਹੈ ।

੧੪. (ਨਾਨਕ) ਗੁਰੂ ਮਨੁਖ ਦੀ ਹਉਮੈਂ ਦੂਰ ਕਰ ਕੇ, ਉਸ ਨੂੰ ਪ੍ਰਭੂ ਨਾਲ ਮਿਲਾ ਦਿੰਦਾ ਹੈ । ੪ । ੯ ।

## ੧੦

੧. ਕਿਰਤੁ ਪਇਆ ਨਹ ਮੇਟੈ ਕੋਇ ।
੨. ਕਿਆ ਜਾਣਾ ਕਿਆ ਆਗੈ ਹੋਇ ।
੩. ਜੋ ਤਿਸੁ ਭਾਣਾ ਸੋਈ ਹੂਆ ।
੪. ਅਵਰੁ ਨ ਕਰਣੈ ਵਾਲਾ ਦੂਆ । ੧ ।
੫. ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ।
੬. ਕਰਮੁ ਧਰਮੁ ਤੇਰੇ ਨਾਮ ਕੀ ਜਾਤਿ । ੧ । ਰਹਾਉ ।
੭. ਤੂ ਏਵਡੁ ਦਾਤਾ ਦੇਵਣਹਾਰੁ ।
੮. ਤੋਟਿ ਨਾਹੀ ਤੁਧੁ ਭਗਤਿ ਭੰਡਾਰ ।
੯. ਕੀਆ ਗਰਬੁ ਨ ਆਵੈ ਰਾਸਿ ।
੧੦. ਜੀਉ ਪਿੰਡੁ ਸਭੁ ਤੇਰੈ ਪਾਸਿ । ੨ ।
੧੧. ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ।

੧੨. ਜਿਉ ਭਾਵੈ ਤਿਉ ਨਾਮੁ ਜਪਾਇ ।
੧੩. ਤੂ ਦਾਨਾ ਬੀਨਾ ਸਾਚਾ ਸਿਰਿ ਮੇਰੈ ।
੧੪. ਗੁਰਮਤਿ ਦੇਇ ਭਰੋਸੈ ਤੇਰੈ । ੩ ।
੧੫. ਤਨ ਮਹਿ ਮੈਲੁ ਨਾਹੀ ਮਨੁ ਰਾਤਾ ।
੧੬. ਗੁਰ ਬਚਨੀ ਸਚੁ ਸਬਦਿ ਪਛਾਤਾ ।
੧੭. ਤੇਰਾ ਤਾਣੁ ਨਾਮ ਕੀ ਵਡਿਆਈ ।
੧੮. ਨਾਨਕ ਰਹਣਾ ਭਗਤਿ ਸਰਣਾਈ । ੪ । ੧੦ ।

## ਪਦ-ਅਰਥ

**ਕਿਰਤੁ**—ਕਰਮਾਂ ਦੀ ਕਮਾਈ, ਜਨਮਾਂ ਜਨਮਾਂਤਰਾਂ ਦੇ ਕੀਤੇ ਕਰਮਾਂ ਦਾ ਸਮੁਚਾ ਪ੍ਰਭਾਵ ਜੋ ਮਨ ਤੇ ਪੈਂਦਾ ਹੈ; **ਗਰਬੁ**—ਹੰਕਾਰ; **ਦਾਨਾ**—ਜਾਣਨ ਵਾਲਾ; **ਬੀਨਾ**—ਵੇਖਣ ਵਾਲਾ; **ਰਾਤਾ**—ਭਗਤੀ ਵਿਚ ਰੰਗਿਆ ।

## ਟੀਕਾ

੧. ਕਰਮਾਂ ਦੀ ਕਮਾਈ ਜੋ ਮੈਂ ਮਨ ਅੰਦਰ ਇਕੱਠੀ ਕੀਤੀ ਹੈ ਉਸ ਨੂੰ ਕੋਈ ਮੇਟ ਨਹੀਂ ਸਕਦਾ ।
੨. ਮੈਂ ਕੀ ਜਾਣਦਾ ਹਾਂ ਕਿ ਮੇਰੇ ਨਾਲ ਅਗੋਂ ਕੀ ਵਾਪਰੇਗਾ (ਕਿਉਂਕਿ ਮੈਂ ਕਿਰਤ ਦਾ ਬਧਾ ਹਾਂ) ?
੩. ਜੋ ਪ੍ਰਭੂ ਨੂੰ ਭਾਇਆ ਹੈ ਉਹ ਹੀ ਮੇਰੇ ਨਾਲ ਅਗੇ ਵਾਪਰਦਾ ਆਇਆ ਹੈ (ਉਸ ਦੇ ਕਾਨੂੰਨਾਂ ਅਨੁਸਾਰ ਮੈਂ ਆਪਣੀ ਕਿਰਤ ਦਾ ਫਲ ਭੋਗਦਾ ਆਇਆ ਹਾਂ) ।
੪. ਉਸ ਤੋਂ ਬਿਨਾਂ ਕੋਈ ਦੂਜਾ ਕਰਨ ਵਾਲਾ ਨਹੀਂ ਹੈ । ੧ ।
੫. ਪਰ ਮੈਂ ਨਹੀਂ ਜਾਣਦਾ ਕਿ ਕਰਮ ਕੀ ਹੈਸੀਅਤ ਰਖਦੇ ਹਨ ਜਦੋਂ ਕਿ ਮੈਨੂੰ ਪਤਾ ਹੈ ਕਿ ਕਿੱਡੀ ਵੱਡੀ ਤੇਰੀ ਦਾਤ ਹੈ ? (ਜਦ ਤੂੰ ਮਿਹਰ ਕਰ ਕੇ ਨਾਮ ਦੀ ਦਾਤ ਦੇਵੇਂ ਤਾਂ ਕਰਮਾਂ ਦੇ ਸਭ ਲੇਖੇ ਮੁਕ ਜਾਂਦੇ ਹਨ) ।
੬. (ਸੁਚੇ) ਕਰਮ ਧਰਮ ਤੇਰੇ ਨਾਮ ਦੀ ਜਾਤ (ਪੈਦਾਵਾਰ) ਹਨ (ਤੇਰੇ ਨਾਮ ਤੋਂ ਉਪਜਦੇ ਹਨ) । ੧ । ਰਹਾਉ ।
੭. ਤੂੰ (ਨਾਮ ਦੀ ਦਾਤਿ) ਦੇਣ ਵਾਲਾ ਇੰਨਾ ਵੱਡਾ ਦਾਤਾਰ ਹੈਂ,
੮. ਕਿ ਤੇਰੇ ਖ਼ਜ਼ਾਨਿਆਂ ਵਿਚ ਨਾਮ ਭਗਤੀ ਦੀ ਕੋਈ ਘਾਟ ਨਹੀਂ ਹੈ ।
੯. (ਇਹ ਦਾਤ ਲੈਣ ਲਈ) ਹੰਕਾਰ ਕੀਤਿਆਂ ਕੁਝ ਨਹੀਂ ਸਵਰ ਸਕਦਾ ।
੧੦. ਮਨ ਤੇ ਤਨ ਸਭ ਤੇਰੇ ਹਵਾਲੇ ਕਰਨੇ ਹੁੰਦੇ ਹਨ । ੨ ।

११. ਤੂੰ ਹੀ ਹਉਮੈਂ ਵਲੋਂ ਮਾਰ ਕੇ ਆਤਮਿਕ ਜੀਵਨ ਦੇ ਦਿੰਦਾ ਹੈਂ ਅਤੇ ਆਪਣੀ ਬਖਸ਼ਿਸ਼ ਨਾਲ ਆਪਣੇ ਨਾਲ ਮਿਲਾ ਲੈਂਦਾ ਹੈਂ ।

१२. ਜਿਵੇਂ ਭੀ ਤੈਨੂੰ ਭਾਵੇਂ ਤਿਵੇਂ ਤੂੰ ਮੈਨੂੰ ਆਪਣਾ ਨਾਮ ਜਪਾ,

१३. ਤੂੰ ਸੱਚਾ ਮੇਰੇ ਹਿਰਦੇ ਦੀ ਜਾਣਨ ਵਾਲਾ ਅਤੇ ਮੇਰੀ ਕਰਨੀ ਦੇ ਵੇਖਣ ਵਾਲਾ ਹੈਂ, ਤੂੰ ਸਦਾ ਮੇਰੇ ਸਿਰ ਤੇ ਮੌਜੂਦ ਹੈਂ ।

१४. ਤੂੰ ਗੁਰਮਤਿ ਦੇ ਕੇ (ਮੈਨੂੰ ਬਚਾ ਲੈ), ਮੈਂ ਤੇਰੇ ਹੀ ਆਸਰੇ ਹਾਂ । ३ ।

१५. ਜਿਨ੍ਹਾਂ ਦਾ ਮਨ ਨਾਮ ਵਿਚ ਰੰਗਿਆ ਗਇਆ ਹੈ, ਉਨ੍ਹਾਂ ਦੇ ਹਿਰਦੇ ਵਿਚ ਮੈਲ ਨਹੀਂ ਰਹਿੰਦੀ (ਇਸ ਲਈ ਕਰਮਾਂ ਦਾ ਸਾਰਾ ਅਸਰ ਜ਼ਾਇਲ ਹੋ ਜਾਂਦਾ ਹੈ) ।

१६. ਉਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਤੈਨੂੰ ਸੱਚ ਨੂੰ ਪਛਾਣ ਲਇਆ ਹੈ ।

१७. ਉਨ੍ਹਾਂ ਨੂੰ ਤੇਰਾ ਬਲ ਹੈ, ਇਹ ਤੇਰੇ ਨਾਮ ਦੀ ਹੀ ਵਡਿਆਈ ਹੈ ।

१८. (ਨਾਨਕ) ਉਹ ਤੇਰੀ ਸਰਨ ਵਿਚ ਆ ਕੇ ਤੇਰੀ ਭਗਤੀ ਵਿਚ ਲੀਨ ਰਹਿੰਦੇ ਹਨ । ४ । १० ।

## ११

१. **ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ।**

२. **ਅਨ ਭੈ ਵਿਸਰੇ ਨਾਮਿ ਸਮਾਇਆ । १ ।**

३. **ਕਿਆ ਡਰੀਐ ਡਰੁ ਡਰਹਿ ਸਮਾਨਾ ।**

४. **ਪੂਰੇ ਗੁਰ ਕੈ ਸਬਦਿ ਪਛਾਨਾ । १ । ਰਹਾਉ ।**

५. **ਜਿਸੁ ਨਰ ਰਾਮੁ ਰਿਦ ਹਰਿ ਰਾਸਿ ।**

६. **ਸਹਜਿ ਸੁਭਾਇ ਮਿਲੇ ਸਾਬਾਸਿ । २ ।**

७. **ਜਾਹਿ ਸਵਾਰੇ ਸਾਝ ਬਿਆਲ ।**

८. **ਇਤ ਉਤ ਮਨਮੁਖ ਬਾਧੇ ਕਾਲ । ३ ।**

९. **ਅਹਿਨਿਸਿ ਰਾਮ ਰਿਦੈ ਸੇ ਪੂਰੇ ।**

१०. **ਨਾਨਕ ਰਾਮ ਮਿਲੇ ਭ੍ਰਮ ਦੂਰੇ । ४ । ११ ।**

### ਪਦ-ਅਰਥ

**ਅਪਿਓ**—ਅੰਮ੍ਰਿਤ; **ਅਨ ਭੈ**—ਹੋਰ ਡਰ; **ਸਹਜਿ ਸੁਭਾਇ**—ਸੁਤੇ ਸਿਧ; **ਸਾਬਾਸਿ**—ਆਦਰ; **ਸਵਾਰੇ**—ਸਵਾਲ ਦੇਵੇ (ਮਾਇਆ ਨੀਂਦ ਵਿਚ); **ਸਾਝ**—ਸ਼ਾਮ; **ਬਿਆਲ**—ਸਵੇਰੇ; **ਅਹਿਨਿਸਿ**—ਦਿਨ ਰਾਤ ।

## ਟੀਕਾ

੧. ਜਿਸ ਗੁਰੂ ਨੇ (ਕ੍ਰਿਪਾ ਕਰਕੇ ਮੈਥੋਂ) ਨਾ ਬਿਆਨ ਹੋ ਸਕਣ ਵਾਲਾ ਪਰਮਾਤਮਾ ਬਿਆਨ ਕਰਾ ਦਿਤਾ ਹੈ ਅਤੇ ਮੈਨੂੰ ਨਾਮ-ਅੰਮ੍ਰਿਤ ਪਿਲਾ ਦਿਤਾ ਹੈ,

੨. ਉਸ ਨੇ ਮੈਨੂੰ ਨਾਮ ਵਿਚ ਜੋੜ ਦਿਤਾ ਹੈ। ਹੁਣ ਮੇਰੇ ਹੋਰ ਸਾਰੇ ਡਰ ਦੂਰ ਹੋ ਗਏ ਹਨ (ਇਕ ਪ੍ਰਭੂ ਦਾ ਡਰ ਰਹਿ ਗਇਆ ਹੈ) ।੧।

੩. ਹੁਣ ਮੈਨੂੰ ਡਰਨ ਦੀ ਕੋਈ ਲੋੜ ਨਹੀਂ, ਮੇਰੇ ਹੋਰ ਸਾਰੇ ਡਰ ਪਰਮਾਤਮਾ ਦੇ ਇਕ ਡਰ ਵਿਚ ਉਦੋਂ ਹੀ ਮੁਕ ਗਏ,

੪. ਜਦੋਂ ਪੂਰੇ ਗੁਰੂ ਦੇ ਸ਼ਬਦ ਦੁਆਰਾ ਮੈਂ ਪਰਮਾਤਮਾ ਨੂੰ ਸਮਝ ਲਇਆ ।੧। ਰਹਾਉ ।

੫. ਜਿਸ ਮਨੁਖ ਦੇ ਹਿਰਦੇ ਵਿਚ ਰਾਮ ਨਾਮ ਦੀ ਪੂੰਜੀ ਹੈ,

੬. ਉਸ ਨੂੰ ਸੁਤੇ ਸਿਧ ਹੀ ਹਰੀ ਦੀ ਦਰਗਾਹੋਂ ਸ਼ਾਬਾਸ਼ (ਆਦਰ) ਮਿਲਦੀ ਹੈ। ।੨।

੭. ਜਿਨ੍ਹਾਂ ਮਨਮੁਖਾਂ ਨੂੰ ਪਰਮਾਤਮਾ ਆਪ ਸ਼ਾਮ ਸਵੇਰੇ (ਮਾਇਆ ਦੀ ਨੀਂਦ ਵਿਚ) ਸਵਾਲ ਦਿੰਦਾ ਹੈ,

੮. ਉਹ ਇਥੇ ਉਥੇ ਮੌਤ ਦੇ ਅਧੀਨ (ਜੰਮਦੇ ਮਰਦੇ ਰਹਿੰਦੇ ਹਨ) ।੩।

੯. ਪਰ ਜਿਨ੍ਹਾਂ (ਗੁਰਮੁਖਾਂ) ਦੇ ਹਿਰਦੇ ਵਿਚ ਦਿਨ ਰਾਤ ਰਾਮ ਨਾਮ ਵਸਦਾ ਹੈ, ਉਹ ਪੂਰਨਤਾ ਨੂੰ ਪ੍ਰਾਪਤ ਕਰ ਗਏ ਹਨ ।

੧੦. (ਨਾਨਕ) ਉਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਹੋਇਆ ਹੈ ਤੇ ਉਨ੍ਹਾਂ ਦੀਆਂ ਸਭ ਭਟਕਣਾਂ ਮੁਕ ਗਈਆਂ ਹਨ ।੪।੧੧।

### ੧੨

**੧. ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ।**
**੨. ਚਾਰੇ ਬੇਦ ਕਥਹਿ ਆਕਾਰੁ ।**
**੩. ਤੀਨਿ ਅਵਸਥਾ ਕਹਹਿ ਵਖਿਆਨੁ ।**
**੪. ਤੁਰੀਅਵਸਥਾ ਸਤਿਗੁਰ ਤੇ ਹਰਿ ਜਾਨੁ ।੧।**
**੫. ਰਾਮ ਭਗਤਿ ਗੁਰ ਸੇਵਾ ਤਰਣਾ ।**
**੬. ਬਾਹੁੜਿ ਜਨਮੁ ਨ ਹੋਇ ਹੈ ਮਰਣਾ ।੧। ਰਹਾਉ ।**
**੭. ਚਾਰਿ ਪਦਾਰਥ ਕਹੈ ਸਭੁ ਕੋਈ ।**
**੮. ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ।**

੯. ਬਿਨੁ ਗੁਰੁ ਅਰਥੁ ਬੀਚਾਰੁ ਨ ਪਾਇਆ ।
੧੦. ਮੁਕਤਿ ਪਦਾਰਥੁ ਭਗਤਿ ਹਰਿ ਪਾਇਆ । ੨ ।
੧੧. ਜਾ ਕੈ ਹਿਰਦੈ ਵਸਿਆ ਹਰਿ ਸੋਈ ।
੧੨. ਗੁਰਮੁਖਿ ਭਗਤਿ ਪਰਾਪਤਿ ਹੋਈ ।
੧੩. ਹਰਿ ਕੀ ਭਗਤਿ ਮੁਕਤਿ ਆਨੰਦੁ ।
੧੪. ਗੁਰਮਤਿ ਪਾਏ ਪਰਮਾਨੰਦੁ । ੩ ।
੧੫. ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ।
੧੬. ਆਸਾ ਮਾਹਿ ਨਿਰਾਸੁ ਬੁਝਾਇਆ ।
੧੭. ਦੀਨਾ ਨਾਥੁ ਸਰਬ ਸੁਖ ਦਾਤਾ ।
੧੮. ਨਾਨਕ ਹਰਿ ਚਰਣੀ ਮਨੁ ਰਾਤਾ । ੪ । ੧੨ ।

## ਪਦ-ਅਰਥ

**ਹਿਤਕਾਰੁ**—ਹਿਤਕਾਰੀ, ਮੋਹ ਕਰਨ ਵਾਲਾ; **ਆਕਾਰੁ**—ਦ੍ਰਿਸ਼ਟਮਾਨ ਜਗਤ; **ਤੀਨਿ ਅਵਸਥਾ**—ਤਿੰਨਾਂ ਗੁਣਾਂ ਵਾਲੀ ਅਵਸਥਾ—ਸਤਸ, ਰਜਸ, ਤਮਸ; **ਤੁਰੀਅਵਸਥਾ**—ਸਹਿਜ ਅਵਸਥਾ, ਚੌਥਾ ਪਦ; **ਬਹੁੜਿ**—ਮੁੜ ਕੇ; **ਚਾਰਿ ਪਦਾਰਥ**—ਧਰਮ, ਅਰਥ, ਕਾਮ, ਮੋਖ ।

## ਟੀਕਾ

੧. ਤ੍ਰੈਗੁਣੀ ਸੰਸਾਰ ਨੂੰ ਮੋਹ ਕਰਨ ਵਾਲਾ ਜੀਵ ਜੰਮਦਾ ਮਰਦਾ ਰਹਿੰਦਾ ਹੈ ।

੨. ਉਸ ਨੂੰ ਚਾਰੇ ਵੇਦ ਵੀ ਦ੍ਰਿਸ਼ਟਮਾਨ ਜਗਤ ਦਾ ਬਿਆਨ ਹੀ ਕਰਦੇ (ਦਿਸਦੇ) ਹਨ

੩. ਤੇ ਤਿੰਨਾਂ ਗੁਣਾਂ ਵਾਲੀ ਅਵਸਥਾ ਦਾ ਬਿਆਨ ਦਸਦੇ ਹਨ । (ਤਿੰਨਾਂ ਗੁਣਾਂ ਦੇ ਹਿਤਕਾਰੀ ਨੂੰ ਵੇਦਾਂ ਵਿਚ ਵੀ ਕੇਵਲ ਤ੍ਰੈ-ਗੁਣੀ ਸੰਸਾਰ ਦਾ ਬਿਆਨ ਲਭਦਾ ਹੈ, ਉਸ ਦੀ ਆਪਣੀ ਰੁਚੀ ਹੀ ਐਸੀ ਹੈ । 'ਵੇਦਾ ਮਹਿ ਨਾਮੁ ਉਤਮੁ' ਵੀ ਹੈ ਪਰ ਉਸ ਵਲ ਉਨ੍ਹਾਂ ਦੀ ਨਜ਼ਰ ਨਹੀਂ ਜਾਂਦੀ) ।

੪. (ਹੇ ਅੰਜਾਣੇ ਜੀਵ) ਤੁਰੀਆ (ਸਹਿਜ) ਅਵਸਥਾ ਵਿਚ ਗੁਰੂ ਦੁਆਰਾ ਪੁਜ ਕੇ ਹਰੀ ਦੀ ਪਛਾਣ ਕਰ । ੧ ।

੫. ਹੇ ਜੀਵ, ਗੁਰੂ ਦੀ ਸ਼ਰਨ ਵਿਚ ਜਾ ਕੇ ਪ੍ਰਭੂ ਭਗਤੀ ਦੁਆਰਾ ਤਰੀਦਾ ਹੈ ।

੬. ਫਿਰ ਨਾ ਜਨਮ ਹੁੰਦਾ ਹੈ, ਨਾ ਮਰਨ । ੧ । ਰਹਾਉ ।

੭. ਹਰ ਕੋਈ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਪ੍ਰਾਪਤ ਕਰਨ ਦੀਆਂ ਗੱਲਾਂ ਕਰਦਾ ਹੈ ।

੮. ਸਿਮ੍ਰਿਤੀਆਂ, ਸ਼ਾਸਤਰਾਂ ਵਿਚ ਅਤੇ ਵਿਦਵਾਨ ਪੰਡਿਤਾਂ ਦੇ ਮੂੰਹੋਂ ਵੀ ਇਨ੍ਹਾਂ ਪਦਾਰਥਾਂ ਦਾ ਹੀ ਬਿਆਨ ਹੁੰਦਾ ਹੈ ।

੯. ਪਰ (ਮੁਕਤ ਪਦਾਰਥ) ਦਾ ਅਰਥ ਤੇ ਵਿਚਾਰ ਬਿਨਾਂ ਗੁਰੂ ਦੇ ਪਤਾ ਨਹੀਂ ਲਗਦਾ ।

੧੦. ਇਹ ਪਦਾਰਥ (ਗੁਰੂ ਦੀ ਸ਼ਰਨ ਵਿਚ ਪੈ ਕੇ) ਭਗਤੀ ਦੁਆਰਾ ਪ੍ਰਾਪਤ ਹੁੰਦਾ ਹੈ । ੨ ।

੧੧. ਜਿਸ ਜੀਵ ਦੇ ਹਿਰਦੇ ਵਿਚ ਪ੍ਰਭੂ ਵਸਿਆ ਹੈ ।

੧੨. ਉਸ ਨੂੰ ਗੁਰੂ ਦੁਆਰਾ ਭਗਤੀ ਪ੍ਰਾਪਤ ਹੋਈ ਹੁੰਦੀ ਹੈ ।

੧੩. ਇਸ ਪ੍ਰਭੂ ਭਗਤੀ ਦੁਆਰਾ ਉਹ ਮੁਕਤੀ ਦਾ ਆਨੰਦ ਮਾਣਦਾ ਹੈ ।

੧੪. ਤੇ ਗੁਰੂ ਦੀ ਸਿਖਿਆ ਦੁਆਰਾ ਪਰਮ ਆਨੰਦ ਦੀ ਹਾਲਤ ਪ੍ਰਾਪਤ ਕਰ ਲੈਂਦਾ ਹੈ । ੩ ।

੧੫. ਜਿਸ ਨੂੰ ਵੀ ਪ੍ਰਭੂ ਮਿਲਿਆ ਹੈ, ਉਸ ਨੂੰ ਗੁਰੂ ਨੇ ਦਿਖਾਇਆ ਹੈ, ਪਹਿਲਾਂ ਆਪ ਦੇਖ ਕੇ ।

੧੬. ਉਸ ਗੁਰੂ ਨੇ ਸੰਸਾਰਕ ਆਸਾਂ ਵਿਚ ਰਹਿੰਦਿਆਂ, ਆਸਾਂ ਰਹਿਤ ਹੋ ਕੇ ਰਹਿਣ ਦੀ ਉਸ ਨੂੰ, ਜਾਚ ਸਿਖਾਈ ਹੈ ।

੧੭. (ਉਸ ਨੂੰ ਸਾਰੇ ਸੁਖ ਮਿਲ ਜਾਂਦੇ ਹਨ ਕਿਉਂਕਿ ਉਸ ਦੇ ਅੰਦਰ ਪ੍ਰਭੂ ਆ ਵਸਿਆ ਹੈ) ਪ੍ਰਭੂ ਦੀਨਾਂ ਦਾ ਨਾਥ ਅਤੇ ਸਾਰੇ ਸੁਖ ਦੇਣ ਵਾਲਾ ਹੈ ।

੧੮. (ਨਾਨਕ) ਉਸ ਦਾ ਮਨ ਪ੍ਰਭੂ ਚਰਨਾਂ 'ਵਿਚ ਰੰਗਿਆ ਰਹਿੰਦਾ ਹੈ । ੪ । ੧੨।

## ੧੩

## (ਗਉੜੀ ਚੇਤੀ)

**੧. ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ।**

**੨. ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ।**

**੩. ਤੂੰ ਕਾਇਆ ਮੈ ਰੁਲਦੀ ਦੇਖੀ ਜਿਉਂ ਧਰ ਉਪਰਿ ਛਾਰੋ । ੧ ।**

**੪. ਸੁਣਿ ਸੁਣਿ ਸਿਖ ਹਮਾਰੀ ।**

**੫. ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ । । ੧ । ਰਹਾਉ ।**

**੬. ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ।**

**੭. ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ।**

੮. ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ।
੯. ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ।੨।
੧੦. ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ।
੧੧. ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ।
੧੨. ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ । ।੩।
੧੩. ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ।੧। ਰਹਾਉ ।
੧੪. ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ।
੧੫. ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ।
੧੬. ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ।੪।
੧੭. ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ।
੧੮. ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ।
੧੯. ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ।੫।
੨੦. ਸੁਣਿ ਮੂਰਖ ਮੰਨ ਅਜਾਣਾ ।
੨੧. ਹੋਗੁ ਤਿਸੈ ਕਾ ਭਾਣਾ ।੧। ਰਹਾਉ ।
੨੨. ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ।
੨੩. ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ।੬। ।੧।੧੩'

## ਪਦ-ਅਰਥ

**ਅੰਮ੍ਰਿਤ**—ਆਪਣੇ ਆਪ ਨੂੰ ਅਮਰ ਜਾਣਨ ਵਾਲੀ; **ਸੁਖਾਲੀ**—ਸੁਖਾਂ ਵਿਚ ਗਲਤਾਨ, ਬੇਫ਼ਿਕਰ; **ਬਾਜੀ**—ਖੇਡ; **ਮੁਚੁ**—ਬਹੁਤ; **ਧਰ**—ਧਰਤੀ; **ਛਾਰੋ**—ਸੁਆਹ; **ਸਿਖ**—ਸਿਖਿਆ; **ਸੁਕ੍ਰਿਤ**—ਨੇਕ ਕੰਮ; **ਲਾਇਤਬਾਰੀ**—ਚੁਗਲੀ; **ਵੇਲਿ**—ਇਸਤ੍ਰੀ; **ਜੋਹਹਿ**—ਤਕਦਾ ਹੈ; **ਹੰਸੁ**—ਜੀਵਾਤਮਾ; **ਸੁਪਨੰਤਰਿ**—ਸੁਪਨੇ ਵਿਚ; **ਹਲਤਿ**—ਇਹ ਲੋਕ; **ਪਲਤਿ**—ਪਰਲੋਕ; **ਅਹਿਲਾ**—ਉੱਤਮ; **ਦੁਹੇਲੀ**—ਦੁਖੀ; **ਤਾਜੀ**—ਘੋੜੇ; **ਝੜਿ ਝੜਿ ਪਏ**—ਰਹਿ ਗਏ; **ਕੂਜਾ**—ਕੂਜਾ ਮਿਸਰੀ; **ਸੰਚੇ**—ਇਕੱਠੀ ਕਰਦਾ ਹੈ; **ਸੰਪੈ**—ਮਾਇਆ, ਸੰਪਦਾ; **ਜੀਉ**—ਆਤਮਾ ।

## ਟੀਕਾ

੧. (ਜੀਵ ਆਪਣੇ ਦਿਲ ਨਾਲ ਗੱਲਾਂ ਕਰਦਾ ਹੈ। ਕਦੇ ਕਾਇਆ ਨੂੰ ਸੰਬੋਧਨ ਕਰਦਾ ਹੈ, ਕਦੇ ਆਪਣੇ ਆਪ ਨੂੰ ਤੇ ਕਦੇ ਆਪ ਕਾਇਆ ਹੋ ਕੇ ਆਪਣੀਆਂ ਕਮਜ਼ੋਰੀਆਂ ਪ੍ਰਗਟ ਕਰਦਾ ਹੈ) ਆਪਣੇ ਆਪ ਨੂੰ ਸਥਿਰ ਸਮਝਣ ਵਾਲੀ ਇਹ ਕਾਇਆ ਸੁਖਾਂ ਵਿਚ ਗ਼ਲਤਾਨ ਹੈ (ਇਸ ਨੂੰ ਚੇਤਾ ਨਹੀਂ ਕਿ) ਇਹ ਸਾਰਾ ਸੰਸਾਰ (ਚਾਰ ਦਿਨਾਂ ਦੀ) ਖੇਡ ਹੈ।

੨. ਹੇ ਕਾਇਆ, ਤੂੰ ਬਹੁਤ ਲਬ, ਲੋਭ ਤੇ ਕੂੜ ਵਿਚ ਪਰਵਿਰਤ ਹੈਂ ਅਤੇ ਪਾਪਾਂ ਦੀ ਭਾਰੀ ਪੰਡ ਚੁਕ ਰਹੀ ਹੈਂ।

੩. ਤੇਰੇ ਵਰਗੀਆਂ ਅਨੇਕ ਮੈਂ ਇਵੇਂ ਰੁਲਦੀਆਂ ਵੇਖੀਆਂ ਹਨ ਜਿਵੇਂ ਧਰਤੀ ਤੇ ਮਿੱਟੀ ਸੁਆਹ ਰੁਲਦੀ ਹੈ। ੧।

੪. ਹੇ ਕਾਇਆ, ਮੇਰੀ ਸਿਖਿਆ (ਧਿਆਨ ਨਾਲ) ਸੁਣ।

੫. ਹੇ ਮੇਰੀ ਜਿੰਦੇ, ਤੇਰੀ ਕੋਈ ਕੀਤੀ ਨੇਕੀ ਤੇਰੇ ਨਾਲ ਨਿਭੇਗੀ, (ਪਰ ਜੇ ਇਵੇਂ ਜਨਮ ਗਵਾ ਲਇਆ) ਤਾਂ ਫਿਰ ਹੋਰ ਮੌਕਾ (ਮਨੁਖਾ ਜਨਮ ਦਾ) ਨਹੀਂ ਮਿਲਣਾ। ੧। ਰਹਾਉ।

੬. ਹੇ ਮੇਰੀ ਕਾਇਆ, ਮੈਂ ਤੈਨੂੰ ਸਿਖਿਆ ਦਿੰਦਾ ਹਾਂ, ਤੂੰ (ਧਿਆਨ ਨਾਲ) ਸੁਣ।

੭. ਤੂੰ ਪਰਾਈ ਨਿੰਦਾ ਦੇ ਚਿਤੰਨ ਵਿਚ ਲੱਗੀ ਹੈਂ ਅਤੇ ਕੂੜੀ ਚੁਗਲੀ ਕਰਦੀ ਹੈਂ।

੮. ਹੇ ਜੀਵ, ਤੂੰ ਪਰ-ਇਸਤ੍ਰੀ ਵਲ (ਮਾੜੀ ਨਜ਼ਰ ਨਾਲ) ਤਕਦਾ ਹੈਂ ਅਤੇ ਚੋਰੀ, ਕੁਸਤ ਕਰਦਾ ਹੈਂ।

੯. ਹੇ ਕਾਇਆ, ਜਦੋਂ ਜੀਵਾਤਮਾ ਤੁਰ ਜਾਏਗਾ ਤਾਂ ਤੂੰ ਪਿਛੇ ਰਹਿ ਜਾਏਂਗੀ ਤੇ ਤੇਰਾ ਹਾਲ ਛੁਟੜ ਇਸਤ੍ਰੀ ਵਰਗਾ ਹੋਵੇਗਾ। ੨।

੧੦. ਹੇ ਕਾਇਆ, ਤੂੰ ਮਾਇਆ ਨੀਂਦ ਵਿਚ ਸੁੱਤੀ ਰਹੀ ਅਤੇ ਤੈਨੂੰ ਆਪਣੀਆਂ ਕਰਤੂਤਾਂ ਦਾ ਪਤਾ ਹੀ ਨਾ ਲੱਗਾ।

੧੧. ਜਦੋਂ ਮੈਂ ਚੋਰੀ ਠੱਗੀ ਨਾਲ ਕੁਝ ਲੈ ਆਉਂਦਾ ਸਾਂ ਤਾਂ ਮੈਨੂੰ ਚੰਗਾ ਲਗਦਾ ਸੀ।

੧੨. ਪਰ ਇਸ ਤਰ੍ਹਾਂ ਨਾ ਇਸ ਲੋਕ ਵਿਚ ਮੇਰੀ ਸੋਭਾ ਬਣੀ ਤੇ ਨਾ ਅਗਲੇ ਲੋਕ ਵਿਚ ਮੈਨੂੰ ਢੋਈ ਮਿਲੀ। ਇਹ ਉੱਤਮ ਜਨਮ ਨਿਸਫਲ ਹੀ ਚਲਾ ਗਇਆ। ੩।

੧੩. (ਕਾਇਆ ਹੋ ਕੇ ਜੀਵ ਕਹਿੰਦਾ ਹੈ) (ਨਾਨਕ) ਮੈਂ ਬਹੁਤ ਦੁਖੀ ਹੋਈ ਹਾਂ ਹੁਣ ਮੇਰੀ ਕੋਈ ਵਾਤ ਵੀ ਨਹੀਂ ਪੁਛਦਾ। ੧। ਰਹਾਉ।

੧੪. ਅਰਬੀ ਤੇ ਤੁਰਕੀ ਘੋੜੇ, ਸੋਨਾ ਚਾਂਦੀ ਅਤੇ ਕਪੜਿਆਂ ਦੇ ਲਦ;

੧੫. (ਨਾਨਕ) ਇਹ ਕਿਸੇ ਨਾਲ ਨਹੀਂ ਗਏ, ਸਗੋਂ ਹੇ ਮੂਰਖ ਮਨ ਇਹ ਸਭ ਇਥੇ ਹੀ ਰਹਿ ਜਾਂਦੇ ਹਨ।

੧੬. ਮਿਸਰੀ ਤੇ ਮੇਵੇ ਸਭ ਦੇ ਸੁਆਦ ਮੈਂ ਵੇਖੇ ਹਨ, ਪਰ ਅੰਮ੍ਰਿਤ ਦਾ ਰਸ ਕੇਵਲ ਨਾਮ ਵਿਚ ਹੈ। ੪।

੧੭. ਨੀਹਾਂ ਰਖ ਰਖ ਕੇ ਮਕਾਨਾਂ ਦੀਆਂ ਦੀਵਾਰਾਂ ਉਸਾਰੀਆਂ ਪਰ ਅੰਤ ਨੂੰ ਇਹ ਸੁਆਹ ਦੀ ਢੇਰੀ ਹੋ ਗਈਆਂ।

੧੮. ਇਹ ਜੀਵ ਮਾਇਆ ਇਕੱਠੀ ਕਰਦਾ ਹੈ, ਇਕੱਠੀ ਕਰ ਕੇ ਕਿਸੇ ਨੂੰ ਦਿੰਦਾ ਵੀ ਨਹੀਂ, ਮੂਰਖ ਸਮਝਦਾ ਹੈ ਕਿ ਇਹ ਮੇਰੀ ਹੈ।

੧੯. ਪਰ ਜਿਵੇਂ ਰਾਵਣ ਦੀ ਸੋਨੇ ਦੀ ਲੰਕਾ ਤੇ ਸੋਨੇ ਦੇ ਮਹਲ ਨਹੀਂ ਰਹੇ, ਤਿਵੇਂ ਸਮਝੋ ਕਿ ਮਾਇਆ ਵੀ ਕਿਸੇ ਦੀ ਹੋ ਕੇ ਨਹੀਂ ਰਹੇਗੀ। ੫।

੨੦. ਹੇ ਮੂਰਖ ਅੰਞਾਣ ਮਨ, ਸੁਣ :

੨੧. ਉਸ ਪਰਮਾਤਮਾ ਦਾ ਭਾਣਾ ਵਰਤੇਗਾ (ਸਭ ਪਦਾਰਥ ਇਥੇ ਰਹਿ ਜਾਣਗੇ) ।੧। ਰਹਾਉ।

੨੨. ਸਾਡਾ ਮਾਲਕ-ਪ੍ਰਭੂ ਵੱਡਾ ਹੈ, ਅਸੀਂ ਉਸ ਦੇ ਵਣਜਾਰੇ ਹਾਂ (ਨਾਮ ਦਾ ਵਣਜ ਕਰਨ ਆਏ ਹਾਂ)।

੨੩. ਇਹ ਜੀਵਾਤਮਾ ਤੇ ਸਰੀਰ ਉਸ ਹਰੀ ਦੀ ਦਿਤੀ ਹੋਈ ਪੂੰਜੀ ਹਨ ਜੋ ਆਪ ਹੀ ਮਾਰਦਾ ਹੈ ਤੇ ਆਪ ਹੀ ਜ਼ਿੰਦਗੀ ਦਿੰਦਾ ਹੈ। ੬। ੧। ੧੩।

## ੧੪

**੧. ਅਵਰਿ ਪੰਚ ਹਮ ਏਕ ਜਨਾ ਕਿਉਂ ਰਾਖਉ ਘਰ ਬਾਰੁ ਮਨਾ।**

**੨. ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ। ।੧।**

**੩. ਸ੍ਰੀ ਰਾਮ ਨਾਮਾ ਉਚਰੁ ਮਨਾ।**

**੪. ਆਗੈ ਜਮ ਦਲੁ ਬਿਖਮੁ ਘਨਾ। ੧। ਰਹਾਉ।**

**੫. ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾਧਨਾ।**

**੬. ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ। ੨।**

**੭. ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ।**

**੮. ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ। ।੩।**

੯. ਕਾਮਣਿ ਲੋੜੇ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ।
੧੦. ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮ ਪੁਰਿ ਬਾਧਾਤਾ । ।੪।੨।੧੪।

## ਪਦ-ਅਰਥ

**ਅਵਰਿ**—ਹੋਰ, ਮੁਕਾਬਲੇ ਤੇ ਆਏ ਵਿਰੋਧੀ; **ਜਮ ਦਲੁ**—ਜਮਾਂ ਦਾ ਦਲ; **ਬਿਖਮੁ ਘਨਾ**—ਘਣਾ ਕਠਿਨ, ਬਹੁਤ ਡਾਢਾ; **ਮੜੋਲੀ**—ਮਠ ਭਾਵ ਸਰੀਰ; **ਦੁਆਰਾ**—ਦਰਵਾਜ਼ੇ (ਨਕ, ਮੂੰਹ); **ਸਾਧਨਾ**—ਇਸਤ੍ਰੀ; **ਅੰਮ੍ਰਿਤ**—ਆਪਣ ਆਪ ਨੂੰ ਅਮਰ ਜਾਣਨ ਵਾਲੀ; **ਕੇਲ**—ਖੇਡਾਂ, ਤਮਾਸ਼ੇ; **ਲੁੜੇਨਿ**—ਚਾਹੁੰਦੇ ਹਨ; **ਖਧਾਤਾ**—ਖਾਣਾ ਪੀਣਾ; **ਬਾਧਾਤਾ**—ਬੰਨ੍ਹਿਆ ਹੋਇਆ ।

## ਟੀਕਾ

੧. ਹੇ ਮੇਰੇ ਮਨ, ਮੇਰ ਵੈਰੀ (ਕਾਮਾਦਿਕ) ਪੰਜ ਹਨ, ਮੈਂ ਇਕੱਲਾ ਹਾਂ, ਮੈਂ ਆਪਣੇ ਘਰ ਬਾਰ ਨੂੰ ਇਨ੍ਹਾਂ ਤੋਂ ਕਿਵੇਂ ਬਚਾਵਾਂ (ਆਤਮਿਕ ਗੁਣਾਂ ਦੀ ਰੱਖਿਆ ਕਿਵੇਂ ਕਰਾਂ ?)

੨. ਇਹ ਪੰਜੇ ਮੈਨੂੰ ਨਿੱਤ ਮਾਰਦੇ ਲੁਟਦੇ ਹਨ; ਮੈਂ ਕਿਸ ਅੱਗੇ ਫਰਿਆਦੀ ਹੋਵਾਂ ? । ੧ ।

੩. ਹੇ ਮੇਰੇ ਮਨ, ਰਾਮ ਨਾਮ ਦਾ ਸਿਮਰਨ ਕਰ ।

੪. ਸਾਮ੍ਹਣੇ ਬਹਤ ਡਾਢਾ ਜਮਾਂ ਦਾ ਦਲ ਆਉਂਦਾ ਦਿਸ ਰਹਿਆ ਹੈ (ਮੌਤ ਆ ਆ ਰਹੀ ਹੈ) । ੧ । ਰਹਾਉ ।

੫. ਪਰਮਾਤਮਾ ਨੇ ਸਰੀਰ ਰੂਪ ਮਠ ਰਚਿਆ ਹੈ, ਇਸ ਦੇ ਨੌਂ ਦਰਵਾਜ਼ੇ ਵੀ ਰਖੇ ਹਨ । ਇਸ ਵਿਚ ਜੀਵ-ਇਸਤ੍ਰੀ ਬੈਠੀ ਹੈ ।

੬. ਇਹ ਜੀਵ-ਇਸਤ੍ਰੀ ਆਪਣੇ ਆਪ ਨੂੰ ਅਮਰ ਜਾਣ ਕੇ ਸੰਸਾਰ ਦੇ ਖੇਡ ਤਮਾਸ਼ਿਆਂ ਵਿਚ ਲੱਗੀ ਰਹਿੰਦੀ ਹੈ ਅਤੇ ਕਾਮਾਦਿਕ ਪੰਜੇ ਵੈਰੀ (ਇਸਦੀ ਪੂੰਜੀ) ਲੁਟਦੇ ਰਹਿੰਦੇ ਹਨ । ੨ ।

੭. (ਜਮਾਂ ਨੇ ਆਖਰ) ਸਰੀਰ-ਮੜ੍ਹੀ ਨੂੰ ਢਾਹ ਕੇ ਮੰਦਰ ਲੁਟ ਲਇਆ, ਜੀਵ ਇਸਤ੍ਰੀ ਇਕੱਲੀ ਪਕੜੀ ਗਈ ।

੮. ਜਮ ਦਾ ਡੰਡਾ ਸਿਰ ਤੇ ਵਜਿਆ, ਜਮ ਦਾ ਸੰਗਲ ਗਲ ਵਿਚ ਪੈ ਗਇਆ । ਪੰਜੇ ਜਣੇ ਵੀ ਨੱਸ ਗਏ (ਜਿਸ ਨੂੰ ਲੁਟਦੇ ਸਨ ਉਸ ਦਾ ਆਖ਼ਰੀ ਸਮੇਂ ਸਾਥ ਛੱਡ ਗਏ) । ੩ ।

੯. (ਜੀਦਿਆਂ) ਜੀਵ ਦੀ ਇਸਤ੍ਰੀ ਇਸ ਪਾਸੋਂ ਸੋਨਾ ਚਾਂਦੀ ਮੰਗਦੀ ਰਹੀ ਅਤੇ ਮਿੱਤਰ ਖਾਣ ਪੀਣ ਲੋਚਦੇ ਰਹੇ ।

੧੦. (ਨਾਨਕ) ਜੀਵ ਇਨ੍ਹਾਂ ਦੀ ਖ਼ਾਤਰ ਪਾਪ ਕਰਦਾ ਰਹਿਆ । (ਇਸੇ ਲਈ ਅੰਤ ਨੂੰ) ਇਹ ਜੀਵ ਧਕ ਕੇ ਜਮ-ਨਗਰੀ ਨੂੰ ਭੇਜਿਆ ਜਾਂਦਾ ਹੈ । ੪ । ੨ ।੧੪।

## ੧੫

**੧. ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ।**
**੨. ਪੰਚ ਚੇਲੇ ਵਸ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ।੧।**
**੩. ਜੋਗ ਜੁਗਤਿ ਇਵ ਪਾਵਸਿਤਾ ।**
**੪. ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ । ।੧। ਰਹਾਉ ।**
**੫. ਮੂੰਡਿ ਮੁੰਡਾਇਐ ਜੇ ਗੁਰੁ ਪਈਐ ਹਮ ਗੁਰੁ ਕੀਨੀ ਗੰਗਾਤਾ ।**
**੬. ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ।੨।**
**੭. ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ।**
**੮. ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ । ।੩।**
**੯. ਜਪਸਿ ਨਿਰੰਜਨੁ ਰਚਸਿ ਮਨਾ ।**
**੧੦. ਕਾਹੇ ਬੋਲਹਿ ਜੋਗੀ ਕਪਟੁ ਘਨਾ । ੧ । ਰਹਾਉ ।**
**੧੧. ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ।**
**੧੨. ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ । ।੪।੩।੧੫।**

## ਪਦ-ਅਰਥ

**ਖਿੰਥਾਤਾ**—ਖਿੰਥਾਂ, ਕਫਣੀ; **ਪੰਚ ਚੇਲੇ**—ਪੰਜ ਗਿਆਨ ਇੰਦ੍ਰੇ ਰੂਪ ਚੇਲੇ; **ਰਾਵਲ**—ਜੋਗੀ; **ਡੰਡਾਤਾ**—ਡੰਡਾ; **ਨਾਸਤਿ**—ਨਹੀਂ ਹੈ; **ਕੰਦ ਮੂਲ**—ਜੜੀ ਬੂਟੀ, ਗਾਜਰ ਮੂਲੀ; **ਮੂੰਡਿ**—ਸਿਰ; **ਗੰਗਾਤਾ**—ਗੰਗਾ; **ਤ੍ਰਿਭਵਣ**—ਤਿੰਨ ਭਵਣ, ਸਾਰਾ ਸੰਸਾਰ; **ਪਟੰਬੁ**—ਪਖੰਡ; **ਘਨਾ**—ਬਹੁਤ; **ਬਿਹਾਣੀਤਾ**—ਗੁਜ਼ਰ ਜਾਂਦੀ ਹੈ; **ਪ੍ਰਣਵਤਿ**—ਬੇਨਤੀ ਕਰਦਾ ਹੈ; **ਨਾਗੀ ਦਾਝੈ**—ਨੰਗੀ ਸੜਦੀ ਹੈ ।

## ਟੀਕਾ

੧. ਅਸਲ ਮੁੰਦਰਾਂ ਇਹ ਹਨ ਕਿ ਹਿਰਦੇ ਨੂੰ ਮੁੰਦਰਾਂ ਪਾਈਆਂ ਜਾਣ (ਭਾਵ, ਮੰਦੀਆਂ ਵਾਸ਼ਨਾਵਾਂ ਵਿੰਨ੍ਹੀਆਂ ਜਾਣ, ਉਨ੍ਹਾਂ ਤੇ ਕਾਬੂ ਪਾਇਆ ਜਾਏ) ਸਰੀਰ ਨੂੰ ਨਾਸ਼ਵੰਤ ਸਮਝਣਾ, ਇਹ ਕਫਣੀ ਹੈ।

੨. ਹੇ ਜੋਗੀ, ਪੰਜ ਗਿਆਨ ਇੰਦ੍ਰੀਆਂ ਨੂੰ ਚੇਲੇ ਬਣਾ ਕੇ ਆਪਣੇ ਵਸ ਵਿਚ ਕਰ ਅਤੇ ਇਸ ਮਨ ਨੂੰ ਡੰਡਾ ਬਣਾ (ਮਨ ਨੂੰ ਵਿਸ਼ਵਾਸ਼ ਨਾਲ ਭਰ ਕੇ ਡੰਡੇ ਦੀ ਤਰ੍ਹਾਂ ਮਜਬੂਤ ਕਰ, ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ) ।੧।

੩. ਹੇ ਜੋਗੀ, ਜੋਗ ਕਮਾਉਣ ਦਾ ਤਰੀਕਾ ਇਵੇਂ ਪ੍ਰਾਪਤ ਹੋਵੇਗਾ :—

੪. ਹਰੀ ਗੁਰੂ ਦਾ ਇਕ ਸ਼ਬਦ ਹੀ ਸਥਿਰ ਹੈ, ਹੋਰ ਸ਼ਬਦ ਜੋ ਤੂੰ ਅੰਦਰ ਸੁਣਦਾ ਹੈਂ, ਨਾਸ਼ਵੰਤ ਹੈ। ਉਹ ਸ਼ਬਦ ਤੇਰੇ ਜੀਵਨ ਦਾ ਆਧਾਰ ਬਣੇਗਾ ਜਿਵੇਂ ਕੰਦ ਮੂਲ ਨੂੰ ਤੂੰ ਸਰੀਰ ਦਾ ਆਧਾਰ ਬਣਾਇਆ ਹੈ।੧। ਰਹਾਉ।

੫. ਜੇ (ਗੰਗਾ ਦੇ ਕੰਢੇ) ਸਿਰ ਮੁਨਾਣ ਨਾਲ ਗੁਰੂ ਧਾਰੀਦਾ ਹੈ (ਜਿਵੇਂ ਤੁਸੀਂ ਧਾਰਦੇ ਹੋ) ਤਾਂ ਅਸੀਂ (ਮਨ ਦੀ ਮੈਲ ਕੱਟਣ ਵਾਲੇ) ਗੁਰੂ ਨੂੰ ਹੀ ਗੰਗਾ ਸਮਝਿਆ ਹੈ।

੬. ਤਿੰਨਾਂ ਭਵਨਾਂ (ਸਾਰੇ ਸੰਸਾਰ) ਦੇ ਤਾਰਨ ਵਾਲੇ ਇਕ ਮਾਲਕ ਨੂੰ ਇਹ ਅੰਨ੍ਹਾ (ਯੋਗੀ) ਯਾਦ ਨਹੀਂ ਕਰਦਾ।੨।

੭. ਹੇ ਜੋਗੀ, ਤੂੰ ਪਾਖੰਡ ਕਰ ਕੇ ਗੱਲਾਂ ਨਾਲ ਹੀ ਲੋਕਾਂ ਦਾ ਮਨ ਪਰਚਾਂਦਾ ਹੈਂ, ਪਰ ਤੇਰਾ ਆਪਣਾ ਭਰਮ ਨਾਸ਼ ਨਹੀਂ ਹੋਇਆ।

੮. ਜੇ ਤੂੰ ਇਕ ਪਰਮਾਤਮਾ ਦੇ ਚਰਨਾਂ ਵਿਚ ਚਿਤ ਜੋੜੇਂ ਤਾਂ ਕਿਉਂ ਤੂੰ ਲਬ-ਲੋਭ ਵਿਚ ਦੌੜਦਾ ਫਿਰੇਂ ?।੩।

੯. ਉਸ ਮਾਇਆ ਤੋਂ ਰਹਿਤ ਪ੍ਰਭੂ ਨੂੰ ਮਨ ਲਾ ਕੇ ਜਪ।

੧੦. ਹੇ ਜੋਗੀ, ਬਹੁਤ ਠੱਗੀ-ਫਰੇਬ ਦੀਆਂ ਗੱਲਾਂ ਕਿਉਂ ਕਰਦਾ ਹੈਂ ।੧।ਰਹਾਉ।

੧੧. ਦੇਹੀ ਝਲੀ ਹੈ, ਜੀਵ ਬਾਲ-ਬੁਧ ਇਆਣਾ ਹੈ, ਹਉਮੈਂ ਵਿਚ ਹੀ ਸਾਰੀ ਉਮਰ ਲੰਘ ਜਾਂਦੀ ਹੈ।

੧੨. (ਨਾਨਕ) ਜਦੋਂ (ਪਦਾਰਥ ਛਡ ਕੇ) ਸਰੀਰ (ਇਕੱਲਾ) ਨੰਗਾ ਸੜਦਾ ਹੈ ਤਾਂ ਉਸ ਵੇਲੇ ਪਛਤਾਵਾ ਲਗਦਾ ਹੈ।੪।੩।੧੫।

## ੧੬

**੧. ਅਉਖਧ ਮੰਤ੍ਰੁ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ।**

**੨. ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ।੧।**

੩. ਮਨ ਏਕੋ ਸਾਹਿਬੁ ਭਾਈ ਰੇ ।
੪. ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ । ੧ । ਰਹਾਉ ।
੫. ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ।
੬. ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ । ੨ ।
੭. ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ।
੮. ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ । ੩ ।
੯. ਸੁਭਰ ਭਰੇ ਨਾ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ।
੧੦. ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ । ੪ । ੪ । ੧੬ ।

## ਪਦ-ਅਰਥ

**ਅਉਖਧ**—ਦਵਾਈ; **ਮੂਲੁ**—ਜੜੀ ਬੂਟੀ, ਦਵਾਈ; **ਉਚਾਈ**—ਚੁਕੀ ਹੈ; **ਰਾਤਿ ਅਨੇਰੀ**—ਅਵਿਦਿਆ ਦਾ ਜੀਵਨ; **ਲਜੁ**—ਸੁਆਸਾਂ ਰੂਪ ਲਜ; **ਮੂਸਾ**—ਚੂਹਾ; **ਕਿਰਤੁ**—ਕੀਤੇ ਕਰਮਾਂ ਦਾ ਸਮੁਚਾ ਪ੍ਰਭਾਵ; **ਸੁਭਰ ਭਰੇ**—ਨਕਾ ਨਕ ਭਰੇ ਹੋਏ; **ਊਣੇ**—ਖਾਲੀ; **ਪੰਕ**—ਚਰਨ ਧੂੜ; **ਮੂੜਾ**—ਮੂਰਖ ।

## ਟੀਕਾ

੧. ਹੇ ਮਨ, (ਤੇਰੇ ਸਾਰੇ ਰੋਗ ਦੂਰ ਕਰਨ ਲਈ) ਦਵਾਈ, ਮੰਤਰ, ਤੇ ਜੜੀ ਬੂਟੀ ਕੇਵਲ ਪ੍ਰਭੂ ਨਾਮ ਹੀ ਹੈ, ਪਰ ਜੇ ਤੂੰ ਵਿਸ਼ਵਾਸ (ਦ੍ਰਿੜ੍ਹਤਾ) ਨਾਲ ਸਿਮਰੇਂ ।

੨. ਇਸ ਲਈ ਤੂੰ ਜਨਮਾ ਜਨਮਾਂਤਰਾਂ ਵਿਚ ਕੀਤੇ ਪਾਪ-ਕਰਮਾਂ ਦੇ ਨਾਸ਼ ਕਰਨ ਲਈ ਉਸ ਪਾਪ-ਕਟਣਹਾਰ ਪ੍ਰਭੂ ਦਾ ਨਾਮ ਲੈਂਦਾ ਰਹੁ । ੧ ।

੩. ਹੇ ਮਨ, ਇਕੋ ਮਾਲਕ ਪਰਮਾਤਮਾ ਹੀ ਸਭ ਦਾ ਸਹਾਈ ਹੈ (ਉਸ ਦੀ ਸ਼ਰਨ ਵਿਚ ਆ) ।

੪. ਤੇਰੇ ਇੰਦ੍ਰੇ ਤਾਂ ਤ੍ਰੈਗੁਣੀ ਸੰਸਾਰ ਵਿਚ ਹੀ ਲਗੇ ਪਏ ਹਨ ਪਰ ਉਹ ਅਲਖ ਪਰਮਾਤਮਾ ਇਸ ਤਰ੍ਹਾਂ ਲਖਿਆ ਨਹੀਂ ਜਾਂਦਾ । (ਉਹ ਤਿੰਨਾਂ ਗੁਣਾ ਤੋਂ ਉਤੇ ਚੌਥੇ ਪਦ ਵਿਚ ਅਪੜਿਆਂ ਲਭਦਾ ਹੈ) । ੧ । ਰਹਾਉ ।

੫. ਅਸਾਂ ਜੀਵਾਂ ਨੂੰ ਮਾਇਆ ਸ਼ਕਰ-ਖੰਡ ਵਾਂਗ ਮਿੱਠੀ ਲਗ ਰਹੀ ਹੈ, ਇਸ ਮਾਇਆ ਕਾਰਣ ਹੀ ਅਸਾਂ ਪਾਪਾਂ ਦੀ ਪੰਡ ਚੁਕ ਲਈ ਹੈ।

੬. ਸਾਡਾ ਜੀਵਨ ਅਗਿਆਨਤਾ ਵਿਚ ਗੁਜ਼ਰ ਰਹਿਆ ਹੈ, ਸੁਆਸਾਂ ਰੂਪ ਲਜ ਨੂੰ ਕਾਲ ਰੂਪ ਚੂਹਾ ਟੁਕ ਰਹਿਆ ਹੈ। ੨।

੭. ਮਨਮੁਖਤਾ (ਆਪਹੁਦਰੇਪਨ) ਵਿਚ ਜਿਤਨੇ ਵੀ ਕਰਮ ਕੀਤੇ ਜਾਂਦੇ ਹਨ, ਉਨ੍ਹਾਂ ਤੋਂ ਬਹੁਤਾ ਦੁਖ ਪ੍ਰਾਪਤ ਹੁੰਦਾ ਹੈ। ਗੁਰਮੁਖਤਾ (ਗੁਰੂ ਅਨੁਸਾਰੀ ਹੋਣ ਨਾਲ) ਹੀ ਉਸ ਦੀ ਦਰਗਾਹ ਵਿਚ ਵਡਿਆਈ ਮਿਲਦੀ ਹੈ।

੮. ਹੁੰਦਾ ਉਹ ਹੈ ਜੋ ਪ੍ਰਭੂ ਕਰਦਾ ਹੈ। ਕੀਤੇ ਕਰਮਾਂ ਅਨੁਸਾਰ ਜੋ ਕਿਸੇ ਦੀ ਕਿਰਤ ਬਣਦੀ ਹੈ ਉਹ ਮਿਟਦੀ ਨਹੀਂ। (ਇਹ ਉਸ ਦੇ ਨਿਯਮਾਂ ਅਨੁਸਾਰ ਬਣਦੀ ਹੈ, ਇਸ ਲਈ ਉਸਦਾ ਹੀ ਹੁਕਮ ਵਰਤ ਰਹਿਆ ਹੈ)। ੩।

੯. ਜੋ ਪ੍ਰਭੂ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਭਰਪੂਰ ਜੀਵਨ ਵਾਲੇ ਹਨ, ਉਹ ਸਖਣੇ ਕਦੇ ਨਹੀਂ ਹੁੰਦੇ, ਜੇ ਸਾਡਾ ਮੂਰਖ ਮਨ ਉਨ੍ਹਾਂ ਦੇ ਚਰਨਾਂ ਦੀ ਧੂੜ ਬਣੇ ਤਾਂ ਇਸ ਨੂੰ ਵੀ ਕੁਝ ਪ੍ਰਾਪਤ ਹੋ ਜਾਵੇ। ੪। ੪। ੧੬।

## ੧੭

੧. ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ।
੨. ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ। ੧।
੩. ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ।
੪. ਕਹੇ ਨਾ ਜਾਨੀ ਅਉਗਣ ਮੇਰੇ। ੧। ਰਹਾਉ।
੫. ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ।
੬, ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ। ੨।
੭. ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ।
੮. ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ। ੩।
੯. ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ।
੧੦. ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ। ੪।
੧੧. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।
੧੨. ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ। ੫।
੧੩. ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ।
੧੪. ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ। ੬। ੫। ੧੭।

Page 351

## ਪਦ-ਅਰਥ

**ਕਤ ਕੀ**—ਕਦੋਂ ਦੀ; **ਅਗਨਿ**—ਮਾ ਦੇ ਪੇਟ ਦੀ ਅਗਨੀ; **ਬਿੰਬ**—ਪਿਤਾ ਦੇ ਵੀਰਜ ਦੇ ਬੁਲਬਲੇ; **ਨਿਪਜੇ**—ਪੈਦਾ ਹੋਏ; **ਚੀਨੇ**—ਵੇਖੇ, ਜਨਮ ਧਾਰੇ; **ਨਾਗ ਕੁਲੀ**—ਸਪਾਂ ਦੀਆਂ ਕੁਲਾਂ; **ਪੰਖ ਉਡਾਏ**—ਪੰਛੀ ਬਣੇ; **ਹਟ**—ਹੱਟੀਆਂ; **ਪਟਣ**—ਬਾਜ਼ਾਰ; **ਬਿਜ ਮੰਦਰ**—ਪੱਕੇ ਘਰ; **ਭਨੈ**—ਸੰਨ੍ਹ ਮਾਰਦਾ ਹੈ; **ਘਟ**—ਦਰਿਆਵਾਂ ਦੇ ਕੰਢੇ; **ਵਣਜਾਰਾ**—ਸੌਦਾਗਰ ਜੀਵ; **ਭੀਤਰਿ**—ਅੰਦਰ, ਹਿਰਦੇ ਅੰਦਰ; **ਕਾਤੀ**—(ਤ੍ਰਿਸ਼ਨਾ ਦੀ) ਛੁਰੀ ।

## ਟੀਕਾ

੧. (ਹੇ ਪ੍ਰਭੂ, ਅਸੀਂ ਆਪਣੇ ਔਗੁਣਾਂ ਦੇ ਕਾਰਣ ਅਨੇਕ ਜੂਨਾਂ ਵਿਚ ਲੰਮਾਂ ਸਮਾ ਭਟਕੇ ਹਾਂ, ਸਾਨੂੰ ਕੀ ਪਤਾ ਹੈ ਕਿ) ਕਿਹੜੇ ਸਮੇਂ ਦੀ ਮਾਂ ਸਾਡੀ ਮਾਂ ਹੈ, ਕਿਹੜੇ ਸਮੇਂ ਦਾ ਪਿਤਾ ਸਾਡਾ ਪਿਤਾ ਹੈ; ਕਿਸ ਕਿਸ ਥਾਂ ਤੇ ਹੁੰਦੇ ਹੋਏ ਅਸੀਂ ਹੁਣ ਇਥੇ ਆਏ ਹਾਂ ? ।

੨. ਪਿਤਾ ਵੀਰਜ ਦੇ ਬੁਲਬਲੇ ਨਾਲ ਮਾਂ ਦੇ ਪੇਟ ਦੀ ਅਗਨੀ ਵਿਚ ਅਸੀਂ ਨਿੰਮੇ ਹਾਂ ਪਰ ਪਤਾ ਨਹੀਂ ਲਗਦਾ ਕਿ ਕਿਸ ਮੰਤਵ ਲਈ ਅਸੀਂ ਸਾਜੇ ਗਏ ਹਾਂ ? । ੧ ।

੩. ਹੇ ਮੇਰੇ ਮਾਲਕ ਪ੍ਰਭੂ ਤੇਰੇ ਗੁਣ ਕੋਈ ਨਹੀਂ ਬਿਆਨ ਕਰ ਸਕਦਾ ।

੪. (ਦੂਜੇ ਪਾਸੇ) ਮੇਰੇ ਔਗੁਣਾਂ ਦਾ ਵੀ ਕੋਈ ਸ਼ੁਮਾਰ ਨਹੀਂ (ਇਸ ਲਈ ਮੇਰਾ ਤੇਰੇ ਨਾਲ ਮੇਲ ਸੰਭਵ ਨਹੀਂ ਤੇ ਮੇਲ ਬਿਨਾਂ ਆਵਾਗਵਨ ਦਾ ਚੱਕਰ ਮੁਕਦਾ ਨਹੀਂ) । ੧ । ਰਹਾਉ ।

੫. (ਜੂਨਾਂ ਵਿਚ ਭਟਕਦਿਆਂ) ਕਿਤਨੇ ਹੀ ਵਾਰੀ ਅਸਾਂ ਰੁਖ ਬ੍ਰਿਛ ਦਾ ਰੂਪ ਧਾਰਿਆ ਹੈ, ਕਿੰਨੀ ਵਾਰੀ ਪਸ਼ੂ ਜਨਮ ਲਇਆ ਹੈ ।

੬. ਕਿੰਨੀ ਵਾਰੀ ਨਾਗਾਂ ਦੀਆਂ ਕੁਲਾਂ ਵਿਚ ਆਏ ਹਾਂ, ਕਿੰਨੀ ਵਾਰੀ ਪੰਛੀ ਬਣ ਕੇ ਉਡੇ ਹਾਂ । ੨ ।

੭. (ਇਹ ਕਿਉਂ ਹੋਇਆ ? ਪਾਪਾਂ ਦਾ ਫਲ ਭੋਗਿਆ । ਇਹ ਅਵੱਸ਼ ਭੋਗਣਾ ਪੈਂਦਾ ਹੈ, ਉਸ ਜਾਣਨਹਾਰ ਦੀ ਨਜ਼ਰੋਂ ਕੋਈ ਪਾਪ ਲੁਕ ਨਹੀਂ ਸਕਦਾ) ਚੋਰ, ਹੱਟਾਂ, ਬਾਜ਼ਾਰਾਂ ਅਤੇ ਪਕੇ ਘਰਾਂ ਨੂੰ ਸੰਨ੍ਹ ਮਾਰ ਕੇ ਲੁਟਦਾ ਹੈ ਤੇ ਚੋਰੀ ਕਰ ਕੇ ਮਾਲ ਘਰ ਆ ਇਕੱਠਾ ਕਰਦਾ ਹੈ ।

੮. ਅਗੋਂ ਪਿਛੋਂ ਵੇਖ ਕੇ ਆਪਣੀ ਕਰਤੂਤ ਨੂੰ ਗੁੱਝਾ ਰਖਣਾ ਚਾਹੁੰਦਾ ਹੈ ਪਰ ਤੇਰੇ ਪਾਸੋਂ ਕਿਵੇਂ ਕੁਝ ਲੁਕਾਇਆ ਜਾ ਸਕਦਾ ਹੈ ? । ੩ ।

੯. (ਅਸਾਂ ਬਥੇਰੀਆਂ ਟੱਕਰਾਂ ਮਾਰੀਆਂ ਹਨ) ਦਰਿਆਵਾਂ ਦੇ ਕੰਢਿਆਂ ਉਤੇ ਬਣੇ ਤੀਰਥਾਂ ਦੀ ਯਾਤਰਾ ਕੀਤੀ ਹੈ, ਨਵ-ਖੰਡ ਧਰਤੀ ਦਾ ਭ੍ਰਮਣ ਕੀਤਾ ਹੈ ਤੇ ਸ਼ਹਿਰਾਂ ਦੇ ਹੱਟ ਤੇ ਬਾਜ਼ਾਰ ਵੇਖੇ ਹਨ।

੧੦. (ਪਰ ਹੁਣ ਯਕੀਨ ਹੋ ਗਇਆ ਹੈ ਕਿ) ਸਾਡੇ ਕਰਮਾਂ ਨੂੰ ਪਰਖਣ-ਤੋਲਣ ਵਾਲਾ ਸ਼ਾਹ ਪ੍ਰਭੂ ਸਾਡੇ ਹਿਰਦੇ ਵਿਚ ਹੀ ਮੌਜੂਦ ਹੈ। (ਉਹ ਉਥੇ ਬੈਠਾ ਸਾਡੇ ਕਰਮਾਂ ਦੀ ਪਰਖ ਕਰੀ ਜਾ ਰਹਿਆ ਹੈ, ਉਸ ਦੀ ਨਜ਼ਰੋਂ ਕੋਈ ਕਿਵੇਂ ਲੁਕਿਆ ਰਹਿ ਸਕਦਾ ਹੈ ?।੪।

੧੧. ਹੇ ਪ੍ਰਭੂ, ਸਮੁੰਦਰ ਵਿਚ ਜਿਤਨਾ ਪਾਣੀ ਹੈ, ਇਤਨੇ ਸਾਡੇ ਔਗੁਣ ਹਨ।

੧੨. ਤੂੰ ਆਪ ਹੀ ਦਇਆ ਕਰ, ਮਿਹਰ ਕਰ, ਤੂੰ ਸਦਾ ਪਾਪਾਂ ਦੇ ਭਾਰ ਨਾਲ ਡੁਬਦੇ ਪਥਰ ਮਨੁਖਾਂ ਨੂੰ ਬਚਾਂਦਾ ਰਹਿਆ ਹੈਂ।੫।

੧੩. ਹੇ ਪ੍ਰਭੂ, ਮੇਰੀ ਆਤਮਾ ਅੱਗ ਵਾਂਗ ਤਪ ਰਹੀ ਹੈ, ਮੇਰੇ ਹਿਰਦੇ ਵਿਚ ਤ੍ਰਿਸ਼ਨਾ ਦੀ ਛੁਰੀ ਚਲ ਰਹੀ ਹੈ।

੧੪. (ਫਿਰ ਮੈਂ ਕੀ ਕਰਾਂ ? ਉੱਤਰ ਇਹ ਹੈ) (ਨਾਨਕ) ਜੋ ਜੀਵ ਤੇਰੇ ਹੁਕਮ ਨੂੰ ਸਮਝ ਲੈਂਦਾ ਹੈ, ਉਸ ਨੂੰ ਸਦੀਵੀਂ ਸੁਖ ਪ੍ਰਾਪਤ ਹੁੰਦਾ ਹੈ।੬।੫।੧੭।

## ੧੮
## (ਗਉੜੀ ਬੈਰਾਗਣਿ)

**੧. ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ।**
**੨. ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ।੧।**
**੩. ਨਾਮੁ ਨ ਜਾਨਿਆ ਰਾਮ ਕਾ।**
**੪. ਮੂੜੇ ਫਿਰਿ ਪਾਛੈ ਪਛੁਤਾਹਿ ਰੇ।੧। ਰਹਾਉ।**
**੫. ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ।**
**੬. ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ।੨।**
**੭. ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ।**
**੮. ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ।੩।**
**੯. ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ।**
**੧੦. ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ।੪।੧।੧੮।**

## ਪਦ-ਅਰਥ

**ਅਨਤਾ ਧਨੁ**—ਬੇਅੰਤ ਧਨ; **ਧਰਣੀ ਧਰੇ**—ਧਰਤੀ ਵਿਚ ਦੱਬੇ; **ਅਨਤ**—ਬੇਅੰਤ ਪ੍ਰਭੂ; **ਭਾਗਠੁ**—ਭਾਗਾਂ ਵਾਲਾ; **ਜਾਪੀ**—ਜਾਪਦਾ, ਪਤਾ ਲਗਦਾ।

## ਟੀਕਾ

੧. (ਹੇ ਜੀਵ, ਤੂੰ) ਰਾਤ ਸੌਂ ਕੇ ਗੰਵਾ ਲੈਂਦਾ ਹੈਂ ਅਤੇ ਦਿਨ ਖਾਣ ਪੀਣ ਦੇ ਭੋਗਾਂ ਵਿਚ।

੨. ਤੇਰਾ ਹੀਰੇ ਵਰਗਾ ਕੀਮਤੀ ਇਹ ਮਨੁਖਾ-ਜਨਮ ਕੌਡੀਆਂ ਦੇ ਮੁਲ ਜਾ ਰਹਿਆ ਹੈ। ੧।

੩. (ਹੇ ਮੂਰਖ) ਰਾਮ ਨਾਮ ਨੂੰ ਸਮਝਿਆ ਨਹੀਂ (ਸਿਮਰਿਆ ਨਹੀਂ)।

੪. ਵਕਤ ਵਿਹਾਜ ਜਾਣ ਤੇ ਤੈਨੂੰ ਪਛਤਾਵਾ ਹੋਵੇਗਾ। ੧। ਰਹਾਉ।

੫. ਜੋ (ਜੀਵ) ਬਹੁਤ ਧਨ ਧਰਤੀ ਵਿਚ ਦਬਦਾ ਹੈ (ਇਕੱਠਾ ਕਰਦਾ ਹੈ), ਉਹ ਉਸ ਬੇਅੰਤ ਪ੍ਰਭੂ ਨੂੰ ਲੋਚ ਨਹੀਂ ਸਕਦਾ, (ਮਾਇਆ ਦਾ ਮੋਹ ਤੇ ਪ੍ਰਭੂ ਪ੍ਰੇਮ ਇਕੱਠੇ ਨਹੀਂ ਰਹਿੰਦੇ)।

੬. ਜੋ ਵੀ ਬਹੁਤੀ ਮਾਇਆ ਦੀ ਇੱਛਾ ਵਿਚ ਲੱਗਾ ਹੈ, ਉਹ ਬੇਅੰਤ ਪ੍ਰਭੂ ਨੂੰ ਗੰਵਾ ਕੇ ਮੁੜਿਆ ਹੈ। ੨।

੭. ਜੇ ਆਪਣੇ ਜ਼ੋਰ ਨਾਲ ਧਨ ਪਦਾਰਥ ਮਿਲ ਜਾਂਦਾ ਹੋਵੇ, ਤਾਂ ਹਰ ਕੋਈ ਭਾਗਾਂ ਵਾਲਾ (ਅਮੀਰ) ਹੋ ਜਾਏ।

੮. ਕਰਮਾਂ ਅਨੁਸਾਰ ਹੀ ਗੱਲ ਦਾ ਨਿਬੇੜਾ (ਫ਼ੈਸਲਾ) ਹੁੰਦਾ ਹੈ, ਭਾਵੇਂ ਕੋਈ ਕਿਤਨਾ ਹੀ ਪਇਆ ਚਾਹੇ (ਕਿ ਉਸ ਦੀ ਆਪਣੀ ਮਰਜ਼ੀ ਅਨੁਸਾਰ ਹੋਵੇ) । ੩ ।

੯. (ਨਾਨਕ) ਜਿਸ ਪ੍ਰਭੂ ਨੇ ਸਾਰਾ ਸੰਸਾਰ ਰਚਿਆ ਹੈ, ਉਹ ਹੀ ਇਸ ਦੀ ਸੰਭਾਲ ਕਰਦਾ ਹੈ (ਆਪਣੇ ਹੁਕਮ ਅਨੁਸਾਰ)।

੧੦. ਉਸ ਦੇ ਹੁਕਮ ਦਾ ਪਤਾ ਨਹੀਂ ਲਗਦਾ ਕਿ ਕਿਸ ਨੂੰ ਉਸ ਨੇ ਵਡਿਆਈ ਦੇਣੀ ਹੁੰਦੀ ਹੈ। (ਜਿਸ ਨੂੰ ਚਾਹੇ ਵਡਿਆਈ ਦੇ ਸਕਦਾ ਹੈ) ।੪।੧।੧੮।)

### ੧੯

੧. **ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ।**

੨. **ਗੁਰਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ। ੧।**

੩. **ਮੈਂ ਬਨਜਾਰਨਿ ਰਾਮ ਕੀ।**

੪. **ਤੇਰਾ ਨਾਮੁ ਵਖਰੁ ਵਾਪਾਰੁ ਜੀ। ੧। ਰਹਾਉ।**

੫. ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ।

੬. ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ।੨।

੭. ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ।

੮. ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ।੩।

੯. ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ।

੧੦. ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ।੪।੨।੧੯।

## ਪਦ-ਅਰਥ

**ਕਦ ਮੂਲ**—ਫੁਲ ਤੇ ਜੜ੍ਹਾਂ; **ਬਨਜਾਰਨਿ**—ਵਣਜ ਕਰਨ ਵਾਲੀ, ਵਪਾਰਨ; **ਵਖਰੁ**—ਸੌਦਾ, ਵਸਤ; **ਕੋਕਿਲ**—ਕੋਇਲ; **ਸਹਜਿ**—ਗਿਆਨ ਦੁਆਰਾ; **ਸਹਜਿ ਸੁਭਾਇ**—ਸਹਿਜ ਤੇ ਪ੍ਰੇਮ ਦੀ ਹਾਲਤ ਵਿਚ; **ਦਰਸਨਿ**—ਦਰਸ਼ਨੀ, ਸੋਹਣਾ; **ਰੂਪਿ**—ਰੂਪ ਵਾਲਾ, ਸੁੰਦਰ; **ਸਾਰਿ**—ਸਾਰ (ਖ਼ਬਰ) ਲੈਂਦਾ ਹੈ; **ਧਰ**—ਧਰਤੀ ।

## ਟੀਕਾ

੧. (ਮੈਂ ਪ੍ਰਭੂ ਦੀ ਹੀ ਵਣਜਾਰਣ ਹਾਂ ਭਾਵੇਂ ਕਿਤੇ ਹੋਵਾਂ ਤੇ ਕਿਸੇ ਵੇਸ ਵਿਚ ਹੋਵਾਂ) ਜੇ ਮੈਂ ਹਰਨੀ ਹੋਵਾਂ, ਬਨ ਵਿਚ ਵਸਾਂ ਤੇ ਕੰਦ ਮੂਲ ਚੁਣ ਕੇ ਖਾਂਦੀ ਫਿਰਾਂ (ਤਾਂ ਵੀ ਮੈਂ ਗੁਰੂ ਦੀ ਸ਼ਰਨੀ ਪੈ ਕੇ ਪ੍ਰਭੂ ਦੀ ਭਾਲ ਕਰਾਂਗੀ) ।

੨. ਜੇ ਗੁਰੂ ਦੀ ਕਿਰਪਾ ਨਾਲ ਮੇਰਾ ਪ੍ਰਭੂ ਮੈਨੂੰ ਮਿਲ ਪਵੇ ਤਾਂ ਮੈਂ ਮੁੜ ਮੁੜ ਉਸ ਤੋਂ ਕੁਰਬਾਨ ਹੁੰਦੀ ਜਾਵਾਂਗੀ ।੧।

੩. ਮੈਂ ਪ੍ਰਭੂ ਦੀ ਵਣਜਾਰਣ ਹੋ ਕੇ ਆਈ ਹਾਂ ।

੪. ਹੇ ਪ੍ਰਭੂ, ਤੇਰਾ ਨਾਮ ਮੇਰਾ ਸੌਦਾ ਹੈ, ਤੇਰੇ ਨਾਮ ਦਾ ਹੀ ਵਪਾਰ ਮੈਂ ਕਰਦੀ ਹਾਂ ।੧। ਰਹਾਉ ।

੫. ਜੇ ਮੈਂ ਕੋਇਲ ਹੋਵਾਂ ਤੇ ਅੰਬ ਤੇ ਵਸਦੀ ਹੋਵਾਂ ਤਾਂ ਮੈਂ ਗਿਆਨ ਦੁਆਰਾ ਗੁਰਸ਼ਬਦ ਦਾ ਵਿਚਾਰ ਕਰਾਂਗੀ ।

੬. ਤਾਂ ਜੋ ਸਹਜ ਤੇ ਪ੍ਰੇਮ ਦੀ ਹਾਲਤ ਵਿਚ ਪੁਜੀ ਹੋਈ ਨੂੰ ਮੇਰਾ ਅਪਾਰ, ਸੋਹਣਾ ਤੇ ਦਰਸ਼ਨੀ ਪ੍ਰਭੂ ਮਿਲ ਜਾਵੇ ।੨।

੭. ਜੇ ਮੈਂ ਮੱਛੀ ਹੋਵਾਂ ਤੇ ਜਲ ਵਿਚ ਵਸਦੀ ਹੋਵਾਂ ਤਾਂ ਮੈਂ ਉਸ ਪ੍ਰਭੂ ਨੂੰ ਸਾਰਿ (ਯਾਦ) ਕਰਾਂਗੀ ਜੋ ਸਭ ਜੀਆਂ ਜੰਤਾ ਦੀ ਆਪ ਸਾਰ ਲੈਣ ਵਾਲਾ ਹੈ।

੮. ਉਹ ਮੇਰਾ ਪਿਆਰਾ ਪਤੀ ਪ੍ਰਭੂ ਉਰਾਰ ਪਾਰ, ਹਰ ਥਾਂ ਵਸਦਾ ਹੈ, ਮੈਂ ਉਸ ਨੂੰ ਖੁਸ਼ੀ ਖੁਸ਼ੀ ਬਾਹਾਂ ਪਸਾਰ ਕੇ ਮਿਲਾਂਗੀ। ੩।

੯. ਜੇ ਮੈਂ ਸਰਪਨੀ ਹੋਵਾਂ ਤੇ ਧਰਤੀ ਵਿਚ ਵਸਦੀ ਹੋਵਾਂ, (ਤਾਂ ਮੈਂ ਯਤਨ ਕਰਾਂਗੀ ਕਿ) ਪ੍ਰਭੂ ਦਾ ਸ਼ਬਦ ਮੇਰੇ ਮਨ ਵਿਚ ਵਸ ਜਾਏ ਜਿਸ ਨਾਲ ਮੇਰੇ ਸਾਰੇ ਡਰ ਮੁਕ ਜਾਣ।

੧੦. (ਨਾਨਕ) ਜਿਨ੍ਹਾਂ ਜੀਵ-ਇਸਤ੍ਰੀਆਂ ਦੀ ਜੋਤਿ ਪ੍ਰਭੂ ਜੋਤਿ ਵਿਚ ਸਮਾ ਜਾਂਦੀ ਹੈ, ਉਹ ਸਦੀਵੀ ਸੁਹਾਗ ਦਾ ਆਨੰਦ ਮਾਣਦੀਆਂ ਹਨ। ੪। ੨। ੧੯।

## ੨੦

## (ਗਉੜੀ ਪੂਰਬੀ ਦੀਪਕੀ)

**੧. ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ।**
**੨. ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ। ੧।**
**੩. ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ।**
**੪. ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ।੧।ਰਹਾਉ।**
**੫. ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ।**
**੬. ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ। ੨।**
**੭. ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ।**
**੮. ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ।੩।**
**੯. ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ।**
**੧੦. ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ।੪।੧।੨੦।**

## ਪਦ-ਅਰਥ

**ਜੈ ਘਰਿ**—ਜਿਸ ਘਰ ਵਿਚ; **ਕੀਰਤਿ**—ਸਿਫਤ ਸਾਲਾਹ; **ਸਮਾਲੀਅਨਿ**—ਸੰਭਾਲੇ ਜਾਂਦੇ ਹਨ; **ਦੇਖੈਗਾ**—ਸੰਭਾਲ ਕਰੇਗਾ; **ਦਾਨੈ**—ਦਾਨ ਦੀ; **ਸੁਮਾਰੁ**—ਗਿਣਤੀ, ਲੇਖਾ; **ਸੰਬਤਿ**—ਸੰਮਤ, ਸਾਲ; **ਸਾਹਾ**—ਸੁਭਾਗ ਸਮਾਂ; **ਪਾਹੁਚਾ**—ਪ੍ਰਲੋਕ ਜਾਣ ਦਾ ਸੱਦਾ; **ਦਿਹ**—ਦਿਨ।

Page 356

## ਟੀਕਾ

੧. (ਗੁਰਮੁਖ ਜੀਵ-ਇਸਤ੍ਰੀ ਪ੍ਰਭੂ ਪਤੀ ਨਾਲ ਵਿਆਹ ਲਈ ਤਿਆਰੀ ਕਰਦੀ ਹੈ। ਉਹ ਯੋਗਤਾ ਪ੍ਰਾਪਤ ਕਰ ਕੇ ਉਸ ਪਤੀ ਦੀ ਪ੍ਰਵਾਨਗੀ ਚਾਹੁੰਦੀ ਹੈ। ਇਸ ਲਈ ਆਪਣੇ ਮਨ ਨਾਲ ਇਉਂ ਗੱਲਾਂ ਕਰਦੀ ਹੈ) ਜਿਸ ਘਰ (ਸਾਧ ਸੰਗਤ) ਵਿਚ ਪ੍ਰਭੂ ਦੀ ਸਿਫਤ ਸਾਲਾਹ ਕਹੀ ਜਾਂਦੀ ਹੈ ਅਤੇ ਰਚਣਹਾਰ ਦੇ ਗੁਣਾਂ ਦੀ ਵਿਚਾਰ ਕੀਤੀ ਜਾਂਦੀ ਹੈ।

੨. ਹੇ ਮੇਰੇ ਮਨ, ਤੂੰ ਉਸੇ ਘਰ ਵਿਚ ਮਿਲ ਕੇ ਪ੍ਰਭੂ ਦਾ ਜਸ ਗਾ, ਉਸ ਸੰਸਾਰ ਦੇ ਰਚਣਹਾਰ ਪ੍ਰਭੂ ਦਾ ਸਿਮਰਨ ਕਰ। ੧।

੩. ਹੇ ਮੇਰੇ ਮਨ, ਤੂੰ ਮੇਰੇ ਨਿਰਭਉ ਪ੍ਰਭੂ ਦੀ ਸਿਫਤ ਸਾਲਾਹ ਕਰਿਆ ਕਰ।

੪. ਮੈਂ ਕੁਰਬਾਨ ਹਾਂ ਉਸ ਤੋਂ ਜਿਸ ਦੇ ਸੋਹਿਲੇ ਗਾਣ ਨਾਲ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ। ੧। ਰਹਾਉ।

੫. ਉਹ ਪ੍ਰਭੂ ਸਦਾ ਸਦਾ ਹੀ ਜੀਵਾਂ ਦੀ ਸੰਭਾਲ ਕਰਦਾ ਆਇਆ ਹੈ, ਉਹ ਦੇਣਹਾਰ ਸਦਾ ਹੀ ਸਭ ਦਾ ਧਿਆਨ ਰਖਦਾ ਵੀ ਰਹੇਗਾ।

੬. ਹੇ ਪ੍ਰਭੂ ਤੇਰੀਆਂ ਦਿਤੀਆਂ ਦਾਤਾਂ ਦਾ ਹੀ ਮੁਲ ਨਹੀਂ ਪੈ ਸਕਦਾ, ਤੂੰ, ਦਾਤੇ ਦਾ ਮੁਲ ਕੋਈ ਕੀ ਪਾ ਸਕਦਾ ਹੈ ?। ੨।

੭. ਪ੍ਰਭੂ ਦੇ ਦੇਸ ਜਾਣ ਦਾ ਮੇਰਾ ਸੰਮਤ, ਸਮਾਂ (ਮੌਤ ਦਾ ਸਮਾਂ ਨਿਸ਼ਚਿਤ ਹੈ), ਹੇ ਮੇਰੇ ਸਤ ਸੰਗੀਓ, ਮੇਰੇ ਸਿਰ ਵਿਚ ਤੇਲ ਪਾਵੋ, (ਜਿਵੇਂ ਮਾਈਏ ਪਈ ਇਸਤ੍ਰੀ ਦੇ ਸਿਰ ਵਿਚ ਪੈਂਦਾ ਹੈ, ਇਹ ਸ਼ੁਭ ਸ਼ਗਨ ਹੈ)।

੮. ਅਤੇ ਮੈਨੂੰ ਅਸੀਸਾਂ ਦਿਓ, ਤਾਂ ਜੋ ਮੇਰਾ ਪਿਆਰੇ ਪ੍ਰਭੂ ਨਾਲ ਮੇਲ ਹੋਵੇ (ਭਾਵੇਂ ਵਹੁਟੀ ਨੇ ਉਹ ਯੋਗਤਾ ਪ੍ਰਾਪਤ ਕੀਤੀ ਹੋਈ ਹੈ ਜਿਸ ਨਾਲ ਉਸ ਨੂੰ ਪ੍ਰਭੂ-ਵਰ ਨਾਲ ਮੇਲ ਹੋ ਜਾਣ ਦਾ ਭਰੋਸਾ ਹੈ ਪਰ ਮੁੜ ਵੀ ਸਹੇਲੀਆਂ ਤੋਂ ਅਸੀਸਾਂ ਚਾਹੁੰਦੀ ਹੈ। ਇਥੇ ਵਰ ਮੌਤ ਨਹੀਂ, ਪ੍ਰਭੂ ਹੈ। ਮੌਤ ਤਾ ਕੇਵਲ ਪਾਹੁਚਾ (ਸਦਾ) ਹੈ ਸਦਣਹਾਰ ਦਾ, ਜੋ ਸਭ ਕਿਸੇ ਲਈ ਇਕੋ ਜਿਹਾ ਹੈ। ਪਰ ਵਿਆਹ ਸਭ ਦਾ ਨਹੀਂ ਹੋਣਾ, ਕੇਵਲ ਉਸ ਦਾ ਹੋਣਾ ਹੈ ਜਿਸ ਨੇ ਵਿਆਹ ਦੀਆਂ ਸ਼ਰਤਾਂ ਪੂਰੀਆਂ ਕਰ ਲਈਆਂ ਹਨ)। ੩।

੯. ਪ੍ਰਭੂ ਦੇ ਦੇਸ਼ ਜਾਣ ਦਾ ਸੱਦਾ (ਮੌਤ ਰੂਪ) ਹਰ ਘਰ ਵਿਚ ਪੁਜਦਾ ਹੈ, ਇਹ ਸੱਦੇ ਨਿੱਤ ਨਿੱਤ ਪੈਂਦੇ ਰਹਿੰਦੇ ਹਨ।

੧੦. ਹੇ ਸਹੇਲੀਓ, ਆਓ ਉਸ ਸੱਦਾ ਭੇਜਣ ਵਾਲੇ ਪ੍ਰਭੂ ਨੂੰ ਸਿਮਰੀਏ, (ਨਾਨਕ) ਉਹ ਦਿਨ, (ਮੌਤ ਸਮੇਂ ਦੇ) ਅਸਾਂ ਸਾਰਿਆਂ ਲਈ ਆਉਂਦੇ ਹਨ। ੪। ੧। ੨੦।

ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ।

## ਗਉੜੀ ਅਸ਼ਟਪਦੀਆ ਮਹਲਾ ੧

## (ਗਉੜੀ ਗੁਆਰੇਰੀ)

੧

੧. ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ।
੨. ਪੂਰਨ ਪੂਰਿ ਰਹਿਆ ਬਿਖੁ ਮਾਰਿ ।
੩. ਤ੍ਰਿਕੁਟੀ ਛੂਟੀ ਬਿਮਲ ਮਝਾਰਿ ।
੪. ਗੁਰ ਕੀ ਮਤਿ ਜੀਇ ਆਈ ਕਾਰਿ । ੧ ।
੫. ਇਨ ਬਿਧਿ ਰਾਮ ਰਮਤ ਮਨੁ ਮਾਨਿਆ ।
੬. ਗਿਆਨ ਅੰਜਨੁ ਗੁਰ ਸਬਦਿ ਪਛਾਨਿਆ । ੧ । ਰਹਾਉ ।
੭. ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ।
੮. ਨਿਰਮਲ ਬਾਣੀ ਭਰਮੁ ਚੁਕਾਇਆ ।
੯. ਲਾਲ ਭਏ ਸੂਹਾ ਰੰਗੁ ਮਾਇਆ ।
੧੦. ਨਦਰਿ ਭਈ ਬਿਖੁ ਠਾਕਿ ਰਹਾਇਆ । ੨ ।
੧੧. ਉਲਟ ਭਈ ਜੀਵਤ ਮਰਿ ਜਾਗਿਆ ।
੧੨. ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ।
੧੩. ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ।
੧੪. ਭਾਇ ਬਸੇ ਜਮ ਕਾ ਭਉ ਭਾਗਿਆ । ੩ ।
੧੫. ਸਾਦ ਰਹੇ ਬਾਦੰ ਅਹੰਕਾਰਾ ।
੧੬. ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ।
੧੭. ਜਾਤਿ ਰਹੇ ਪਤਿ ਕੇ ਆਚਾਰਾ ।
੧੮. ਦ੍ਰਿਸਟਿ ਭਈ ਸੁਖੁ ਆਤਮ ਧਾਰਾ । ੪ ।
੧੯. ਤੁਝ ਬਿਨੁ ਕੋਇ ਨ ਦੇਖਉ ਮੀਤੁ ।
੨੦. ਕਿਸੁ ਸੇਵਉ ਕਿਸੁ ਦੇਵਉ ਚੀਤੁ ।
੨੧. ਕਿਸੁ ਪੂਛਉ ਕਿਸੁ ਲਾਗਉ ਪਾਇ ।
੨੨. ਕਿਸੁ ਉਪਦੇਸਿ ਰਹਾ ਲਿਵ ਲਾਇ । ੫ ।
੨੩. ਗੁਰ ਸੇਵੀ ਗੁਰ ਲਾਗਉ ਪਾਇ ।

੨੪. ਭਗਤਿ ਕਰੀ ਰਾਚਉ ਹਰਿਨਾਇ ।
੨੫. ਸਿਖਿਆ ਦੀਖਿਆ ਭੋਜਨ ਭਾਉ ।
੨੬. ਹੁਕਮਿ ਸੰਜੋਗੀ ਨਿਜਘਰਿ ਜਾਉ । ੬ ।
੨੭. ਗਰਬ ਗਤੰ ਸੁਖ ਆਤਮ ਧਿਆਨਾ ।
੨੮. ਜੋਤਿ ਭਈ ਜੋਤੀ ਮਾਹਿ ਸਮਾਨਾ ।
੨੯. ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ।
੩੦. ਕਰਤਾ ਕਰਣਾ ਕਰਤਾ ਜਾਨਾ । ੭ ।
੩੧. ਨਹ ਪੰਡਿਤੁ ਨਹੁ ਚਤੁਰੁ ਸਿਆਨਾ ।
੩੨. ਨਹ ਭੂਲੋ ਨਹ ਭਰਮਿ ਭੁਲਾਨਾ ।
੩੩. ਕਥਉ ਨ ਕਥਨੀ ਹੁਕਮੁ ਪਛਾਨਾ ।
੩੪. ਨਾਨਕ ਗੁਰਮਤਿ ਸਹਜਿ ਸਮਾਨਾ । ੮ । ੧ ।

## ਪਦ-ਅਰਥ

**ਨਿਧਿ ਸਿਧਿ**—ਨਿਧੀਆਂ ਤੇ ਸਿਧੀਆਂ, ਖ਼ਜ਼ਾਨੇ ਤੇ ਕਰਾਮਾਤਾਂ ਦੀ ਸ਼ਕਤੀ; **ਬਿਖੁ**—ਜ਼ਹਿਰ, ਮਾਇਆ; **ਤ੍ਰਿਕੁਟੀ**—ਤ੍ਰੈਗੁਣੀ ਮਾਇਆ; **ਬਿਮਲ**—ਨਿਰਮਲ, ਪਵਿੱਤਰ ਹਰੀ; **ਮਝਾਰਿ**—ਵਿਚ; **ਜੀਇ**—ਜੀਅ ਲਈ; **ਕਾਰਿ**—ਕਾਰੀ, ਲਾਭ-ਦਾਇਕ; **ਲਾਲ ਭਏ**—ਲਾਲ ਰੰਗੇ ਗਏ (ਪ੍ਰੇਮ ਵਿਚ ਲੀਨ ਹੋ ਗਏ); **ਉਲਟ**—ਜੀਵਨ ਨੇ ਪਲਟਾ ਖਾਧਾ ਹੈ; **ਪਰਹਰਿ**—ਦੂਰ ਕਰ ਕੇ; **ਭਾਇ**—ਪ੍ਰੇਮ ਵਿਚ; **ਰਹੇ**—ਖਤਮ ਹੋ ਗਏ; **ਬਾਦੰ**—ਝਗੜੇ; **ਜਾਤਿ**—ਜ਼ਾਤ ਪਾਤ; **ਪਤਿ ਕੇ ਆਚਾਰ**—ਲੋਕ ਲਾਜ ਲਈ ਕੀਤੇ ਕਰਮ; **ਦੀਖਿਆ**—ਸਿਖਿਆ; **ਸੰਜੋਗੀ**—ਜੁੜ ਕੇ; **ਗਤੰ**—ਦੂਰ ਹੋ ਗਇਆ; **ਜੋਤਿ ਭਈ**—ਪ੍ਰਕਾਸ਼ ਹੋ ਗਇਆ; **ਲਿਖਤੁ**—ਧੁਰੋਂ ਲਿਖਿਆ; **ਕਥਉ ਨ ਕਥਨੀ**—ਗੱਲਾਂ ਨਹੀਂ ਕਰਦਾ।

## ਟੀਕਾ

੧. (ਗੁਰੂ ਦੀ ਮਤ ਦੁਆਰਾ) ਮੈਂ ਨਿਰਮਲ ਪ੍ਰਭੂ ਦੇ ਨਾਮ ਦੀ ਵਿਚਾਰ ਵਿਚ ਲਗਾ ਹਾਂ, ਇਹੋ ਮੇਰੇ ਲਈ ਸਾਰੀਆਂ ਨਿਧੀਆਂ ਤੇ ਸਿਧੀਆਂ ਹਨ ।

੨. ਮਾਇਆ ਜ਼ਹਿਰ ਨੂੰ ਨਾਸ਼ ਕਰ ਕੇ ਪੂਰਨ ਪਰਮਾਤਮਾ ਹੁਣ ਮੈਨੂੰ ਹਰ ਥਾਂ ਵਿਆਪਕ ਹੋ ਕੇ ਦਿਸ ਰਹਿਆ ਹੈ ।

੩. ਨਿਰਮਲ ਪ੍ਰਭੂ ਵਿਚ ਵਾਸਾ ਹੋਇਆ ਹੈ ਤੇ ਤ੍ਰਿਗਣੀ ਮਾਇਆ ਤੋਂ ਛੁਟਕਾਰਾ ਮਿਲਿਆ ਹੈ ।

੪. ਗੁਰੂ ਦੀ ਬਖਸ਼ੀ ਸਿਖਿਆ ਇਉਂ ਮੇਰੀ ਆਤਮਾ ਲਈ ਲਾਭਦਾਇਕ ਸਿਧ ਹੋਈ ਹੈ । ੧ ।

੫. ਇਸ ਤਰੀਕੇ ਨਾਲ (ਜਿਸ ਦਾ ਜ਼ਿਕਰ ਅਸ਼ਟਪਦੀ ਵਿਚ ਹੈ) ਰਾਮ ਨਾਮ ਸਿਮਰਦਿਆਂ ਮਨ ਪਤੀਜ ਗਇਆ ਹੈ ।

੬. ਗੁਰੂ ਦੇ ਸ਼ਬਦ ਦੁਆਰਾ ਗਿਆਨ ਦਾ ਸੁਰਮਾ ਪ੍ਰਾਪਤ ਹੋਇਆ ਹੈ, ਜਿਸ ਦੁਆਰਾ ਪ੍ਰਭੂ ਨੂੰ ਪਛਾਣਿਆ ਹੈ । ੧ । ਰਹਾਉ ।

੭. ਗਿਆਨ ਦੁਆਰਾ ਪ੍ਰਭੂ ਨਾਲ ਜੋੜਿਆ ਗਇਆ ਹਾਂ ਅਤੇ ਇਕ ਸੁਖ (ਜਿਸ ਸਖ ਵਰਗਾ ਕੋਈ ਦੂਸਰਾ ਸੁਖ ਨਹੀਂ) ਮਾਣਿਆ ਹੈ ।

੮. ਗੁਰੂ ਦੀ ਪਵਿੱਤਰ ਬਾਣੀ ਦੁਆਰਾ ਅਗਿਆਨਤਾ ਦੂਰ ਹੋਈ ਹੈ ।

੯. ਮਾਇਆ ਦੇ ਰੰਗ ਨੂੰ ਕੁਸੰਭੇ ਦੇ ਸੂਹੇ ਰੰਗ ਵਾਂਗ ਥੋੜ੍ਹ ਚਿਰਾ ਜਾਣਿਆ ਹੈ ਅਤੇ ਨਾਮ ਦੇ ਰੰਗ ਵਿਚ ਆਪਣਾ ਆਪ ਰੰਗਿਆ ਹੈ ।

੧੦. ਮੈਨੂੰ ਪ੍ਰਭੂ ਦੀ ਬਖਸ਼ਿਸ਼ ਹੋਈ ਜਿਸ ਕਰਕੇ ਮੈਂ ਮਾਇਆ ਬਿਖ ਨੂੰ ਰੋਕ ਲਇਆ ਹੈ । ੨ ।

੧੧. ਮੇਰੀ ਸੁਰਤੀ ਮਾਇਆ ਵਲੋਂ ਪਰਤ ਪਈ ਹੈ, ਜੀਵਤ ਭਾਵ (ਹਉਮੈਂ) ਤੋਂ ਮਰ ਕੇ ਮੈਂ ਆਤਮਿਕ ਤੌਰ ਤੇ ਜਾਗ ਪਇਆ ਹਾਂ ।

੧੨. ਮੇਰਾ ਮਨ ਸ਼ਬਦ ਦੁਆਰਾ ਸਿਮਰਨ ਕਰਦਾ ਹਰੀ ਨਾਲ ਜੁੜ ਗਇਆ ਹੈ ।

੧੩. ਨਾਮ ਰਸ ਇਕੱਠਾ ਕੀਤਾ ਹੈ ਅਤੇ ਮਾਇਆ ਬਿਖ ਨੂੰ ਦੂਰ ਸੁੱਟ ਕੇ ਸਦਾ ਲਈ ਤਿਆਗ ਦਿਤਾ ਹੈ ।

੧੪. ਹੁਣ ਹਰੀ ਦੇ ਪ੍ਰੇਮ ਵਿਚ ਵਸ ਗਏ ਹਾਂ, ਜਮਾਂ ਦਾ ਭੈ ਦੂਰ ਹੋ ਗਇਆ ਹੈ ।੩।

੧੫. (ਨਾਮ ਵਿਚ ਲਗਣ ਕਰਕੇ) ਮਾਇਆ ਦੇ ਸੁਆਦ ਝਗੜੇ ਤੇ ਹੰਕਾਰ ਮੁਕ ਗਏ ਹਨ ।

੧੬. ਮੇਰਾ ਚਿਤ ਪ੍ਰਭੂ ਵਿਚ ਰੰਗਿਆ ਗਇਆ ਹੈ ਅਤੇ ਉਸ ਅਪਾਰ ਦੇ ਹੁਕਮ ਵਿਚ ਟਿਕ ਗਇਆ ਹੈ ।

੧੭. ਜ਼ਾਤ ਅਤੇ ਲੋਕ ਲਾਜ ਦੀ ਖਾਤਰ ਕੀਤੇ ਕਰਮ ਸਭ ਮੁਕ ਗਏ ਹਨ ।

੧੮. ਪ੍ਰਭੂ ਦੀ ਮਿਹਰ ਦੀ ਨਜ਼ਰ ਹੋਈ ਹੈ ਤੇ ਆਤਮਾ ਸੁਖੀ ਹੋ ਗਇਆ ਹੈ । ੪ ।

੧੯. ਹੇ ਪ੍ਰਭੂ, ਤੇਰੇ ਬਿਨਾਂ ਮੈਨੂੰ ਕੋਈ ਮਿੱਤਰ ਨਹੀਂ ਦਿਸਦਾ ।

੨੦. ਸੋ, ਮੈਂ ਹੋਰ ਕਿਸ ਦੀ ਅਰਾਧਨਾ ਕਰਾਂ ਅਤੇ ਹੋਰ ਕਿਸ ਨਾਲ ਮਨ ਲਾਵਾਂ ?

੨੧. ਮੈਂ ਹੋਰ ਕਿਸ ਤੋਂ ਸਲਾਹ ਪੁੱਛਾਂ, ਹੋਰ ਕਿਸ ਦੇ ਚਰਨੀ ਲੱਗਾਂ ?

੨੨. ਤੇ ਮੈਂ ਹੋਰ ਕਿਸ ਦੇ ਉਪਦੇਸ਼ ਵਿਚ ਸੁਰਤ ਜੋੜਾਂ ? । ੫ ।

੨੩. ਮੈਂ ਗੁਰੂ ਦੀ ਸੇਵਾ ਵਿਚ ਲਗਦਾ ਹਾਂ, ਗੁਰੂ ਦੀ ਚਰਨੀ ਲਗਦਾ ਹਾ।

੨੪. (ਗੁਰੂ ਦੇ ਦਸੇ ਉਪਦੇਸ਼ ਅਨੁਸਾਰ) ਤੇਰੀ ਭਗਤੀ ਕਰਦਾ ਹਾਂ, ਤੇਰੇ ਨਾਮ ਵਿਚ ਰਹਿੰਦਾ ਹਾਂ।

੨੫. ਤੇਰਾ ਪਿਆਰ ਹੀ ਹੁਣ ਮੇਰੇ ਲਈ ਸਿਖਿਆ, ਦੀਖਿਆ ਤੇ ਭੋਜਨ ਹੈ।

੨੬. ਪ੍ਰਭੂ ਦੇ ਹੁਕਮ ਵਿਚ ਹੀ ਉਸ ਨਾਲ ਜੁੜ ਕੇ ਮੈਂ ਆਪਣੇ ਸਰੂਪ ਵਿਚ ਪੁਜਿਆ ਹਾਂ। ੬।

੨੭. ਹੰਕਾਰ ਦੂਰ ਹੋ ਗਇਆ ਹੈ, ਆਤਮਿਕ ਆਨੰਦ ਵਿਚ ਮੇਰੀ ਸੁਰਤ ਟਿਕ ਗਈ ਹੈ।

੨੮. ਮੇਰੇ ਅੰਦਰ ਪ੍ਰਕਾਸ਼ ਹੋ ਗਇਆ ਹੈ ਅਤੇ ਮੈਂ ਜੋਤ ਸਰੂਪ ਪ੍ਰਭੂ ਵਿਚ ਲੀਨ ਹੋ ਗਇਆ ਹਾਂ।

੨੯. ਧੁਰੋਂ ਇਹ ਸੰਜੋਗ ਮੇਰੇ ਮਥੇ ਤੇ ਲਿਖਿਆ ਸੀ, ਇਹ ਮਿਟ ਨਹੀਂ ਸੀ ਸਕਦਾ, ਇਸ ਲਈ ਹੀ ਸ਼ਬਦ ਦਾ ਨਿਸ਼ਾਨ ਮੇਰੇ ਮੱਥੇ ਤੇ ਹੈ।

੩੦. ਮੈਂ ਹੁਣ ਕਰਤਾ ਤੇ ਕਾਰਨ ਕੇਵਲ ਹਰੀ ਨੂੰ ਹੀ ਜਾਣਿਆ ਹੈ। ੭।

੩੧. ਨਾ ਮੈਂ ਵਿਦਵਾਨ ਹੋਣ ਦਾ ਦਾਅਵਾ ਕਰਦਾ ਹਾਂ, ਨਾ ਮੈਂ ਚਤੁਰ ਬਣਦਾ ਹਾਂ, ਨਾ ਮੈਂ ਆਪਣੇ ਆਪ ਨੂੰ ਸਿਆਣਾ ਸਮਝਦਾ ਹਾਂ।

੩੨. ਇਹੋ ਕਾਰਣ ਹੈ ਕਿ ਮੈਂ ਰਸਤੇ ਤੋਂ ਖੁੰਝਿਆ ਨਹੀਂ ਅਤੇ ਭਰਮ ਵਿਚ ਭਟਕਿਆ ਨਹੀਂ।

੩੩. ਮੈਂ ਹੁਣ ਨਿਰੀਆਂ ਗੱਲਾਂ ਨਹੀਂ ਕਰਦਾ, ਹੁਕਮ ਅਨੁਸਾਰ ਤੁਰਦਾ ਹਾਂ।

੩੪. (ਨਾਨਕ) ਗੁਰੂ ਦੀ ਸਿਖਿਆ ਦੁਆਰਾ ਮੈਂ ਸਹਿਜ (ਅਡੋਲ) ਅਵਸਥਾ ਵਿਚ ਟਿਕ ਗਇਆ ਹਾਂ। ੮। ੧।

### ੨

**੧. ਮਨੁ ਕੁੰਚਰੁ ਕਾਇਆ ਉਦਿਆਨੈ।**
**੨. ਗੁਰੁ ਅੰਕਸੁ ਸਚੁ ਸਬਦੁ ਨੀਸਾਨੈ।**
**੩. ਰਾਜ ਦੁਆਰੈ ਸੋਭ ਸੁ ਮਾਨੈ। ੧।**
**੪. ਚਤੁਰਾਈ ਨਹ ਚੀਨਿਆ ਜਾਇ।**
**੫. ਬਿਨੁ ਮਾਰੇ ਕਿਉ ਕੀਮਤਿ ਪਾਇ। ੧। ਰਹਾਉ।**
**੬. ਘਰ ਮਹਿ ਅੰਮ੍ਰਿਤੁ ਤਸਕਰੁ ਲੇਈ।**
**੭. ਨੰਨਾਕਾਰੁ ਨ ਕੋਇ ਕਰੇਈ।**
**੮. ਰਾਖੈ ਆਪਿ ਵਡਿਆਈ ਦੇਈ। ੨।**

੯. ਨੀਲ ਅਨੀਲ ਅਗਨਿ ਇਕ ਠਾਈ।
੧੦. ਜਲਿ ਨਿਵਰੀ ਗੁਰਿ ਬੂਝ ਬੁਝਾਈ।
੧੧. ਮਨੁ ਦੇ ਲੀਆ ਰਹਸਿ ਗੁਣ ਗਾਈ। ੩।
੧੨. ਜੈਸਾ ਘਰਿ ਬਾਹਰਿ ਸੋ ਤੈਸਾ।
੧੩. ਬੈਸਿ ਗੁਫਾ ਮਹਿ ਆਖਉ ਕੈਸਾ।
੧੪. ਸਾਗਰਿ ਡੂਗਰਿ ਨਿਰਭਉ ਐਸਾ। ੪।
੧੫. ਮੂਏ ਕਉ ਕਹੁ ਮਾਰੇ ਕਉਨੁ।
੧੬. ਨਿਡਰੇ ਕਉ ਕੈਸਾ ਡਰੁ ਕਵਨੁ।
੧੭. ਸਬਦਿ ਪਛਾਨੈ ਤੀਨੇ ਭਉਨ। ੫।
੧੮. ਜਿਨਿ ਕਹਿਆ ਤਿਨਿ ਕਹਨੁ ਵਖਾਨਿਆ।
੧੯. ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ।
੨੦. ਦੇਖਿ ਬੀਚਾਰ ਮੇਰਾ ਮਨੁ ਮਾਨਿਆ। ੬।
੨੧. ਕੀਰਤਿ ਸੂਰਤਿ ਮੁਕਤਿ ਇਕ ਠਾਈ।
੨੨. ਤਹੀ ਨਿਰੰਜਨੁ ਰਹਿਆ ਸਮਾਈ।
੨੩. ਨਿਜਘਰਿ ਬਿਆਪਿ ਰਹਿਆ ਨਿਜ ਠਾਈ। ੭।
੨੪. ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ।
੨੫. ਤਨਿ ਮਨਿ ਸੂਚੇ ਸਾਚੁ ਸੁ ਚੀਤਿ।
੨੬. ਨਾਨਕ ਹਰਿ ਭਜੁ ਨੀਤਾ ਨੀਤਿ। ੮। ੨।

## ਪਦ-ਅਰਥ

**ਕੁੰਚਰੁ**—ਹਾਥੀ; **ਉਦਿਆਨੈ**—ਜੰਗਲ ਵਿਚ; **ਅੰਕਸੁ**—(ਹਾਥੀ ਨੂੰ ਤੋਰਨ ਲਈ) ਕੁੰਡਾ; **ਚੀਨਿਆ**—ਸਮਝਿਆ; **ਤਸਕਰੁ**—ਚੋਰ; **ਨੰਨਾਕਾਰੁ**—ਇਨਕਾਰ; **ਨੀਲ ਅਨੀਲ**—ਗਿਣਤੀ ਤੋਂ ਪਰੇ; **ਰਹਸਿ**—ਖਿੜਿਆ; **ਡੂਗਰਿ**—ਪਰਬਤ ਤੇ; **ਮੂਏ**—ਜੀਵਤ ਭਾਵ (ਹਉਮੈ) ਤੋਂ ਮਰੇ ਨੂੰ; **ਕੀਰਤਿ**—ਸ਼ੁਹਰਤ; **ਨੀਤਾ ਨੀਤ**—ਸਦਾ।

## ਟੀਕਾ

੧. ਸਰੀਰ ਰੂਪ ਜੰਗਲ ਵਿਚ ਮਨ ਹਾਥੀ ਅਮੋੜ ਫਿਰਦਾ ਹੈ।
੨. ਜੇ ਗੁਰੂ ਰੂਪ ਕੁੰਡਾ ਤੇ ਸੱਚ ਸ਼ਬਦ ਰੂਪ ਨਿਸ਼ਾਨ ਇਸ ਮਨ ਹਾਥੀ ਨੂੰ ਪਵੇ,

੩. ਤਾਂ ਇਹ ਮਨ ਪ੍ਰਭੂ ਰਾਜੇ ਦੇ ਦਰ ਤੇ ਸੋਭਾ ਤੇ ਮਾਨ ਪਾਂਦਾ ਹੈ। ੧।

੪. ਪ੍ਰਭੂ ਨਿਰੀਆਂ (ਫੋਕੀਆਂ) ਚਤੁਰਾਈਆਂ ਨਾਲ ਨਹੀਂ ਸਮਝਿਆ ਜਾਂਦਾ।

੫. ਜਦ ਤਕ ਮਨ ਆਪਾ ਭਾਵ ਤੋਂ ਮਰਦਾ ਨਹੀਂ ਉਸ ਪ੍ਰਭੂ ਦਾ ਮੁੱਲ (ਉਸ ਦੀ ਵਡਿਆਈ ਦਾ ਅੰਦਾਜ਼ਾ) ਨਹੀਂ ਪਾ ਸਕਦਾ। ੧। ਰਹਾਉ।

੬. ਹਿਰਦੇ ਘਰ ਵਿਚ ਅੰਮ੍ਰਿਤ-ਨਾਮ ਮੌਜੂਦ ਹੈ ਪਰ (ਕਾਮਾਦਿਕ) ਚੋਰ ਇਹ ਅੰਮ੍ਰਿਤ ਲੁਟ ਰਹੇ ਹਨ।

੭. ਤੇ ਕੋਈ ਇਨ੍ਹਾਂ ਚੋਰਾਂ ਨੂੰ ਰੋਕ ਨਹੀਂ ਪਾਂਦਾ।

੮. ਇਨ੍ਹਾਂ ਚੋਰਾਂ ਤੋਂ ਜਿਸ ਦੀ ਰਾਖੀ ਪ੍ਰਭੂ ਆਪ ਕਰਦਾ ਹੈ, ਉਸ ਨੂੰ ਸੋਭਾ ਮਿਲਦੀ ਹੈ। ੨।

੯ (ਹਿਰਦੇ ਵਿਚ) ਬੇਅੰਤ ਅਗਨੀ (ਤ੍ਰਿਸ਼ਨਾ) ਇਕੱਠੀ ਹੋਈ ਹੈ।

੧੦. ਗੁਰੂ ਨੇ ਬੂਝ (ਵਿਚਾਰ) ਦਿਤੀ ਹੈ, ਇਸ ਬੂਝ-ਜਲ ਨਾਲ ਇਹ ਅਗਨੀ ਬੁੱਝੀ ਹੈ।

੧੧. ਮਨ ਗੁਰੂ ਦੇ ਅਰਪਨ ਕਰ ਕੇ ਬੂਝ-ਜਲ ਪ੍ਰਾਪਤ ਕੀਤਾ ਹੈ ਤੇ ਹੁਣ ਖੁਸ਼ੀ ਵਿਚ ਪ੍ਰਭੂ ਦੇ ਗੁਣ ਗਾਇਨ ਕੀਤੇ ਹਨ। ੩।

੧੨. ਪ੍ਰਭੂ ਘਰ ਬਾਹਰ ਇਕ ਸਾਮਾਨ ਵਿਆਪਕ ਹੈ।

੧੩. ਫਿਰ, ਗੁਫ਼ਾ ਵਿਚ ਬੈਠ ਕੇ ਮੈਂ ਹੋਰ ਕੀ ਆਖਣਾ ਹੈ (ਕੀ ਪਤਾ ਕਰਨਾ ਹੈ) ?

੧੪. ਸਾਗਰ ਵਿਚ ਤੇ ਪਹਾੜ ਤੇ ਉਹ ਨਿਰਭਉ-ਪ੍ਰਭੂ ਇਕ ਸਮਾਨ ਵਰਤ ਰਹਿਆ ਹੈ। ੪।

੧੫. ਜੋ ਗੁਰੂ ਉਪਦੇਸ਼ ਦੇ ਕਾਰਨ ਜੀਵਤ ਭਾਵ ਤੋਂ ਮਰ ਗਇਆ ਹੈ, ਉਸ ਨੂੰ ਕਾਮਾਦਿਕ ਚੋਰ ਕਿਵੇਂ ਮਾਰ ਸਕਦਾ ਹੈ ?

੧੬. ਜੋ ਗੁਰੂ ਕੁੰਡੇ ਦੇ ਡਰ ਵਿਚ ਹੋ ਕੇ ਨਿਡਰ ਹੋਇਆ ਹੈ, ਉਸ ਨੂੰ ਕਾਹਦਾ ਡਰ ਹੈ ?

੧੭. ਉਸ ਨੇ ਸ਼ਬਦ ਦੁਆਰਾ ਤਿੰਨਾਂ ਭਵਨਾਂ ਵਿਚ ਵਸਦੇ ਪ੍ਰਭੂ ਨੂੰ ਪਛਾਣ ਲਇਆ ਹੈ। ੫।

੧੮. ਜਿਸ ਨੇ ਨਿਰਾ ਕਹਿਆ ਹੈ (ਤੇ ਅਮਲ ਨਹੀਂ ਕੀਤਾ) ਉਸ ਨੇ ਐਵੇਂ (ਵਿਅਰਥ) ਗੱਲਾਂ ਕੀਤੀਆਂ ਹਨ।

੧੯. ਪਰ ਜਿਸ ਨੇ ਸੱਚ ਮੁਚ ਬੁਝਿਆ ਹੈ, ਉਸ ਨੇ ਸਹਜ ਵਿਚ ਪੁਜ ਕੇ ਉਸ ਨੂੰ ਪਛਾਣਿਆ ਵੀ ਹੈ।

੨੦. ਮੇਰਾ ਮਨ ਵੀ ਗੁਰੂ ਉਪਦੇਸ਼ ਦੁਆਰਾ ਪ੍ਰਭੂ ਨੂੰ ਸਮਝ ਕ ਤੇ ਹਰ ਥਾਂ ਵਿਆਪਕ ਦੇਖ ਕੇ ਪਤੀਜ ਗਇਆ ਹੈ। ੬।

੨੧. ਕੇਵਲ ਇਕ ਨਾਮ ਵਿਚ ਚੰਗੀ ਸ਼ੋਭਾ, ਸੁੰਦਰਤਾ ਤੇ ਮੁਕਤੀ (ਦੁਖ ਤੋਂ ਖਲਾਸੀ) ਹਨ

੨੨. ਤੇ ਉਸ ਵਿਚ ਹੀ ਮਾਇਆ ਤੋਂ ਨਿਰਲੇਪ ਪ੍ਰਭੂ ਵਸਦਾ ਹੈ।

੨੩. (ਜਿਸ ਜੀਵ ਦੇ ਹਿਰਦੇ ਵਿਚ ਨਾਮ ਹੈ) ਉਹ ਆਪਣੇ ਉਸ ਸਰੂਪ ਵਿਚ ਵਸਦਾ ਹੈ ਜਿਥੇ ਪ੍ਰਭੂ ਦਾ ਆਪਣਾ ਵਾਸਾ ਹੈ। ੭।

੨੪. ਪ੍ਰਭੂ-ਉਸਤਤ ਅਨੇਕ ਮੁਨੀਸਰ ਪ੍ਰੀਤ ਨਾਲ ਕਰਦੇ ਹਨ।

੨੫. ਉਹ ਮਨ ਤੇ ਤਨ ਕਰਕੇ ਸੁੱਚੇ ਹਨ ਅਤੇ ਉਨ੍ਹਾਂ ਦੇ ਚਿਤ ਵਿਚ ਉਹ ਸੱਚ ਸਰੂਪ ਹਰੀ ਵਸਦਾ ਹੈ,

੨੬. (ਨਾਨਕ) (ਤੂੰ ਵੀ) ਨਿਤਾ ਨਿਤ (ਸਦਾ) ਹਰੀ ਦਾ ਭਜਨ ਕਰ। ੮। ੨।

## ੩

੧. ਨਾ ਮਨੁ ਮਰੈ ਨ ਕਾਰਜੁ ਹੋਇ।
੨. ਮਨੁ ਵਸਿ ਦੂਤਾ ਦੁਰਮਤਿ ਦੋਇ।
੩. ਮਨੁ ਮਾਨੈ ਗੁਰ ਤੇ ਇਕੁ ਹੋਇ। ੧।
੪. ਨਿਰਗੁਣ ਰਾਮੁ ਗੁਣਹ ਵਸਿ ਹੋਇ।
੫. ਆਪੁ ਨਿਵਾਰਿ ਬੀਚਾਰੇ ਸੋਇ। ੧। ਰਹਾਉ।
੬. ਮਨੁ ਭੂਲੋ ਬਹੁ ਚਿਤੈ ਵਿਕਾਰੁ।
੭. ਮਨੁ ਭੂਲੋ ਸਿਰਿ ਆਵੈ ਭਾਰੁ।
੮. ਮਨੁ ਮਾਨੈ ਹਰਿ ਏਕੰਕਾਰੁ। ੨।
੯. ਮਨੁ ਭੂਲੋ ਮਾਇਆ ਘਰਿ ਜਾਇ।
੧੦. ਕਾਮਿ ਬਿਰੂਧਉ ਰਹੈ ਨ ਠਾਇ।
੧੧. ਹਰਿ ਭਜੁ ਪ੍ਰਾਣੀ ਰਸਨ ਰਸਾਇ। ੩।
੧੨. ਗੈਵਰ ਹੈਵਰ ਕੰਚਨ ਸੁਤ ਨਾਰੀ।
੧੩. ਬਹੁ ਚਿੰਤਾ ਪਿੜ ਚਾਲ ਹਾਰੀ।
੧੪. ਜੂਐ ਖੇਲਣੁ ਕਾਚੀ ਸਾਰੀ। ੪।
੧੫. ਸੰਪਉ ਸੰਚੀ ਭਏ ਵਿਕਾਰ।
੧੬. ਹਰਖ ਸੋਕ ਉਭੇ ਦਰਵਾਰਿ।
੧੭. ਸੁਖੁ ਸਹਜੇ ਜਪਿ ਰਿਦੈ ਮੁਰਾਰਿ। ੫।
੧੮. ਨਦਰਿ ਕਰੇ ਤਾ ਮੇਲਿ ਮਿਲਾਏ।

੧੯. ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ।

੨੦. ਗੁਰਮੁਖਿ ਨਾਮੁ ਪਦਾਰਥੁ ਪਾਏ ।੬।

੨੧. ਬਿਨੁ ਨਾਵੈ ਸਭ ਦੂਖ ਨਿਵਾਸੁ ।

੨੨. ਮਨਮੁਖ ਮੂੜ ਮਾਇਆ ਚਿਤ ਵਾਸੁ ।

੨੩. ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ।੭।

੨੪. ਮਨੁ ਚੰਚਲੁ ਧਾਵਤੁ ਫੁਨਿ ਧਾਵੈ ।

੨੫. ਸਾਚੇ ਸੂਚੇ ਮੈਲੁ ਨ ਭਾਵੈ ।

੨੬. ਨਾਨਕ ਗੁਰਮੁਖਿ ਹਰਿਗੁਣ ਗਾਵੈ ।੮।੩।

## ਪਦ-ਅਰਥ

**ਕਾਰਜੁ**—ਜੀਵਨ ਪਰਯੋਜਨ ਦੀ ਪ੍ਰਾਪਤੀ; **ਦੂਤਾ**—ਕਾਮਾਦਿਕ ਵੈਰੀਆਂ; **ਦੋਇ**—ਦ੍ਵੈਤ ਭਾਵ; **ਨਿਵਾਰਿ**—ਦੂਰ ਕਰ ਕੇ; **ਚਿਤੈ**—ਚਿਤਵਦਾ ਹੈ; **ਬਿਰੂਧਉ**—ਰੁੱਝਾ ਹੋਇਆ; **ਗੈਵਰ**—ਹਾਥੀ; **ਹੈਵਰ**—ਘੋੜੇ; **ਕੰਚਨ**—ਸੋਨਾ; **ਸੁਤ**—ਪੁੱਤਰ; **ਪਿੜ**—ਜੀਵਨ-ਖੇਡ; **ਸਾਰੀ**—ਨਰਦ; **ਸੰਪਉ**—ਧਨ; **ਉਭੇ**—ਖੜੇ ਹਨ; **ਚੰਚਲੁ**—ਚਲਾਇਮਾਨ; **ਫੁਨਿ**—ਮੁੜ, ਫਿਰ ।

## ਟੀਕਾ

੧. ਜਿੰਨਾਂ ਚਿਰ ਮਨ ਕਾਮਾਦਿਕ ਵੈਰੀਆਂ ਵਲੋਂ ਮਰਦਾ ਨਹੀਂ, ਉੱਨਾ ਚਿਰ ਜੀਵਨ ਦਾ ਪ੍ਰਯੋਜਨ (ਪ੍ਰਭੂ ਨਾਲ ਮੇਲ) ਪ੍ਰਾਪਤ ਨਹੀਂ ਹੁੰਦਾ ।

੨. ਇਹ ਮਨ ਕਾਮਾਦਿਕ ਵੈਰੀਆਂ, ਖੋਟੀ ਮੱਤ ਅਤੇ ਦ੍ਵੈਤ ਦੇ ਵਸ ਵਿਚ ਹੈ ।

੩. ਜੇ ਮਨ ਗੁਰੂ ਦੁਆਰਾ ਪਤੀਜ ਜਾਏ ਤਾਂ, ਪ੍ਰਭੂ ਨਾਲ ਇਕ ਮਿਕ ਹੁੰਦਾ ਹੈ ।੧।

੪. ਨਿਰਗੁਣ ਸਰੂਪ ਹਰੀ ਗੁਣਾਂ ਨਾਲ ਪ੍ਰਾਪਤ ਹੁੰਦਾ ਹੈ ।

੫. ਜੋ ਆਪਾ ਭਾਵ ਨੂੰ ਦੂਰ ਕਰਦਾ ਹੈ ਉਹ ਹੀ ਉਸ ਹਰੀ ਨੂੰ ਠੀਕ ਤਰ੍ਹਾਂ ਵਿਚਾਰਦਾ ਹੈ ।੧। ਰਹਾਉ ।

੬. ਭੁਲਿਆ ਹੋਇਆ ਮਨ, ਵਿਕਾਰਾਂ ਦੀ ਚਿਤਵਨਾ ਬਹੁਤ ਕਰਦਾ ਹੈ ।

੭. ਤੇ ਸਿਰ ਤੇ ਪਾਪਾਂ ਦੇ ਭਾਰ ਚੁਕਦਾ ਹੈ ।

੮. ਪਰ ਜੇ ਇਹੋ ਮਨ ਗੁਰੂ ਸਿਖਿਆ ਨਾਲ ਪਤੀਜ ਜਾਏ, ਤਾਂ ਇਕ ਪ੍ਰਭੂ ਨਾਲ ਇਕ ਸੁਰ ਹੁੰਦਾ ਹੈ ।੨।

੯. ਭੁਲਿਆ ਹੋਇਆ ਮਨ, ਮਾਇਆ ਦੇ ਰਸਾਂ ਵਿਚ ਲੁਭਾਇਮਾਨ ਹੁੰਦਾ ਹੈ ।

੧੦. ਕਾਮ ਵਿਚ ਰੁੱਝਾ ਹੋਇਆ ਇਹ ਮਨ ਅਡੋਲ ਨਹੀਂ ਰਹਿੰਦਾ ।

੧੧. (ਜੇ ਬਚਣਾ ਚਾਹੁੰਦਾ ਹੈਂ ਤਾਂ) ਹੇ ਜੀਵ, ਜੀਭ ਦੁਆਰਾ ਸੁਆਦ ਨਾਲ ਪ੍ਰਭੂ ਸਿਮਰਨ ਕਰ । ੩ ।

੧੨. ਇਹ ਮਨ ਚੰਗੇ ਹਾਥੀਆਂ, ਚੰਗੇ ਘੋੜਿਆਂ, ਸੋਨੇ, ਪੁਤਰ, ਇਸਤ੍ਰੀ ਵਿਚ ਗਲਤਾਨ ਰਹਿੰਦਾ ਹੈ ।

੧੩. ਇਨ੍ਹਾਂ (ਪਦਾਰਥਾਂ) ਦੀ ਚਿੰਤਾ ਵਿਚ ਜੀਵਨ ਖੇਡ ਹਾਰ ਜਾਂਦਾ ਹੈ ।

੧੪. ਉਸ ਦਾ ਜੀਵਨ ਐਸੀ ਜੂਏ ਦੀ ਖੇਡ ਬਣ ਕੇ ਰਹਿ ਗਈ ਹੈ, ਜਿਸ ਵਿਚ ਉਸ ਦੀਆਂ ਨਰਦਾ ਕੱਚੀਆਂ ਰਹਿੰਦੀਆਂ ਹਨ (ਜਨਮ ਸਫਲ ਨਹੀਂ ਹੁੰਦਾ) । ੪ ।

੧੫. ਧਨ ਇਕੱਠਾ ਕਰਦਿਆਂ ਮਨ ਵਿਚ ਵਿਕਾਰ ਉਪਜਦੇ ਹਨ ।

੧੬. ਸਿੱਟਾ ਇਹ ਹੁੰਦਾ ਹੈ ਕਿ ਸੁਖ ਤੇ ਦੁਖ ਸਦਾ ਦਰਵਾਜ਼ੇ ਤੇ ਖੜੇ ਰਹਿੰਦੇ ਹਨ ।

੧੭. ਪਰ ਹਿਰਦੇ ਵਿਚ ਪਰਮਾਤਮਾ ਨੂੰ ਜਪਣ ਨਾਲ ਸੁਤੇ ਹੀ ਸੁਖ ਆ ਵਸਦਾ ਹੈ । ੫ ।

੧੮. ਜਦੋਂ ਪ੍ਰਭੂ ਬਖਸ਼ਿਸ਼ ਕਰੇ, ਜੀਵ ਨੂੰ ਗੁਰੂ ਮਿਲਾ ਦਿੰਦਾ ਹੈ ।

੧੯. ਫਿਰ, ਜੀਵ ਗੁਣ ਵਿਹਾਝਦਾ ਹੈ ਅਤੇ ਔਗੁਣਾਂ ਨੂੰ ਸ਼ਬਦ ਦੁਆਰਾ ਸਾੜ ਦਿੰਦਾ ਹੈ ।

੨੦. ਗੁਰੂ ਦੁਆਰਾ ਉਹ ਨਾਮ ਪ੍ਰਾਪਤ ਕਰ ਲੈਂਦਾ ਹੈ । ੬ ।

੨੧. ਹਿਰਦੇ ਵਿਚ ਨਾਮ ਦਾ ਵਾਸਾ ਕਰਨ ਤੋਂ ਬਿਨਾਂ ਸਾਰੇ ਦੁਖ ਆ ਡੇਰਾ ਲਾਂਦੇ ਹਨ ।

੨੨. ਮੂਰਖ ਮਨਮੁਖ ਦਾ ਚਿੱਤ ਮਾਇਆ ਵਿਚ ਵਸਦਾ ਹੈ ।

੨੩. ਪਰ ਜੋ ਗੁਰੂ ਦੇ ਸਨਮੁਖ ਹੋਇਆ ਹੈ ਉਸ ਨੂੰ ਗਿਆਨ (ਸੋਝੀ) ਹੈ, ਉਸ ਦੇ ਮੱਥੇ ਤੇ ਧੁਰੋਂ ਲੇਖ ਲਿਖਿਆ ਹੈ (ਉਹ ਮਾਇਆ ਦੇ ਅਸਰਾਂ ਤੋਂ ਬਚਿਆ ਰਹਿੰਦਾ ਹੈ) । ੭ ।

੨੪. ਮਨ ਚੰਚਲ (ਚਲਾਇਮਾਨ) ਹੈ ਤੇ ਭਟਕਦਾ ਫਿਰਦਾ ਹੈ ਤੇ ਫਿਰ ਫਿਰ ਭਟਕਦਾ ਹੈ ।

੨੫. (ਇਹ ਮਨ ਮੈਲਾ ਹੈ ਤੇ) ਸੱਚੇ ਸੁੱਚੇ ਵਾਹਿਗੁਰੂ ਨੂੰ ਮੈਲ ਨਹੀਂ ਭਾਉਂਦੀ ।

੨੬. (ਨਾਨਕ) ਜੇ ਇਹ ਮਨ ਗੁਰੂ ਦੇ ਸਨਮੁਖ ਹੋ ਕੇ ਪ੍ਰਭੂ ਦੇ ਗੁਣ ਗਾਇਨ ਕਰੇ ਤਾਂ ਇਸ ਦੀ ਮੈਲ ਕੱਟੀ ਜਾਏ ਤੇ ਇਸ ਦੀ ਭਟਕਣਾ ਮੁਕ ਜਾਏ । ੮ । ੩ ।

## ੪

**੧. ਹਉਮੈ ਕਰਤਿਆ ਨਹ ਸੁਖੁ ਹੋਇ ।**

**੨. ਮਨਮਤਿ ਝੂਠੀ ਸਚਾ ਸੋਇ ।**

੩. ਸਗਲ ਬਿਗੂਤੇ ਭਾਵੈ ਦੋਇ ।
੪ ਸੋ ਕਮਾਵੈ ਧੁਰਿ ਲਿਖਿਆ ਹੋਇ । ੧ ।
੫. ਐਸਾ ਜਗੁ ਦੇਖਿਆ ਜੁਆਰੀ ।
੬. ਸਭਿ ਸੁਖ ਮਾਗੈ ਨਾਮੁ ਬਿਸਾਰੀ । ੧ । ਰਹਾਉ ।
੭. ਅਦਿਸਟੁ ਦਿਸੈ ਤਾ ਕਹਿਆ ਜਾਇ ।
੮. ਬਿਨੁ ਦੇਖੇ ਕਹਣਾ ਬਿਰਥਾ ਜਾਇ ।
੯. ਗੁਰਮੁਖਿ ਦੀਸੈ ਸਹਜਿ ਸੁਭਾਇ ।
੧੦. ਸੇਵਾ ਸੁਰਤਿ-ਏਕ ਲਿਵ ਲਾਇ । ੨ ।
੧੧. ਸੁਖੁ ਮਾਂਗਤ ਦੁਖੁ ਆਗਲ ਹੋਇ ।
੧੨. ਸਗਲ ਵਿਕਾਰੀ ਹਾਰੁ ਪਰੋਇ ।
੧੩. ਏਕ ਬਿਨਾ ਝੂਠੇ ਮੁਕਤਿ ਨ ਹੋਇ ।
੧੪. ਕਰਿ ਕਰਿ ਕਰਤਾ ਦੇਖੈ ਸੋਇ । ੩ ।
੧੫. ਤ੍ਰਿਸਨਾ ਅਗਨਿ ਸਬਦਿ ਬੁਝਾਏ ।
੧੬. ਦੂਜਾ ਭਰਮੁ ਸਹਜਿ ਸੁਭਾਏ ।
੧੭. ਗੁਰਮਤੀ ਨਾਮੁ ਰਿਦੈ ਵਸਾਏ ।
੧੮. ਸਾਚੀ ਬਾਣੀ ਹਰਿਗੁਣ ਗਾਏ । ੪ ।
੧੯. ਤਨ ਮਹਿ ਸਾਚੋ ਗੁਰਮੁਖਿ ਭਾਉ ।
੨੦. ਨਾਮ ਬਿਨਾ ਨਾਹੀ ਨਿਜ ਠਾਉ ।
੨੧. ਪ੍ਰੇਮ ਪਰਾਇਣ ਪ੍ਰੀਤਮ ਰਾਉ ।
੨੨. ਨਦਰਿ ਕਰੇ ਤਾ ਬੂਝੈ ਨਾਉ । ੫ ।
੨੩. ਮਾਇਆ ਮੋਹੁ ਸਰਬ ਜੰਜਾਲਾ ।
੨੪. ਮਨਮੁਖ ਕੁਚੀਲ ਕੁਛਿਤ ਬਿਕਰਾਲਾ ।
੨੫. ਸਤਿਗੁਰੁ ਸੇਵੇ ਚੂਕੈ ਜੰਜਾਲਾ ।
੨੬. ਅੰਮ੍ਰਿਤ ਨਾਮੁ ਸਦਾ ਸੁਖ ਨਾਲਾ । ੬ ।
੨੭. ਗੁਰਮੁਖਿ ਬੂਝੈ ਏਕ ਲਿਵ ਲਾਏ ।
੨੮. ਨਿਜਘਰਿ ਵਾਸੈ ਸਾਚਿ ਸਮਾਏ ।
੨੯. ਜੰਮਣੁ ਮਰਣਾ ਠਾਕਿ ਰਹਾਏ ।
੩੦. ਪੂਰੇ ਗੁਰ ਤੇ ਇਹ ਮਤਿ ਪਾਏ । ੭ ।

੩੧. ਕਥਨੀ ਕਥਉ ਨ ਆਵ ਓਰੁ ।

੩੨. ਗੁਰ ਪੁਛਿ ਦੇਖਿਆ ਨਾਹੀ ਦਰੁ ਹੋਰੁ ।

੩੩. ਦੁਖੁ ਸੁਖੁ ਭਾਣੈ ਤਿਸੈ ਰਜਾਇ ।

੩੪. ਨਾਨਕ ਨੀਚੁ ਕਹੈ ਲਿਵ ਲਾਇ । ੮ । ੪ ।

## ਪਦ-ਅਰਥ

**ਬਿਗੂਤੇ**—ਖਰਾਬ ਹੋਏ; **ਭਾਵੈ**—ਭਾ ਗਈ, ਚੰਗੀ ਲੱਗੀ; **ਆਗਲ**—ਬਹੁਤਾ, ਅਗਲੇਰਾ; **ਭਾਉ**—ਪ੍ਰੇਮ; **ਪਰਾਇਣ**—ਵਸ; **ਕੁਚੀਲ**—ਗੰਦਾ; **ਕੁਛਿਤ**—ਨਿੰਦਤ, ਬਦਨਾਮ; **ਬਿਕਰਾਲ**—ਡਰਾਉਣਾ; **ਠਾਕਿ**—ਰੋਕ ਕੇ; **ਓਰੁ**—ਓੜਕ, ਅੰਤ ।

## ਟੀਕਾ

੧. ਹੰਕਾਰ ਕਰਦਿਆਂ ਸੁਖ ਕਦੇ ਨਹੀਂ ਮਿਲਦਾ ।

੨. ਮਨ ਦੀ ਮਤ ਮਨੁਖ ਨੂੰ ਝੂਠੀਆਂ (ਅਸਥਿਰ) ਚੀਜ਼ਾਂ ਵਿਚ ਜੋੜਦੀ ਹੈ । ਉਹ ਪ੍ਰਭੂ ਸੱਚਾ (ਸਥਿਰ) ਹੈ (ਇਸ ਲਈ ਝੂਠੀ ਮਨਮਤ ਵਾਲੇ ਜੀਵ ਨਾਲ ਉਸ ਦਾ ਮੇਲ ਸੰਭਵ ਨਹੀਂ, 'ਸੁਚਿ ਹੋਵੈ ਤਾ ਸਚੁ ਪਾਈਐ') ।

੩. ਉਹ ਸਾਰੇ ਖਰਾਬ ਹੁੰਦੇ ਹਨ, ਜੋ ਦੂਜੇ ਭਾਵ ਵਿਚ ਹਨ ।

੪. ਪਰ ਜੀਵ ਦੇ ਕੀ ਵਸ ਹੈ ਉਹ ਉਹੋ ਕੁਝ ਹੀ ਕਰਦਾ ਹੈ, ਜੋ ਕੁਝ ਉਸ ਦੇ ਕਰਮਾਂ ਅਨੁਸਾਰ ਮੱਥੇ ਤੇ ਲਿਖਿਆ ਗਇਆ ਹੈ । ੧ ।

੫. ਮੈਂ ਵੇਖਿਆ ਹੈ ਕਿ ਸੰਸਾਰ ਜੂਏ ਦੀ ਖੇਡ ਖੇਡਦਾ ਹੈ (ਸੰਸਾਰਕ ਸੁਖਾਂ ਦੀ ਖਾਤਰ ਆਪਣੇ ਅੰਦਰ ਦੇ ਅਮੋਲ ਰਤਨ ਦਾਅ ਤੇ ਲਗਾ ਕੇ ਗਵਾ ਦਿੰਦਾ ਹੈ) ।

੬. ਸੁਖ ਸਾਰੇ ਲੋੜਦਾ ਹੈ ਪਰ ਨਾਮ ਨੂੰ ਵਿਸਾਰ ਦਿੰਦਾ ਹੈ । ੧ । ਰਹਾਉ ।

੭. (ਜਿਸ ਤੋਂ ਸੁਖ ਨਿਕਲਦੇ ਹਨ) ਜੇ ਕੋਈ ਉਸ ਪ੍ਰਭੂ ਨੂੰ, ਜੋ ਦਿਸਦਾ ਨਹੀਂ, ਗਿਆਨ ਅੱਖ ਨਾਲ ਵੇਖੇ ਤਾਂ ਉਸ ਦਾ ਕਹਿਆ ਫਬਦਾ ਹੈ (ਕਿ ਉਸ ਨੂੰ ਕੁਝ ਪਤਾ ਹੈ) ।

੮. ਪਰ ਵੇਖੇ ਬਿਨਾਂ ਹੀ ਗੱਲਾਂ ਮਾਰਨਾ ਨਿਰਾਰਥਕ ਹੈ ।

੯. ਗੁਰੂ ਦੁਆਰਾ ਉਹ ਪ੍ਰਭੂ ਸਹਜ ਸੁਭਾ ਹੀ ਦਿਸ ਪੈਂਦਾ ਹੈ,

੧੦. ਜਦੋਂ ਵੀ ਕੋਈ ਮਨੁਖ ਇਕ ਪ੍ਰਭੂ ਦੀ ਸੇਵਾ ਵਿਚ ਲਗਦਾ ਹੈ, ਤੇ ਆਪਣੀ ਸੁਰਤਿ ਉਸ ਦੀ ਲਿਵ ਵਿਚ ਜੋੜਦਾ ਹੈ । ੨ ।

੧੧. ਨਾਮ ਤੋਂ ਬਿਨਾਂ ਜੀਵਾਂ ਨੂੰ ਸੁਖ ਮੰਗਦਿਆਂ ਸਗੋਂ ਅਗਲੇਰੇ ਦੁਖ ਹੁੰਦੇ ਹਨ ।

੧੨. ਕਿਉਂਕਿ ਉਹ ਸਾਰੇ ਵਿਕਾਰਾਂ ਦਾ ਹਾਰ ਗਲ ਵਿਚ ਪਾ ਲੈਂਦੇ ਹਨ (ਤੇ ਵਿਕਾਰਾਂ ਤੋਂ ਦੁਖ ਨਿਕਲਦਾ ਹੈ ।)

੧੩. ਇਕ ਪ੍ਰਭੂ ਤੋਂ ਬਿਨਾਂ, ਝੂਠੇ ਪਦਾਰਥਾਂ ਵਿਚ ਲਗਿਆਂ ਮੁਕਤੀ (ਦੁਖਾਂ ਤੋਂ ਛੁਟਕਾਰਾ) ਨਹੀਂ ਹੋ ਸਕਦੀ ।

੧੪. (ਪਰ ਉਸ ਦੀ ਇਹ ਹੀ ਰਜ਼ਾ ਹੈ) ਉਹ ਇਸ ਸੰਸਾਰ ਖੇਡ ਦਾ ਆਪ ਕਰਤਾ ਹੈ ਤੇ ਇਸ ਨੂੰ ਚਲਦਾ ਵੇਖਦਾ ਹੈ । ੩ ।

੧੫. ਜੋ ਮਨੁਖ ਗੁਰ ਸ਼ਬਦ ਦੁਆਰਾ ਆਪਣੇ ਅੰਦਰੋਂ ਤ੍ਰਿਸ਼ਨਾ ਦੀ ਅਗਨੀ ਬੁਝਾ ਲੈਂਦਾ ਹੈ,

੧੬. ਉਸ ਦਾ ਦ੍ਵੈਤ ਦਾ ਭੁਲੇਖਾ ਸੁਤੇ ਨਾਸ਼ ਹੋ ਜਾਂਦਾ ਹੈ ।

੧੭. ਉਹ ਗੁਰੂ ਦੀ ਮਤ ਦੁਆਰਾ ਨਾਮ ਹਿਰਦੇ ਵਿਚ ਵਸਾ ਲੈਂਦਾ ਹੈ ।

੧੮. ਤੇ ਗੁਰੂ ਦੀ ਸੱਚੀ ਬਾਣੀ ਵਿਚ ਲਗ ਕੇ ਹਰੀ ਗੁਣ ਗਾਉਂਦਾ ਹੈ । ੪ ।

੧੯. ਗੁਰੂ ਦੁਆਰਾ ਪ੍ਰਭੂ ਪ੍ਰੇਮ ਬਣਦਾ ਹੈ, ਫਿਰ ਅੰਦਰੋਂ ਉਸ ਸੱਚੇ ਪ੍ਰਭੂ ਦਾ ਪਤਾ ਲਗਦਾ ਹੈ ।

੨੦. ਨਾਮ ਤੋਂ ਬਿਨਾਂ ਆਪਣੇ ਨਿਜ ਸਰੂਪ ਤੀਕ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ ।

੨੧. ਉਹ ਪਿਆਰਾ ਪਰਮਾਤਮਾ ਪ੍ਰੇਮ ਵਸ ਹੁੰਦਾ ਹੈ ।

੨੨. ਪਰ ਜਿਸ ਤੇ ਉਹ ਬਖਸ਼ਿਸ਼ ਕਰਦਾ ਹੈ, ਉਹ ਹੀ ਨਾਮ ਨੂੰ ਸਮਝਦਾ ਹੈ । ੫ ।

੨੩. ਮਾਇਆ ਦਾ ਮੋਹ ਸਾਰੇ ਜੰਜਾਲਾਂ (ਬੰਧਨਾਂ) ਦਾ ਕਾਰਨ ਹੈ ।

੨੪. ਮਨ ਦੇ ਪਿਛੇ ਲਗਣ ਵਾਲਾ ਮਨੁਖ ਗੰਦਾ, ਬਦਨਾਮ ਤੇ ਡਰਾਉਣਾ ਹੈ ।

੨੫. ਜੇ ਉਹ ਵੀ ਗੁਰੂ ਦੀ ਸੇਵਾ ਵਿਚ ਲਗ ਜਾਵੇ ਤਾਂ ਉਸ ਦੇ ਮਾਇਆ ਮੋਹ ਤੋਂ ਉਪਜੇ ਜੰਜਾਲ ਖਤਮ ਹੋ ਜਾਣ ।

੨੬. ਅਤੇ ਸਦੀਵੀ ਸੁਖ ਦੇਣ ਵਾਲਾ ਅੰਮ੍ਰਿਤ ਨਾਮ ਉਸ ਦੇ ਨਾਲ (ਹੋ ਕੇ ਉਸ ਦੀ ਸਹਾਇਤਾ ਕਰੇ) । ੬ ।

੨੭. ਗੁਰੂ ਦੁਆਰਾ ਮਨੁਖ ਨਾਮ ਨੂੰ ਜਾਣਦਾ ਹੈ ਅਤੇ ਇਕ ਪ੍ਰਭੂ ਵਿਚ ਲਿਵ ਜੋੜਦਾ ਹੈ ।

੨੮. ਤੇ ਇਸ ਤਰ੍ਹਾਂ ਆਪਣੇ ਸਰੂਪ ਵਿਚ ਪਹੁੰਚਦਾ ਹੈ ਅਤੇ ਸੱਚ-ਪ੍ਰਭੂ ਨਾਲ ਅਭੇਦ ਹੁੰਦਾ ਹੈਂ ।

੨੯. ਤੇ ਆਵਾਗਵਨ ਨੂੰ ਰੋਕ ਦਿੰਦਾ ਹੈ ।

੩੦. ਪਰ ਪੂਰੇ ਗੁਰੂ ਤੋਂ ਉਸ ਨੂੰ ਇਹ ਸਮਝ ਪਈ ਹੈ । ੭ ।

੩੧. ਮੈਂ ਉਸ ਪ੍ਰਭੂ ਦੀਆਂ ਗੱਲਾਂ ਕਰਦਾ ਹਾਂ ਜਿਸ ਦਾ ਮੈਂ ਕੋਈ ਅੰਤ ਨਹੀਂ ਪਾ ਸਕਦਾ।

੩੨. ਪਰ ਗੁਰੂ ਨੇ ਮੈਨੂੰ ਵਿਸ਼ਵਾਸ ਕਰਾ ਦਿੱਤਾ ਹੈ ਕਿ ਉਸ ਤੋਂ ਬਿਨਾਂ ਹੋਰ ਕੋਈ ਟਿਕਾਣਾ (ਆਸਰਾ) ਵੀ ਨਹੀਂ।

੩੩. ਤੇ ਦੁਖ ਸੁਖ ਉਸ ਦੇ ਭਾਣੇ, ਉਸ ਦੀ ਰਜ਼ਾ ਵਿਚ ਹੀ ਆਉਂਦੇ ਹਨ (ਤੇ ਜੀਵਾਂ ਦੇ ਭਲੇ ਲਈ ਹਨ)।

੩੪. ਇਸ ਲਈ ਨਾਨਕ ਉਸ ਦੇ ਚਰਨਾਂ ਵਿਚ ਲਿਵ ਲਾ ਕੇ ਉਸ ਦੇ ਹੀ ਗੁਣ ਗਾਉਂਦਾ ਹੈ। ੮। ੪।

੫

੧. ਦੂਜੀ ਮਾਇਆ ਜਗਤ ਚਿਤ ਵਾਸੁ।
੨. ਕਾਮ ਕ੍ਰੋਧ ਅਹੰਕਾਰ ਬਿਨਾਸੁ। ੧।
੩. ਦੂਜਾ ਕਉਣੁ ਕਹਾ ਨਹੀ ਕੋਈ।
੪. ਸਭ ਮਹਿ ਏਕੁ ਨਿਰੰਜਨੁ ਸੋਈ। ੧। ਰਹਾਉ।
੫. ਦੂਜੀ ਦੁਰਮਤਿ ਆਖੈ ਦੋਇ।
੬. ਆਵੈ ਜਾਇ ਮਰਿ ਦੂਜਾ ਹੋਇ। ੨।
੭. ਧਰਣਿ ਗਗਨ ਨਹ ਦੇਖਉ ਦੋਇ।
੮. ਨਾਰੀ ਪੁਰਖ ਸਬਾਈ ਲੋਇ। ੩।
੯. ਰਵਿ ਸਸਿ ਦੇਖਉ ਦੀਪਕ ਉਜਿਆਲਾ।
੧੦. ਸਰਬ ਨਿਰੰਤਰਿ ਪ੍ਰੀਤਮੁ ਬਾਲਾ। ੪।
੧੧. ਕਰਿ ਕਿਰਪਾ ਮੇਰਾ ਚਿਤੁ ਲਾਇਆ।
੧੨. ਸਤਿਗੁਰ ਮੋ ਕਉ ਏਕੁ ਬੁਝਾਇਆ। ੫।
੧੩. ਏਕੁ ਨਿਰੰਜਨੁ ਗੁਰਮੁਖਿ ਜਾਤਾ।
੧੪. ਦੂਜਾ ਮਾਰਿ ਸਬਦਿ ਪਛਾਤਾ। ੬।
੧੫. ਏਕੋ ਹੁਕਮੁ ਵਰਤੈ ਸਭ ਲੋਈ।
੧੬. ਏਕਸੁ ਤੇ ਸਭ ਓਪਤਿ ਹੋਈ। ੭।
੧੭. ਰਾਹ ਦੋਵੈ ਖਸਮੁ ਏਕੋ ਜਾਣੁ।
੧੮. ਗੁਰ ਕੈ ਸਬਦਿ ਹੁਕਮੁ ਪਛਾਣੁ। ੮।
੧੯. ਸਗਲ ਰੂਪ ਵਰਨ ਮਨ ਮਾਹੀ।
੨੦. ਕਹੁ ਨਾਨਕ ਏਕੋ ਸਾਲਾਹੀ। ੯। ੫।

## ਪਦ-ਅਰਥ

**ਧਰਣਿ**—ਧਰਤੀ; **ਗਗਨ**—ਆਕਾਸ਼; **ਰਵਿ-ਸਸਿ**—ਸੂਰਜ-ਚੰਦ੍ਰਮਾ; **ਬਾਲਾ** ਜਵਾਨ; **ਓਪਤਿ**—ਉਤਪਤਿ; **ਵਰਣ**—ਵਰਣਾਂ, ਰੰਗਾਂ ।

## ਟੀਕਾ

੧. ਦ੍ਵੈਤ ਦਾ ਭੁਲੇਖਾ ਪੈਦਾ ਕਰਨ ਵਾਲੀ ਇਹ ਮਾਇਆ ਹੀ ਹੈ । ਜਿਸ ਨੇ ਸੰਸਾਰੀ ਲੋਕਾਂ ਦੇ ਹਿਰਦੇ ਵਿਚ ਵਾਸਾ ਕੀਤਾ ਹੋਇਆ ਹੈ ।

੨. ਅਤੇ ਜਿਸ ਦੇ ਪ੍ਰਭਾਵ ਹੇਠ ਜੀਵ ਕਾਮ, ਕ੍ਰੋਧ, ਹੰਕਾਰ ਵਿਚ ਖੁਆਰ ਹੋ ਰਹੇ ਹਨ । ੧ ।

੩. ਦੂਜਾ ਮੈਂ ਕਿਸ ਨੂੰ ਆਖਾਂ, ਜਦ ਹੈ ਹੀ ਨਹੀਂ ।

੪. ਸਭਨਾਂ ਵਿਚ ਇਕੋ ਮਾਇਆ ਰਹਤ ਪ੍ਰਭੂ ਵਰਤ ਰਹਿਆ ਹੈ । ੧ । ਰਹਾਉ ।

੫. ਦ੍ਵੈਤ, ਗਲਤ ਸੋਚਣੀ ਹੈ ਜੋ ਦ੍ਵੈਤ ਦ੍ਰਿੜ੍ਹਾਂਦੀ ਹੈ ।

੬. ਇਸ ਦ੍ਵੈਤ ਅਧੀਨ ਜੀਵ ਆਵਾਗਵਨ ਵਿਚ ਗੇੜੇ ਕਢਦਾ ਹੈ ਅਤੇ ਪਰਮਾਤਮਾ ਤੋਂ (ਵਖਰਾ) ਹੁੰਦਾ ਜਾਂਦਾ ਹੈ । ੨ ।

੭. ਮੈਂ ਧਰਤੀ ਤੇ ਆਕਾਸ਼ ਵਿਚ ਕਿਤੇ ਵੀ ਦ੍ਵੈਤ ਨਹੀਂ ਵੇਖਦਾ ।

੮. ਇਸਤ੍ਰੀ ਪੁਰਸ਼ ਤੇ ਹੋਰ ਸਭ ਜੀਵਾਂ ਵਿਚ ਇਕੋ ਜੋਤਿ ਵਰਤ ਰਹੀ ਹੈ । ੩ ।

੯. ਸੂਰਜ ਤੇ ਚੰਦ੍ਰਮਾ ਰੂਪ ਦੀਵਿਆਂ ਵਿਚ ਮੈਂ ਉਸ ਦਾ ਚਾਨਣ ਦੇਖਦਾ ਹਾਂ ।

੧੦. ਮੈਨੂੰ ਤਾਂ ਸਾਰਿਆਂ ਵਿਚ ਸਦਾ ਜਵਾਨ ਮੇਰਾ ਪ੍ਰੀਤਮ-ਪ੍ਰਭੂ ਹੀ ਦਿਸਦਾ ਹੈ । ੪ ।

੧੧. ਸਤਿਗੁਰੂ ਨੇ ਕ੍ਰਿਪਾ ਕਰ ਕੇ ਮੇਰਾ ਮਨ ਉਸ ਇਕ ਵਿਚ ਲਾ ਦਿਤਾ ਹੈ ।

੧੨. ਅਤੇ ਮੈਨੂੰ ਉਸ ਇਕ ਦੀ ਸੋਝੀ ਵੀ ਕਰਾ ਦਿਤੀ ਹੈ । ੫ ।

੧੩. ਗੁਰੂ ਦੁਆਰਾ ਮੈਂ ਮਾਇਆ ਤੋਂ ਨਿਰਲੇਪ ਪ੍ਰਭੂ ਨੂੰ ਜਾਣਿਆ ਹੈ ।

੧੪. ਮੇਰੀ ਦ੍ਵੈਤ ਨਾਸ਼ ਹੋਈ ਤੇ ਗੁਰ-ਸ਼ਬਦ ਰਾਹੀਂ ਮੈਂ ਇਕ ਹਰੀ ਨੂੰ ਪਛਾਣਿਆ ਹੈ । ੬ ।

੧੫. ਸੱਚ ਇਹ ਹੈ ਕਿ ਇਕੋ ਪ੍ਰਭੂ ਦਾ ਹੁਕਮ ਸਭ ਥਾਂ ਵਰਤ ਰਹਿਆ ਹੈ ।

੧੬. ਤੇ ਇਕੋ ਪ੍ਰਭੂ ਵਿਚੋਂ ਹੀ ਸਭ ਕੁਝ (ਸਮੇਤ ਮਾਇਆ ਦੇ) ਉਪਜਿਆ ਹੈ ।੭।

੧੭. (ਦ੍ਵੈਤ ਦੇ ਕਾਰਨ) ਰਾਹ ਦੋ ਬਣ ਗਏ ਹਨ, ਇਕ ਮਾਇਆ ਦਾ ਤੇ ਇਕ ਰੱਬ ਦਾ, ਪਰ ਦੋਹਾਂ ਦਾ ਮਾਲਕ ਉਹ ਆਪ ਹੈ, (ਉਸ ਦੀ ਪਛਾਣ ਕਰ ਉਸ ਨੇ ਆਪ ਹੀ ਇਹ ਦੂਹਰੀ ਖੇਡ ਰਚਾਈ ਹੈ ।)

੧੮. ਗੁਰੂ ਦੇ ਸ਼ਬਦ ਦੁਆਰਾ ਉਸ ਦੇ ਵਰਤੇ ਹੁਕਮ ਨੂੰ ਪਛਾਣ। ੮।
੧੯. ਉਹ ਸਭ ਰੂਪਾਂ ਵਿਚ, ਰੰਗਾਂ ਵਿਚ ਤੇ ਸਭ ਜੀਵਾਂ ਦੇ ਮਨਾਂ ਵਿਚ ਵਸਦਾ ਹੈ।
੨੦. (ਨਾਨਕ) ਮੈਂ ਉਸੇ ਇਕ ਦੀ ਸਿਫਤ ਸਾਲਾਹ ਕਰਦਾ ਹਾਂ। ।੫।

## ੬

**੧. ਅਧਿਆਤਮ ਕਰਮ ਕਰੇ ਤਾ ਸਾਚਾ।**
**੨. ਮੁਕਤਿ ਭੇਦੁ ਕਿਆ ਜਾਣੈ ਕਾਚਾ। ੧।**
**੩. ਐਸਾ ਜੋਗੀ ਜੁਗਤਿ ਬੀਚਾਰੈ।**
**੪. ਪੰਚ ਮਾਰਿ ਸਾਚੁ ਉਰਿਧਾਰੈ। ੧। ਰਹਾਉ।**
**੫. ਜਿਸ ਕੈ ਅੰਤਰਿ ਸਾਚੁ ਵਸਾਵੈ।**
**੬. ਜੋਗ ਜੁਗਤਿ ਕੀ ਕੀਮਤਿ ਪਾਵੈ। ੨।**
**੭. ਰਵਿ ਸਸਿ ਏਕੋ ਗ੍ਰਿਹ ਉਦਿਆਨੈ।**
**੮. ਕਰਣੀ ਕੀਰਤਿ ਕਰਮ ਸਮਾਨੈ। ੩।**
**੯. ਏਕ ਸਬਦ ਇਕ ਭਿਖਿਆ ਮਾਗੈ।**
**੧੦. ਗਿਆਨੁ ਧਿਆਨੁ ਜੁਗਤਿ ਸਚੁ ਜਾਗੈ। ੪!**
**੧੧. ਭੈ ਰਚਿ ਰਹੈ ਨ ਬਾਹਰਿ ਜਾਇ।**
**੧੨. ਕੀਮਤਿ ਕਉਣ ਰਹੈ ਲਿਵ ਲਾਇ। ੫।**
**੧੩. ਆਪੇ ਮੇਲੇ ਭਰਮੁ ਚੁਕਾਏ।**
**੧੪. ਗੁਰ ਪਰਸਾਦਿ ਪਰਮ ਪਦੁ ਪਾਏ। ੬।**
**੧੫. ਗੁਰ ਕੀ ਸੇਵਾ ਸਬਦੁ ਵੀਚਾਰੁ।**
**੧੬. ਹਉਮੈ ਮਾਰੇ ਕਰਣੀ ਸਾਰ। ੭।**
**੧੭. ਜਪ ਤਪ ਸੰਜਮ ਪਾਠ ਪੁਰਾਣੁ।**
**੧੮. ਕਹੁ ਨਾਨਕ ਅਪਰੰਪਰ ਮਾਨੁ। ੮। ੬।**

## ਪਦ-ਅਰਥ

**ਅਧਿਆਤਮ**—ਆਤਮਕ; **ਜੁਗਤਿ**—ਜੁਗਤੀ, ਤਰੀਕਾ; **ਉਰਿਧਾਰੈ**—ਦਿਲ ਵਿਚ ਰਖੇ; **ਰਵਿ ਸਸਿ**—ਸੂਰਜ ਚੰਦ੍ਰਮਾ (ਗਰਮੀ ਤੇ ਸਰਦੀ); **ਗ੍ਰਿਹ ਉਦਿਆਨੈ**—ਘਰ ਤੇ ਜੰਗਲ; **ਸਾਚੁ ਜਾਗੈ**—ਸਚ ਪ੍ਰਕਾਸ਼ਿਆ ਹੈ; **ਕਰਣੀ ਸਾਰ**—ਸ੍ਰੇਸ਼ਟ ਕਰਨੀ; **ਸੰਜਮ**—ਇੰਦ੍ਰੀਆ ਨੂੰ ਵਿਕਾਰਾਂ ਤੋਂ ਰੋਕਣਾ; **ਅਪਰੰਪਰ**—ਪਰੇ ਤੋਂ ਪਰੇ, ਪਰਮਾਤਮਾ।

# ਟੀਕਾ

੧. ਜੋ ਮਨੁਖ ਆਤਮਾ ਨੂੰ ਉੱਚਾ ਕਰਨ ਵਾਲੇ ਕਰਮ ਕਰਦਾ ਹੈ, ਉਹ ਹੀ ਸੱਚਾ (ਜੋਗੀ) ਹੈ ।

੨. ਆਤਮਕ ਤੌਰ ਤੇ ਕਮਜ਼ੋਰ ਜੀਵ ਮੁਕਤੀ ਦੇ ਭੇਦ ਨੂੰ ਕੀ ਜਾਣ ਸਕਦਾ ਹੈ ? ।੧।

੩. ਸੱਚਾ ਜੋਗੀ ਉਹ ਹੈ ਜੋ ਜੀਵਨ ਦੀ ਸਹੀ ਜੁਗਤੀ ਨੂੰ ਬੁਝਦਾ ਹੈ ।

੪. (ਉਹ ਜੁਗਤੀ ਇਹ ਹੈ ਕਿ) ਕਾਮਾਦਿਕ ਪੰਚਾਂ ਨੂੰ ਮਾਰੇ ਤੇ ਸਚ ਨੂੰ ਹਿਰਦੇ ਵਿਚ ਵਸਾਏ । ੧ । ਰਹਾਉ ।

੫. ਜਿਸ ਮਨੁਖ ਦੇ ਅੰਦਰ ਪਰਮਾਤਮਾ ਸੱਚ ਦਾ ਵਾਸਾ ਕਰ ਦਿੰਦਾ ਹੈ,

੬. ਉਹੋ ਹੀ ਜੋਗ ਦੀ ਜੁਗਤੀ ਨੂੰ ਸਮਝਦਾ ਹੈ । ੨ ।

੭. ਸੂਰਜ ਤੇ ਚੰਦ੍ਰਮਾ ਭਾਵ ਤਪਸ਼ ਤੇ ਠੰਢਕ, ਘਰ ਤੇ ਜੰਗਲ ਉਸ ਜੋਗੀ ਲਈ ਇਕ ਸਮਾਨ ਹਨ ।

੮. ਹਰੀ ਜਸ ਦੀ ਕਰਨੀ ਉਸ ਲਈ ਸਾਰੇ ਕਰਮਾਂ ਤੁਲ ਹੈ । ੩ ।

੯. ਉਹ ਗੁਰ-ਸ਼ਬਦ ਦੀ ਭਿਖਿਆ ਮੰਗਦਾ ਹੈ। (ਦਰ ਦਰ ਤੇ ਰੋਟੀ ਨਹੀਂ ਮੰਗਦਾ । ਤਕਨੀਕ ਯੋਗੀਆਂ ਦੀ ਵਰਤ ਕੇ ਉਨ੍ਹਾਂ ਨੂੰ ਸਹੀ ਰਾਹ ਵਿਖਾਲ ਰਹੇ ਹਨ ।)

੧੦. ਸੱਚ ਦੇ ਪ੍ਰਕਾਸ਼ ਹੋਣ ਨਾਲ ਉਸ ਤੋਂ ਗਿਆਨ, ਧਿਆਨ, ਜੀਵਨ-ਜੁਗਤਿ ਪੈਦਾ ਹੁੰਦੇ ਹਨ । ੪ ।

੧੧. ਉਹ ਸਦਾ ਪ੍ਰਭੂ-ਭੈ ਵਿਚ ਲਗਦਾ ਹੈ, ਇਸ ਭੈ ਤੋਂ ਆਪਹੁਦਰਾ ਨਹੀਂ ਹੁੰਦਾ ।

੧੨. ਐਸੇ ਜੋਗੀ ਦਾ ਕੌਣ ਮੁੱਲ ਪਾ ਸਕਦਾ ਹੈ ਜਿਸ ਨੇ ਪ੍ਰਭੂ ਨਾਲ ਲਿਵ ਲਾਈ ਹੈ ? । ੫ ।

੧੩. (ਜਿਸ ਨੂੰ ਕ੍ਰਿਪਾ ਕਰਕੇ) ਪ੍ਰਭੂ ਆਪ ਹੀ ਆਪਣੇ ਨਾਲ ਮਿਲਾਂਦਾ ਹੈ ਉਸ ਦੀ ਭਟਕਣਾ ਮੁਕਦੀ ਹੈ ।

੧੪. ਗੁਰੂ ਦੀ ਕਿਰਪਾ ਨਾਲ ਉਹ ਪਰਮ-ਪਦ (ਮੋਖ) ਨੂੰ ਪ੍ਰਾਪਤ ਕਰਦਾ ਹੈ । ੬ ।

੧੫. ਉਹ ਗੁਰੂ ਦੀ ਸੇਵਾ ਵਿਚ ਲਗਦਾ ਹੈ ਤੇ ਗੁਰ-ਸ਼ਬਦ ਨੂੰ ਆਪਣਾ ਵਿਚਾਰ ਬਣਾਉਂਦਾ ਹੈ,

੧੬. ਹਉਮੈ ਨੂੰ ਉਹ ਖ਼ਤਮ ਕਰਦਾ ਹੈ, ਇਹੋ ਉਸ ਲਈ ਸ੍ਰੇਸ਼ਟ ਕਰਨੀ ਹੈ । ੭ ।

੧੭. ਜਪੁ, ਤਪ, ਸੰਜਮ, ਪਾਠ ਤੇ ਪੁਰਾਣ ਉਸ ਦਾ ਇਹ ਹੈ (ਪ੍ਰਭੂ ਤੇ ਨਿਸਚਾ ਲਿਆਣਾ) ।

੧੮. ਤੇ (ਨਾਨਕ) ਤੂੰ ਵੀ ਜੋਗੀ ਨੂੰ ਦੱਸ—ਹੇ ਜੋਗੀ, ਉਸ ਬੇਅੰਤ ਪ੍ਰਭੂ ਤੇ ਨਿਸਚਾ ਲਿਆ । ੮ । ੬ ।

੭

੧. ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ।
੨. ਰੋਗੁ ਨ ਬਿਆਪੈ ਨ ਜਮ ਦੋਖੰ ।
੩. ਮੁਕਤ ਭਏ ਪ੍ਰਭ ਰੂਪ ਨ ਰੇਖੰ । ੧ ।
੪. ਜੋਗੀ ਕਉ ਕੈਸਾ ਡਰੁ ਹੋਇ ।
੫. ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ । ੧ । ਰਹਾਉ ।
੬. ਨਿਰਭਉ ਜੋਗੀ ਨਿਰੰਜਨੁ ਧਿਆਵੈ ।
੭. ਅਨਦਿਨੁ ਜਾਗੈ ਸਚਿ ਲਿਵ ਲਾਵੈ ।
੮. ਸੋ ਜੋਗੀ ਮੇਰੇ ਮਨਿ ਭਾਵੈ । ੨ ।
੯. ਕਾਲ ਜਾਲੁ ਬ੍ਰਹਮ ਅਗਨੀ ਜਾਰੇ ।
੧੦. ਜਰਾ ਮਰਣ ਗਤੁ ਗਰਬੁ ਨਿਵਾਰੇ ।
੧੧. ਆਪਿ ਤਰੈ ਪਿਤਰੀ ਨਿਸਤਾਰੇ । ੩ ।
੧੨. ਸਤਿਗੁਰ ਸੇਵੇ ਸੋ ਜੋਗੀ ਹੋਇ ।
੧੩. ਭੈ ਰਚਿ ਰਹੈ ਸੁ ਨਿਰਭਉ ਹੋਇ ।
੧੪. ਜੈਸਾ ਸੇਵੈ ਤੈਸੋ ਹੋਇ । ੪ ।
੧੫. ਨਰ ਨਿਹਕੇਵਲ ਨਿਰਭਉ ਨਾਉ ।
੧੬. ਅਨਾਥਹ ਨਾਥ ਕਰੇ ਬਲਿ ਜਾਉ ।
੧੭. ਪੁਨਰਪਿ ਜਨਮੁ ਨਾਹੀ ਗੁਣ ਗਾਉ । ੫ ।
੧੮. ਅੰਤਰਿ ਬਾਹਰਿ ਏਕੋ ਜਾਣੈ ।
੧੯. ਗੁਰ ਕੈ ਸਬਦੇ ਆਪੁ ਪਛਾਣੈ ।
੨੦. ਸਾਚੈ ਸਬਦਿ ਦਰਿ ਨੀਸਾਣੈ । ੬ ।
੨੧. ਸਬਦਿ ਮਰੈ ਤਿਸੁ ਨਿਜਘਰਿ ਵਾਸਾ ।
੨੨. ਆਵੈ ਨ ਜਾਵੈ ਚੂਕੈ ਆਸਾ ।
੨੩. ਗੁਰ ਕੈ ਸਬਦਿ ਕਮਲੁ ਪਰਗਾਸਾ । ੭ ।
੨੪. ਜੋ ਦੀਸੈ ਸੋ ਆਸ ਨਿਰਾਸਾ ।
੨੫. ਕਾਮ ਕ੍ਰੋਧ ਬਿਖੁ ਭੂਖ ਪਿਆਸਾ ।
੨੬. ਨਾਨਕ ਬਿਰਲੇ ਮਿਲਹਿ ਉਦਾਸਾ । ੮ । ੭ ।

## ਪਦ-ਅਰਥ

**ਖਿਮਾ ਗਹੀ**—ਖਿਮਾ ਧਾਰਣ ਕੀਤੀ; **ਬ੍ਰਤੁ**—ਵਰਤ, ਨਿਯਮ; **ਸੀਲ**—ਚੰਗਾ ਸੁਭਾ; **ਅਨ ਦਿਨੁ**—ਸਦਾ; **ਜਰਾ**—ਬੁਢੇਪਾ; **ਮਰਣ**—ਮੌਤ; **ਗਤੁ**—ਦੂਰ ਹੁੰਦਾ ਹੈ; **ਪਿਤਰੀ**—ਵੱਡੇ ਵਡੇਰਿਆਂ; **ਨਿਹਕੇਵਲ**—ਸ਼ੁਧ, ਪਵਿੱਤਰ; **ਪੁਨਰਪਿ**—ਮੁੜ ਕੇ; **ਚੂਕੈ**—ਖਤਮ ਹੋਵੇ; **ਕਮਲ ਪਰਗਾਸਾ**—ਹਿਰਦਾ ਕਮਲ ਖਿੜ ਜਾਂਦਾ ਹੈ; **ਬਿਰਲੇ**—ਵਿਰਲੇ; **ਉਦਾਸਾ**—ਮਾਇਆ ਤੋਂ ਉਦਾਸ।

## ਟੀਕਾ

੧. (ਪੂਰਨ ਜੋਗੀ) ਖਿਮਾ ਧਾਰਣ ਕਰਦਾ ਹੈ, ਮਿੱਠਾ ਸੁਭਾ ਤੇ ਸੰਤੋਖ ਉਸ ਦੇ ਨਿਤ ਦੇ ਕਰਮ ਹਨ।

੨. ਉਸ ਨੂੰ ਹਉਮੈ ਆਦਿ ਰੋਗ ਨਹੀਂ ਲਗਦੇ ਤੇ ਨਾ ਜਮਾਂ ਦਾ ਦੁਖ ਸਹਿਣਾ ਪੈਂਦਾ ਹੈ।

੩. ਉਹ (ਰੂਪ-ਰੇਖ ਦੀ ਕੈਦ ਤੋਂ) ਮੁਕਤ ਹੁੰਦਾ ਹੈ ਕਿਉਂਕਿ ਉਸ ਦੇ ਪ੍ਰਭੂ ਦਾ ਰੂਪ-ਰੇਖ ਕੋਈ ਨਹੀਂ।੧।

੪. ਜੋ ਸਹੀ ਅਰਥਾਂ ਵਿਚ ਜੋਗੀ ਹੈ ਉਸ ਨੂੰ (ਗ੍ਰਿਹਸਥ ਵਿਚ ਰਹਿੰਦਿਆਂ) ਕੀ ਡਰ ਹੋ ਸਕਦਾ ਹੈ?

੫. (ਉਸ ਦੀ ਪਿਠ ਤੇ ਉਹ ਹੈ ਜੋ) ਰੁਖਾਂ ਬ੍ਰਿਛਾਂ ਤੇ ਘਰ-ਬਾਹਰ ਸਭ ਥਾਈਂ ਹੈ।੧।ਰਹਾਉ।

੬. ਉਹ ਜੋਗੀ ਮਾਇਆ ਖਿਲਾਰੇ ਦੇ ਸਭ ਡਰਾਂ ਤੋਂ ਆਜ਼ਾਦ ਹੋਇਆ ਹੈ ਕਿਉਂਕਿ ਉਹ ਮਾਇਆ ਤੋਂ ਨਿਰਲੇਪ ਪ੍ਰਭੂ ਨੂੰ ਧਿਆਉਂਦਾ ਹੈ।

੭. ਉਹ ਸਦਾ ਸੁਚੇਤ ਰਹਿੰਦਾ ਹੈ ਕਿਉਂਕਿ ਉਹ ਸੱਚ ਸਰੂਪ ਪ੍ਰਭੂ ਵਿਚ ਧਿਆਨ ਜੋੜਦਾ ਹੈ।

੮. ਐਸਾ ਜੋਗੀ ਹੀ ਮੇਰੇ ਮਨ ਵਿਚ ਚੰਗਾ ਲਗਦਾ ਹੈ। (ਉਹ ਪਰਵਾਨ ਜੋਗੀ ਹੈ)।੨।

੯. ਉਹ ਅੰਦਰ ਪ੍ਰਗਟੇ ਪ੍ਰਭੂ-ਤੇਜ ਨਾਲ ਮੌਤ-ਜਾਲ ਨੂੰ ਸਾੜ ਲੈਂਦਾ ਹੈ।

੧੦. ਬੁਢੇਪੇ ਤੇ ਮੌਤ ਦਾ ਡਰ ਉਸ ਤੋਂ ਦੂਰ ਹੋ ਜਾਂਦਾ ਹੈ, ਹਉਮੈਂ ਨੂੰ ਉਹ ਤਿਆਗ ਦਿੰਦਾ ਹੈ।

੧੧ ਉਹ ਆਪ ਮੁਕਤ ਹੁੰਦਾ ਹੈ ਅਤੇ ਵਡੇ ਵਡੇਰਿਆਂ ਨੂੰ ਵੀ ਮੁਕਤ ਕਰਦਾ ਹੈ।੩।

੧੨. ਜੋ ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ (ਪੂਰਨ) ਜੋਗੀ ਬਣਦਾ ਹੈ।

੧੩. ਜੋ ਪ੍ਰਭੂ ਭੈ ਵਿਚ ਤੁਰਦਾ ਹੈ, ਉਹ ਹੋਰ ਡਰਾਂ ਤੋਂ ਆਜ਼ਾਦ (ਨਿਰਭਉ) ਹੋ ਜਾਂਦਾ ਹੈ।

੧੪. ਕਿਉਂਕਿ ਜਿਸ ਤਰ੍ਹਾਂ ਦੇ ਇਸ਼ਟ ਦੀ ਸੇਵਾ ਕੋਈ ਕਰਦਾ ਹੈ, ਉਸ ਤਰ੍ਹਾਂ ਦਾ ਉਹ ਬਣ ਜਾਂਦਾ ਹੈ। ੪।

੧੫. ਉਹ ਮਨੁਖ ਸ਼ੁਧ ਹੋ ਜਾਂਦਾ ਹੈ, ਜੋ ਨਿਰਭਉ ਪ੍ਰਭੂ ਦਾ ਨਾਮ ਜਪਦਾ ਹੈ।

੧੬. ਮੈਂ ਉਸ ਪ੍ਰਭੂ ਤੋਂ ਕੁਰਬਾਨ ਹਾਂ ਜੋ (ਨਾਮ ਦੀ ਬਰਕਤ ਨਾਲ ਨਿਆਸਰਿਆਂ ਨੂੰ ਦੂਜਿਆਂ ਲਈ ਆਸਰਾ ਬਣਾ ਦਿੰਦਾ ਹੈ)।

੧੭. ਇਸ ਲਈ ਮੈਂ ਹੁਣ ਉਸ ਦੇ ਗੁਣ ਗਾਂਦਾ ਹਾਂ ਜਿਸ ਦੇ ਗੁਣ ਗਾਇਆਂ ਮੁੜ ਜਨਮ ਨਹੀਂ ਹੁੰਦਾ। ੫।

੧੮. ਜੋ ਇਕ ਪ੍ਰਭੂ ਨੂੰ ਅੰਦਰ-ਬਾਹਰ ਹਰ ਥਾਂ ਵਿਆਪਕ ਸਮਝਦਾ ਹੈ,

੧੯. ਜੋ ਗੁਰੂ ਸ਼ਬਦ ਦੁਆਰਾ ਆਪਣੇ ਆਪ ਨੂੰ ਪਛਾਣ ਲੈਂਦਾ ਹੈ,

੨੦. ਉਹ ਸੱਚੇ ਸ਼ਬਦ ਦੁਆਰਾ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ (ਉਸ ਦੇ ਮਥੇ ਤੇ ਪ੍ਰਵਾਨਗੀ ਦਾ ਨਿਸ਼ਾਨ ਪੈਂਦਾ ਹੈ)। ੬।

੨੧. ਜੋ ਸ਼ਬਦ-ਦੁਆਰਾ ਆਪਾ-ਭਾਵ ਤੋਂ ਮਰਦਾ ਹੈ, ਉਸ ਦਾ ਆਤਮ ਸਰੂਪ ਵਿਚ ਵਾਸਾ ਹੁੰਦਾ ਹੈ।

੨੨. ਉਹ ਆਵਾਗਵਨ ਤੋਂ ਬਚ ਨਿਕਲਦਾ ਹੈ ਕਿਉਂਕਿ ਉਸ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ।

੨੩. ਗੁਰੂ ਦੇ ਸ਼ਬਦ ਦੁਆਰਾ ਉਸ ਦਾ ਹਿਰਦਾ ਕਮਲ ਖਿੜ ਜਾਂਦਾ ਹੈ। ੭।

੨੪. ਜਗਤ ਵਿਚ ਜੋ ਵੀ ਦਿਸਦਾ ਹੈ ਉਹ ਆਸਾ ਨਿਰਾਸਾ ਦੇ ਵਿਚ ਹੈ (ਕੋਈ ਆਸਾਂ ਬੰਨ੍ਹੀ ਬੈਠਾ ਏ ਤੇ ਕੋਈ ਮਾਯੂਸ ਫਿਰਦਾ ਹੈ)।

੨੫. ਇਥੇ ਜੀਵ ਕਾਮ, ਕ੍ਰੋਧ, ਮਾਇਆ (ਬਿਖ) ਦੀ ਭੁਖ ਪਿਆਸ ਵਿਚ ਵਿਚਰਦੇ ਹਨ।

੨੬. (ਨਾਨਕ) ਇਥੇ ਵਿਰਲੇ ਲਭਦੇ ਹਨ ਜੋ ਮਾਇਆ ਵਲੋਂ ਉਦਾਸ (ਆਜ਼ਾਦ) ਹਨ। ੮। ੭।

## ੮

**੧. ਐਸੋ ਦਾਸੁ ਮਿਲੈ ਸੁਖੁ ਹੋਈ।**
**੨. ਦੁਖੁ ਵਿਸਰੈ ਪਾਵੈ ਸਚ ਸੋਈ। ੧।**
**੩. ਦਰਸਨੁ ਦੇਖਿ ਭਈ ਮਤਿ ਪੂਰੀ।**
**੪. ਅਠਸਠਿ ਮਜਨੁ ਚਰਨਹ ਧੂਰੀ। ੧। ਰਹਾਉ।**

੫. ਨੇਤ੍ਰ ਸੰਤੋਖੇ ਏਕ ਲਿਵ ਤਾਰਾ ।
੬. ਜਿਹਵਾ ਸੂਚੀ ਹਰਿਰਸ ਸਾਰਾ । ੨ ।
੭. ਸਚੁ ਕਰਣੀ ਅਭਅੰਤਰਿ ਸੇਵਾ ।
੮. ਮਨੁ ਤ੍ਰਿਪਤਾਸਿਆ ਅਲਖ ਅਭੇਵਾ । ੩ ।
੯. ਜਹ ਜਹ ਦੇਖਉ ਤਹ ਤਹ ਸਾਚਾ ।
੧੦. ਬਿਨੁ ਬੂਝੇ ਝਗਰਤ ਜਗੁ ਕਾਚਾ । ੪ ।
੧੧. ਗੁਰੁ ਸਮਝਾਵੈ ਸੋਝੀ ਹੋਈ ।
੧੨. ਗੁਰਮੁਖਿ ਵਿਰਲਾ ਬੂਝੈ ਕੋਈ । ੫ ।
੧੩. ਕਰਿ ਕਿਰਪਾ ਰਾਖਹੁ ਰਖਵਾਲੇ ।
੧੪. ਬਿਨੁ ਬੂਝੇ ਪਸੂ ਭਏ ਬੇਤਾਲੇ । ੬ ।
੧੫. ਗੁਰਿ ਕਹਿਆ ਅਵਰੁ ਨਹੀਂ ਦੂਜਾ ।
੧੬. ਕਿਸੁ ਕਹੁ ਦੇਖਿ ਕਰਉ ਅਨ ਪੂਜਾ । ੭ ।
੧੭. ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ।
੧੮. ਆਤਮੁ ਚੀਨੈ ਸੁ ਤਤੁ ਬੀਚਾਰੇ । ੮ ।
੧੯. ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ।
੨੦. ਪ੍ਰਣਵਤਿ ਨਾਨਕ ਹਮ ਤਾ ਕੇ ਦਾਸ । ੯ । ੮ ।

## ਪਦ-ਅਰਥ

**ਦਾਸੁ**—ਪਰਮਾਤਮਾ ਦਾ ਸੇਵਕ; **ਲਿਵਤਾਰਾ**—ਇਕ ਰਸ ਲਿਵ; **ਅਭਅੰਤਰਿ**—ਦਿਲੀ ਸੇਵਾ; **ਅਭੇਵਾ**—ਜਿਸ ਦਾ ਭੇਦ ਨਾ ਪਾਇਆ ਜਾਵੇ; **ਬੇਤਾਲੇ**—ਭੂਤਨੇ ਵਾਂਗ; **ਚੀਨੈ**—ਸਮਝੇ ।

## ਟੀਕਾ

੧. ਇਹੋ ਜਿਹਾ ਪ੍ਰਭੂ ਦਾ ਸੇਵਕ (ਜਿਸ ਦਾ ਜ਼ਿਕਰ ਇਸ ਸ਼ਬਦ ਵਿਚ ਕੀਤਾ ਹੈ) ਜਿਸ ਨੂੰ ਮਿਲ ਪੈਂਦਾ ਹੈ, ਉਸ ਨੂੰ ਸਦੀਵੀ ਆਨੰਦ ਪ੍ਰਾਪਤ ਹੁੰਦਾ ਹੈ ।

੨. ਉਸ ਨੂੰ ਸੱਚਾ ਪ੍ਰਭੂ ਮਿਲ ਪੈਂਦਾ ਹੈ ਇਸ ਲਈ ਉਸ ਦਾ ਦੁਖ ਨਾਸ਼ ਹੁੰਦਾ ਹੈ । ੧ ।

੩. ਪ੍ਰਭੂ ਸੇਵਕ ਦੇ ਦਰਸ਼ਨ ਨਾਲ ਮੱਤ ਪ੍ਰਕਾਸ਼ ਹੋ ਜਾਂਦੀ ਹੈ ।

੪. ਉਸ ਦੇ ਚਰਨਾਂ ਦੀ ਧੂੜੀ ਅਠਸਠ ਤੀਰਥਾਂ ਦੇ ਇਸ਼ਨਾਨ ਤੁਲ ਹੈ। ੧। ਰਹਾਉ।

੫. ਉਸ ਦੀਆਂ ਅੱਖਾਂ ਤ੍ਰਿਪਤ ਹਨ, ਉਸ ਦੀ ਇਕਰਸ ਲਿਵ ਪ੍ਰਭੂ ਵਿਚ ਲੱਗੀ ਹੈ,

੬. ਤੇ ਉਸ ਦੀ ਜੀਭ ਸ੍ਰੇਸ਼ਟ ਹਰੀ ਰਸ ਨਾਲ ਪਵਿੱਤਰ ਹੋ ਗਈ ਹੈ। ੨।

੭. ਉਸ ਦੀ ਕਰਨੀ ਸੱਚ ਵਾਲੀ ਹੈ ਤੇ ਉਹ ਤਨੋ ਮਨੋ ਸੇਵਾ ਵਿਚ ਜੁੜਿਆ ਹੈ।

੮. ਉਸ ਦਾ ਮਨ ਅਲਖ ਤੇ ਅਭੇਵ ਪ੍ਰਭੂ ਦੇ ਸਿਮਰਨ ਦੁਆਰਾ ਤ੍ਰਿਪਤਿਆ ਹੈ। ੩।

੯. (ਐਸੇ ਦਾਸ ਦੇ ਦਰਸ਼ਨ ਕਰ ਕੇ) ਮੈਂ ਜਿਧਰ ਦੇਖਦਾ ਹਾਂ, ਮੈਨੂੰ ਉਹ ਸੱਚਾ ਪਰਮਾਤਮਾ ਦਿਸਦਾ ਹੈ।

੧੦. ਪਰ ਅਗਿਆਨਤਾ ਵਿਚ ਕੱਚਾ (ਮਾਇਆ ਦੇ ਪ੍ਰਭਾਵ ਨਾਲ ਕਮਜ਼ੋਰ ਹੋਇਆ) ਜਗਤ, ਝਗੜਿਆਂ ਵਿਚ ਪਇਆ ਹੋਇਆ ਹੈ। ੪।

੧੧. ਜਿਸ ਨੂੰ ਗੁਰੂ (ਪ੍ਰਭੂ ਦਾ ਦਾਸ) ਸਮਝਾਂਦਾ ਹੈ ਉਸ ਨੂੰ ਹੀ ਠੀਕ ਸੋਝੀ ਹੁੰਦੀ ਹੈ।

੧੨. ਪਰ ਕੋਈ ਵਿਰਲਾ ਹੀ ਗੁਰੂ ਦੇ ਸਨਮੁਖ ਹੋ ਕੇ ਇਹ ਸੋਝੀ ਪ੍ਰਾਪਤ ਕਰਦਾ ਹੈ। ੫।

੧੩. ਹੇ ਸੰਸਾਰ ਦੇ ਰਖਵਾਲੇ ਪ੍ਰਭੂ, ਕਿਰਪਾ ਕਰਕੇ (ਭੁਲੜ) ਜੀਵਾਂ ਦੀ ਰੱਖਿਆ ਕਰੋ।

੧੪. ਅਗਿਆਨਤਾ ਵਿਚ ਜੀਵ ਪਸ਼ੂਆਂ ਤੇ ਭੂਤਨਿਆਂ ਵਾਂਗ ਬਣੇ ਹਨ। ੬।

੧੫. ਮੈਨੂੰ ਗੁਰੂ ਨੇ ਸਮਝਾ ਦਿੱਤਾ ਹੈ ਕਿ ਪ੍ਰਭੂ ਵਰਗਾ ਹੋਰ ਕੋਈ ਨਹੀਂ ਹੈ।

੧੬. ਸੋ ਮਿੱਤਰੋ ਮੈਨੂੰ ਦੱਸੋ ਕਿ ਕਿਸ ਹੋਰ ਨੂੰ ਉਹੋ ਜਿਹਾ ਸਮਝ ਕੇ ਉਸ ਦੀ ਪੂਜਾ ਕਰਾਂ ? । ੭।

੧੭. ਪਰਮਾਤਮਾ ਨੇ (ਉਪਰ ਦੱਸੇ ਗੁਣਾਂ ਵਾਲੇ) ਸੰਤ ਬਣਾਣ ਲਈ ਹੀ ਇਹ ਸੰਸਾਰ ਬਣਾਇਆ ਹੈ।

੧੮. ਜੋ ਮਨੁਖ (ਉਨ੍ਹਾਂ ਸੰਤਾਂ ਦੀ ਚਰਨੀ ਲਗ ਕੇ) ਆਪੇ ਦੀ ਪਛਾਣ ਕਰਦਾ ਹੈ ਉਸ ਨੂੰ ਤਤ-ਵਿਚਾਰ ਪ੍ਰਾਪਤ ਹੁੰਦਾ ਹੈ। ੮।

੧੯. ਜਿਸ ਸੰਤ ਗੁਰੂ ਦੇ ਅੰਦਰ ਸੱਚਾ ਪ੍ਰਭੂ ਟਿਕਿਆ ਹੈ ਤੇ ਉਸ ਪ੍ਰਭੂ ਦਾ ਪ੍ਰੇਮ ਵਸਿਆ ਹੈ, ਉਹ ਸੱਚਾ ਹੋ ਗਇਆ ਹੈ।

੨੦. (ਨਾਨਕ ਬੇਨਤੀ ਕਰਦਾ ਹੈ ਕਿ) ਮੈਂ ਐਸੇ ਗੁਰੂ ਦਾ ਦਾਸ ਹਾਂ। ੯। ੮।

੯

੧. ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ।
੨. ਬੇਦ ਕੀ ਬਿਪਤਿ ਪੜੀ ਪਛੁਤਾਨਿਆ ।
੩. ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ । ੧ ।
੪. ਐਸਾ ਗਰਬੁ ਬੁਰਾ ਸੰਸਾਰੇ ।
੫. ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੇ । ੧ । ਰਹਾਉ ।
੬. ਬਲਿ ਰਾਜਾ ਮਾਇਆ ਅਹੰਕਾਰੀ ।
੭. ਜਗਨ ਕਰੈ ਬਹੁ ਭਾਰ ਅਫਾਰੀ ।
੮. ਬਿਨੁ ਗੁਰ ਪੂਛੇ ਜਾਇ ਪਇਆਰੀ । ੨ ।
੯. ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ।
੧੦. ਬਿਨੁ ਗੁਰ ਅੰਤ ਨ ਪਾਇ ਅਭੇਵੈ ।
੧੧. ਆਪਿ ਭੁਲਾਇ ਆਪੇ ਮਤਿ ਦੇਵੈ । ੩ ।
੧੨. ਦੁਰਮਤਿ ਹਰਣਾਖਸੁ ਦੁਰਾਚਾਰੀ ।
੧੩. ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ।
੧੪. ਪ੍ਰਹਲਾਦ ਉਧਾਰੇ ਕਿਰਪਾ ਧਾਰੀ । ੪ ।
੧੫. ਭੂਲੋ ਰਾਵਣੁ ਮੁਗਧੁ ਅਚੇਤਿ ।
੧੬. ਲੂਟੀ ਲੰਕਾ ਸੀਸ ਸਮੇਤਿ ।
੧੭. ਗਰਬਿ ਗਇਆ ਬਿਨੁ ਸਤਿਗੁਰ ਹੇਤਿ । ੫ ।
੧੮. ਸਹਸਬਾਹੁ ਮਧੁਕੀਟ ਮਹਖਾਸਾ ।
੧੯. ਹਰਣਾਖਸੁ ਲੇ ਨਖਹੁ ਬਿਧਾਸਾ ।
੨੦. ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ । ੬ ।
੨੧. ਜਰਾਸੰਧਿ ਕਾਲ ਜਮੁਨ ਸੰਘਾਰੇ ।
੨੨. ਰਕਤਬੀਜੁ ਕਾਲੁ ਨੇਮੁ ਬਿਦਾਰੇ ।
੨੩. ਦੈਤ ਸੰਘਾਰਿ ਸੰਤ ਨਿਸਤਾਰੇ । ੭ ।
੨੪. ਆਪੇ ਸਤਿਗੁਰੁ ਸਬਦੁ ਬੀਚਾਰੇ ।
੨੫. ਦੂਜੈ ਭਾਇ ਦੈਤ ਸੰਘਾਰੇ ।
੨੬. ਗੁਰਮੁਖਿ ਸਾਚਿ ਭਗਤਿ ਨਿਸਤਾਰੇ । ੮ ।
੨੭. ਬੂਡਾ ਦੁਰਜੋਧਨੁ ਪਤਿ ਖੋਈ ।

੨੮. ਰਾਮੁ ਨ ਜਾਨਿਆ ਕਰਤਾ ਸਈ।
੨੯. ਜਨ ਕਉ ਦੂਖਿ ਪਚੇ ਦੁਖੁ ਹੋਈ। ੯।
੩੦. ਜਨਮੇਜੇ ਗੁਰ ਸਬਦੁ ਨਾ ਜਾਨਿਆ।
੩੧. ਕਿਉ ਸੁਖੁ ਪਾਵੈ ਭਰਮਿ ਭੁਲਾਨਿਆ।
੩੨. ਇਕੁ ਤਿਲੁ ਭੂਲੇ ਬਹੁਰਿ ਪਛਤਾਨਿਆ। ੧੦।
੩੩. ਕੰਸੁ ਕੇਸੁ ਚਾਂਡੂਰੁ ਨ ਕੋਈ।
੩੪. ਰਾਮੁ ਨ ਚੀਨਿਆ ਅਪਨੀ ਪਤਿ ਖੋਈ।
੩੫. ਬਿਨੁ ਜਗਦੀਸ ਨ ਰਾਖੈ ਕੋਈ। ੧੧।
੩੬. ਬਿਨੁ ਗੁਰ ਗਰਬੁ ਨ ਮੇਟਿਆ ਜਾਇ।
੩੭. ਗੁਰਮਤਿ ਧਰਮੁ ਧੀਰਜੁ ਹਰਿਨਾਇ।
੩੮. ਨਾਨਕ ਨਾਮੁ ਮਿਲੈ ਗੁਣ ਗਾਇ। ੧੨। ੯।

## ਪਦ-ਅਰਥ

**ਨਿਵਾਰੇ**—ਦੂਰ ਕਰਦਾ ਹੈ; **ਜਗਨ**—ਜੱਗ; **ਅਫਾਰੀ**—ਹੰਕਾਰ ਨਾਲ ਆਫਰ ਕੇ ਭਾਰਾ ਹੋਇਆ; **ਪਇਆਰੀ**—ਪਾਤਾਲ ਵਿਚ; **ਅਭੇਵੋ**—ਜਿਸ ਦਾ ਭੇਦ ਨਹੀਂ ਪਾਇਆ ਜਾਂਦਾ (ਹਰੀ); **ਦੁਰਾਚਾਰੀ**—ਖੋਟੇ ਕਰਮ ਕਰਨ ਵਾਲਾ; **ਪ੍ਰਹਾਰੀ**—ਦੂਰ ਕਰਨ ਵਾਲਾ; **ਨਖਹੁ**—ਨਹੁੰਆਂ ਨਾਲ; **ਬਿਦਾਸਾ**—ਪਾੜਿਆ; **ਜਗਦੀਸ**—ਜਗਤ ਦਾ ਈਸ਼ਵਰ।

## ਟੀਕਾ

੧. ਬ੍ਰਹਮਾ ਨੇ ਹੰਕਾਰ ਕੀਤਾ (ਕਿ ਮੈਂ ਨਾਭ ਕਮਲ ਵਿਚੋਂ ਨਹੀਂ ਉਪਜਿਆ, ਮੈਂ ਆਪਣੇ ਆਪ ਵਿਚੋਂ ਉਪਜਿਆ ਹਾਂ, ਮੈਂ ਸੰਸਾਰ ਕਰਤਾ ਹਾਂ) ਉਸ ਨੇ ਕਰਤੇ-ਪ੍ਰਭੂ (ਦੀ ਬੇਅੰਤਤਾ) ਨੂੰ ਨਾ ਪਛਾਣਿਆ।

੨. ਪਰ ਜਦ ਉਸ ਪਾਸੋਂ ਦੈਂਤ ਨੇ ਵੇਦ ਚੁਰਾ ਲਏ ਤਾਂ ਇਸ ਬਿਪਤਾ ਦੇ ਕਾਰਨ ਪਛਤਾਇਆ (ਕਿ ਮੈਂ ਕਿਉਂ ਵੱਡਾ ਹੋਣ ਦਾ ਹੰਕਾਰ ਕੀਤਾ) ਜੋ ਆਪ ਚੋਰੀ ਤੋਂ ਨਾ ਬਚ ਸਕਿਆ, ਉਹ ਕਾਹਦਾ ਵੱਡਾ ਹੋਇਆ ?)

੩. ਫਿਰ ਜਦੋਂ ਉਸ ਨੇ ਪ੍ਰਭੂ ਨੂੰ ਸਿਮਰਿਆ ਤਾਂ ਉਸ ਦਾ ਮਨ ਪਤੀਜਿਆ। ੧।

੪. ਸੰਸਾਰ ਵਿਚ ਹੰਕਾਰ (ਐਸਾ) ਬੁਰਾ ਹੈ (ਕਿ ਵਡਿਆਂ ਵਡਿਆਂ ਰਾਜਿਆਂ, ਰਿਖੀਆਂ ਤੇ ਮੁਨੀਆਂ ਨੂੰ ਵੀ ਖੁਆਰ ਕਰਦਾ ਹੈ)।

੫. ਪਰ ਜਿਸ ਨੂੰ ਗੁਰੂ ਮਿਲਦਾ ਹੈ, ਕੇਵਲ ਉਸ ਦਾ ਹੰਕਾਰ ਦੂਰ ਹੁੰਦਾ ਹੈ।੧। ਰਹਾਉ।

੬. ਬਲ ਰਾਜੇ ਨੂੰ ਆਪਣੀ ਮਾਇਆ ਦਾ ਹੰਕਾਰ ਹੋਇਆ।

੭. ਉਸ ਨੇ ਜਗ ਕੀਤੇ ਤੇ ਹੰਕਾਰ ਨਾਲ ਬਹੁਤ ਆਫਰਿਆ।

੮. ਪਰ ਗੁਰੂ ਦੀ ਅਗਵਾਈ ਤੋਂ ਬਿਨਾਂ ਉਹ ਪਾਤਾਲ ਵਿਚ ਜਾ ਪਇਆ।੨।

(ਬਲ ਇਕ ਦੈਂਤ ਰਾਜਾ ਸੀ। ਤਪ ਕਰਕੇ ਇਸ ਨੇ ਸਾਰੇ ਦੇਵਤੇ ਜਿੱਤ ਲਏ, ਇੰਦਰ ਦਾ ਰਾਜ ਪ੍ਰਾਪਤ ਕਰਨ ਲਈ ਇਸ ਨੇ ਇਕ ਸੌ ਇਕ ਜੱਗ ਸ਼ੁਰੂ ਕੀਤੇ। ਜਿਸ ਵੇਲੇ ਉਹ ਇਕ ਸੌ ਇਕਵਾਂ ਜਗ ਕਰ ਰਹਿਆ ਸੀ ਤਾਂ ਇੰਦਰ ਨੂੰ ਫਿਕਰ ਹੋਇਆ। ਉਸ ਨੇ ਵਿਸ਼ਨੂੰ ਤੋਂ ਮਦਦ ਮੰਗੀ। ਵਿਸ਼ਨੂੰ ਬ੍ਰਹਮਣ ਦਾ ਬਾਵਨ ਰੂਪ ਧਾਰ ਕੇ ਜੱਗ ਅਸਥਾਨ ਤੇ ਪਹੁੰਚਿਆ ਤੇ ਰਾਜੇ ਬਲ ਪਾਸੋਂ ਇਕ ਕੁਟੀਆ ਬਣਾਣ ਲਈ ਢਾਈ ਕਦਮ ਧਰਤੀ ਮੰਗੀ। ਬਲ ਦੇ ਗੁਰੂ ਸ਼ੁਕਰ ਨੇ ਵਰਜਿਆ ਕਿ ਇਹ ਛਲ ਹੈ, ਬਚੋ। ਪਰ ਦਾਨੀ ਹੋਣ ਦੇ ਹੰਕਾਰ ਵਿਚ ਆਏ ਰਾਜੇ ਨੇ ਢਾਈ ਕਦਮ ਧਰਤ ਦੇਣੀ ਮੰਨ ਲਈ। ਬਾਵਨ ਨੇ ਇਕੋ ਕਦਮ ਵਿਚ ਸਾਰੀ ਧਰਤੀ ਮਾਪ ਲਈ, ਦੂਜੇ ਕਦਮ ਵਿਚ ਸਾਰਾ ਆਕਾਸ਼ ਮਿਣ ਲਇਆ। ਰਾਜੇ ਨੇ ਆਪਣਾ ਆਪ ਪੇਸ਼ ਕੀਤਾ। ਜੋ ਅਧੇ ਕਦਮ ਵਿਚ ਆ ਗਇਆ। ਬਾਵਨ ਨੇ ਉਸ ਦੀ ਛਾਤੀ ਤੇ ਪੈਰ ਧਰ ਕੇ ਦਬਿਆ ਅਤੇ ਉਸ ਨੂੰ ਪਾਤਾਲ ਵਿਚ ਪੁਚਾ ਦਿਤਾ ਤੇ ਖੁਸ਼ ਹੋ ਕੇ ਉਸ ਨੂੰ ਪਾਤਾਲ ਦਾ ਰਾਜ ਦਿਤਾ ਤੇ ਆਪ ਉਸ ਦੇ ਦੁਆਰ ਤੇ ਪਹਿਰੇਦਾਰ ਹੋ ਗਇਆ। ਹੁਣ ਤੀਕ ਭਗਤੀ-ਵਸ ਹੋਇਆ, ਉਹ ਉਥੇ ਪਹਿਰਾ ਦੇ ਰਹਿਆ ਹੈ)।

੯. ਰਾਜਾ ਹਰੀ ਚੰਦ ਦਾਨੀ ਸੀ, ਦੁਨੀਆ ਉਸ ਦੀ ਸੋਭਾ ਕਰਦੀ ਸੀ।

੧੦. ਪਰ ਗੁਰੂ ਤੋਂ ਬਿਨਾਂ ਉਹ ਭੇਦ ਰਹਤ ਹਰੀ ਦਾ ਅੰਤ ਨਾ ਪਾ ਸਕਿਆ (ਪ੍ਰਭੂ ਦੀ ਬੇਅੰਤ ਲੀਲ੍ਹਾ ਦੀ ਉਸ ਨੂੰ ਸਮਝ ਨਾ ਪਈ)।

(ਰਾਜਾ ਹਰੀ ਚੰਦ ਪਟਨ ਦਾ ਰਾਜਾ ਸੀ, ਵਿਸ਼ਿਸ਼ਟ ਇਸ ਦਾ ਗੁਰੂ ਸੀ। ਵਿਸ਼ਿਸ਼ਟ ਨੇ ਵਿਸ਼ਵਾਮਿਤ੍ਰ ਪਾਸ ਰਾਜੇ ਹਰੀ ਚੰਦ ਦੇ ਦਾਨ ਦੀ ਸ਼ੋਭਾ ਕੀਤੀ। ਵਿਸ਼ਵਾਮਿਤ੍ਰ ਨੇ ਪਰਖਣ ਲਈ ਰਾਜੇ ਪਾਸੋਂ ਦਾਨ ਮੰਗਿਆ। ਰਾਜੇ ਨੇ ਵਿਸ਼ਿਸ਼ਟ ਤੋਂ ਸਲਾਹ ਲੈਣ ਬਿਨਾਂ ਹੀ ਆਪਣਾ ਸਾਰਾ ਰਾਜ ਦਾਨ ਕਰ ਦਿਤਾ। ਦਛਣਾ ਦੇਣ ਲਈ, ਰਾਜੇ ਹਰੀ ਚੰਦ ਨੇ ਆਪਣਾ ਆਪ, ਆਪਣੀ ਰਾਣੀ ਅਤੇ ਪੁੱਤਰ ਨੂੰ ਕਾਂਸ਼ੀ ਦੀ ਮੰਡੀ ਵਿਚ ਵੇਚ ਦਿਤਾ। ਰਾਜੇ ਨੂੰ ਮਰਘਟ ਦੇ ਠੇਕੇਦਾਰ ਚੰਡਾਲ ਨੇ ਖਰੀਦ ਲਇਆ ਤੇ ਮਰਘਟ ਦੇ ਕੰਮ ਲਾ ਦਿਤਾ। ਰਾਣੀ ਤੇ ਪੁੱਤਰ ਨੂੰ ਇਕ ਬ੍ਰਾਹਮਣ ਨੇ ਖਰੀਦ ਲਇਆ। ਪੁੱਤਰ, ਸੱਪ ਦੇ ਡੰਗਣ ਕਰਕੇ ਮਰ ਗਇਆ, ਰਾਣੀ ਉਸ ਨੂੰ ਮਰਘਟ ਵਿਚ

ਲੈ ਆਈ ਪਰ ਹਰੀ ਚੰਦ ਮਸੂਲ ਲਏ ਬਿਨਾਂ ਉਸ ਨੂੰ ਪੁੱਤਰ ਦੀ ਲਾਸ਼ ਉਥੇ ਜਲਾਣ ਨਾ ਦੇਵੇ । ਰਾਣੀ ਪਾਸ ਮਸੂਲ ਲਈ ਪੈਸੇ ਨਹੀਂ ਸਨ । ਇਹ ਅਤਿ ਦੀ ਪਰਖ ਸੀ ! ਵਿਸ਼ਵਾਮਿਤ੍ਰ ਸ਼ਰਮਿੰਦਾ ਹੋਇਆ । ਰਾਜੇ ਨੂੰ ਰਾਜ ਭਾਗ ਮਿਲ ਗਇਆ, ਪੁੱਤਰ ਵੀ ਜੀ ਪਇਆ ਆਦਿ (ਪਰ ਇਹ ਸਾਰਾ ਕਸ਼ਟ ਉਸ ਨੂੰ ਇਸ ਲਈ ਮਿਲਿਆ ਕਿਉਂਕਿ ਉਸ ਨੇ ਗੁਰੂ ਦੀ ਸਲਾਹ ਨਹੀਂ ਸੀ ਲਈ, ਅਕਲ ਤੇ ਭਰੋਸਾ ਕੀਤਾ ।)

੧੧. ਪਰ (ਕਿਸੇ ਜੀਵ ਦੇ ਕੀ ਵਸ ਹੈ ?) ਆਪ ਹੀ ਪ੍ਰਭੂ ਕਿਸੇ ਇਕ ਨੂੰ ਭੁਲਾ ਦਿੰਦਾ ਹੈ ਅਤੇ ਕਿਸੇ ਦੂਜੇ ਨੂੰ ਸ਼ੁਭ ਮੱਤ ਦੇ ਕੇ ਤਾਰ ਦਿੰਦਾ ਹੈ । ੩ ।

੧੨. ਖੋਟੀ ਮੱਤ ਕਾਰਨ ਹਰਣਾਖਸ਼ ਦੁਰਾਚਾਰੀ ਹੋ ਗਇਆ । (ਹੰਕਾਰ ਵਿਚ ਆ ਕੇ ਵਧੀਕੀਆਂ ਕਰਦਾ ਰਹਿਆ ।)

੧੩. ਪਰ ਪ੍ਰਭੂ ਨਾਰਾਇਣ ਹੰਕਾਰੀਆਂ ਦਾ ਨਾਸ਼ ਕਰਨ ਵਾਲਾ ਹੈ ।

੧੪. ਉਸ ਨੇ ਪ੍ਰਹਿਲਾਦ ਨੂੰ ਆਪਣੀ ਕਿਰਪਾ ਦੁਆਰਾ ਬਚਾ ਲਇਆ । ੪ ।
(ਹਰਣਾਖਸ਼ ਮੁਲਤਾਨ ਦਾ ਦੈਂਤ ਰਾਜਾ ਸੀ । ਉਸ ਨੇ ਤਪਾਂ ਨਾਲ ਕਈ ਵਰ ਪ੍ਰਾਪਤ ਕੀਤੇ ਹੋਏ ਸਨ । ਉਸ ਨੂੰ ਹੰਕਾਰ ਸੀ ਕਿ ਉਹ ਮਰ ਨਹੀਂ ਸਕਦਾ, ਇਥੋਂ ਤਕ ਕਿ ਉਹ ਆਪਣੇ ਆਪ ਨੂੰ ਪਰਮਾਤਮਾ ਅਖਵਾਂਦਾ ਸੀ । ਉਸ ਦੇ ਪੁੱਤਰ ਪ੍ਰਹਲਾਦ ਨੇ ਹੀ ਉਸ ਦੇ ਇਸ ਦਾਅਵੇ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ । ਰਾਜੇ ਨੇ ਉਸ ਨੂੰ ਮਰਵਾਣ ਦੇ ਯਤਨ ਕੀਤੇ । ਪ੍ਰਭੂ ਆਪ ਨਰ ਸਿੰਘ ਰੂਪ ਵਿਚ ਪ੍ਰਗਟ ਹੋਇਆ ਅਤੇ ਹਰਣਾਖਸ਼ ਨੂੰ ਮਾਰ ਕੇ ਪ੍ਰਹਲਾਦ ਦੀ ਰਖਿਆ ਕੀਤੀ ।)

੧੫. ਮੂਰਖ ਰਾਵਣ ਬੇਸਮਝੀ ਵਿਚ ਕੁਰਾਹੇ ਪੈ ਗਇਆ ।

੧੬. ਉਸ ਦੀ ਲੰਕਾ ਲੁਟੀ ਗਈ ਤੇ ਸਿਰ ਵੀ ਕਟਿਆ ਗਇਆ ।

੧੭. ਹੰਕਾਰ ਦੇ ਕਾਰਨ ਹੀ ਉਹ ਤਬਾਹ ਹੋਇਆ ਸੀ, ਹੰਕਾਰ ਵਿਚ ਉਸ ਨੇ ਸਤਿਗੁਰੂ ਦੇ ਪਿਆਰ (ਹੇਤਿ ਵਿਚ ਆਣ ਦੀ ਲੋੜ ਨ ਸਮਝੀ), ਸੀਤਾ ਨੂੰ ਹਰ ਲਇਆ ਅਤੇ ਅੰਤ ਮਾਰਿਆ ਗਇਆ । ੫ ।

੧੮. ਸਹਸਬਾਹੁ ਨੂੰ ਕੰਸ ਨੇ ਮਾਰਿਆ, ਮਧ ਤੇ ਕੀਟਬ ਨੂੰ ਵਿਸ਼ਨੂੰ ਨੇ ਅਤੇ ਮਹਿਖਾ-ਸਾਰ ਨੂੰ ਦੁਰਗਾ ਨੇ ।

੧੯. ਹਰਣਾਖਸ਼ ਨੂੰ (ਨਰ ਸਿੰਘ ਨੇ) ਨੌਹਾਂ ਨਾਲ ਪਾੜ ਦਿਤਾ ।

੨੦. ਇਹ ਸਾਰੇ ਦੈਂਤ, ਭਗਤੀ ਦੇ ਅਭਿਆਸ ਤੋਂ ਹੀਣੇ ਹੋਣ ਕਰਕੇ ਨਾਸ਼ ਹੋਏ । ੬ ।

੨੧. ਜਰਾਸੰਧ, ਕਾਲ ਜਮੁਨ, (ਕ੍ਰਿਸ਼ਨ ਜੀ ਤੋਂ ਮਾਰੇ ਗਏ ।)

੨੨. ਰਕਤ ਬੀਜ ਦੁਰਗਾ ਦੇ ਹਥੋਂ ਮਾਰਿਆ ਗਇਆ ਤੇ ਕਾਲਨ੍ਹੇਮ (ਵਿਸ਼ਨੂੰ ਦੇ ਤ੍ਰਿਸੂਲ ਨਾਲ ਚੀਰਿਆ ਜਾ ਕੇ ਨਾਸ਼ ਹੋਇਆ)।

੨੩. ਇਨ੍ਹਾਂ ਦੈਤਾਂ ਨੂੰ ਮਾਰ ਕੇ ਹਰੀ ਨੇ ਸੰਤਾਂ ਨੂੰ ਬਚਾਇਆ। ੭।

੨੪. ਪ੍ਰਭੂ ਆਪ ਹੀ ਗੁਰੂ ਹੋ ਕੇ ਬਾਣੀ ਨੂੰ ਵਿਚਾਰਦਾ ਹੈ (ਤੇ ਦੁਨੀਆਂ ਨੂੰ ਰਾਹ ਦਸਦਾ ਹੈ)।

੨੫. ਆਪ ਹੀ ਦੈਂਤਾਂ ਨੂੰ ਦੂਜੇ ਭਾਵ (ਮਾਇਆ-ਜਾਲ) ਵਿਚ ਫਸਾ ਕੇ ਨਾਸ਼ ਕਰਦਾ ਹੈ।

੨੬. ਤੇ ਆਪ ਹੀ ਭਗਤਾਂ ਨੂੰ ਗੁਰੂ ਦੁਆਰਾ ਤਾਰਦਾ ਹੈ। ੮।

੨੭. ਦੁਰਯੋਧਨ (ਹੰਕਾਰ ਵਸ ਹੋ ਕੇ) ਤਬਾਹ ਹੋਇਆ, ਉਸ ਨੇ ਆਪਣੀ ਸਾਰੀ ਇੱਜ਼ਤ ਗਵਾ ਲਈ।

੨੮. ਉਸ ਨੇ ਇਹ ਨਾ ਸਮਝਿਆ ਕਿ ਕਰਤਾਰ ਹੀ ਕਰਨ ਕਾਰਣ ਹੈ।

੨੯. (ਉਸ ਦੀ ਰਜ਼ਾ ਵਿਚ) ਜੋ ਭਗਤਾਂ ਨੂੰ ਦੁਖ ਵਿਚ ਪਾਂਦਾ ਹੈ, ਉਹ ਦੁਖ ਦੇਣ ਦੇ ਕਾਰਨ ਆਪ ਖੁਆਰ ਹੁੰਦਾ ਹੈ ਤੇ ਦੁਖੀ ਹੁੰਦਾ ਹੈ (ਦੁਰਜੋਧਨ ਨੇ ਦਰੋਪਤੀ ਨੂੰ ਨੰਗਾ ਕਰਨ ਦੀ ਕੋਸ਼ਸ਼ ਕੀਤੀ ਸੀ, ਅੰਤ ਨੂੰ ਉਸ ਦਾ ਕੀ ਹਾਲ ਹੋਇਆ ਸੀ ?)। ੯।

੩੦. ਜਨਮੇਜੇ ਨੇ ਆਪਣੇ ਗੁਰੂ ਦੀ ਸਿਖਿਆ ਨੂੰ ਨਾ ਸਮਝਿਆ (ਆਪਣੀ ਅਕਲ ਤੇ ਭਰੋਸਾ ਕੀਤਾ)।

੩੧. ਉਹ ਭਰਮ ਵਿਚ ਭੁਲ ਗਇਆ, ਉਸ ਨੂੰ ਸੁਖ ਕਿਵੇਂ ਮਿਲਣਾ ਸੀ ?

੩੨. (ਪਰਾਸਚਿਤ ਕਰਦਿਆਂ ਵੀ) ਥੋੜਾ ਭੁਲ ਗਇਆ ਅਤੇ ਪਛਤਾਇਆ। ੧੦।

(ਰਾਜਾ ਜਨਮੇਜਾ, ਆਪਣੇ ਗੁਰੂ ਬਿਆਸ ਦੇ ਵਰਜਣ ਤੇ ਵੀ, ਜੰਗਲ ਵਿਚੋਂ ਇਕ ਇਸਤ੍ਰੀ ਲੈ ਆਇਆ। ਉਸ ਨੇ ਅਸਮੇਧ ਜੱਗ ਕੀਤਾ। ਜਿਸ ਸਮੇਂ ਬ੍ਰਾਹਮਣ ਭੋਜਨ ਪਾ ਰਹੇ ਸਨ, ਰਾਜੇ ਦੀ ਇਸਤ੍ਰੀ ਬ੍ਰੀਕ ਕਪੜੇ ਪਾ ਕੇ ਉਥੇ ਆਈ ਤੇ ਬ੍ਰਾਹਮਣ ਹਸ ਪਏ। ਜਨਮੇਜੇ ਨੇ ਗੁਸਾ ਖਾ ਕੇ ਬ੍ਰਾਹਮਣ ਕਤਲ ਕਰਾ ਦਿਤੇ। ਬ੍ਰਾਹਮਣ ਹਤਿਆ ਕਾਰਨ, ਕੋਹੜੀ ਹੋ ਗਇਆ।

ਕੋਹੜ ਤੋਂ ਛੁਟਕਾਰਾ ਪਾਣ ਲਈ ਉਸ ਨੇ ਗੁਰੂ ਦੇ ਕਹਿਣ ਤੇ ਮਹਾਂਭਾਰਤ ਦੀ ਕਥਾ ਸੁਣੀ, ਉਸ ਦਾ ਕੋਹੜ ਹਟਦਾ ਗਇਆ। ਪਰ ਜਦੋਂ ਉਹ ਸੁਣਦਾ ਇਸ ਭਾਗ ਤੇ ਆਇਆ ਕਿ ਭੀਮ ਨੇ ਹਾਥੀ ਆਕਾਸ਼ ਵਿਚ ਸੁਟੇ ਸਨ ਤਾਂ ਉਸ ਨੂੰ ਸ਼ੰਕਾ ਹੋਇਆ। ਇਸ ਸ਼ੰਕੇ ਦੇ ਕਾਰਨ ਥੋੜਾ ਕੋਹੜ ਅੰਗੂਠੇ ਤੇ ਟਿਕਿਆ ਰਹਿਆ। ਫਿਰ ਉਹ ਬੜਾ ਪਛਤਾਇਆ।)

੩੩. (ਸੁਰਮਗਤੀ ਵਿਚ) ਕੰਸ, ਕੇਸੁ ਤੇ ਚਾਂਡੂਰ ਦੇ ਤੁਲ ਕੋਈ ਨਹੀਂ ਸੀ।

੩੪. ਪਰ ਉਨ੍ਹਾਂ ਵੀ ਪਰਮਾਤਮਾ ਨੂੰ ਨਾ ਸਮਝਿਆ ਤੇ ਆਪਣੀ ਇੱਜ਼ਤ ਗਵਾ ਗਏ।

੩੫. ਪਰਮਾਤਮਾ ਤੋਂ ਬਿਨਾਂ ਕੋਈ ਰੱਖਿਆ ਨਹੀਂ ਕਰ ਸਕਦਾ । ੧੧ ।
੩੬. ਗੁਰੂ ਦੀ ਸ਼ਰਣ ਵਿਚ ਆਣ ਤੋਂ ਬਿਨਾਂ ਹੰਕਾਰ ਨੂੰ ਮੇਟਿਆ ਨਹੀਂ ਜਾ ਸਕਦਾ ।
੩੭. ਗੁਰੂ ਦੁਆਰਾ, ਨਾਮ ਸਿਮਰਨ ਵਿਚ ਲਗ ਕੇ, ਮਨੁਖ ਧੀਰਜ ਰੂਪ ਧਰਮ ਨੂੰ ਧਾਰਣ ਕਰਦਾ ਹੈ । (ਤੇ ਵਿਰੋਧੀ ਹਾਲਤ ਦਾ ਟਾਕਰਾ ਕਰਨ ਦੀ ਸ਼ਕਤੀ ਪੈਦਾ ਕਰਦਾ ਹੈ) ।
੩੮. ਅਤੇ (ਨਾਨਕ) ਨਾਮ ਦੇ ਮਿਲਣ ਕਰਕੇ, ਪ੍ਰਭੂ ਗੁਣ ਗਾਂਦਾ ਹੈ (ਤੇ ਸੁਖੀ ਹੁੰਦਾ ਹੈ) । ੧੨ । ੯ ।

## ੧੦

੧. **ਚੋਆ ਚੰਦਨੁ ਅੰਕਿ ਚੜਾਵਉ ।**
੨. **ਪਾਟ ਪਟੰਬਰ ਪਹਿਰਿ ਹਢਾਵਉ ।**
੩. **ਬਿਨੁ ਹਰਿ ਨਾਮ ਕਹਾ ਸੁਖੁ ਪਾਵਉ । ੧ ।**
੪. **ਕਿਆ ਪਹਿਰਉ ਕਿਆ ਓਢਿ ਦਿਖਾਵਉ ।**
੫. **ਬਿਨੁ ਜਗਦੀਸ ਕਹਾ ਸੁਖੁ ਪਾਵਉ । ੧ । ਰਹਾਉ ।**
੬. **ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ।**
੭. **ਲਾਲ ਨਿਹਾਲੀ ਫੂਲ ਗੁਲਾਲਾ ।**
੮. **ਬਿਨੁ ਜਗਦੀਸ ਕਹਾ ਸੁਖੁ ਭਾਲਾ । ੨ ।**
੯. **ਨੈਨ ਸਲੋਨੀ ਸੁੰਦਰ ਨਾਰੀ ।**
੧੦. **ਖੋੜ ਸੀਗਾਰ ਕਰੈ ਅਤਿ ਪਿਆਰੀ ।**
੧੧. **ਬਿਨੁ ਜਗਦੀਸ ਭਜੇ ਨਿਤ ਖੁਆਰੀ । ੩ ।**
੧੨. **ਦਰ ਘਰ ਮਹਲਾ ਸੇਜ ਸੁਖਾਲੀ ;**
੧੩. **ਅਹਿਨਿਸਿ ਫੂਲ ਬਿਛਾਵੈ ਮਾਲੀ ।**
੧੪. **ਬਿਨੁ ਹਰਿਨਾਮ ਸੁ ਦੇਹ ਦੁਖਾਲੀ । ੪ ।**
੧੫. **ਹੈਵਰ ਗੈਵਰ ਨੇਜੇ ਵਾਜੇ ।**
੧੬. **ਲਸਕਰ ਨੇਬ ਖਵਾਸੀ ਪਾਜੇ ।**
੧੭. **ਬਿਨੁ ਜਗਦੀਸ ਝੂਠੇ ਦਿਵਾਜੇ । ੫ ।**
੧੮. **ਸਿਧੁ ਕਹਾਵਉ ਰਿਧਿ ਸਿਧਿ ਬਲਾਵਉ ।**
੧੯. **ਤਾਜ ਕੁਲਹ ਸਿਰਿ ਛਤ੍ਰ ਬਨਾਵਉ ।**
੨੦. **ਬਿਨੁ ਜਗਦੀਸ ਕਹਾ ਸਚੁ ਪਾਵਉ । ੬ ।**

੨੧. ਖਾਨੁ ਮਲੂਕੁ ਕਹਾਵਉ ਰਾਜਾ।
੨੨. ਅਬੇ ਤਬੇ ਕੂੜੇ ਹੈ ਪਾਜਾ।
੨੩. ਬਿਨੁ ਗੁਰ ਸਬਦ ਨ ਸਵਰਸਿ ਕਾਜਾ। ੭
੨੪. ਹਉਮੈਂ ਮਮਤਾ ਗੁਰ ਸਬਦਿ ਵਿਸਾਰੀ।
੨੫. ਗੁਰਮਤਿ ਜਾਨਿਆ ਰਿਦੈ ਮੁਰਾਰੀ।
੨੬. ਪ੍ਰਣਵਤਿ ਨਾਨਕ ਸਰਣਿ ਤੁਮਾਰੀ। ੮। ੧੦।

## ਪਦ-ਅਰਥ

**ਚੋਆ**—ਅਗਰ ਦਾ ਤੇਲ, ਅਤਰ; **ਅੰਕਿ**—ਅੰਗ ਤੇ, (ਸਰੀਰ ਦੇ) ਅੰਗਾਂ ਤੇ; **ਪਾਟ ਪਟੰਬਰ**—ਰੇਸ਼ਮੀ ਕਪੜੇ; **ਓਢਿ**—ਪਹਿਨ ਕੇ; **ਕਾਨੀ ਕੁੰਡਲ**—ਕੰਨਾਂ ਵਿਚ ਕੁੰਡਲ; **ਨਿਹਾਲੀ**—ਤੁਲਾਈ; **ਨੈਨ ਸਲੋਨੀ**—ਸੁੰਦਰ ਅੱਖਾਂ ਵਾਲੀ; **ਖੋੜ**—ਖ਼ੋੜਸ, ਸੋਲਾਂ ਕਿਸਮ ਦੇ; **ਸੁਖਾਲੀ**—ਸੁਖਦਾਈ; **ਹੈਵਰ**—ਚੰਗੇ ਘੋੜੇ; **ਗੈਵਰ**—ਚੰਗੇ ਹਾਥੀ; **ਨੈਬ**—ਨਾਇਬ; **ਖਵਾਸੀ**—ਸ਼ਾਹੀ ਸੇਵਕ; **ਪਾਜੇ**—ਦਿਖਾਵੇ; **ਦਿਵਾਜੇ**—ਦਿਖਾਵੇ; **ਸਿਧ**—ਕਰਾਮਾਤੀ ਸ਼ਕਤੀਆਂ ਵਾਲਾ ਜੋਗੀ; **ਰਿਧਿ ਸਿਧਿ**—ਕਰਾਮਾਤੀ ਸ਼ਕਤੀਆਂ; **ਤਾਜ ਕੁਲਹ**—ਸਿਰ ਤੇ ਤਾਜ ਦੀ ਟੋਪੀ; **ਮਲੂਕ**—ਪਾਤਸ਼ਾਹ; **ਅਬੇ ਤਬੇ**—ਅਬੇ ਤਬੇ ਕਰਕੇ ਦਿਤੀਆਂ ਝਿੜਕਾਂ; **ਮਮਤਾ**—ਮੈਂ ਦਾ ਭਾਵ; **ਮੁਰਾਰੀ**—ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ, ਵਾਹਿਗੁਰੂ; **ਪ੍ਰਣਵਤਿ**—ਬੇਨਤੀ ਕਰਦਾ ਹੈ।

## ਟੀਕਾ

੧. ਜੇ ਮੈਂ ਸਰੀਰ ਤੇ ਅਤਰ ਤੇ ਚੰਦਨ ਲਾ ਲਵਾਂ।
੨. ਰੇਸ਼ਮ ਤੇ ਰੇਸ਼ਮੀ ਕਪੜੇ ਪਾ ਕੇ ਹੰਢਾਵਾਂ।
੩. ਪਰ ਜੇ ਮੈਂ ਪਰਮਾਤਮਾ ਦੇ ਨਾਮ ਤੋਂ ਬਿਨਾਂ ਹਾਂ ਤਾਂ ਮੈਨੂੰ ਕਿਥੇ ਸੁਖ ਪ੍ਰਾਪਤ ਹੋ ਸਕਦਾ ਹੈ ? (ਕਿਤੇ ਨਹੀਂ)। ੧।
੪. ਵਧੀਆ ਵਧੀਆ ਕਪੜੇ ਪਹਿਨਣ ਤੇ ਪਹਿਨ ਕੇ ਦੂਜਿਆਂ ਨੂੰ ਦਿਖਾਣ ਦਾ ਕੀ ਲਾਭ ਹੈ ਜੇ ਨਾਮ ਨਹੀਂ ?
੫. ਪਰਮਾਤਮਾ ਦੇ ਨਾਮ ਤੋਂ ਬਿਨਾਂ ਮੈਂ ਕਿਥੇ ਸੁਖ ਪਾ ਸਕਦਾ ਹਾਂ (ਕਿਤੇ ਨਹੀਂ) । ੧। ਰਹਾਉ।
੬. ਜੇ ਮੈਂ ਕੰਨਾਂ ਵਿਚ ਕੁੰਡਲ ਪਾ ਲਵਾਂ, ਗਲ ਵਿਚ ਮੋਤੀਆਂ ਦੇ ਹਾਰ ਪਾ ਲਵਾਂ,
੭. ਮੇਰੀ ਲਾਲ ਤੁਲਾਈ ਉਤੇ ਗੁਲਾਲ ਦੇ ਫੂਲ ਵਿਛੇ ਹੋਣ।

੮. ਪਰ ਪਰਮਾਤਮਾ ਦੇ ਨਾਮ ਤੋਂ ਬਿਨਾਂ ਮੈਂ ਕਿਥੇ ਸੁਖ ਲਭ ਸਕਦਾ ਹਾਂ । ੨ ।

੯. ਜੇ ਸੋਹਣੀਆਂ ਅੱਖਾਂ ਵਾਲੀ ਸੁੰਦਰ ਮੇਰੀ ਇਸਤ੍ਰੀ ਹੋਵੇ,

੧੦. ਉਸ ਨੇ ਸੋਲਾਂ ਪ੍ਰਕਾਰ ਦੇ ਸ਼ਿੰਗਾਰ ਕੀਤੇ ਹੋਣ, ਮੈਨੂੰ ਬਹੁਤ ਪਿਆਰੀ ਲਗਦੀ ਹੋਵੇ।

੧੧. ਪਰ ਪਰਮਾਤਮਾ ਦੇ ਨਾਮ ਤੋਂ ਬਿਨਾਂ ਸਦਾ ਖੁਆਰੀ ਹੀ ਹੁੰਦੀ ਹੈ । ੩ ।

੧੨. ਜੇ ਮੇਰੇ ਵਸਣ ਲਈ ਮਹਲ ਮਾੜੀਆਂ ਹੋਣ ਤੇ ਉਨ੍ਹਾਂ ਅੰਦਰ ਸੁਖਦਾਈ ਸੇਜਾ ਹੋਵੇ ।

੧੩. ਮਾਲੀ ਮੇਰੀ ਸੇਜਾ ਤੇ ਦਿਨ ਰਾਤ ਫੂਲ ਵਿਛਾਂਦਾ ਰਹੇ ।

੧੪. ਪਰ ਨਾਮ ਤੋਂ ਬਿਨਾਂ (ਸੁਖ ਸੇਜਾ ਮਾਣਦਾ ਹੋਇਆ ਵੀ) ਇਹ ਸਰੀਰ ਦੁਖਾਂ ਦਾ ਘਰ ਹੀ ਰਹੇਗਾ । ੪ ।

੧੫. ਜੇ ਮੇਰੇ ਪਾਸ ਚੰਗੇ ਘੋੜੇ, ਚੰਗੇ ਹਾਥੀ, ਨੇਜਾ ਬਰਦਾਰ ਫ਼ੌਜਾਂ ਹੋਣ ਤੇ (ਫ਼ੌਜੀ ਵਾਜੇ ਵਜਦੇ ਹੋਣ) ।

੧੬. ਜੇ ਮੇਰੇ ਪਾਸ ਫ਼ੌਜਾਂ, ਨਾਇਬ ਤੇ ਸੇਵਾਦਾਰ ਤੇ ਹੋਰ ਕਈ ਤਰ੍ਹਾਂ ਦੇ ਦਿਖਾਵੇ ਹੋਣ ।

੧੭. ਪਰ ਨਾਮ ਤੋਂ ਬਿਨਾਂ ਇਹ ਸਾਰੇ ਦਿਖਾਵੇ ਕੂੜੇ (ਨਾਸਵੰਤ) ਹਨ । ੫ ।

੧੮. ਜੇ ਮੈਂ ਆਪਣੇ ਆਪ ਨੂੰ ਸਿਧ ਅਖਵਾਂਦਾ ਹੋਵਾਂ, ਰਿਧੀਆਂ ਸਿਧੀਆਂ ਤੇ ਮੇਰਾ ਅਧਿਕਾਰ ਹੋਵੇ ।

੧੯. ਮੇਰੇ ਸਿਰ ਤੇ ਤਾਜਦਾਰ ਟੋਪੀ ਹੋਵੇ ਤੇ (ਸ਼ਾਹੀ) ਛਤਰ ਝੂਲਦਾ ਹੋਵੇ ।

੨੦. ਪਰ ਨਾਮ ਤੋਂ ਬਿਨਾਂ ਮੈਂ ਸੱਚ ਨੂੰ ਕਿਥੇ ਪ੍ਰਾਪਤ ਕਰ ਸਕਦਾ ਹਾਂ (ਸੱਚ ਹੀ ਜੀਉਣ ਦਾ ਪੱਕਾ ਸਹਾਰਾ ਬਣਦਾ ਹੈ) । ੬ ।

੨੧. ਜੇ ਮੈਂ ਆਪਣੇ ਆਪ ਨੂੰ ਖਾਨ, ਪਾਤਸ਼ਾਹ ਤੇ ਰਾਜਾ ਅਖਵਾ ਲਵਾਂ ।

੨੨. ਨੌਕਰਾਂ ਚਾਕਰਾਂ ਨੂੰ ਅਬੇ ਤਬੇ ਕਰ ਕੇ ਝਿੜਕਾਂ ਦੇ ਸਕਾਂ, ਪਰ ਇਹ ਝੂਠਾ ਵਿਖਾਵਾ ਹੈ।

੨੩. ਗੁਰੂ ਦੇ ਸ਼ਬਦ ਦੀ ਪ੍ਰਾਪਤੀ ਤੋਂ ਬਿਨਾਂ ਜੀਵਨ ਦਾ ਮਨੋਰਥ ਸਿਰੇ ਨਹੀਂ ਚੜ੍ਹ ਸਕਦਾ । ੭ ।

੨੪. ਹਉਮੈ, ਇਹ ਅਪਣੱਤ ਦਾ ਭਾਵ, ਕੇਵਲ ਗੁਰੂ ਸ਼ਬਦ ਦੁਆਰਾ ਹੀ ਨਾਸ਼ ਹੁੰਦਾ ਹੈ।

੨੫. ਗੁਰੂ ਦੀ ਮਤ ਦੁਆਰਾ ਹੀ ਹਿਰਦੇ ਵਿਚ ਵਸਦੇ ਵਾਹਿਗੁਰੂ ਨੂੰ ਜਾਣਿਆ ਜਾ ਸਕਦਾ ਹੈ ।

੨੬. (ਇਸ ਗੱਲ ਨੂੰ ਸਮਝ ਕੇ) (ਨਾਨਕ ਪ੍ਰਭੂ ਦਰ ਤੇ ਬੇਨਤੀ ਕਰਦਾ ਹੈ ਕਿ) ਹੇ ਹਰੀ, ਮੈਂ ਤੇਰੀ ਸ਼ਰਨ ਵਿਚ ਰਹਿਣਾ ਚਾਹੁੰਦਾ ਹਾਂ । ੮ ।੧੦ ।

११

१. ਸੇਵਾ ਏਕ ਨ ਜਾਨਸਿ ਅਵਰੇ ।
੨. ਪਰਪੰਚ ਬਿਆਧਿ ਤਿਆਗੈ ਕਵਰੇ ।
੩. ਭਾਇ ਮਿਲੈ ਸਚੁ ਸਾਚੈ ਸਚੁ ਰੇ । ੧ ।
੪. ਐਸਾ ਰਾਮ ਭਗਤੁ ਜਨੁ ਹੋਈ ।
੫. ਹਰਿਗੁਣ ਗਾਇ ਮਿਲੈ ਮਲੁ ਧੋਈ । ੧ । ਰਹਾਉ ।
੬. ਊਂਧੋ ਕਵਲੁ ਸਗਲ ਸੰਸਾਰੈ ।
੭. ਦੁਰਮਤਿ ਅਗਨਿ ਜਗਤ ਪਰ ਜਾਰੈ ।
੮. ਸੋ ਉਬਰੈ ਗੁਰ ਸਬਦੁ ਬੀਚਾਰੈ । ੨ ।
੯. ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ।
੧੦. ਮਿਰਗੁ ਮਰੈ ਸਹਿ ਅਪੁਨਾ ਕੀਨਾ ।
੧੧. ਤ੍ਰਿਸਨਾ ਰਾਚਿ ਤਤੁ ਨਹੀ ਬੀਨਾ । ੩ ।
੧੨. ਕਾਮੁ ਚਿਤੈ ਕਾਮਣਿ ਹਿਤਕਾਰੀ ।
੧੩. ਕ੍ਰੋਧੁ ਬਿਨਾਸੈ ਸਗਲ ਵਿਕਾਰੀ ।
੧੪. ਪਤਿ ਮਤਿ ਖੋਵਹਿ ਨਾਮੁ ਵਿਸਾਰੀ । ੪ ।
੧੫. ਪਰ ਘਰਿ ਚੀਤੁ ਮਨਮੁਖਿ ਡੋਲਾਇ ।
੧੬. ਗਲਿ ਜੇਵਰੀ ਧੰਧੈ ਲਪਟਾਇ ।
੧੭. ਗੁਰਮੁਖਿ ਛੂਟਸਿ ਹਰਿਗੁਣ ਗਾਇ । ੫ ।
੧੮. ਜਿਉ ਤਨੁ ਬਿਧਵਾ ਪਰ ਕਉ ਦੇਈ ।
੧੯. ਕਾਮਿ ਦਾਮਿ ਚਿਤੁ ਪਰ ਵਸਿ ਸੇਈ ।
੨੦. ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ । ੬ ।
੨੧. ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ।
੨੨. ਬੇਦ ਪੁਰਾਣ ਪੜੈ ਸੁਣਿ ਥਾਟਾ ।
੨੩. ਬਿਨੁ ਰਸ ਰਾਤੇ ਮਨੁ ਬਹੁ ਨਾਟਾ । ੭ ।
੨੪. ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ।
੨੫. ਜਿਉ ਮੀਨਾ ਜਲ ਮਾਹਿ ਉਲਾਸਾ ।
੨੬. ਨਾਨਕ ਹਰਿ ਰਸੁ ਪੀ ਤ੍ਰਿਪਤਾਸਾ । ੮ । ੧੧ ।

## ਪਦ-ਅਰਥ

**ਪਰਪੰਚ**—ਪੰਜ ਤੱਤਾਂ ਦਾ ਵਿਸਥਾਰ, ਸੰਸਾਰ; **ਬਿਆਧਿ**—ਰੋਗਾਂ; **ਕਵਰੇ**—ਕੌੜੇ; **ਭਾਇ**—ਪ੍ਰੇਮ ਨਾਲ; **ਕਵਲ**—ਹਿਰਦਾ ਰੂਪ ਕਮਲ; **ਉਬਰੇ**—ਤਰਦਾ ਹੈ; **ਭ੍ਰਿੰਗ**—ਭੌਰਾ; **ਪਤੰਗੁ**—ਪਤੰਗਾ; **ਕੁੰਚਰੁ**—ਹਾਥੀ; **ਮੀਨ**—ਮਛੀ; **ਮਿਰਗੁ**—ਹਰਨ; **ਬੀਨਾ**—ਵੇਖਿਆ; **ਹਿਤਕਾਰੀ**—ਪ੍ਰੇਮੀ; **ਜੇਵਰੀ**—ਰਸੀ; **ਲਪਟਾਇ**—ਫਸਦਾ ਹੈ; **ਪਰ**—ਪਰਾਇਆ ਪੁਰਸ਼; **ਦਾਮਿ**—ਪੈਸੇ ਲਈ; **ਥਾਟਾ**—ਬਨਾਵਟ, ਰਚਨਾ; **ਨਾਟਾ**—ਨਾਟਕ, ਦਿਲ ਪਰਚਾਵੇ; **ਚਾਤ੍ਰਿਕ**—ਪਪੀਹਾ; **ਉਲਾਸਾ**—ਪ੍ਰਸੰਨ ਹੁੰਦੀ ਹੈ।

## ਟੀਕਾ

੧. ਪਰਮਾਤਮਾ ਦਾ ਭਗਤ ਇਕ-ਪ੍ਰਭੂ ਦੀ ਸੇਵਾ (ਭਗਤੀ) ਕਰਦਾ ਹੈ ਅਤੇ ਕਿਸੇ ਹੋਰ ਨੂੰ ਉਸ ਦੇ ਬਰਾਬਰ ਨਹੀਂ ਸਮਝਦਾ।

੨. ਉਹ ਸੰਸਾਰ ਦੇ ਭੋਗਾਂ ਨੂੰ ਜੋ ਰੋਗ ਪੈਦਾ ਕਰਨ ਵਾਲੇ ਹਨ ਕੌੜੇ ਜਾਣ ਕੇ ਤਿਆਗਦਾ ਹੈ।

੩. ਉਹ ਪ੍ਰੇਮਾ-ਭਗਤੀ ਦੁਆਰਾ ਸੱਚੇ-ਪ੍ਰਭੂ ਨੂੰ ਮਿਲਦਾ ਹੈ, ਅਤੇ ਉਸ ਸੱਚੇ ਪ੍ਰਭੂ ਦੀ ਕਿਰਪਾ ਨਾਲ ਆਪ ਹੀ ਉਸ ਦਾ ਰੂਪ ਹੋ ਜਾਂਦਾ ਹੈ। ੧।

੪. ਐਸਾ ਹੁੰਦਾ ਹੈ, ਪ੍ਰਭੂ ਦਾ ਭਗਤ, ਪ੍ਰਭੂ ਦਾ ਸੇਵਕ।

੫. ਉਹ ਪ੍ਰਭੂ ਦੇ ਗੁਣ ਗਾਉਂਦਾ ਉਸ ਨਾਲ ਮਿਲ ਜਾਂਦਾ ਹੈ ਅਤੇ ਪਾਪ ਦੀ ਮੈਲ ਧੋ ਲੈਂਦਾ ਹੈ। ੧। ਰਹਾਉ।

੬. ਸਾਰੇ ਜਗਤ ਦੇ ਜੀਵਾਂ ਦਾ ਹਿਰਦਾ ਰੂਪ ਕਮਲ ਉਲਟਿਆ ਪਇਆ ਹੈ।

੭. ਜੀਵਾਂ ਦੀ ਮਤ ਖੋਟੀ ਹੈ, ਇਹ ਅਗਨੀ ਹੋਂ ਕੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਾੜ ਰਹੀ ਹੈ।

੮. ਇਸ ਅੱਗ ਵਿਚੋਂ ਬਚਦਾ ਉਹ ਹੈ ਜੋ ਗੁਰੂ ਦੇ ਸ਼ਬਦਾਂ ਦਾ ਵਿਚਾਰ ਕਰਦਾ ਹੈ। ੨।

੯. ਜਿਵੇਂ ਭੌਰਾ, ਪਤੰਗਾ, ਹਾਥੀ, ਮੱਛੀ ਅਤੇ ਹਿਰਨ ਇਕ ਇਕ ਵਿਸ਼ੇ ਅਧੀਨ ਹੋਣ ਦੇ ਕਾਰਣ ਆਪਣਾ ਕੀਤਾ ਸਹਿੰਦੇ ਹਨ।

੧੦. ਤਿਵੇਂ ਤ੍ਰਿਸ਼ਨਾ ਵਿਚ ਫਸਿਆ ਜੀਵ,

੧੧. (ਖੁਆਰ ਹੁੰਦਾ ਹੈ), ਉਹ ਆਤਮ-ਤੱਤ ਨੂੰ ਪਛਾਣਦਾ ਨਹੀਂ। ੩।

੧੨. ਇਸਤ੍ਰੀ ਦਾ ਪ੍ਰੇਮੀ ਹੀ ਕਾਮ ਚਿਤਵਦਾ ਹੈ (ਅਤੇ ਨਾਸ਼ ਹੁੰਦਾ ਹੈ)।

੧੩. ਕ੍ਰੋਧ ਸਾਰੇ ਵਿਕਾਰੀਆਂ ਨੂੰ ਨਾਸ਼ ਕਰਦਾ ਹੈ।

੧੪. (ਨਾਮ ਨੂੰ ਵਿਸਾਰ ਕੇ ਇਹ ਹਾਲ ਹੁੰਦਾ ਹੈ), ਨਾਮ ਵਿਸਾਰ ਕੇ ਜੀਵ ਇਜ਼ਤ ਤੇ ਅਕਲ ਗਵਾ ਲੈਂਦੇ ਹਨ । ੪ ।

੧੫. ਮਨ ਮਤੀਆ ਮਨੁੱਖ ਪਰ-ਇਸਤ੍ਰੀ ਦੇ ਪ੍ਰੇਮ ਵਿਚ ਆਪਣੇ ਚਿੱਤ ਨੂੰ ਭੁਲਾਂਦਾ ਹੈ ।

੧੬. ਉਸ ਦੇ ਗਲ ਵਿਚ ਫਾਹੀ ਪੈਂਦੀ ਹੈ ਕਿਉਂਕਿ ਉਹ ਝੂਠੇ ਜੰਜਾਲਾਂ ਵਿਚ ਲਗਦਾ ਹੈ ।

੧੭. ਪਰ ਗੁਰਾਂ ਦੁਆਰਾ-ਪ੍ਰਭੂ ਦੀ ਸਿਫ਼ਤ ਸਾਲਾਹ ਕਰਕੇ ਉਹ ਵੀ ਬਚ ਜਾਂਦਾ ਹੈ । ੫ ।

੧੮. ਜਿਵੇਂ ਵਿਧਵਾ ਆਪਣਾ ਸਰੀਰ ਪਰਾਏ ਪੁਰਸ਼ ਦੇ ਹਵਾਲੇ ਕਰਦੀ ਹੈ ।

੧੯. ਕਾਮ ਪਰਵਸ ਹੋ ਕੇ ਤੇ ਪੈਸੇ ਦੇ ਲਾਲਚ ਵਿਚ ਉਹ ਆਪਣਾ ਮਨ ਵੀ ਪਰਾਏ ਵਸ ਕਰਦੀ ਹੈ ।

੨੦. ਪਰ ਬਿਨਾਂ ਆਪਣੇ ਪਤੀ ਦੇ ਉਹ ਤ੍ਰਿਪਤ ਨਹੀਂ ਹੁੰਦੀ (ਤਿਵੇਂ ਜੀਵ-ਇਸਤ੍ਰੀ ਪ੍ਰਭੂ ਬਿਨਾਂ ਕਦੇ ਸੁਖ ਨੂੰ ਨਹੀਂ ਪ੍ਰਾਪਤ ਹੁੰਦੀ) । ੬ ।

੨੧. (ਵਿਦਵਾਨ) ਧਾਰਮਕ ਪੁਸਤਕਾਂ ਤੇ ਸਿਮ੍ਰਿਤੀਆਂ ਪੜ੍ਹਦਾ ਹੈ ।

੨੨. ਵੇਦ, ਪੁਰਾਣ ਤੇ ਹੋਰ ਕਾਵਿ ਰਚਨਾ ਪੜ੍ਹਦਾ, ਸੁਣਦਾ ਹੈ ।

੨੩. ਪਰ ਬਿਨਾਂ ਪ੍ਰਭੂ ਦੇ ਨਾਮਰਸ ਵਿਚ ਰੰਗੇ ਜਾਣ ਦੇ (ਇਹ ਸਾਰੇ ਨਿਰੇ ਮਨ ਦੇ) ਨਾਟਕ ਦਿਲ ਪਰਚਾਵੇ ਹਨ । ੭ ।

੨੪. ਜਿਵੇਂ ਪਪੀਹੇ ਨੂੰ ਵਰਖਾ ਜਲ ਨਾਲ ਪ੍ਰੇਮ ਹੈ ਅਤੇ ਉਸੇ ਜਲ ਦੀ ਪਿਆਸ ਹੁੰਦੀ ਹੈ ।

੨੫. ਜਿਵੇਂ ਮੱਛੀ ਨੂੰ ਜਲ ਵਿਚ ਅਨੰਦ ਹੈ ।

੨੬. ਤਿਵੇਂ, (ਨਾਨਕ) ਪ੍ਰਭੂ ਦਾ ਭਗਤ ਨਾਮ-ਰਸ ਪੀ ਕੇ ਤ੍ਰਿਪਤ ਹੁੰਦਾ ਹੈ । ੮ । । ੧੧ ।

੧੨

**੧. ਹਠੁ ਕਰਿ ਮਰੈ ਨ ਲੇਖੈ ਪਾਵੈ ।**

**੨. ਵੇਸ ਕਰੈ ਬਹੁ ਭਸਮ ਲਗਾਵੈ ।**

**੩. ਨਾਮੁ ਬਿਸਾਰਿ ਬਹੁਰਿ ਪਛੁਤਾਵੈ । ੧ ।**

**੪. ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ।**

**੫. ਨਾਮੁ ਬਿਸਾਰਿ ਸਹਹਿ ਜਮ ਦੂਖ । ੧ । ਰਹਾਉ ।**

**੬. ਚੋਆ ਚੰਦਨ ਅਗਰ ਕਪੂਰਿ ।**

੭. ਮਾਇਆ ਮਗਨੁ ਪਰਮ ਪਦੁ ਦੂਰਿ ।
੮. ਨਾਮਿ ਬਿਸਾਰਿਐ ਸਭੁ ਕੂੜੋ ਕੂਰਿ । ੨ ।
੯. ਨੇਜੇ ਵਾਜੇ ਤਖਤਿ ਸਲਾਮੁ ।
੧੦. ਅਧਕੀ ਤ੍ਰਿਸਨਾ ਵਿਆਪੈ ਕਾਮੁ ।
੧੧. ਬਿਨੁ ਹਰਿ ਜਾਚੇ ਭਗਤਿ ਨ ਨਾਮੁ । ੩ ।
੧੨. ਵਾਦਿ ਅਹੰਕਾਰਿ ਨਾਹੀ ਪ੍ਰਭੁ ਮੇਲਾ ।
੧੩. ਮਨੁ ਦੇ ਪਾਵਹਿ ਨਾਮ ਸੁਹੇਲਾ ।
੧੪. ਦੂਜੈ ਭਾਇ ਅਗਿਆਨੁ ਦੁਹੇਲਾ । ੪ ।
੧੫. ਬਿਨੁ ਦਮ ਕੇ ਸਉਦਾ ਨਹੀਂ ਹਾਟ ।
੧੬. ਬਿਨੁ ਬੋਹਿਥ ਸਾਗਰ ਨਹੀਂ ਵਾਟ ।
੧੭. ਬਿਨੁ ਗੁਰ ਸੇਵੇ ਘਾਟੇ ਘਾਟਿ । ੫ ।
੧੮. ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ।
੧੯. ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ।
੨੦. ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ । ੬ ।
੨੧. ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ।
੨੨. ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ।
੨੩. ਨਾਮ ਵਡਾਈ ਤੁਧੁ ਭਾਣੈ ਦੀਉ । ੭ ।
੨੪. ਨਾਮ ਬਿਨਾ ਕਿਉਂ ਜੀਵਾ ਮਾਇ ।
੨੫. ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ।
੨੬. ਨਾਨਕ ਨਾਮਿ ਰਤੇ ਪਤਿ ਪਾਇ । ੮ । ੧੨ ।

## ਪਦ-ਅਰਥ

**ਚੋਆ**—ਅਤਰ; **ਅਗਰ**—ਇਕ ਸੁਗੰਧ ਵਾਲੀ ਲਕੜੀ; **ਅਧਕੀ**—ਵਧਦੀ ਹੈ; **ਵਾਦਿ**—ਝਗੜੇ ਵਿਚ; **ਸੁਹੇਲਾ**—ਸੁਖਦਾਈ; **ਦੁਹੇਲਾ**—ਦੁਖਦਾਈ; **ਦਮ ਕੇ**—ਪੈਸਿਆਂ ਦੇ; **ਵਾਹੁ**—ਧਨਤਾ ਯੋਗ ਹੈ; **ਮਥਿ**—ਰਿੜਕ ਕੇ ।

## ਟੀਕਾ

੧. ਜੇ ਕੋਈ ਮਨੁਖ ਹਠ ਨਾਲ (ਮਨ ਤੇ ਜਬਰ ਕਰਕੇ) (ਧੂਣੀਆਂ ਆਦਿ) ਕਰਮ ਕਰਦਾ ਹੋਇਆ ਕਸ਼ਟ ਸਹਾਰਦਾ ਹੈ ਤਾਂ ਇਹ ਕਰਮ ਉਸ ਦੇ ਕਿਸੇ ਲੇਖੇ ਨਹੀਂ ਪੈਂਦੇ ।

੨. ਜੇ ਉਹ ਮਨੁੱਖ ਅਨੇਕ ਭੇਖ ਧਾਰਦਾ ਹੈ ਜਾਂ ਪਿੰਡੇ ਤੇ ਸੁਆਹ ਮਲਦਾ ਹੈ (ਇਸ ਦਾ ਵੀ ਕੋਈ ਮੁਲ ਨਹੀਂ ਕਿਉਂਕਿ ਉਸ ਪਾਸ ਨਾਮ ਨਹੀਂ)।

੩. ਨਾਮ ਵਿਸਾਰ ਕੇ ਉਸ ਨੂੰ ਬਾਦ ਵਿਚ ਅਵਸ਼ ਪਛਤਾਣਾ ਪੈਂਦਾ ਹੈ। ੧।

੪. ਹੇ ਭਾਈ, ਤੂੰ ਹਰੀ ਨੂੰ ਆਪਣੇ ਮਨ ਵਿਚ ਵਸਾ ਤੇ ਇਸ ਤਰ੍ਹਾਂ ਮਨ ਵਿਚ ਸੁਖ ਲੈ (ਹਰੀ ਸੁਖਾਂ ਦਾ ਸੋਮਾ ਹੈ)।

੫. (ਇਹ ਗੱਲ ਪੱਕੀ ਸਮਝ ਕਿ) ਨਾਮ ਨੂੰ ਤਿਆਗ ਕੇ ਤੂੰ ਜਮ ਦਾ ਦੁਖ ਸਹਾਰੇਂਗਾ। ੧। ਰਹਾਉ।

੬. ਜੇ ਕੋਈ ਆਪਣੇ ਸਰੀਰ ਤੇ ਅਤਰ, ਚੰਦਨ, ਅਗਰ, ਕਪੂਰ ਆਦਿਕ ਸੁਗੰਧੀਆਂ ਲਾਣ ਵਿਚ ਮਸਤ ਹੈ।

੭ ਜਾਂ ਕਿਸੇ ਹੋਰ ਮਾਇਆ ਦੇ ਭੋਗਾਂ ਵਿਚ ਗਲਤਾਨ ਹੈ ਤਾਂ ਉਸ ਤੋਂ ਵੀ ਮੋਖ ਪਦ ਦੂਰ ਹੈ।

੮. ਨਾਮ ਨੂੰ ਤਿਆਗ ਕੇ ਉਸ ਦੇ ਇਹ ਸਾਰੇ ਅਡੰਬਰ ਕੂੜੇ ਹਨ, ਕਿਉਂਕਿ ਇਹ ਕੂੜ ਵਿਚੋਂ ਨਿਕਲਦੇ ਹਨ। ੨।

੯. ਜੇ ਕੋਈ ਤਖ਼ਤ ਤੇ ਬੈਠਦਾ ਹੈ, ਵਾਜੇ ਵਜਦੇ ਹਨ, ਨੇਜ਼ਾ ਬਰਦਾਰ ਖੜੇ ਹਨ ਅਤੇ ਦੁਨੀਆ ਉਸ ਨੂੰ ਸਲਾਮਾਂ ਕਰਦੀ ਹੈ।

੧੦. ਤਾਂ ਭੀ ਉਸ ਦੀ ਤ੍ਰਿਸ਼ਨਾ ਹੀ ਵਧਦੀ ਹੈ ਤੇ ਕਾਮ ਜ਼ੋਰ ਪਾਂਦਾ ਹੈ (ਫਿਰ ਸੁਖ ਕਿਥੇ ?)

੧੧. (ਸੁਖ ਹੈ ਨਾਮ ਤੇ ਭਗਤੀ ਵਿਚ) ਪਰ ਪ੍ਰਭੂ ਦੀ ਲੋਚਾ ਬਿਨਾਂ, ਨਾ ਭਗਤੀ ਮਿਲਦੀ ਹੈ ਤੇ ਨਾ ਨਾਮ (ਤੇ ਲੋਚਾ ਉਪਜਦੀ ਹੈ, ਮਾਇਕ ਪਦਾਰਥਾਂ ਦਾ ਮੋਹ ਤਿਆਗਿਆਂ)। ੩।

੧੨. (ਵਿਦਿਆ ਦੇ ਬਲ ਨਾਲ) ਸਿਧਾਂਤਾਂ ਦੇ ਝਗੜਿਆਂ ਵਿਚ ਪਇਆਂ, ਹੰਕਾਰ ਹੀ ਵਧਦਾ ਹੈ, ਪ੍ਰਭੂ–ਮਿਲਾਪ ਹੁੰਦਾ ਨਹੀਂ।

੧੩. ਮਨ ਪ੍ਰਭੂ ਅਰਪਨ ਕਰਨ ਨਾਲ ਸੁਖਦਾਈ ਨਾਮ ਮਿਲਦਾ ਹੈ।

੧੪. ਦ੍ਵੈਤ ਵਿਚ ਰਹਿਆਂ ਤਾਂ ਦੁਖਦਾਈ ਅਗਿਆਨ ਹੀ ਵਧਦਾ ਹੈ। ੪।

੧੫. ਜਿਵੇਂ ਪੈਸੇ ਬਿਨਾਂ ਹੱਟੀ ਲਈ ਸੌਦਾ ਨਹੀਂ ਆ ਸਕਦਾ।

੧੬. ਜਿਵੇਂ ਜਹਾਜ਼ ਬਿਨਾਂ ਸਾਗਰ ਦਾ ਸਫ਼ਰ ਨਹੀਂ ਹੋ ਸਕਦਾ।

੧੭. ਤਿਵੇਂ ਗੁਰੂ ਸੇਵਾ ਤੋਂ ਬਿਨਾਂ ਜੀਵਨ ਠੀਕ ਤਰ੍ਹਾਂ ਤੁਰਦਾ ਨਹੀਂ, ਸਗੋਂ ਘਾਟਾ ਹੀ ਘਾਟਾ ਹੁੰਦਾ ਹੈ। ੫।

੧੮. ਹੇ ਭਾਈ, ਉਸ ਗੁਰੂ ਨੂੰ ਧੰਨ ਧੰਨ ਆਖ ਜੋ ਜੀਵਨ ਰਸਤਾ ਦਿਖਾ ਦਿੰਦਾ ਹੈ।

੧੯. ਉਸ ਗੁਰੂ ਨੂੰ ਧੰਨ ਧੰਨ ਆਖ ਜੋ ਸ਼ਬਦ ਸੁਣਾਂਦਾ ਹੈ,
੨੦. ਤੇ ਜੋ ਪ੍ਰਭੂ ਨਾਲ ਮੇਲ ਮਿਲਾ ਦਿੰਦਾ ਹੈ । ੬ ।
੨੧. (ਪਹਿਲਾਂ) ਉਸ ਪਰਮਾਤਮਾ ਨੂੰ ਧੰਨ ਧੰਨ ਆਖੋ ਜਿਸਨੇ ਜੀਵਨ ਦਿੱਤਾ ਹੈ ।
੨੨. (ਫਿਰ ਉਸ ਗੁਰੂ ਨੂੰ ਜਿਸ ਦੇ) ਗੁਰੂ ਸ਼ਬਦ ਦੁਆਰਾ ਨਾਮ ਨੂੰ ਰਿੜਕ ਕੇ ਤੁਸੀਂ ਅੰਮ੍ਰਿਤ ਰਸ ਪੀ ਲਵੋ ।
੨੩. ਪ੍ਰਭੂ ਨੇ ਨਾਮ ਦੀ ਵਡਿਆਈ ਤੈਨੂੰ ਆਪਣੇ ਹੁਕਮ ਅਨੁਸਾਰ ਹੀ ਦਿੱਤੀ ਹੋਈ ਹੈ । ੭ ।
੨੪. ਹੇ ਮਨ, ਨਾਮ ਤੋਂ ਬਿਨਾਂ ਸਹੀ ਜੀਵਨ ਕਿਵੇਂ ਜੀਵਿਆ ਜਾ ਸਕਦਾ ਹੈ ?
੨੫. ਹੇ ਪ੍ਰਭੂ, ਮੈਂ ਤੇਰੀ ਸ਼ਰਨ ਪੈ ਕੇ ਦਿਨ ਰਾਤ ਤੇਰਾ ਨਾਮ ਜਪਦਾ ਹਾਂ ।
੨੬. (ਨਾਨਕ) ਨਾਮ ਵਿਚ ਰਤਿਆਂ ਨੂੰ ਹੀ ਇਜ਼ਤ ਮਿਲਦੀ ਹੈ । ੮ । ੧੨ ।

### ੧੩

੧. ਹਉਮੈ ਕਰਤ ਭੇਖੀ ਨਹੀ ਜਾਨਿਆ ।
੨. ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ । ੧ ।
੩. ਹਉ ਹਉ ਕਰਤ ਨਹੀਂ ਸਚੁ ਪਾਈਐ ।
੪. ਹਉਮੈ ਜਾਇ ਪਰਮ ਪਦੁ ਪਾਈਐ । ੧ । ਰਹਾਉ ।
੫. ਹਉਮੈ ਕਰਿ ਰਾਜੇ ਬਹੁ ਧਾਵਹਿ ।
੬. ਹਉਮੈ ਖਪਹਿ ਜਨਮਿ ਮਰ ਆਵਹਿ । ੨ ।
੭. ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ।
੮. ਚੰਚਲ ਮਤਿ ਤਿਆਗੈ ਪੰਚ ਸੰਘਾਰੈ । ੩ ।
੯. ਅੰਤਰਿ ਸਾਚੁ ਸਹਜ ਘਰਿ ਆਵਹਿ ।
੧੦. ਰਾਜਨੁ ਜਾਣਿ ਪਰਮ ਗਤਿ ਪਾਵਹਿ । ੪ ।
੧੧. ਸਚੁ ਕਰਣੀ ਗੁਰੁ ਭਰਮੁ ਚੁਕਾਵੈ ।
੧੨. ਨਿਰਭਉ ਕੈ ਘਰਿ ਤਾੜੀ ਲਾਵੈ । ੫ ।
੧੩. ਹਉ ਹਉ ਕਰਿ ਮਰਣਾ ਕਿਆ ਪਾਵੈ ।
੧੪. ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ । ੬ ।
੧੫. ਜੇਤੀ ਹੈ ਤੇਤੀ ਕਿਹੁ ਨਾਹੀ ।
੧੬. ਗੁਰਮੁਖਿ ਗਿਆਨ ਭੇਟਿ ਗੁਣ ਗਾਹੀ । ੭ ।
੧੭. ਹਉਮੈ ਬੰਧਨ ਬੰਧਿ ਭਵਾਵੈ ।
੧੮. ਨਾਨਕ ਰਾਮ ਭਗਤਿ ਸੁਖੁ ਪਾਵੈ । ੮ । ੧੩ ।

## ਪਦ-ਅਰਥ

**ਭੇਖੀ**—ਧਾਰਮਕ ਭੇਖ ਧਾਰਨ ਕਰਨ ਵਾਲਾ; **ਨਿਵਰੈ**—ਦੂਰ ਹੋਵੇ, **ਪੰਚ**—ਕਾਮਾਦਿਕ; **ਸਹਜ**-ਗਿਆਨ ਤੇ ਸ਼ਾਂਤੀ ਵਾਲੀ ਅਵਸਥਾ; **ਨਿਰਭਉ**—ਵਾਹਿਗੁਰੂ ।

## ਟੀਕਾ

੧. ਧਾਰਮਕ ਭੇਖ ਧਾਰਨ ਕਰ ਕੇ ਵੀ ਹੰਕਾਰ ਦੀਆਂ ਗੱਲਾਂ ਕਰਨੀਆਂ, (ਮੇਰਾ ਧਰਮ ਚੰਗਾ ਹੈ, ਮੈਂ ਮੁਕਤ ਹੋਵਾਂਗਾ, ਮੇਰੇ ਧਰਮ ਤੋਂ ਬਿਨਾਂ ਬਾਕੀ ਸਭ ਧਰਮ ਨੀਵੇਂ ਹਨ ਆਦਿਕ) ਇਸ ਤਰ੍ਹਾਂ ਕਦੇ ਕਿਸੇ ਨੇ ਪਰਮਾਤਮਾ ਨੂੰ ਨਹੀਂ ਪਛਾਣਿਆ ।

੨. ਪਰ ਗੁਰੂ ਦੁਆਰਾ ਭਗਤੀ ਵਿਚ ਲਗ ਕੇ ਕਿਸੇ ਵਿਰਲੇ ਦਾ ਮਨ ਪਤੀਜਦਾ ਹੈ । ੧ । (ਬਾਕੀ ਸਭ ਧਰਮੀ ਅਖਵਾਉਂਦਿਆਂ ਹੋਇਆ ਭੀ ਹਉਮੈ ਦੀ ਖੇਡ ਖੇਡਦੇ ਰਹਿੰਦੇ ਹਨ ।)

੩. ਹਉਮੈਂ ਵਿਚ ਕਦੇ ਸੱਚ ਦੀ ਪ੍ਰਾਪਤੀ ਨਹੀਂ ਹੋਈ ।

੪. ਹਉਮੈਂ ਦੂਰ ਕਰਨ ਨਾਲ ਹੀ ਕਿਸੇ ਨੂੰ ਪਰਮ ਪਦ (ਮੋਖ) ਦੀ ਪ੍ਰਾਪਤੀ ਹੁੰਦੀ ਹੈ । ੧ । ਰਹਾਉ ।

੫. ਰਾਜੇ ਵੀ ਹਉਮੈਂ ਦੇ ਕਾਰਨ ਭਟਕਦੇ ਫਿਰਦੇ ਹਨ ।

੬. ਹਉਮੈਂ ਵਿਚ ਉਹ ਨਾਸ਼ ਹੁੰਦੇ ਹਨ ਤੇ ਆਵਾਗਵਨ ਵਿਚ ਚੱਕਰ ਲਾਂਦੇ ਹਨ । ੨ ।

੭. ਹਉਮੈ ਉਸ ਦੀ ਦੂਰ ਹੁੰਦੀ ਹੈ ਜੋ ਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ ।

੮. ਹੋਛੀ ਮਤ ਨੂੰ ਤਿਆਗਦਾ ਹੈ ਤੇ ਕਾਮ ਕ੍ਰੋਧ ਆਦਿ ਨੂੰ ਮਾਰਦਾ ਹੈ । ੩ ।

੯. ਜਿੰਨ੍ਹਾਂ ਦੇ ਹਿਰਦੇ ਵਿਚ ਸੱਚੇ ਪ੍ਰਭੂ ਦਾ ਵਾਸਾ ਹੈ, ਉਹ ਗਿਆਨ ਤੇ ਸ਼ਾਂਤੀ ਦੀ ਅਵਸਥਾ ਵਿਚ ਪੁਜਦੇ ਹਨ ।

੧੦. ਰਾਜੇ ਪ੍ਰਭੂ ਨੂੰ ਜਾਣ ਕੇ ਉਹ ਉੱਚੀ ਆਤਮਕ ਅਵਸਥਾ ਪ੍ਰਾਪਤ ਕਰਦੇ ਹਨ । ੪ ।

੧੧. ਜਿਸ ਦਾ ਭਰਮ ਗੁਰੂ ਨਾਸ਼ ਕਰਦਾ ਹੈ, ਉਹ ਸੱਚ-ਕਰਣੀ ਕਰਦਾ ਹੈ ।

੧੨. ਅਤੇ ਨਿਰਭਉ ਪ੍ਰਭੂ ਨਾਲ ਸੁਰਤ ਜੋੜਦਾ ਹੈ । ੫ ।

੧੩. ਹਉਮੈਂ ਵਿਚ ਆਤਮਕ ਮੌਤ ਹੋ ਜਾਂਦੀ ਹੈ, ਹੋਰ ਕੀ ਮਿਲਦਾ ਹੈ ?

੧੪. ਜੇ ਪੂਰੇ ਗੁਰੂ ਦਾ ਮਿਲਾਪ ਹੋ ਜਾਏ ਤਾਂ ਉਹ ਹਉਮੈਂ ਦੇ ਝਗੜੇ ਪੁਆੜੇ ਦੂਰ ਕਰਦਾ ਹੈ । ੬ ।

੧੫. ਜੋ ਕੁਝ ਹਉਮੈਂ ਦੀ ਖੇਡ ਦਿਸ ਰਹੀ ਹੈ, ਇਹ ਕੁਝ ਵੀ ਨਹੀਂ ।

੧੬. ਪਰ ਜਿੰਨ੍ਹਾਂ ਨੂੰ ਗੁਰੂ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ ਉਹ ਪ੍ਰਭੂ ਦੇ ਗੁਣ ਗਾਂਦੇ ਹਨ । ੭ ।

੧੭. ਹਉਮੈ ਜੀਵਾਂ ਨੂੰ ਆਵਾਗਵਨ ਵਿਚ ਬੰਨ੍ਹ ਕੇ ਫਿਰਾਂਦੀ ਹੈ ।

੧੮. ਪਰ (ਨਾਨਕ) ਜੋ ਰਾਮ ਦੀ ਭਗਤੀ ਕਰਦਾ ਹੈ ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ । ੮ । ੧੩ ।

੧੪

੧. ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ।
੨. ਬ੍ਰਹਮ ਕਮਲੁ ਪਇਆਲਿ ਨ ਪਾਇਆ ।
੩. ਆਗਿਆ ਨਹੀਂ ਲੀਨੀ ਭਰਮਿ ਭੁਲਾਇਆ । ੧ ।
੪. ਜੋ ਉਪਜੈ ਸੋ ਕਾਲਿ ਸੰਘਾਰਿਆ ।
੫. ਹਮ ਹਰਿ ਰਾਖੇ ਗੁਰਸਬਦੁ ਬੀਚਾਰਿਆ । ੧ । ਰਹਾਉ ।
੬. ਮਾਇਆ ਮੋਹੇ ਦੇਵੀ ਸਭਿ ਦੇਵਾ ।
੭. ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ।
੮. ਓਹੁ ਅਬਿਨਾਸੀ ਅਲਖ ਅਭੇਵਾ । ੨ ।
੯. ਸੁਲਤਾਨ ਖਾਨ ਬਾਦਿਸ਼ਾਹ ਨਹੀ ਰਹਨਾ ।
੧੦. ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ।
੧੧. ਮੈਂ ਧਰ ਨਾਮੁ ਜਿਉ ਰਾਖਹੁ ਰਹਨਾ । ੩ ।
੧੨. ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ।
੧੩. ਸਾਹ ਮਰਹਿ ਸੰਚਹਿ ਮਾਇਆ ਦਾਮ ।
੧੪. ਮੈਂ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ । ੪ ।
੧੫, ਰਯਤਿ ਮਹਰ ਮੁਕਦਮ ਸਿਕਦਾਰੈ ।
੧੬. ਨਿਹਚਲੁ ਕੋਇ ਨ ਦਿਸੈ ਸੰਸਾਰੈ ।
੧੭. ਅਫਰਿਉ ਕਾਲੁ ਕੂੜੁ ਸਿਰਿ ਮਾਰੈ । ੫ ।
੧੮. ਨਿਹਚਲੁ ਏਕੁ ਸਚਾ ਸਚੁ ਸੋਈ ।
੧੯. ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ।
੨੦. ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ । ੬ ।
੨੧. ਕਾਜੀ ਸੇਖ ਭੇਖ ਫਕੀਰਾ ।
੨੨. ਵਡੇ ਕਹਾਵਹਿ ਹਉਮੈ ਤਨਿ ਪੀਰਾ ।

२३. **ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ । ੭ ।**

२४. **ਕਾਲੁ ਜਾਲੁ ਜਿਹਵਾ ਅਰੁ ਨੈਣੀ ।**

२੫. **ਕਾਨੀ ਕਾਲੁ ਸੁਣੈ ਬਿਖੁ ਬੈਣੀ ।**

२੬. **ਬਿਨੁ ਸਬਦੈ ਮੂਠੇ ਦਿਨੁ ਰੈਣੀ । ੮ ।**

२੭. **ਹਿਰਦੈ ਸਾਚੁ ਵਸੈ ਹਰਿਨਾਇ ।**

२੮. **ਕਾਲੁ ਨ ਜੋਹਿ ਸਕੈ ਗੁਣ ਗਾਇ ।**

२੯. **ਨਾਨਕ ਗੁਰਮੁਖਿ ਸਬਦਿ ਸਮਾਇ । ੯ । ੧੪ ।**

## ਪਦ-ਅਰਥ

**ਪ੍ਰਥਮੇ**—ਪਹਿਲਾਂ; **ਕਾਲੈ**—ਮੌਤ ਦੇ ਵਸ; **ਬ੍ਰਹਮ ਕਮਲੁ ਪਇਆਲਿ ਨ ਪਾਇਆ**—ਵਿਸ਼ਨੂੰ ਦੇ ਕਮਲ ਨੂੰ ਬ੍ਰਹਮਾ ਨੇ ਪਾਤਾਲ ਤਕ ਜਾ ਕੇ ਵੀ ਨਾ ਪਾਇਆ; **ਸੰਘਾਰਿਆ**—ਮਾਰਿਆ; **ਮੁਕਾਮੁ**—ਸਥਿਰ ਟਿਕਾਣਾ; **ਸਾਹ**—ਸ਼ਾਹ, ਪਾਤਸ਼ਾਹ; **ਮਹਰ**—ਮੁਖੀ; **ਮੁਕਦਮ**—ਚੌਧਰੀ; **ਸਿਕਦਾਰੈ**—ਸਰਦਾਰ; **ਅਫਰਿਉ**—ਅਮੋੜ; **ਗੋਈ**—ਮੇਟੀ; **ਪੀਰਾ**—ਪੀੜ; **ਧੀਰਾ**—ਧੀਰਜ; **ਬੈਣੀ**—ਬਚਨ; **ਮੂਠੇ**—ਲੁੱਟੇ ਜਾਂਦੇ ਹਨ; **ਜੋਹਿ**—ਵੇਖਣਾ ।

## ਟੀਕਾ

੧. (ਹੋਰਾਂ ਦਾ ਕੀ ਕਹਿਣਾ ਹੈ) ਸਭ ਤੋਂ ਪਹਿਲਾਂ ਬ੍ਰਹਮਾ ਹੀ ਮੌਤ ਦੇ ਵਸ ਪਇਆ ।

੨. ਬ੍ਰਹਮਾ ਕਮਲ ਦੀ (ਜਿਸ ਵਿਚੋਂ ਉਹ ਪੈਦਾ ਹੋਇਆ ਸੀ,) ਥਾਹ ਲਭਦਾ ਹੋਇਆ ਪਾਤਾਲ ਵਿਚ ਜਾ ਪੁਜਾ, ਪਰ ਉਸ ਨੂੰ ਅੰਤ ਨਾ ਲਭਾ ।

੩. ਉਸ ਨੇ ਗੁਰੂ ਦੀ ਆਗਿਆ ਨਾ ਲਈ ਕਿ ਕੀ ਅੰਤ ਪਾਇਆ ਵੀ ਜਾ ਸਕਦਾ ਹੈ, ਤੇ ਭਰਮ ਵਿਚ ਭਟਕਦਾ ਫਿਰਿਆ । ੧ ।

੪. ਜੋ ਵੀ ਇਸ ਜਗਤ ਵਿਚ ਪੈਦਾ ਹੋਇਆ ਹੈ ਉਸ ਨੂੰ ਕਾਲ ਨੇ ਮਾਰ ਲਇਆ ਹੈ ।

੫. ਪਰ ਸਾਨੂੰ ਵਾਹਿਗੁਰੂ ਨੇ ਬਚਾ ਲਇਆ ਹੈ, ਕਿਉਂਕਿ ਅਸਾਂ ਉਸ ਦੀ ਕਿਰਪਾ ਨਾਲ ਗੁਰ ਸ਼ਬਦ ਨੂੰ ਵਿਚਾਰ ਲਇਆ ਹੈ । ੧ । ਰਹਾਉ ।

੬. ਦੇਵਤਿਆਂ ਤੇ ਦੇਵੀਆਂ ਨੂੰ ਵੀ ਮਾਇਆ ਨੇ ਫਸਾ ਲਾਂਇਆ ਹੈ (ਇਸ ਲਈ ਉਹ ਕਾਲ ਦੇ ਅਧੀਨ ਹਨ, ਉਨ੍ਹਾਂ ਦਾ ਜਨਮ ਮਰਨ ਨਹੀਂ ਮੁਕਦਾ) ।

੭. ਗੁਰੂ ਦੀ ਸੇਵਾ ਵਿਚ ਲਗਣ ਤੋਂ ਬਿਨਾਂ ਕਿਸੇ ਨੂੰ ਵੀ ਕਾਲ ਨਹੀਂ ਛਡਦਾ, ਹਰ ਕੋਈ ਆਵਾਗਵਨ ਦਾ ਚੱਕਰ ਕਢਦਾ ਹੈ।

੮. ਸਦਾ ਥਿਰ (ਕਾਲ ਤੋਂ ਰਹਤ) ਕੇਵਲ ਉਹ ਪਰਮਾਤਮਾ ਹੈ ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਹੈ ਤੇ ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ।੨।

੯. (ਵੈਸੇ ਤਾਂ) ਸੁਲਤਾਨ, ਖਾਨ, ਬਾਦਸ਼ਾਹ ਕੋਈ ਵੀ ਸੰਸਾਰ ਵਿਚ ਸਥਿਰ ਨਹੀਂ।

੧੦. ਪਰ ਜੋ ਨਾਮ ਤੋਂ ਖੁੰਝੇ ਹਨ ਉਨ੍ਹਾਂ ਨੂੰ ਜਮ ਦਾ ਦੁਖ ਸਹਿਣਾ ਪੈਂਦਾ ਹੈ (ਉਹ ਜੰਮਦੇ ਮਰਦੇ ਰਹਿੰਦੇ ਹਨ)।

੧੧. (ਇਸੇ ਲਈ) ਮੈਂ ਨਾਮ ਨੂੰ ਹੀ ਆਸਰਾ ਬਣਾਇਆ ਹੈ, ਹੇ ਪ੍ਰਭੂ, ਜਿਵੇਂ ਤੂੰ ਰਖੇਂ ਤਿਵੇਂ ਮੈਂ ਰਹਿਣਾ ਚਾਹੁੰਦਾ ਹਾਂ। ੩।

੧੨. ਚੌਧਰੀ ਤੇ ਰਾਜੇ, ਕਿਸੇ ਦਾ ਵੀ ਸੰਸਾਰ ਵਿਚ ਡੇਰਾ ਪੱਕਾ ਨਹੀਂ।

੧੩. ਉਹ ਸ਼ਾਹ ਵੀ ਜੋ ਮਾਇਆ-ਧਨ ਇਕਠਾ ਕਰਦੇ ਰਹਿੰਦੇ ਹਨ, ਮਰ ਜਾਂਦੇ ਹਨ।

੧੪. ਹੇ ਪ੍ਰਭੂ, ਤੂੰ ਮੈਨੂੰ ਅਮਰ ਕਰਨ ਵਾਲਾ ਨਾਮ-ਧਨ ਬਖਸ਼। ੪।

੧੫. (ਵੈਸੇ ਤਾਂ) ਪਰਜਾ, ਮੁਖੀਏ, ਚੌਧਰੀ, ਸਰਦਾਰ—

੧੬. ਕੋਈ ਵੀ ਇਸ ਸੰਸਾਰ ਵਿਚ ਸਥਿਰ ਨਹੀਂ ਦਿਸਦਾ।

੧੭. ਪਰ ਕੂੜੇ ਪਦਾਰਥਾਂ ਵਿਚ ਲਗੇ ਜੀਵਾਂ ਨੂੰ ਅਮੋੜ ਕਾਲ ਸਿਰ ਤੇ ਸਦਾ ਚੋਟ ਮਾਰਦਾ ਰਹਿੰਦਾ ਹੈ (ਕੂੜ ਦੇ ਕਾਰਨ ਜੰਮਦੇ ਮਰਦੇ ਰਹਿੰਦੇ ਹਨ)। ੫।

੧੮. ਸਦਾ ਸਥਿਰ ਰਹਿਣ ਵਾਲਾ ਕੇਵਲ ਇਕ ਸੱਚਾ ਪਰਮਾਤਮਾ ਹੈ।

੧੯. ਜਿਸ ਪਰਮਾਤਮਾ ਨੇ ਸ੍ਰਿਸ਼ਟੀ ਬਣਾਈ ਹੈ, ਉਹ ਹੀ ਇਸ ਨੂੰ ਨਾਸ਼ ਕਰ ਦਿੰਦਾ ਹੈ।

੨੦. ਜਿਸ ਨੂੰ ਗੁਰੂ ਦੁਆਰਾ ਉਹ ਪਰਮਾਤਮਾ ਦਿਸ ਪਵੇ, ਉਸ ਨੂੰ ਉਸ ਦੇ ਦਰਬਾਰ ਵਿਚ ਇਜ਼ਤ ਮਿਲਦੀ ਹੈ। ੬।

੨੧. ਕਾਜ਼ੀ, ਸ਼ੇਖ, ਭੇਖ ਧਾਰੀ, ਫ਼ਕੀਰ (ਅਖਵਾਉਣ ਵਾਲੇ)

੨੨. ਤੇ ਹੋਰ ਵਡੇ ਅਖਵਾਉਣ ਵਾਲੇ—ਸਭਨਾਂ ਦੇ ਅੰਦਰ ਹਉਮੈਂ ਦੀ ਪੀੜ ਹੈ। (ਹਉਮੈਂ ਤੋਂ ਹੀ ਉਹ ਜੰਮਦੇ ਮਰਦੇ ਹਨ)।

੨੩. ਜਦ ਤਕ ਸੱਚੇ ਗੁਰੂ ਦਾ ਸਹਾਰਾ ਨਹੀਂ ਲਇਆ ਜਾਂਦਾ, ਕਾਲ ਕਿਸੇ ਨੂੰ ਨਹੀਂ ਛਡੇਗਾ। ੭।

੨੪. ਮੌਤ ਰੂਪ ਜਾਲ, ਜੀਭ ਤੇ ਨੈਣਾਂ (ਦੇ ਕਾਰਨ ਤਣਿਆ ਹੋਇਆ ਹੈ ਕਿਉਂਕਿ ਨੈਣ ਪਰ ਧਨ, ਪਰ ਰੂਪ ਤਕਦੇ ਹਨ ਤੇ ਜੀਭ ਮੰਦੇ ਬਚਨ ਬੋਲਦੀ ਹੈ)।

੨੫. ਮੋਤ ਰੂਪ ਜਾਲ ਕੰਨਾਂ ਦੇ ਕਾਰਨ ਤਣਿਆ ਹੋਇਆ ਹੈ ਕਿਉਂਕਿ ਉਹ ਮੰਦੇ ਬਚਨ ਸੁਣਦੇ ਹਨ।

੨੬. ਬਿਨਾਂ ਗੁਰ ਸ਼ਬਦ ਦੀ ਕਮਾਈ ਦੇ ਜੀਵ (ਇੰਨ੍ਹਾਂ ਇੰਦ੍ਰਿਆਂ ਦੁਆਰਾ) ਠਗੇ ਜਾ ਰਹੇ ਹਨ ਤੇ ਕਾਲ (ਜਨਮ ਮਰਨ) ਦੇ ਵੱਸ ਪੈ ਰਹੇ ਹਨ। ੮।

੨੭ ਜਿਸ ਜੀਵ ਦੇ ਹਿਰਦੇ ਵਿਚ ਨਾਮ ਦੁਆਰਾ ਸੱਚਾ ਪ੍ਰਭੂ ਟਿਕਿਆ ਰਹਿੰਦਾ ਹੈ,

੨੮. ਤੇ ਜੋ ਪ੍ਰਭੂ ਦੇ ਗੁਣ ਗਾਉਂਦਾ ਰਹਿੰਦਾ ਹੈ, ਕਾਲ ਉਸ ਵਲ ਵੇਖ ਨਹੀਂ ਸਕਦਾ। (ਕਿਉਂਕਿ ਉਹ ਜਨਮ ਮਰਨ ਮੁਕਾ ਛਡਦਾ ਹੈ)।

੨੯. (ਨਾਨਕ) ਉਹ ਮਨੁੱਖ ਗੁਰੂ ਦੁਆਰਾ ਸ਼ਬਦ ਦੀ ਕਮਾਈ ਨਾਲ ਪ੍ਰਭੂ ਵਿਚ ਸਮਾ ਜਾਂਦਾ ਹੈ। ੯। ੧੪।

### ੧੫

੧. ਬੋਲਹਿ ਸਾਚੁ ਮਿਥਿਆ ਨਹੀ ਰਾਈ।
੨. ਚਾਲਹਿ ਗੁਰਮੁਖਿ ਹੁਕਮਿ ਰਜਾਈ।
੩. ਰਹਹਿ ਅਤੀਤ ਸਚੇ ਸਰਣਾਈ। ੧।
੪. ਸਚਘਰਿ ਬੈਸੇ ਕਾਲੁ ਨ ਜੋਹੈ।
੫. ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ। ੧। ਰਹਾਉ।
੬. ਅਪਿਉ ਪੀਅਉ ਅਕਥੁ ਕਥਿ ਰਹੀਐ।
੭. ਨਿਜ ਘਰਿ ਬੈਸਿ ਸਹਜ ਘਰੁ ਲਹੀਐ।
੮. ਹਰਿ ਰਸਿ ਮਾਤੇ ਇਹ ਸੁਖੁ ਕਹੀਐ। ੨।
੯. ਗੁਰਮਤਿ ਚਾਲ ਨਿਹਚਲ ਨਹੀ ਡੋਲੈ।
੧੦. ਗੁਰਮਤਿ ਸਾਚਿ ਸਹਜਿ ਹਰਿ ਬੋਲੈ।
੧੧. ਪੀਵੈ ਅੰਮ੍ਰਿਤੁ ਤਤੁ ਵਿਰੋਲੈ। ੩।
੧੨. ਸਤਿਗੁਰੁ ਦੇਖਿਆ ਦੀਖਿਆ ਲੀਨੀ।
੧੩. ਮਨੁ ਤਨੁ ਅਰਪਿਓ ਅੰਤਰਗਤਿ ਕੀਨੀ।
੧੪. ਗਤਿ ਮਿਤਿ ਪਾਈ ਆਤਮੁ ਚੀਨੀ। ੪।
੧੫. ਭੋਜਨੁ ਨਾਮੁ ਨਿਰੰਜਨ ਸਾਰੁ।
੧੬. ਪਰਮ ਹੰਸੁ ਸਚੁ ਜੋਤਿ ਅਪਾਰ।
੧੭. ਜਹ ਦੇਖਉ ਤਹ ਏਕੰਕਾਰੁ। ੫।
੧੮. ਰਹੈ ਨਿਰਾਲਮੁ ਏਕਾ ਸਚੁ ਕਰਣੀ।

੧੯. ਪਰਮਪਦੁ ਪਾਇਆ ਸੇਵਾ ਗੁਰਚਰਣੀ ।
੨੦. ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ । ੬ ।
੨੧. ਇਨਿ ਬਿਧਿ ਕਉਣੁ ਕਉਣੁ ਨਹੀ ਤਾਰਿਆ ।
੨੨. ਹਰਿ ਜਸਿ ਸੰਤ ਭਗਤ ਨਿਸਤਾਰਿਆ ।
੨੩. ਪ੍ਰਭ ਪਾਏ ਹਮ ਅਵਰੁ ਨ ਭਾਰਿਆ । ੭ ।
੨੪. ਸਾਚ ਮਹਲਿ ਗੁਰਿ ਅਲਖੁ ਲਖਾਇਆ ।
੨੫. ਨਿਹਚਲ ਮਹਲੁ ਨਹੀ ਛਾਇਆ ਮਾਇਆ ।
੨੬. ਸਾਚਿ ਸੰਤੋਖੇ ਭਰਮੁ ਚੁਕਾਇਆ । ੮ ।
੨੭. ਜਿਨ ਕੈ ਮਨਿ ਵਸਿਆ ਸਚੁ ਸੋਇ ।
੨੮. ਤਿਨ ਕੀ ਸੰਗਤਿ ਗੁਰਮੁਖਿ ਹੋਈ ।
੨੯. ਨਾਨਕ ਸਾਚਿ ਨਾਮਿ ਮਲੁ ਖੋਈ । ੯ । ੧੫ ।

## ਪਦ-ਅਰਥ

**ਰਾਈ**—ਰਾਈ ਭਰ, ਰਤਾ ਵੀ; **ਅਤੀਤ**—ਨਿਰਲੇਪ; **ਅਪਿਉ**—ਅੰਮ੍ਰਿਤ; **ਚਾਲ**—ਵਰਤਾਰਾ; **ਤਤੁ**—ਆਤਮ ਤਤ; **ਅੰਤਰਗਤਿ**—ਅੰਦਰ ਵਾਰ; **ਗਤਿ ਮਿਤਿ**—ਹਰੀ ਦੀ ਗਤੀ (ਉਚ ਅਵਸਥਾ) ਦੀ ਮਿਤ (ਅੰਦਾਜ਼ਾ); **ਪਰਮ ਹੰਸੁ**—ਗੁਰਮੁਖ; **ਨਿਰਾਲਮੁ**—ਨਿਰਲੇਪ; **ਚੂਕੀ ਅਹੰ ਭ੍ਰਮਣੀ**—ਹੰਕਾਰ ਵਾਲੀ ਭਟਕਣਾ ਦੂਰ ਹੋ ਗਈ; **ਭਾਰਿਆ**—ਭਾਲਿਆ; **ਛਾਇਆ**—ਸਾਇਆ, ਪਰਛਾਵਾਂ ।

## ਟੀਕਾ

੧. (ਗੁਰਮੁਖ) ਸਦਾ ਹੀ ਸੱਚ ਕਹਿੰਦੇ ਹਨ, ਉਨ੍ਹਾਂ ਦੇ ਬਚਨਾਂ ਵਿਚ ਰਤਾ ਭਰ ਝੂਠ ਨਹੀਂ ਹੁੰਦਾ ।

੨. ਉਹ ਗੁਰੂ ਦੁਆਰਾ ਰਜਾਈ (ਰਜਾ ਵਾਲੇ ਹਰੀ) ਦੇ ਹੁਕਮ ਵਿਚ ਚਲਦੇ ਹਨ ।

੩. ਉਹ ਮਾਇਆ ਤੋਂ ਉਪਰ ਰਹਿੰਦੇ ਹਨ ਅਤੇ ਸੱਚੇ ਪ੍ਰਭੂ ਦੀ ਸ਼ਰਨ ਵਿਚ ਹਨ । ੧ ।

੪. ਜੋ (ਗੁਰਮੁਖ) ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ, ਉਸ ਨੂੰ ਮੌਤ ਨਹੀਂ ਮਾਰ ਸਕਦੀ (ਉਹ ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ) ।

੫. (ਦੂਜੇ ਪਾਸੇ) ਮਨਮੁਖ ਨੂੰ ਮੋਹ ਦਾ ਦੁਖ ਹੈ, ਇਸ ਲਈ ਉਸ ਦਾ ਆਵਾਗਵਨ ਬਣਿਆ ਰਹਿੰਦਾ ਹੈ । ੧ । ਰਹਾਉ ।

੬. (ਹੇ ਭਰਾਵੋ, ਆਉ) ਅੰਮ੍ਰਿਤ ਨਾਮ ਪੀਵੀਏ ਤੇ ਅਕਥ ਪ੍ਰਭੂ ਨੂੰ ਕਥਦੇ ਰਹੀਏ ।

੭. ਆਪਣੇ ਆਤਮ ਸਰੂਪ ਵਿਚ ਸਥਿਤ ਹੋ ਕੇ ਸਹਜ ਅਵਸਥਾ ਨੂੰ ਪ੍ਰਾਪਤ ਕਰੀਏ ।

੮. ਇਸ ਤਰਾਂ ਹਰੀ ਰਸ ਵਿਚ ਰੰਗੇ ਹੋਏ ਇਸ ਆਤਮ ਸੁੱਖ ਦੀਆਂ ਗੱਲਾਂ ਦੂਜਿਆਂ ਨੂੰ ਦਸੀਏ । ੨ ।

੯. ਗੁਰੂ ਦੀ ਸਿਖਿਆ ਅਨੁਸਾਰ ਤੁਰਨ ਵਾਲਾ ਗੁਰਮੁਖ ਆਪਣੇ ਰਸਤੇ ਤੇ ਦ੍ਰਿੜ੍ਹ ਰਹਿੰਦਾ ਹੈ ਅਤੇ ਮਾਇਆ ਦੇ ਪ੍ਰਭਾਵਾਂ ਕਰਕੇ ਡੋਲਦਾ ਨਹੀਂ ।

੧੦. ਗੁਰੂ ਦੁਆਰਾ ਸਹਜ ਵਿਚ ਪੁਜ ਕੇ ਸੱਚੇ ਪ੍ਰਭੂ ਵਿਚ ਜੁੜਿਆ ਰਹਿੰਦਾ ਹੈ ਤੇ ਹਰੀ ਹਰੀ ਬੋਲਦਾ ਹੈ ।

੧੧. ਉਹ ਨਾਮ ਅੰਮ੍ਰਿਤ ਪੀਂਦਾ ਹੈ ਅਤੇ ਆਤਮ ਤੱਤ ਨੂੰ ਰਿੜਕਦਾ ਹੈ । ੩ ।

੧੨. ਜਿਸ ਮਨੁੱਖ ਨੇ ਸਤਿਗੁਰੂ ਦੇ ਦਰਸ਼ਨ ਕੀਤੇ ਹਨ ਅਤੇ ਉਸ ਦੀ ਸਿਖਿਆ ਗ੍ਰਹਣ ਕਰ ਲਈ ਹੈ,

੧੩. ਜਿਸ ਨੇ ਮਨ-ਤਨ ਗੁਰੂ ਦੇ ਅਰਪਨ ਕਰ ਦਿੱਤਾ ਹੈ ਅਤੇ ਗੁਰੂ ਦੀ ਸਿਖਿਆ ਨੂੰ ਦਿਲ ਅੰਦਰ ਵਸਾ ਲਇਆ ਹੈ,

੧੪. ਉਸ ਨੇ ਆਪਾ ਚੀਨ ਕੇ ਹਰੀ ਦੀ ਗਤੀ (ਉਚੀ ਹਾਲਤ) ਦਾ ਅੰਦਾਜ਼ਾ ਕਰ ਲਇਆ ਹੈ । ੪ ।

੧੫ (ਗੁਰਮੁਖ ਲਈ) ਨਿਰੰਜਨ (ਮਾਇਆ ਤੋਂ ਨਿਰਲੇਪ) ਪਰਮਾਤਮਾ ਦਾ ਨਾਮ ਹੀ ਸ੍ਰੇਸ਼ਟ ਭੋਜਨ ਹੈ।

੧੬. ਉਸ ਪਰਮਹੰਸ ਗੁਰਮੁਖ ਨੂੰ ਸੱਚੇ ਤੇ ਅਪਾਰ ਹਰੀ ਦੀ ਜੋਤ ਦਿਸਦੀ ਹੈ ।

੧੭. ਫਿਰ ਹਰ ਥਾਂ ਉਸ ਨੂੰ ਪਰਮਾਤਮਾ ਹੀ ਵਿਆਪਕ ਹੋ ਕੇ ਦਿਸਦਾ ਹੈ । ੫ ।

੧੮. ਉਹ ਮਾਇਆ ਤੋਂ ਨਿਰਲੇਪ ਰਹਿੰਦਾ ਹੈ ਅਤੇ ਇਕ ਸੱਚ ਉਸ ਦੀ ਕਰਣੀ ਹੈ।

੧੯. ਗੁਰੂ ਦੇ ਚਰਨਾਂ ਨਾਲ ਲਗ ਕੇ ਉਸ ਦੇ ਦੱਸੇ ਮਾਰਗ ਤੇ ਤੁਰ ਕੇ, ਉਹ ਮੋਖ-ਪਦ ਪ੍ਰਾਪਤ ਕਰਦਾ ਹੈ ।

੨੦. ਉਸ ਦਾ ਮਨ ਆਪਣੇ ਮਨ ਤੋਂ ਹੀ ਪਤੀਜ ਗਇਆ ਹੈ ਅਤੇ ਹੰਕਾਰ ਤੋਂ ਉਤਪੰਨ ਹੁੰਦੀ ਭਟਕਣਾ ਮੁਕ ਗਈ ਹੈ । ੬

੨੧. ਇਸ ਸਰੂਪ ਦੀ ਲਖਣਾ ਵਾਲੇ ਤਰੀਕੇ ਨਾਲ ਕੌਣ ਕੌਣ ਪਾਰ ਨਹੀਂ ਉਤਰਿਆ (ਸਭ ਉਤਰੇ ਹਨ) ?

੨੨. ਹਰੀ ਜਸ ਨੇ ਸੰਤ ਤੇ ਭਗਤ ਤਾਰੇ ਹਨ ।

੨੩. ਉਨ੍ਹਾਂ ਸੰਤ ਭਗਤਾਂ ਨੇ ਹਰੀ ਨੂੰ ਪ੍ਰਾਪਤ ਕਰ ਲਇਆ ਹੈ। ਉਨਾਂ ਨੂੰ ਹਰੀ ਜਸ ਦੁਆਰਾ ਤਰਦੇ ਵੇਖ ਕੇ ਅਸਾਂ ਵੀ ਇਹੋ ਰਾਹ ਅਪਣਾਇਆ ਹੈ, ਹੁਣ ਅਸੀਂ ਹੋਰ ਰਾਹ ਨਹੀਂ ਭਾਲਦੇ। ੭।

੨੪. ਗੁਰੂ ਨੇ ਜਗਿਆਸੂਆਂ ਨੂੰ ਸੱਚੇ ਮਹਲ ਵਿਚ ਪੁਜਾ ਕੇ ਅਲਖ (ਨਾ ਸਮਝ ਵਿਚ ਆ ਸਕਣ ਵਾਲੇ) ਪ੍ਰਭੂ ਨੂੰ ਦਿਖਾ ਦਿੱਤਾ ਹੈ।

੨੫. ਇਹ ਮਹਲ (ਟਿਕਾਣਾ) ਸਥਿਰ ਹੈ ਅਤੇ ਇਸ ਤੇ ਮਾਇਆ ਦਾ ਸਾਇਆ ਵੀ ਨਹੀਂ ਪੈਂਦਾ।

੨੬. ਉਹ ਸੱਚੇ ਪ੍ਰਭੂ ਵਿਚ ਜੁੜ ਕੇ ਸੰਤੋਖੀ ਹੋ ਗਏ ਹਨ, ਉਨ੍ਹਾਂ ਦੀ ਭਟਕਣਾ ਮੁਕ ਜਾਂਦੀ ਹੈ। ੮।

੨੭. ਜਿੰਨ੍ਹਾਂ ਦੇ ਹਿਰਦੇ ਵਿਚ ਸੱਚ ਸਰੂਪ ਪ੍ਰਭੂ ਟਿਕਦਾ ਹੈ,

੨੮. ਉਨ੍ਹਾ ਦੀ ਸੰਗਤ ਗੁਰੂ ਦੁਆਰਾ (ਗੁਰੂ ਦੀ ਕ੍ਰਿਪਾ ਨਾਲ) ਪ੍ਰਾਪਤ ਹੁੰਦੀ ਹੈ।

੨੯. (ਨਾਨਕ) ਉਸ ਸੰਗਤ ਵਿਚ ਸੱਚੇ ਨਾਮ ਵਿਚ ਜੁੜਿਆਂ ਪਾਪਾਂ ਦੀ ਮੈਲ ਕੱਟੀ ਜਾਂਦੀ ਹੈ। ੯। ੧੫।

## ੧੬

੧. ਰਾਮਿ ਨਾਮਿ ਚਿਤੁ ਰਾਪੈ ਜਾ ਕਾ।
੨. ਉਪਜੰਪਿ ਦਰਸਨੁ ਕੀਜੈ ਤਾ ਕਾ। ੧।
੩. ਰਾਮ ਨ ਜਪਹੁ ਅਭਾਗੁ ਤੁਮਾਰਾ।
੪. ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ। ੧। ਰਹਾਉ।
੫. ਗੁਰਮਤਿ ਰਾਮੁ ਜਪੈ ਜਨੁ ਪੂਰਾ।
੬. ਤਿਤੁ ਘਟ ਅਨਹਤ ਬਾਜੇ ਤੂਰਾ। ੨।
੭. ਜੋ ਜਨ ਰਾਮ ਭਗਤਿ ਹਰਿ ਪਿਆਰਿ।
੮. ਸੇ ਪ੍ਰਭਿ ਰਾਖੇ ਕਿਰਪਾ ਧਾਰਿ। ੩।
੯. ਜਿਨ ਕੈ ਹਿਰਦੈ ਹਰਿ ਹਰਿ ਸੋਈ।
੧੦. ਤਿਨ ਕਾ ਦਰਸੁ ਪਰਸਿ ਸੁਖੁ ਹੋਈ। ੪।
੧੧. ਸਰਬ ਜੀਆ ਮਹਿ ਏਕੋ ਰਵੈ।
੧੨. ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ।
੧੩. ਸੋ ਬੂਝੈ ਜੋ ਸਤਿਗੁਰੁ ਪਾਏ। ੫।
੧੪. ਹਉਮੈ ਮਾਰੇ ਗੁਰਸਬਦੇ ਪਾਏ। ੬।

੧੫. ਅਰਧ ਉਰਧ ਕੀ ਸੰਧਿ ਕਿਉ ਜਾਨੈ ।
੧੬. ਗੁਰਮੁਖਿ ਸੰਧਿ ਮਿਲੈ ਮਨੁ ਮਾਨੈ । ੭ ।
੧੭. ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ।
੧੮. ਪ੍ਰਭੁ ਹੋਇ ਦਇਆਲੁ ਨਾਨਕ ਜਨ ਤਰੀਐ । ੮ । ੧੬ ।

## ਪਦ-ਅਰਥ

**ਰਾਪੈ**—ਰੰਗਿਆ ਹੈ; **ਉਪਜੰਪਿ**—ਦਿਨ ਚੜ੍ਹਦੇ; **ਤੂਰਾ**—ਤੁਰਮ, ਵਾਜਾ; **ਪਰਸਿ**—ਛੋਹ ਕੇ; **ਅਰਧ ਉਰਧ**—ਹੇਠ ਉਤੇ (ਆਤਮਾ ਤੇ ਪਰਮਾਤਮਾ); **ਸੰਧਿ**—ਮਿਲਾਪ ।

## ਟੀਕਾ

੧. ਜਿਸ ਮਨੁਖ ਦਾ ਮਨ ਪ੍ਰਭੂ ਨਾਮ ਵਿਚ ਰੰਗਿਆ ਹੋਇਆ ਹੈ,
੨. ਉਸ ਦੇ ਦਰਸ਼ਨ ਦਿਨ ਚੜ੍ਹਦੇ ਹੀ ਕਰਨੇ ਚਾਹੀਦੇ ਹਨ । ੧ ।
੩. ਹੇ ਭਾਈ, ਜੇ ਤੁਸੀਂ ਨਾਮ ਨਹੀਂ ਜਪਦੇ, ਤਾਂ ਇਹ ਤੁਹਾਡੀ ਬਦਕਿਸਮਤੀ ਹੈ ।
੪. ਸਾਡਾ ਪਿਆਰਾ ਰਾਮ ਜੁਗਾਂ ਜੁਗਾਂ ਵਿਚ (ਸਦਾ ਹੀ) ਸਾਨੂੰ ਦਾਤਾਂ ਦਈ ਆ ਰਹਿਆ ਹੈ । ੧ । ਰਹਾਉ ।
੫. ਜੋ ਜਨ ਗੁਰੂ ਦੀ ਸਿਖਿਆ ਦੁਆਰਾ ਨਾਮ ਜਪਦਾ ਹੈ, ਉਹ ਪੂਰਨ ਹੋ ਜਾਂਦਾ ਹੈ ।
੬. ਉਸ ਦੇ ਹਿਰਦੇ ਵਿਚ ਐਸਾ ਆਤਮਕ ਆਨੰਦ ਉਪਜਦਾ ਹੈ ਕਿ ਮਾਨੋਂ ਇਕ-ਰਸ ਵਾਜੇ ਵਜਦੇ ਹਨ । ੨ ।
੭. ਜੋ ਜੀਵ ਪ੍ਰਭੂ ਭਗਤੀ ਤੇ ਪ੍ਰਭੂ ਪਿਆਰ ਵਿਚ ਰਹਿੰਦੇ ਹਨ,
੮. ਉਨ੍ਹਾਂ ਨੂੰ ਪ੍ਰਭੂ ਕਿਰਪਾ ਕਰਕੇ (ਮਾਇਆ ਆਦਿ ਦੇ ਅਸਰ ਤੋਂ) ਬਚਾ ਲੈਂਦਾ ਹੈ । ੩ ।
੯. ਜਿਨ੍ਹਾਂ ਦੇ ਹਿਰਦੇ ਵਿਚ ਉਸ ਪ੍ਰਭੂ ਦਾ ਵਾਸਾ ਹੈ,
੧੦. ਉਨ੍ਹਾਂ ਦਾ ਦਰਸ਼ਨ ਕਰਕੇ ਅਤੇ ਉਨ੍ਹਾਂ ਦੀ ਚਰਣ ਧੂੜੀ ਨੂੰ ਛੂਹ ਕੇ ਸੁਖ ਹੁੰਦਾ ਹੈ । ੪ ।
੧੧. ਸਾਰੇ ਜੀਵਾਂ ਵਿਚ ਇਕੋ ਪ੍ਰਭੂ ਵਿਆਪਕ ਹੈ ।
੧੨. ਪਰ ਮਨਮੁਖ (ਇਹ ਨਹੀਂ ਸਮਝਦਾ) ਤੇ ਆਵਾਗਵਨ ਵਿਚ ਭੌਂਦਾ ਰਹਿੰਦਾ ਹੈ । ੫ ।

੧੩. (ਉਸ ਸਰਬ ਵਿਆਪਕ ਦੀ) ਸਮਝ ਉਸ ਨੂੰ ਆਉਂਦੀ ਹੈ ਜਿਸ ਨੂੰ ਗੁਰੂ ਮਿਲਦਾ ਹੈ।

੧੪. ਫਿਰ ਉਹ ਹਉਮੈਂ ਨੂੰ ਮਾਰਦਾ ਹੈ ਅਤੇ ਗੁਰੂ ਸ਼ਬਦ ਰਾਹੀਂ ਪ੍ਰਭੂ ਨੂੰ ਪਾ ਲੈਂਦਾ ਹੈ। ੬।

੧੫. ਹੇਠ ਤੇ ਉਤੇ, ਭਾਵ, ਜੀਵ ਤੇ ਪ੍ਰਭੂ ਦੇ ਮਿਲਾਪ (ਸੰਧੀ) ਦਾ ਤਰੀਕਾ ਕਿਵੇਂ ਪਤਾ ਲਗੇ ?

੧੬. ਗੁਰੂ ਦੁਆਰਾ ਮਿਲਾਪ ਹੁੰਦਾ ਹੈ ਤੇ ਫੇਰ ਮਨ (ਪ੍ਰਭੂ ਵਿਚ) ਪਤੀਜਦਾ ਹੈ। ੭।

੧੭. ਹੇ ਪ੍ਰਭੂ, ਅਸੀਂ ਪਾਪੀ ਹਾਂ, ਸਾਨੂੰ ਨਿਰਗੁਣਾਂ ਨੂੰ ਗੁਣਾਂ ਦਾ ਰੂਪ (ਗੁਣਵਾਨ ਕਰ ਦੇ)।

੧੮. (ਨਾਨਕ) ਜੇ ਪ੍ਰਭੂ ਕਿਰਪਾ ਕਰੇ ਤਾਂ (ਨਾਮ ਦੁਆਰਾ) ਜੀਵ ਤਰਦਾ ਹੈ। ੮। ।੧੬।

੧੭

੧. ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ।
੨. ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ। ੧।
੩. ਇਤ ਉਤ ਰਾਖਹੁ ਦੀਨ ਦਇਆਲਾ।
੪. ਤਉ ਸਰਣਾਗਤਿ ਨਦਰਿ ਨਿਹਾਲਾ। ੧। ਰਹਾਉ।
੫. ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ।
੬. ਤੂੰ ਦਾਤਾ ਭੁਗਤਾ ਤੂੰ ਹੈ ਤੂੰ ਪ੍ਰਾਣ ਅਧਾਰਾ। ੨।
੭. ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ।
੮. ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ। ੩।
੯. ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ।
੧੦. ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ। ੪।
੧੧. ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ।
੧੨. ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ। ੫।
੧੩. ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ।
੧੪. ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ। ੬।
੧੫. ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ।
੧੬. ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ। ੭।
੧੭. ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ।
੧੮. ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ। ੮। ੧। ੧੭।

Page 402

## ਪਦ-ਅਰਥ

**ਗੋਇਲੀ**—ਚਰਾਵਾ; **ਸਾਰਾ**—ਸੰਭਾਲ; **ਇਤਉਤ**—ਇਥੇ ਉਥੇ, ਸਭ ਥਾਂ; **ਭਗਤਾ**—ਭੋਗਣ ਵਾਲਾ; **ਪ੍ਰਾਣ ਅਧਾਰਾ**—ਪ੍ਰਾਣਾ ਦਾ ਆਸਰਾ; **ਅਧ ਊਰਧੀ**—ਹੇਠ ਉਤੇ, ਨਰਕ ਸੁਰਗ; **ਉਪਮਾ**—ਸਿਫ਼ਤ ਸਾਲਾਹ; **ਮਹਲੁ**—ਟਿਕਾਣਾ; **ਅਪਰੰਪਰੁ**—ਪਰੇ ਤੋਂ ਪਰੇ; **ਨਿਧਾਨ**—ਖਜ਼ਾਨਾ; **ਅੰਕਿ**—ਗੋਦੀ ਵਿਚ; **ਮੇਲ**—ਮਿਲਾਪ ।

## ਟੀਕਾ

੧. ਜਿਵੇਂ ਚਰਾਵਾ ਗਊਆਂ ਦੀ ਰਖਵਾਲੀ ਸੰਭਾਲ ਕਰਕੇ ਕਰਦਾ ਹੈ, (ਤਿਵੇਂ ਤੂੰ ਕਰਦਾ ਹੈਂ, ਹੇ ਪ੍ਰਭੂ) ।

੨. ਦਿਨ ਰਾਤ ਤੂੰ ਸਾਨੂੰ ਪਾਲਦਾ ਹੈਂ, ਸਾਡੀ ਰਖਿਆ ਕਰਦਾ ਹੈਂ ਅਤੇ ਸਾਨੂੰ ਲਗਾਤਾਰ ਆਤਮ ਸੁਖ ਬਖਸ਼ਦਾ ਹੈਂ । ੧ ।

੩. ਹੇ ਦੀਨਾਂ ਤੇ ਦਇਆ ਕਰਨ ਵਾਲੇ, ਮੇਰੀ ਸਭ ਥਾਂ ਰਖਿਆ ਕਰ ।

੪. ਮੈਂ ਤੇਰੀ ਸ਼ਰਨ ਆਇਆ ਹਾਂ ਤੂੰ ਮੈਨੂੰ ਮਿਹਰ ਦੀ ਨਜ਼ਰ ਨਾਲ ਵੇਖ । ੧ । ਰਹਾਉ ।

੫. ਹੇ ਪ੍ਰਭੂ, ਮੈਂ ਜਿਧਰ ਦੇਖਦਾ ਹਾਂ, ਤੂੰ ਵਿਆਪਕ ਹੈਂ ਅਤੇ ਸਭ ਦਾ ਰਖਵਾਲਾ ਹੈਂ ।

੬. ਤੂੰ ਹੀ ਦਾਤਾ ਦੇਣ ਵਾਲਾ ਹੈਂ, ਤੂੰ ਹੀ ਜੀਵਾਂ ਵਿਚ ਦਾਖਲ ਹੋ ਕੇ ਭੋਗਣ ਵਾਲਾ ਹੈਂ, ਤੂੰ ਹੀ ਸਭ ਦੇ ਜੀਵਨ ਦਾ ਆਸਰਾ ਹੈਂ । ੨ ।

੭. ਗਿਆਨ ਤੇ ਵਿਚਾਰ ਤੋਂ ਬਿਨਾਂ ਜੀਵ ਆਪਣੇ ਕੀਤੇ ਕੰਮਾਂ ਅਨੁਸਾਰ ਨਰਕ ਸੁਰਗ ਵਿਚ ਜਾਂਦੇ ਹਨ ।

੮. ਪ੍ਰਭੂ ਦੀ ਸਿਫ਼ਤ ਸਾਲਾਹ ਕਰਨ ਤੋਂ ਬਿਨਾਂ ਅਗਿਆਨਤਾ ਨਾਸ਼ ਨਹੀਂ ਹੁੰਦੀ । ੩ ।

੯. ਮੈਂ ਦੇਖਦਾ ਹਾਂ ਕਿ ਜਗਤ ਲੋਭ ਤੇ ਹੰਕਾਰ ਦੇ ਕਾਰਨ ਨਾਸ਼ ਹੋ ਰਹਿਆ ਹੈ ।

੧੦. ਗੁਰੂ ਦੀ ਸੇਵਾ ਦੁਆਰਾ ਮੈਨੂੰ ਸੱਚ ਸਰੂਪ ਪ੍ਰਭੂ ਮਿਲਿਆ ਹੈ ਤੇ ਮੁਕਤੀ ਦਾ ਰਾਹ ਲਭਾ ਹੈ । ੪ ।

੧੧. ਬਅੰਤ ਪ੍ਰਭੂ ਦਾ ਵਾਸਾ ਸ੍ਵੈ-ਸਰੂਪ ਵਿਚ ਹੈ, ਉਹ ਪਰੇ ਤੋਂ ਪਰੇ ਹੈ ।

੧੨. ਕੋਈ ਭੀ ਜੀਵ ਗੁਰੂ ਸ਼ਬਦ ਤੋਂ ਬਿਨਾਂ ਉਸ ਸਰੂਪ ਵਿਚ ਥਿਰਤਾ ਨਹੀਂ ਪਾਉਂਦਾ, ਜੋ ਸ਼ਬਦ ਨੂੰ ਬੁਝਦਾ ਹੈ, ਉਸ ਨੂੰ ਸੁਖ ਮਿਲਦਾ ਹੈ । ੫ ।

੧੩, ਹੇ ਜੀਵ, ਤੂੰ ਸੰਸਾਰ ਤੇ ਕੁਝ ਲੈ ਕੇ ਆਇਆ ਨਹੀਂ ਤੇ ਨਾ ਇਥੋਂ ਕੁਝ ਲੈ ਕੇ ਜਾਵੇਂਗਾ । ਐਵੇਂ ਮਾਇਆ ਮੋਹ ਵਿਚ ਫਸਿਆ ਜਮ ਦੇ ਫੰਧੇ ਵਿਚ ਪੈਂਦਾ ਹੈ ।

੧੪. ਜਿਵੇਂ ਡੋਲ ਰਸੀ ਨਾਲ ਬੱਧਾ ਖੂਹ ਵਿਚ ਉਤੇ ਥੱਲੇ ਜਾਂਦਾ ਰਹਿੰਦਾ ਹੈ, ਤੂੰ ਵੀ ਨਰਕ ਸੁਰਗ ਵਿਚ ਜਾਂਦਾ ਹੈਂ । ੬ ।

੧੫. ਜਿਸ ਨੂੰ ਗੁਰੂ ਉਪਦੇਸ਼ ਦੇ ਕਾਰਨ, ਨਾਮ ਨਹੀਂ ਵਿਸਰਦਾ, ਉਹ ਸੁਭਾਵਕ ਹੀ ਪ੍ਰਭੂ ਦਰ ਤੇ ਇਜ਼ਤ ਪਾਂਦਾ ਹੈ ।

੧੬. ਉਸ ਦੇ ਅੰਦਰ ਗੁਰੂ ਸ਼ਬਦ ਦਾ ਖਜ਼ਾਨਾ ਹੁੰਦਾ ਹੈ ਅਤੇ ਉਹ ਗੁਰੂ ਨੂੰ ਮਿਲ ਕੇ ਹਉਮੈਂ ਨਾਸ਼ ਕਰ ਲੈਂਦਾ ਹੈ । ੭ ।

੧੭. ਜਿਸ ਜੀਵ ਤੇ ਪ੍ਰਭੂ ਮਿਹਰ ਕਰਦਾ ਹੈ, ਉਹ ਉਸ ਦੇ ਗੁਣ ਪ੍ਰਾਪਤ ਕਰ ਕੇ ਉਸ ਵਿਚ ਹੀ ਲੀਨ ਹੋ ਜਾਂਦਾ ਹੈ ।

੧੮. (ਨਾਨਕ) ਉਸ ਜੀਵ ਦਾ ਪ੍ਰਭੂ ਨਾਲ ਬਣਿਆ ਮੇਲ ਫਿਰ ਟੁਟਦਾ ਨਹੀਂ, ਅਤੇ ਉਸ ਦਾ ਲਾਭ ਸੱਚ ਦੀ ਪ੍ਰਾਪਤੀ ਹੈ । ੮ । ੧ । ੧੭ ।

## ੧੮

੧. **ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ।**
੨. **ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ । ੧ ।**
੩. **ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ।**
੪. **ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ । ੧ । । ਰਹਾਉ ।**
੫. **ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ।**
੬. **ਬਿਨੁਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ । ੨ ।**
੭. **ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ।**
੮. **ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ । ੩ ।**
੯. **ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ।**
੧੦. **ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ । ੪ ।**
੧੧. **ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ।**
੧੨. **ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ । ੫ ।**
੧੩. **ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ।**
੧੪. **ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ । ੬ ।**

੧੫. ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ।
੧੬. ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ । ੭ ।
੧੭. ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ।
੧੮. ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ । ੮ ।
੧੯. ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ।
੨੦. ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ।੯।੨।੧੮।

## ਪਦ-ਅਰਥ

**ਹੋਇ ਨਿਬੇਰਾ**—ਝਗੜਾ ਮੁਕ ਜਾਵੇ; **ਘਰਿ**—ਹਿਰਦੇ ਵਿਚ; **ਅਕਲੀ ਬਾਹਰੇ**—ਅਕਲ ਤੋਂ ਬਿਨਾਂ; **ਪੰਥੁ**—ਰਸਤਾ; **ਨਿਰਬਹੀਐ**—ਨਿਰਬਾਹ ਹੋਵੇ; **ਵਿਡਾਣੈ**—ਅਸਚਰਜ; **ਰਾਤੇ**—ਪ੍ਰਭੂ ਵਿਚ ਰੱਤੇ ਹੋਏ; **ਚੇਰੀ**—ਮਾਇਆ; **ਪੋਖਰੁ**—ਛਪੜ; **ਰੀਸੈ**—ਨਿਕਲਦਾ; **ਅਰਥਾਇ**—ਅਰਥ ਦੱਸੇ; **ਚੀਨੈ**—ਸਮਝੇ ।

## ਟੀਕਾ

੧. ਹੇ ਭਾਈ, ਜੇ ਗੁਰੂ ਦੀ ਕ੍ਰਿਪਾ ਨਾਲ ਤੂੰ ਇਹ ਗੱਲ ਬੁਝ ਲਏਂ ਤਾਂ ਤੇਰਾ ਝਗੜਾ ਮੁਕ ਜਾਏ (ਬੰਦ ਖਲਾਸੀ ਹੋ ਜਾਏ) ।

੨. ਮਾਇਆ ਤੋਂ ਨਿਰਲੇਪ ਪ੍ਰਭੂ ਦਾ ਨਾਮ ਹਰ ਹਿਰਦੇ ਵਿਚ ਮੌਜੂਦ ਹੈ (ਪ੍ਰਭੂ ਹਰ ਹਿਰਦੇ ਵਿਚ ਵੱਸਦਾ ਹੈ), ਉਹੋ ਹੀ ਪ੍ਰਭੂ ਮੇਰਾ ਮਾਲਕ ਹੈ । ੧ ।

੩. ਗੁਰੂ ਦੇ ਸ਼ਬਦ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ, ਇਹ ਗੱਲ ਵਿਚਾਰ ਕੇ ਦੇਖ ਲਓ ।

੪. ਭਾਵੇਂ ਅਨੇਕ ਧਰਮ-ਕਰਮ ਕੀਤੇ ਜਾਣ, ਗੁਰੂ ਤੋਂ ਬਿਨਾਂ ਅਗਿਆਨਤਾ ਬਣੀ ਰਹਿੰਦੀ ਹੈ । ੧ । ਰਹਾਉ ।

੫. ਪਰ ਜਿਨ੍ਹਾਂ ਜੀਵਾਂ ਨੂੰ ਮਾਇਆ ਮੋਹ ਨੇ ਅੰਨ੍ਹਾ ਕਰ ਦਿੱਤਾ ਹੋਇਆ ਹੈ, ਉਨ੍ਹਾਂ ਨੂੰ ਸਮਝਾਣ ਦਾ ਕੋਈ ਲਾਭ ਨਹੀਂ ।

੬. ਗੁਰੂ ਤੋਂ ਬਿਨਾ ਉਨ੍ਹਾਂ ਨੂੰ ਜੀਵਨ ਰਸਤਾ ਨਹੀਂ ਮਿਲ ਸਕਦਾ, ਕਿਸੇ ਸੱਚ ਦੇ ਪਾਂਧੀ ਦਾ ਉਨ੍ਹਾਂ ਨਾਲ ਕਿਵੇਂ ਨਿਰਬਾਹ ਹੋ ਸਕਦਾ ਹੈ, (ਭਗਤਾ ਤੈ ਸੈਸਾਰੀਆਂ ਜੋੜੁ ਕਦੇ ਨ ਆਇਆ) । ੨ ।

੭. (ਨਿਰਬਾਹ ਹੋਵੇ ਕਿਵੇਂ ਜਦ) ਮਾਇਆ ਮੋਹ ਵਿਚ ਅੰਨ੍ਹਾ ਹੋਇਆ ਮਨੁੱਖ ਉਸ ਧਨ ਨੂੰ ਖਰਾ ਆਖਦਾ ਹੈ ਜੋ ਪ੍ਰਭੂ ਦਰਗਾਹ ਵਿਚ ਕੰਮ ਨਹੀਂ ਆਉਂਦਾ ਅਤੇ ਨਾਮ ਧਨ ਦੀ ਜੋ ਖਰਾ ਧਨ ਹੈ, ਕਦਰ ਨਹੀਂ ਜਾਣਦਾ ।

੮. ਪਰ ਇਹ ਕਲਜੁਗ ਦਾ ਅਸਚਰਜ ਵਰਤਾਰਾ ਹੈ ਕਿ ਇਥੇ ਮਾਇਆ ਧਾਰੀ ਅੰਨ੍ਹੇ ਨੂੰ ਦੁਨੀਆ ਸਿਆਣਾ ਸਮਝਦੀ ਹੈ । ੩ ।

੯. ਮਾਇਆ ਦੀ ਮੋਹ ਦੀ ਨੀਂਦ ਵਿਚ ਜੋ ਸੁੱਤਾ ਪਇਆ ਹੈ, ਦੁਨੀਆਂ ਉਸ ਨੂੰ ਜਾਗਦਾ (ਹੁਸ਼ਿਆਰ ਸੁਚੇਤ) ਸਮਝਦੀ ਹੈ ਅਤੇ ਜੋ ਆਤਮਕ ਤੌਰ ਤੇ ਜਾਗ ਪਇਆ ਹੈ, ਉਸ ਨੂੰ ਸੁੱਤਾ ਹੋਇਆ ਸਮਝਦੀ ਹੈ ।

੧੦. ਆਤਮਕ ਜੀਵਨ ਜੀਣ ਵਾਲੇ ਨੂੰ ਲੋਕ ਮੋਇਆ ਸਮਝਦੇ ਹਨ ਅਤੇ ਜੋ ਮਾਇਆ ਮੋਹ ਵਿਚ ਸੁੱਤਾ ਪਇਆ ਹੈ, ਉਸ ਨੂੰ ਰੋਂਦੇ ਨਹੀਂ (ਉਸ ਦੀ ਹਾਲਤ ਤੇ ਅਫਸੋਸ ਨਹੀਂ ਕਰਦੇ) । ੪ ।

੧੧. ਜੋ ਪ੍ਰਭੂ ਵੱਲ ਤੁਰਦਾ ਹੈ ਉਸ ਨੂੰ ਦੁਨੀਆਂਦਾਰ ਗਇਆ ਗੁਜ਼ਰਿਆ ਸਮਝਦੇ ਹਨ ਤੇ ਜੋ ਰੱਬ ਤੋਂ ਬੇਮੁਖ ਹੈ, ਉਸ ਨੂੰ ਸਫਲ ਘਰ ਆਇਆ ਸਮਝਦੇ ਹਨ ।

੧੨. ਪਰਾਈ ਹੋ ਜਾਣ ਵਾਲੀ ਮਾਇਆ ਨੂੰ ਸੰਸਾਰੀ ਲੋਕ ਆਪਣੀ ਸਮਝਦੇ ਹਨ ਪਰ ਵਾਹਿਗੁਰੂ ਜੋ ਆਪਣਾ ਹੈ ਉਸ ਨੂੰ ਪਰਾਇਆ ਸਮਝਦੇ ਹਨ । ੫ ।

੧੩. ਮਿੱਠੇ ਨਾਮ ਰਸ ਨੂੰ ਲੋਕੀ ਕੌੜਾ ਸਮਝਦੇ ਹਨ ਅਤੇ ਵਿਸ਼ੇ-ਰਸ, ਜਿਸ ਦਾ ਫਲ ਅੰਤ ਕੌੜਾ ਹੈ, ਉਸ ਨੂੰ ਮਿੱਠਾ ਸਮਝਦੇ ਹਨ ।

੧੪. ਜੋ ਵਾਹਿਗੁਰੂ ਵਿਚ ਰੱਤਾ ਹੈ, ਉਸ ਦੀ ਨਿੰਦਾ ਕਰਦੇ ਹਨ ਇਹ ਹੈ, ਕਲਜੁਗ ਦਾ ਅਸਚਰਜ ਦ੍ਰਿਸ਼ਟੀਕੋਣ, ਜੋ ਅਸਾਂ ਵੇਖਿਆ ਹੈ । ੬ ।

੧੫. ਮਾਇਆ ਜੋ ਪ੍ਰਭੂ ਦੀ ਦਾਸੀ ਹੈ, ਉਸ ਦੀ ਸੰਸਾਰੀ ਸੇਵਾ ਕਰਦੇ ਹਨ ਅਤੇ ਉਸ ਦੇ ਮਾਲਕ ਪ੍ਰਭੂ ਨੂੰ ਪਛਾਣਦੇ ਨਹੀਂ (ਸਭ ਕੀਮਤਾਂ ਉਲਟ ਪੁਲਟ ਹਨ, ਦੁਨੀਆਂ ਪਾਣੀ ਰਿੜਕ ਰਹੀ ਹੈ)

੧੬. (ਹਾਲਾਂ ਕਿ) ਛਪੜ-ਪਾਣੀ ਰਿੜਕਣ ਨਾਲ ਮੱਖਣ ਨਹੀਂ ਨਿਕਲਦਾ । ੭ ।

੧੭. (ਉਪਰ ਅਸਾਂ ਇਕ ਉੱਚੀ ਆਤਮਕ ਦਸ਼ਾ ਦੇ ਨਿਰਣੇ ਲਈ ਅੜਾਉਣੀ ਪਾਈ ਹੈ) ਜੋ ਮਨੁੱਖ ਇਸ ਦਸ਼ਾ ਨੂੰ ਸਮਝ ਗਇਆ ਹੈ, ਉਹ ਮੇਰਾ ਗੁਰੂ ਹੈ ਮੈਂ ਉਸ ਅੱਗੇ ਸਿਰ ਨਿਵਾਂਦਾ ਹਾਂ ।

੧੮. (ਨਾਨਕ ਉਹ ਦਸ਼ਾ ਇਹ ਹੈ ਕਿ) ਜੋ ਮਨੁੱਖ ਅਸਲ ਆਪੇ ਨੂੰ ਸਮਝ ਲੈਂਦਾ ਹੈ, ਉਹ ਬੇਅੰਤ ਪ੍ਰਭੂ ਵਾਂਗ ਅਪਰ ਅਪਾਰ ਹੋ ਜਾਂਦਾ ਹੈ । ੮ ।

੧੯ ਪਰ ਸਾਰਿਆਂ ਵਿਚ ਪ੍ਰਭੂ ਆਪ ਹੀ ਵਿਆਪਕ ਹੋ ਰਹਿਆ ਹੈ ਅਤੇ ਆਪ ਹੀ ਜੀਵਾਂ ਨੂੰ ਕੁਰਾਹੇ ਪਾ ਰਹਿਆ ਹੈ (ਮਾਇਆ ਰਚ ਕੇ) ।

੨੦. ਗੁਰੂ ਦੀ ਕ੍ਰਿਪਾ ਨਾਲ ਸਮਝਿਆ ਜਾਂਦਾ ਹੈ ਕਿ ਹਰ ਥਾਂ ਪ੍ਰਭੂ ਆਪ ਹੀ ਸਮਾਇਆ ਹੋਇਆ ਹੈ । ੯ । ੨ । ੧੮ ।

## ਗਉੜੀ ਛੰਤ

### ੧

੧. ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ।
੨. ਸਾਧਨ ਦੁਬਲੀਯਾ ਜੀਉ ਪਿਰ ਕੈ ਹਾਵੈ ।
੩. ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ।
੪. ਸੀਗਾਰ ਮਿਠ ਰਸ ਭੋਗ ਭੋਜਨ ਸਭ ਝੂਠੁ ਕਿਤੈ ਨ ਲੇਖਏ ।
੫. ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ।
੬. ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ।੧।
੭. ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ।
੮. ਕਿਉ ਸੁਖੁ ਪਾਵੈਗੀ ਬਿਨੁ ਉਰਧਾਰੇ ।
੯. ਨਾਹ ਬਿਨੁ ਘਰ ਵਾਸੁ ਨਾਹੀ ਪੁਛਹ ਸਖੀ ਸਹੇਲੀਆ ।
੧੦. ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ।
੧੧. ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ।
੧੨. ਨਾਨਕ ਨਾਮੁ ਨ ਛੋਡੈ ਸਾਧਨ ਨਾਮਿ ਸਹਜਿ ਸਮਾਣੀਆ । ੨ ।
੧੩. ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ।
੧੪. ਗੁਰ ਪੁਛਿ ਲਿਖਉਗੀ ਜੀਉ ਸਬਦਿ ਸੁਨੇਹਾ ।
੧੫. ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ।
੧੬. ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ।
੧੭. ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ।
੧੮. ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ । ੩ ।
੧੯. ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ।
੨੦. ਮਿਲਿ ਵਰੁ ਨਾਰੀ ਮੰਗਲੁ ਗਾਇਆ ।
੨੧. ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ।
੨੨. ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ।
੨੩. ਕਰ ਜੋੜਿ ਸਾਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ।
੨੪. ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ।੪।੧।

## ਪਦ-ਅਰਥ

**ਮੁੰਧ**—ਇਸਤ੍ਰੀ; **ਦੁਹੇਲੜੀਆ**—ਦੁਖੀ; **ਸਾਧਨ**—ਇਸਤ੍ਰੀ; **ਦੁਬਲੀਜਾ**—ਕਮਜ਼ੋਰ; **ਥੀਈ**—ਹੋ ਗਈ; **ਮੈ ਮਤ**—ਸ਼ਰਾਬ ਵਿਚ ਮਸਤ; **ਦੁਧਾ ਥਣੀ ਨ ਆਵਏ**—ਚੋਹਿਆ ਦੁਧ ਮੁੜ ਥਣਾਂ ਵਿਚ ਨਹੀਂ ਆਉਂਦਾ, ਅਜਾਈ ਬੀਤਿਆ ਮਨੁੱਖਾ ਜਨਮ ਮੁੜ ਕੇ ਨਹੀਂ ਮਿਲਦਾ; **ਧਨੀ**—ਮਾਲਕ, ਪ੍ਰਭੂ; **ਉਰਧਾਰੇ**—ਦਿਲ ਵਿਚ ਟਿਕਾਣ ਤੋਂ ਬਿਨਾਂ; **ਨਾਹ**—ਪਤੀ; **ਸੁਹੇਲੀਆ**—ਸੌਖੀਆਂ; **ਸੰਤੋਖਿ**—ਸੰਤੋਖ ਦੁਆਰਾ ਪ੍ਰਭੂ ਦੀ ਪ੍ਰਸੰਨਤਾ ਦਆਰਾ; **ਰਾਵੇਹਾ**—ਸਿਮਰੀਏ; **ਨਿਕਸ**—ਨਿਕਲ; **ਨਉਤਨ**—ਨਵੀਂ; **ਨਵੇਲਓ**—ਨਵਾਂ; **ਮੰਗਲੁ**—ਖੁਸ਼ੀ ਦਾ ਗੀਤ; **ਓਮਾਹਓ**—ਉਤਸ਼ਾਹ; **ਰਹੰਸੇ**—ਖਿੜ ਗਏ; **ਵਿਆਪੇ**—ਬਿਪਤਾ ਵਿਚ ਪੈ ਗਏ; **ਰਲੀਆ**—ਖੁਸ਼ੀਆਂ; **ਪੁੰਨੀਆ**—ਪੂਰੀ ਹੋਈ।

## ਟੀਕਾ

੧. (ਪ੍ਰਭੂ ਤੋਂ ਵਿਛੜੀ) ਜੀਵ ਇਸਤ੍ਰੀ ਦੀ ਜੀਵਨ ਰਾਤ ਔਖੀ ਲੰਘਦੀ ਹੈ, ਪਤੀ ਵਿਛੋੜੇ ਵਿਚ ਉਸ ਨੂੰ ਨੀਂਦ ਨਹੀਂ ਆਉਂਦੀ।

੨. ਉਹ ਇਸਤ੍ਰੀ ਵਿਛੋੜੇ ਦੇ ਹੌਂਕਿਆਂ ਵਿਚ ਕਮਜ਼ੋਰ ਹੋ ਰਹੀ ਹੈ।

੩. ਇਸ ਤਰ੍ਹਾਂ ਪਤੀ ਵਿਛੋੜੇ ਵਿਚ ਕਮਜ਼ੋਰ ਹੋਈ ਇਸਤ੍ਰੀ ਦੀ ਇਹ ਇੱਛਾ ਹੈ ਕਿ ਕਿਵੇਂ ਪਤੀ ਦੇ ਦਰਸ਼ਨ ਹੋਣ ?

੪. ਪਤੀ ਤੋਂ ਬਿਨਾਂ ਉਸ ਨੂੰ ਸ਼ਿੰਗਾਰ ਤੇ ਮਿੱਠੇ ਭੋਜਨ, ਭੋਗ ਤੇ ਰਸ, ਕੂੜੇ ਹੋ ਕੇ ਦਿਸਦੇ ਹਨ, ਇਹ ਉਸ ਦੇ ਕਿਸੇ ਕੰਮ ਨਹੀਂ ਹੁੰਦੇ।

੫. ਜਿਸ ਜੀਵ ਇਸਤ੍ਰੀ ਨੂੰ ਜਵਾਨੀ ਦੇ ਹੰਕਾਰ ਦੀ ਮਸਤੀ ਨੇ ਇਉਂ ਗਾਲਿਆ ਹੈ ਜਿਵੇਂ ਸ਼ਰਾਬੀ ਨੂੰ ਸ਼ਰਾਬ ਦੀ ਮਸਤੀ ਗਾਲਦੀ ਹੈ, ਉਸ ਦਾ ਜੀਵਨ ਅੰਜਾਈਂ ਜਾਂਦਾ ਹੈ ਤੇ ਮੁੜ ਹੱਥ ਨਹੀਂ ਆਉਂਦਾ।

੬. (ਨਾਨਕ) ਜੀਵ ਇਸਤ੍ਰੀ ਤਦੇ ਹੀ ਪ੍ਰਭੂ ਨੂੰ ਮਿਲਦੀ ਹੈ, ਜਦੋਂ ਉਸ ਨੂੰ ਪ੍ਰਭੂ ਆਪ ਗੁਰੂ ਰਾਹੀਂ ਮਿਲਾ ਲੈਂਦਾ ਹੈ ਤੇ ਜਦੋਂ ਤੀਕ ਮਿਲਾਪ ਨਹੀਂ ਹੁੰਦਾ ਉਦੋਂ ਤੀਕ ਉਸ ਨੂੰ ਸ਼ਾਂਤੀ ਨਹੀਂ ਹੁੰਦੀ। ੧।

੭. ਜੀਵ ਇਸਤ੍ਰੀ ਬਿਨਾਂ ਪਿਆਰੇ ਪ੍ਰਭੂ ਪਤੀ ਦੇ ਨਿਮੋਝੂਣ ਰਹਿੰਦੀ ਹੈ।

੮. ਜਦ ਤਕ ਉਹ ਪ੍ਰਭੂ ਨੂੰ ਹਿਰਦੇ ਵਿਚ ਨਹੀਂ ਵਸਾਂਦੀ, ਉਹ ਸੁਖ ਕਿਵੇਂ ਪਾ ਸਕਦੀ ਹੈ।

੯. ਪਤੀ ਤੋਂ ਬਿਨਾਂ ਹਿਰਦਾ ਘਰ ਆਬਾਦ ਨਹੀਂ ਹੁੰਦਾ, ਸਤ ਸੰਗੀਆਂ ਤੋਂ ਇਸ ਗੱਲ ਦੀ ਤਸਦੀਕ ਕਰਾ ਲਉ।

੧੦. ਬਿਨਾਂ ਨਾਮ ਦੇ ਪ੍ਰਭੂ ਪਤੀ ਨਾਲ ਪਿਆਰ ਨਹੀਂ ਬਣਦਾ, ਕੇਵਲ ਨਾਮ ਦੁਆਰਾ ਸੱਚੇ ਪ੍ਰਭੂ ਵਿਚ ਲੀਨ ਹੋ ਕੇ ਹੀ ਜੀਵ ਇਸਤ੍ਰੀਆਂ ਸੁਖੀ ਵਸਦੀਆਂ ਹਨ ।

੧੧. ਉਹ ਜੀਵ ਇਸਤ੍ਰੀਆਂ ਜਿਨ੍ਹਾਂ ਨੇ ਗੁਰੂ ਦੀ ਮਤ ਦੁਆਰਾ ਆਪਣੇ ਸਹੁ ਨੂੰ ਸਮਝਿਆ ਹੈ ਤੇ ਉਸ ਸਹੁ ਸੱਜਣ ਦੇ ਸੱਚ ਨੂੰ ਮਨ ਵਿਚ ਰਖਿਆ ਹੈ ਉਹ ਉਸ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਉਸ ਨਾਲ ਮਿਲੀਆਂ ਹਨ ।

੧੨. (ਨਾਨਕ) ਉਹ ਜੀਵ ਇਸਤ੍ਰੀ ਨਾਮ ਵਿਚ ਸਦਾ ਜੁੜੀ ਰਹਿੰਦੀ ਹੈ, ਤੇ ਨਾਮ ਦੁਆਰਾ ਸਹਜ ਪ੍ਰਭੂ ਵਿਚ ਸਮਾ ਜਾਂਦੀ ਹੈ । ੨ ।

੧੩. ਹੇ ਸਤ ਸੰਗ ਦੀਆਂ ਸਹੇਲੀਓ, ਆਓ ਮਿਲ ਬੈਠੀਏ ਤੇ ਉਸ ਦਾ ਸਿਮਰਨ ਕਰੀਏ ।

੧੪. ਗੁਰੂ ਪਾਸੋਂ ਪ੍ਰਭੂ ਪਤੀ ਦਾ ਪਤਾ ਪੁੱਛ ਕੇ ਉਸ ਪਤੀ ਨੂੰ ਗੁਰ ਸ਼ਬਦ ਦੁਆਰਾ ਮੈਂ ਮਿਲਣ ਲਈ ਸਨੇਹਾ ਭੇਜਾਂਗੀ ।

੧੫. ਗੁਰੂ ਨੇ ਸੱਚਾ ਸ਼ਬਦ ਬਖਸ਼ਿਆ ਹੈ ਸਭ ਨੂੰ, ਪਰ ਮਨਮੁਖ ਇਸਤ੍ਰੀਆਂ ਸ਼ਬਦ ਦੀ ਸਾਰ ਨ ਜਾਣ ਕੇ ਪਛਤਾਂਦੀਆਂ ਹਨ ।

੧੬. ਜਦੋਂ ਕਿਸੇ ਨੂੰ (ਗੁਰੂ ਸ਼ਬਦ ਦੁਆਰਾ) ਸਚੇ ਪ੍ਰਭੂ ਦੀ ਸੋਝੀ ਹੁੰਦੀ ਹੈ, ਉਸ ਦਾ ਮਨ ਜੋ ਨਿਕਲ ਨਿਕਲ ਜਾਂਦਾ ਸੀ, ਅਡੋਲ ਹੋ ਜਾਂਦਾ ਹੈ ।

੧੭. ਜਦ ਇਸਤ੍ਰੀ ਦੇ ਮਨ ਵਿਚ ਸੱਚ ਦੀ ਸੂਝ ਟਿਕ ਜਾਂਦੀ ਹੈ ਤਾਂ ਉਹ ਸਦਾ ਨਵੀਂ ਨਰੋਈ ਰਹਿੰਦੀ ਹੈ, ਸ਼ਬਦ ਦੁਆਰਾ ਪ੍ਰਭੂ ਨਾਲ ਬਣਿਆ ਉਸ ਦਾ ਪਿਆਰ ਸਦਾ ਨਵਾਂ ਰਹਿੰਦਾ ਹੈ ।

੧੮. (ਨਾਨਕ) ਉਸ ਦੀ ਬਖਸ਼ਸ਼ ਨਾਲ ਹੀ ਉਹ ਸੱਚਾ ਪ੍ਰਭੂ ਸਹਜੇ ਹੀ ਮਿਲਦਾ ਹੈ, ਇਸ ਲਈ ਹੇ ਸਤ ਸੰਗ ਦੀ ਸਹੇਲੀਓ, ਆਓ ਮਿਲੋ । ੩ ।

੧੯. ਹੇ ਸਹੇਲੀਓ, ਮੇਰੀ ਲੋਚਾ ਪੂਰੀ ਹੋ ਗਈ, ਮੇਰੇ ਹਿਰਦੇ ਘਰ ਵਿਚ ਪ੍ਰਭੂ ਸੱਜਣ ਆ ਗਇਆ ਹੈ ।

੨੦. ਮੇਰੇ ਇੰਦ੍ਰੀਆਂ ਨੇ ਹੁਣ ਵਿਕਾਰਾਂ ਵਲੋਂ ਹਟ ਕੇ ਖੁਸ਼ੀ ਦਾ ਗੀਤ ਗਾਇਆ ਹੈ ।

੨੧. ਪ੍ਰਭੂ ਗੁਣ ਗਾ ਕੇ ਜੀਵ ਇਸਤ੍ਰੀ ਪ੍ਰੇਮ ਵਿਚ ਖਿੜ ਪੈਂਦੀ ਹੈ, ਉਸ ਦੇ ਮਨ ਵਿਚ ਉਤਸ਼ਾਹ ਪੈਦਾ ਹੁੰਦਾ ਹੈ ।

੨੨. ਉਸ ਦੇ ਅੰਦਰ ਦੈਵੀ ਤਾਕਤਾਂ ਖਿੜ ਜਾਂਦੀਆਂ ਹਨ ਅਤੇ ਦੁਸ਼ਟ ਵਿਕਾਰ ਬਿਪਤਾ ਵਿਚ ਫਸ ਜਾਂਦੇ ਹਨ, (ਦਬੇ ਰਹਿੰਦੇ ਹਨ) ਸੱਚੇ ਪ੍ਰਭੂ ਦੇ ਸਿਮਰਨ ਵਿਚੋਂ ਸਚ-ਲਾਭ ਮਿਲਦਾ ਹੈ ।

੨੩. ਉਹ ਜੀਵ ਇਸਤ੍ਰੀ, ਦਿਨ ਰਾਤ ਪ੍ਰਭੂ ਰਸ ਵਿਚ ਭਿਜੀ ਹੋਈ. ਹੱਥ ਜੋੜ ਕੇ ਬੇਨਤੀ ਕਰਦੀ ਹੈ (ਕਿ ਇਹ ਮੇਲ ਸਦਾ ਬਣਿਆ ਰਹੇ)।

੨੪. (ਨਾਨਕ) ਪਤੀ ਪ੍ਰਭੂ ਤੇ ਜੀਵ ਇਸਤ੍ਰੀ ਹੁਣ ਮਿਲਾਪ ਦਾ ਰਸ ਮਾਣਦੇ ਹਨ। ਹੇ ਸਹੇਲੀਓ, ਮੇਰੀ ਲੋਚਾ ਪੂਰੀ ਹੋ ਗਈ ਹੈ।੪।੧।

੨

੧. ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ।
੨. ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ।
੩. ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ।
੪. ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ।
੫. ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ।
੬. ਨਾਨਕ ਸਾਧਨ ਮਿਲੈ ਮਿਲਾਈ ਬਿਨ-ਪ੍ਰੀਤਮ ਦੁਖੁ ਪਾਏ।੧।
੭. ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ।
੮. ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ।
੯. ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ।
੧੦. ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੇ।
੧੧. ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ।
੧੨. ਨਾਨਕ ਸਾਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ।੨।
੧੩. ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ।
੧੪. ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ।
੧੫. ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ।
੧੬. ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ।
੧੭. ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ।
੧੮. ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ।੩।
੧੯. ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ।
੨੦. ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ।
੨੧. ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ।
੨੨. ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ।
੨੩. ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ।
੨੪. ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ।੪।੨।

## ਪਦ-ਅਰਥ

**ਨਾਹ**—ਪਤੀ; **ਧੀਰੈਗੀ**—ਧੀਰਜ ਫੜੇਗੀ; **ਬਿਖਮ**—ਔਖੀ; **ਸਾਰੇ**—ਖਬਰ ਲੈਂਦਾ; **ਕੁਰਲਾਏ**—ਰੋਂਦੀ ਹੈ; **ਬਿਗਸੀ**—ਖਿੜ ਗਈ; **ਜੇਵੜੀਆ**—ਰਸੀ; **ਨਾਵਣ**—ਇਸ਼ਨਾਨ; **ਨਿਗ੍ਰਹਿ**—ਇੰਦ੍ਰੀਆਂ ਨੂੰ ਰੋਕਣ ਨਾਲ; **ਬੇਬਾਣੈ**—ਜੰਗਲ ਵਿਚ; **ਵਖਰੁ**—ਸੌਦਾ; **ਖਿਨੁ ਖਿਨੋ**—ਹਰ ਘੜੀ।

## ਟੀਕਾ

੧. ਹੇ ਪ੍ਰਭੂ-ਪਤੀ ਜੀ ਸੁਣੋ, ਤੇਰੇ ਬਿਨਾ ਮੈਂ ਜੀਵ-ਇਸਤ੍ਰੀ ਸੰਸਾਰ-ਬਨ ਵਿਚ ਇਕੱਲੀ ਹਾਂ।

੨. ਹੇ ਬੇਪਰਵਾਹ ਪ੍ਰਭੂ, ਤੁਧ ਪਤੀ ਬਿਨਾ ਇਹ ਜੀਵ ਇਸਤ੍ਰੀ ਧੀਰਜ ਨਹੀਂ ਧਾਰ ਸਕਦੀ;

੩. ਜੀਵ-ਇਸਤ੍ਰੀ ਪ੍ਰਭੂ ਪਤੀ ਬਿਨਾਂ ਨਹੀਂ ਰਹਿ ਸਕਦੀ; ਪਤੀ ਬਿਨਾਂ ਇਸ ਨੂੰ ਰਾਤ ਕਟਣੀ ਵੀ ਔਖੀ ਹੈ।

੪, ਹੇ ਪ੍ਰਭੂ ਮੇਰੀ ਬੇਨਤੀ ਸੁਣ, ਮੈਨੂੰ ਤੇਰਾ ਪ੍ਰੇਮ ਚੰਗਾ ਲੱਗਦਾ ਹੈ, ਤੇਰੇ ਬਿਨਾਂ ਨੀਂਦ ਹੀ ਨਹੀਂ ਆਉਂਦੀ।

੫. ਪਿਆਰੇ ਬਿਨਾਂ ਇਸ ਵਿਚਾਰੀ ਦੀ ਕੋਈ ਸਾਰ ਹੀ ਨਹੀਂ ਲੈਂਦਾ, ਇਹ ਇਸਤ੍ਰੀ ਇਕਲੀ ਰੋ ਰਹੀ ਹੈ।

੬. (ਨਾਨਕ) ਜੀਵ-ਇਸਤ੍ਰੀ ਪ੍ਰਭੂ ਨੂੰ ਮਿਲ ਸਕਦੀ ਹੈ, ਜੇ ਉਹ ਆਪ ਹੀ ਕ੍ਰਿਪਾ ਕਰਕੇ ਉਸ ਨੂੰ ਆਪਣੇ ਨਾਲ ਮਿਲਾ ਲਵੇ; ਨਹੀਂ ਤਾਂ ਪ੍ਰੀਤਮ ਬਿਨਾਂ ਦੁੱਖ ਸਹਿੰਦੀ ਰਹਿੰਦੀ ਹੈ। ੧।

੭. ਜਿਸ ਜੀਵ ਇਸਤ੍ਰੀ ਨੂੰ ਪ੍ਰਭੂ ਪਤੀ ਨੇ ਵਿਸਾਰ ਦਿੱਤਾ ਹੈ, ਉਸ ਨੂੰ ਹੋਰ ਕੌਣ ਉਸ ਨਾਲ ਮਿਲਾ ਸਕਦਾ ਹੈ ?

੮. ਜੋ ਜੀਵ ਇਸਤ੍ਰੀ ਪ੍ਰਭੂ ਦੇ ਪ੍ਰੇਮ ਰਸ ਵਿਚ ਮਿਲਦੀ ਹੈ ਉਹ ਸ਼ਬਦ ਦੁਆਰਾ ਸੁੰਦਰ ਹੋ ਜਾਂਦੀ ਹੈ।

੯. ਜਦੋਂ ਜੀਵ ਇਸਤ੍ਰੀ ਸ਼ਬਦ ਦੁਆਰਾ ਸੁੰਦਰ ਹੋ ਜਾਂਦੀ ਹੈ ਤਾਂ ਉਸ ਨੂੰ ਦਰਗਾਹ ਵਿਚ ਇਜ਼ਤ ਮਿਲਦੀ ਹੈ, ਉਸ ਦੇ ਹਿਰਦੇ (ਦੇਹ) ਵਿਚ ਗਿਆਨ ਦਾ ਦੀਵਾ ਜਗ ਉਠਦਾ ਹੈ।

੧੦. ਹੇ ਸਹੇਲੀ ਸੁਣ, ਉਹ ਜੀਵ ਇਸਤ੍ਰੀ ਸੁਖੀ ਹੋਈ ਹੈ ਜੋ ਸਚੇ ਪ੍ਰਭੂ ਵਿਚ ਲੀਨ ਹੋਈ ਹੈ ਤੇ ਜਿਸ ਨੇ ਸਚੇ ਦੇ ਗੁਣਾਂ ਨੂੰ ਗ੍ਰਹਿਣ ਕੀਤਾ ਹੈ।

੧੧. ਜਦੋਂ ਸਤਿਗੁਰੂ ਨੇ ਉਸ ਨੂੰ ਪ੍ਰਭੂ ਨਾਲ ਮੇਲਿਆ ਤਾਂ ਪ੍ਰਭੂ ਪਤੀ ਨੇ ਉਸ ਨੂੰ ਮਾਣਿਆ (ਪ੍ਰੇਮ ਰਸ ਉਪਜਿਆ) ਅਮਰ ਜੀਵਨ ਦੇਣ ਵਾਲੇ ਸ਼ਬਦ ਦੁਆਰਾ ਉਸ ਦਾ ਹਿਰਦਾ ਕਮਲ ਖਿੜ ਪਇਆ ਹੈ।

੧੨. (ਨਾਨਕ) ਪ੍ਰਭੂ ਪਤੀ ਨੇ ਜੀਵ ਇਸਤ੍ਰੀ ਨੂੰ ਤਾਂ ਮਾਣਿਆ ਹੈ ਜੇ ਉਹ ਉਸ ਨੂੰ ਚੰਗੀ ਲਗੀ ਹੈ । ੨ ।

੧੩. ਹੇ ਸਹੇਲੀ, ਜਿਸ ਜੀਵ ਇਸਤ੍ਰੀ ਨੂੰ ਮਾਇਆ ਨੇ ਮੋਹਿਆ ਹੈ ਉਹ ਬੇ ਘਰ ਹੋ ਗਈ ਹੈ (ਆਪਣੇ ਸਰੂਪ ਤੋਂ ਜਿੱਥੇ ਪਤੀ ਦਾ ਟਿਕਾਣਾ ਹੈ ਲਾਂਭੇ ਚਲੀ ਗਈ ਹੈ) ਉਹ ਕੂੜੇ ਪਦਾਰਥਾਂ ਵਿਚ ਠੱਗੀ ਜਾਂਦੀ ਹੈ ।

੧੪. ਉਸ ਦੇ ਗਲੇ ਵਿਚੋਂ ਮਾਇਆ ਦੀ ਇਹ ਫਾਹੀ ਪਿਆਰੇ ਗੁਰੂ ਤੋਂ ਬਿਨਾਂ ਖੁਲ੍ਹਦੀ ਨਹੀ ।

੧੫. ਜੇ ਕੋਈ ਜੀਵ ਪਿਆਰੇ ਹਰੀ ਨੂੰ ਪ੍ਰੀਤੀ ਕਰਦਾ ਹੈ ਅਤੇ ਸ਼ਬਦ ਦੁਆਰਾ ਉਸ ਨੂੰ ਵਿਚਾਰਦਾ ਹੈ, ਉਹ ਹਰੀ ਉਸ ਦਾ ਹੋ ਜਾਂਦਾ ਹੈ ।

੧੬. (ਪ੍ਰੀਤ ਤੋਂ ਖਾਲੀ ਨਿਰੇ) ਪੁੰਨ ਦਾਨ ਕਰਨ ਨਾਲ ਤੇ ਤੀਰਥਾਂ ਤੇ ਇਸ਼ਨਾਨਾਂ ਨਾਲ ਅੰਦਰ ਦੀ ਮੈਲ ਨਹੀਂ ਧੋਤੀ ਜਾ ਸਕਦੀ ਤੇ ਇਸ ਲਈ ਪ੍ਰਭੂ ਦਾ ਮੇਲ ਨਹੀਂ ਹੁੰਦਾ ।

੧੭. ਹਠ ਕਰਮ ਨਾਲ, ਇੰਦ੍ਰਿਆਂ ਨੂੰ ਰੋਕਣ ਨਾਲ ਤੇਂ ਸੰਜਮ ਧਾਰਨ ਨਾਲ, ਜੰਗਲਾਂ ਵਿਚ ਵਾਸਾ ਕਰਨ ਨਾਲ ਵੀ (ਮੈਲ ਧੋਤੀ ਨਹੀਂ ਜਾ ਸਕਦੀ) ਨਾਮ ਨਾਲ ਧੋਤੀ ਜਾਂਦੀ ਹੈ, ਨਾਮ ਤੋਂ ਬਿਨਾਂ ਕੋਈ ਵੀ ਮੁਕਤੀ ਨਹੀਂ ਪਾ ਸਕਦਾ ।

੧੮. (ਨਾਨਕ) ਸਚ ਸਰੂਪ ਪ੍ਰਭੂ ਦਾ ਟਿਕਾਣਾਂ (ਸ੍ਵੈ ਸਰੂਪ) ਕੇਵਲ ਸ਼ਬਦ ਦੁਆਰਾ ਪਛਾਣਿਆ ਜਾ ਸਕਦਾ ਹੈ । ਦ੍ਵੈਤ ਵਿਚ ਉਸ ਟਿਕਾਣੇ ਨੂੰ ਨਹੀਂ ਜਾਣਿਆ ਜਾ ਸਕਦਾ । ੩ ।

੧੯. ਹੇ ਪ੍ਰਭੂ ਤੇਰਾ ਨਾਮ ਸਥਿਰ ਹੈ, ਤੇਰਾ ਸ਼ਬਦ ਸਥਿਰ ਹੈ ਅਤੇ ਤੇਰਾ ਵਿਚਾਰ ਸਥਿਰ ਹੈ ।

੨੦ ਹੇ ਪ੍ਰਭੂ, ਤੇਰਾ ਟਿਕਾਣਾ ਸਥਿਰ ਹੈ, ਤੇਰਾ ਨਾਮ ਸਥਿਰ ਹੈ, ਅਤੇ ਉਸ ਨਾਮ ਦਾ ਵਪਾਰ ਸਥਿਰ ਹੈ ।

੨੧. ਤੇਰੇ ਨਾਮ ਦਾ ਵਪਾਰ ਮਿਠਾ ਹੈ, ਤੇਰੀ ਭਗਤੀ ਦਾ ਵਪਾਰ ਕੀਤਿਆਂ ਸਦਾ ਨਫਾ ਹੁੰਦਾ ਹੈ ।

੨੨. ਨਾਮ ਤੋਂ ਬਿਨਾਂ ਕੋਈ ਹੋਰ ਸੌਦਾ ਨਹੀਂ ਦਿਸਦਾ ਜਿਸ ਦਾ ਵਪਾਰ ਲਾਭਵੰਦ ਹੋਵੇ । ਤਾਂ ਤੇ, ਹੇ ਭਾਈ, ਸਦਾ ਨਾਮ ਜਪੋ ।

੨੩. ਨਾਮ ਦਾ ਲੇਖਾ (ਵਪਾਰ) ਪਰਖ ਕੇ ਉਹ ਪ੍ਰਾਪਤ ਕਰਦਾ ਹੈ ਜਿਸ ਤੇ ਉਸ ਦੀ ਬਖਸ਼ਿਸ਼ ਹੋਵੇ ਅਤੇ ਜਿਸ ਦੇ ਭਾਗ ਚੰਗੇ ਹੋਣ ।

੨੪. (ਨਾਨਕ) ਨਾਮ ਮਹਾਨ ਤੇ ਮਿਠਾ ਰਸ ਹੈ, ਇਹ ਸਥਿਰ ਰਹਿਣ ਵਾਲਾ ਹੈ ਤੇ ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ । ੪ । ੨ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਆਸਾ ਮਹਲਾ ੧ ਘਰੁ ੧

### ਸੋਦਰੁ

੧. ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ।

੨. ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ।

੩. ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ।

੪. ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ।

੫. ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ।

੬. ਗਾਵਨਿ੍ ਤੁਧ ਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ।

੭. ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ।

੮. ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧਨੋ ਸਾਧ ਬੀਚਾਰੇ।

੯. ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧ ਨੋ ਵੀਰ ਕਰਾਰੇ।

੧੦. ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ।

੧੧. ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ।

੧੨. ਗਾਵਨਿ੍ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ।
੧੩. ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ੍ ਤੁਧਨੋ ਖਾਣੀ ਚਾਰੇ ।
੧੪. ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ।
੧੫. ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤ ਰਸਾਲੇ ।
੧੬. ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ।
੧੭. ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।
੧੮. ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।
੧੯. ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ।
੨੦. ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ।
੨੧. ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ।
੨੨. ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ । ।੧।੧।

(ਪਦ-ਅਰਥ ਤੇ ਟੀਕਾ ਲਈ ਦੇਖੋ ਪੰਨਾ ੩੯-੪੧)

## ਰਾਗੁ ਆਸਾ ਮਹਲਾ ੧

### ਚਉਪਦੇ

੧

੧. ਸੁਣਿ ਵਡਾ ਆਖੈ ਸਭ ਕੋਈ ।
੨. ਕੇਵਡੁ ਵਡਾ ਡੀਠਾ ਹੋਈ ।
੩. ਕੀਮਤਿ ਪਾਇ ਨ ਕਹਿਆ ਜਾਇ ।
੪. ਕਹਣੈ ਵਾਲੇ ਤੇਰੇ ਰਹੇ ਸਮਾਇ ।੧।
੫. ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ।
੬. ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ।੧। ਰਹਾਉ ।

੭. ਸਭਿ ਸੁਰਤੀ ਮਿਲਿ ਸੁਰਤਿ ਕਮਾਈ ।
੮. ਸਭ ਕੀਮਤਿ ਮਿਲਿ ਕੀਮਤਿ ਪਾਈ ।
੯. ਗਿਆਨੀ ਧਿਆਨੀ ਗੁਰ ਗੁਰਹਾਈ ।
੧੦. ਕਹਣੁ ਨ ਜਾਈ ਤੇਰੀ ਤਿਲੁ ਵਡਿਆਈ । ੨ ।
੧੧. ਸਭਿ ਸਤ ਸਭਿ ਤਪ ਸਭਿ ਚੰਗਿਆਈਆ ।
੧੨. ਸਿਧਾ ਪੁਰਖਾ ਕੀਆ ਵਡਿਆਈਆ ।
੧੩. ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ।
੧੪. ਕਰਮਿ ਮਿਲੈ ਨਾਹੀ ਠਾਕਿ ਰਹਾਈਆ । ੩ ।
੧੫. ਆਖਣ ਵਾਲਾ ਕਿਆ ਬੇਚਾਰਾ ।
੧੬. ਸਿਫਤੀ ਭਰੇ ਤੇਰੇ ਭੰਡਾਰਾ ।
੧੭. ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ।
੧੮. ਨਾਨਕ ਸਚੁ ਸਵਾਰਣਹਾਰਾ । ੪ । ੧ ।

(ਪਦ-ਅਰਥ ਤੇ ਟੀਕਾ ਲਈ ਵੇਖੋ ਪੰਨਾ ੬੩-੬੪)

੨

੧. ਆਖਾ ਜੀਵਾ ਵਿਸਰੈ ਮਰਿ ਜਾਉ ।
੨. ਆਖਣਿ ਅਉਖਾ ਸਾਚਾ ਨਾਉ ।
੩. ਸਾਚੇ ਨਾਮ ਕੀ ਲਾਗੈ ਭੂਖ ।
੪. ਤਿਤੁ ਭੂਖੈ ਖਾਇ ਚਲੀਅਹਿ ਦੂਖ । ੧ ।
੫. ਸੋ ਕਿਉ ਵਿਸਰੈ ਮੇਰੀ ਮਾਇ ।
੬. ਸਾਚਾ ਸਾਹਿਬੁ ਸਾਚੈ ਨਾਇ । ੧ । ਰਹਾਉ ।
੭. ਸਾਚੇ ਨਾਮ ਕੀ ਤਿਲੁ ਵਡਿਆਈ ।
੮. ਆਖਿ ਥਕੇ ਕੀਮਤਿ ਨਹੀ ਪਾਈ ।
੯. ਜੇ ਸਭਿ ਮਿਲਿ ਕੈ ਆਖਣ ਪਾਹਿ ।
੧੦. ਵਡਾ ਨ ਹੋਵੈ ਘਾਟਿ ਨ ਜਾਇ । ੨ ।
੧੧. ਨਾ ਓਹੁ ਮਰੈ ਨ ਹੋਵੈ ਸੋਗੁ ।
੧੨. ਦੇਂਦਾ ਰਹੈ ਨ ਚੂਕੈ ਭੋਗੁ ।
੧੩. ਗੁਣੁ ਏਹੋ ਹੋਰੁ ਨਾਹੀ ਕੋਇ ।
੧੪. ਨਾ ਕੋ ਹੋਆ ਨਾ ਕੋ ਹੋਇ । ੩ ।

੧੫. ਜੇਵਡੁ ਆਪਿ ਤੇਵਡ ਤੇਰੀ ਦਾਤਿ ।
੧੬. ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ।
੧੭. ਖਸਮੁ ਵਿਸਾਰਹਿ ਤੇ ਕਮਜਾਤਿ ।
੧੮. ਨਾਨਕ ਨਾਵੈ ਬਾਝੁ ਸਨਾਤਿ ।੪।੨।

(ਪਦ-ਅਰਥ ਤੇ ਟੀਕਾ ਲਈ ਵੇਖੋ ਪੰਨਾ ੬੫-੬੬)

੩

੧. ਜੋ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ।
੨. ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ।੧।
੩. ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ।੧। ।ਰਹਾਉ ।
੪. ਆਪਿ ਕਰਾਏ ਆਪਿ ਕਰੇਇ ।
੫. ਆਪਿ ਉਲਾਮੇ ਚਿਤਿ ਧਰੇਇ ।
੬. ਜਾ ਤੂੰ ਕਰਣਹਾਰੁ ਕਰਤਾਰੁ ।
੭. ਕਿਆ ਮੁਹਤਾਜੀ ਕਿਆ ਸੰਸਾਰੁ ।੨।
੮. ਆਪਿ ਉਪਾਏ ਆਪੇ ਦੇਇ ।
੯. ਆਪੇ ਦੁਰਮਤਿ ਮਨਹਿ ਕਰੇਇ ।
੧੦. ਗੁਰਪਰਸਾਦਿ ਵਸੈ ਮਨਿ ਆਇ ।
੧੧. ਦੁਖੁ ਅਨੇਰਾ ਵਿਚਹੁ ਜਾਇ ।੩।
੧੨. ਸਾਚੁ ਪਿਆਰਾ ਆਪਿ ਕਰੇਇ ।
੧੩. ਅਵਰੀ ਕਉ ਸਾਚੁ ਨ ਦੇਇ ।
੧੪. ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ।੪।੩।

## ਪਦ-ਅਰਥ

**ਮਾਂਗਤੁ**—ਮੰਗਤਾ; **ਕੂਕ ਕਰੇ**—ਪੁਕਾਰ ਕਰੇ; **ਧੀਰਕ**—ਧੀਰਜ, ਧਰਵਾਸ; **ਜਾਤੀ**—ਜ਼ਾਤ; **ਉਲਾਮੇ**—ਗਿਲੇ, ਨਿਹੋਰੇ; **ਮਨਹਿ**—ਵਰਜਦਾ ਹੈ; **ਅਵਰੀ**—ਹੋਰਾਂ ਕਈਆਂ ਨੂੰ; **ਵਖਾਣੈ**—ਕਹਿੰਦਾ ਹੈ; **ਪੂਛ ਨ ਲੇਇ**—ਲੇਖਾ ਨਹੀਂ ਪੁਛਦਾ ।

## ਟੀਕਾ

੧. ਜੇ ਕੋਈ ਜੀਵ-ਮੰਗਤਾ ਪ੍ਰਭੂ-ਖਸਮ ਦੇ ਦਰ ਤੇ (ਕਿਸੇ ਮੰਗ ਦੀ ਪੂਰਤੀ ਲਈ) ਪੁਕਾਰ ਕਰੇ ਤਾਂ ਉਹ ਪ੍ਰਭੂ ਮਹਲ ਵਿਚ ਬੈਠਾ ਸੁਣਦਾ ਹੈ (ਕਿ ਮੰਗਣ ਵਾਲਾ ਕੌਣ ਹੈ, ਉਸ ਦੀ ਸ਼ਖ਼ਸੀਅਤ ਕੀ ਹੈ ਤੇ ਰੱਬੀ ਕਾਨੂੰਨਾਂ ਅਨੁਸਾਰ ਉਸ ਮੰਗ ਦਾ ਮੁੱਲ ਕੀ ਹੈ ? ਮੰਗਤੇ ਦੀ ਨਿਰੀ ਪੁਰੀ ਆਪਣੀ ਇੱਛਾ ਅਨੁਸਾਰ ਮੰਗ ਦੀ ਪੂਰਤੀ ਨਹੀਂ ਹੋ ਜਾਂਦੀ ਹੁੰਦੀ ।)

੨. ਫਿਰ ਉਹ ਭਾਵੇਂ ਧੀਰਜ ਦੇਵੇ ਤੇ ਭਾਵੇਂ ਧਕੇ, ਦੋਹਾਂ ਵਿਚੋਂ ਜੋ ਵੀ ਦੇਵੇ, ਮੰਗਤੇ ਲਈ ਉਹੋ ਭਲੀ ਗੱਲ ਹੈ ('ਆਪੇ ਜਾਣੈ ਆਪੇ ਦੇਇ') । ੧ ।

੩. ਹੇ ਭਰਾਵੋ, ਕਿਸੇ ਜੀਵ ਦੀ ਪਰਖ ਕਰਨ ਲਈ, ਇਹ ਵੇਖੋ ਕਿ ਉਸ ਦੀ ਆਤਮਾ ਕਿਸ ਮੰਜ਼ਲ ਤੇ ਖੜੀ ਹੈ ? ਉਸ ਜੀਵ ਦੀ ਜ਼ਾਤ ਪਾਤ ਆਦਿਕ ਤੋਂ ਉਸ ਦਾ ਮੁੱਲ ਨਾ ਪਾਉ ਕਿਉਂਕਿ ਪ੍ਰਭੂ ਦੀ ਦਰਗਾਹ ਵਿਚ ਜ਼ਾਤ ਪਾਤ ਦੀ ਕੋਈ ਮਹਾਨਤਾ ਨਹੀਂ । ੧ । ਰਹਾਉ ।

੪. ਉਹ ਪ੍ਰਭੂ ਜੀਵਾਂ ਤੋਂ ਆਪ ਹੀ ਸਭ ਕੁਝ ਕਰਾਂਦਾ ਹੈ (ਉਸ ਦੇ ਹੁਕਮ, ਉਸ ਦੇ ਅਟਲ ਨਿਯਮਾਂ ਅਨੁਸਾਰ ਹਰ ਕਿਸੇ ਨੂੰ ਤੁਰਨਾ ਪੈਂਦਾ ਹੈ) । (ਫਿਰ ਤਾਂ ਉਹ) ਆਪ ਹੀ ਸਭ ਕੁਝ ਕਰਦਾ ਹੈ ।

੫. ਤੇ ਮੁੜ ਉਨ੍ਹਾਂ ਦੇ ਚਿੱਤ ਵਿਚ ਗਿਲੇ (ਸ਼ਿਕਾਇਤਾਂ) ਵੀ ਆਪ ਹੀ ਪਾਉਂਦਾ ਹੈ (ਸਾਰੀ ਖੇਡ ਰੱਬੀ-ਹੁਕਮ ਵਿੱਚ ਚਲ ਰਹੀ ਹੈ) ।

੬. ਹੇ ਪ੍ਰਭੂ, ਜਦੋਂ ਤੂੰ ਆਪ ਹੀ ਕਰਨ-ਕਾਰਣ ਸਮਰਥ (ਕਰਣਹਾਰ) ਕਰਤਾ ਪੁਰਖ ਹੈਂ,

੭. ਤਾਂ ਮੈਨੂੰ ਕਿਸੇ ਦੀ ਕੀ ਮੁਥਾਜੀ ਹੈ ਤੇ ਸੰਸਾਰ ਦਾ ਕੀ ਡਰ ਹੈ ? । ੨ ।

੮. ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਦਾਤਾਂ ਦੇਂਦਾ ਹੈ ।

੯. ਆਪ ਹੀ ਖੋਟੀ ਮੱਤ ਨੂੰ ਵਰਜਦਾ ਹੈ (ਦੂਰ ਕਰਦਾ ਹੈ) ।

੧੦. ਜਦੋਂ ਗੁਰੂ ਦੀ ਕਿਰਪਾ ਨਾਲ ਪ੍ਰਭੂ ਆਪ ਹੀ ਆ ਕੇ ਹਿਰਦੇ ਵਿਚ ਵਸਦਾ ਹੈ,

੧੧. ਤਾਂ ਦੁਖ ਤੇ ਅਗਿਆਨਤਾ ਨਾਸ਼ ਹੋ ਜਾਂਦੇ ਹਨ । ੩ ।

੧੨. ਪ੍ਰਭੂ ਆਪ ਹੀ ਕਿਸੇ ਇਕ ਜੀਵ ਦੇ ਹਿਰਦੇ ਵਿਚ ਸੱਚ ਦਾ ਪਿਆਰ ਪੈਦਾ ਕਰਦਾ ਹੈ ।

੧੩. ਅਤੇ ਕਿਸੇ ਦੂਜੇ ਜੀਵ ਨੂੰ ਸੱਚ ਦਾ ਪਿਆਰ ਨਹੀ ਦਿੰਦਾ (ਚੰਗੇ ਤੇ ਮੰਦੇ ਉਸ ਦੇ ਹੁਕਮ, (ਰੱਬੀ ਨਿਯਮਾਂ ਅਨੁਸਾਰ ਬਣ ਰਹੇ ਹਨ ।)

੧੪. ਪਰ ਜੇ ਉਹ ਕਿਸੇ ਨੂੰ ਸੱਚ ਦਾ ਪਿਆਰ ਲਾ ਦੇਵੇ, ਤਾਂ ਨਾਨਕ ਕਹਿੰਦਾ ਹੈ, ਉਸ ਤੋਂ ਅੱਗੇ ਜਾ ਕੇ ਕਰਮਾਂ ਦਾ ਲੇਖਾ ਨਹੀਂ ਪੁਛਿਆ ਜਾਂਦਾ (ਉਹ ਕਰਮਾਂ ਦੀ ਕੈਦ ਤੋਂ ਨਿਕਲ ਜਾਂਦਾ ਹੈ) । ੪ । ੩ ।

੪

੧. ਤਾਲ ਮਦੀਰੇ ਘਟ ਕੇ ਘਾਟ ।
੨. ਦੋਲਕ ਦੁਨੀਆ ਵਾਜਹਿ ਵਾਜ ।
੩. ਨਾਰਦੁ ਨਾਚੈ ਕਲਿ ਕਾ ਭਾਉ ।
੪. ਜਤੀ ਸਤੀ ਕਹ ਰਾਖਹਿ ਪਾਉ । ੧ ।
੫. ਨਾਨਕ ਨਾਮ ਵਿਟਹੁ ਕੁਰਬਾਣੁ ।
੬. ਅੰਧੀ ਦੁਨੀਆ ਸਾਹਿਬੁ ਜਾਣੁ । ੧ । ਰਹਾਉ ।
੭. ਗੁਰੂ ਪਾਸਹੁ ਫਿਰਿ ਚੇਲਾ ਖਾਇ ।
੮. ਤਾਮਿ ਪਰੀਤਿ ਵਸੈ ਘਰਿ ਆਇ ।
੯. ਜੇ ਸਉ ਵਰ੍ਹਿਆ ਜੀਵਣ ਖਾਣੁ ।
੧੦. ਖਸਮ ਪਛਾਣੈ ਸੋ ਦਿਨੁ ਪਰਵਾਣੁ । ੨ ।
੧੧. ਦਰਸਨਿ ਦੇਖਿਐ ਦਇਆ ਨ ਹੋਇ ।
੧੨. ਲਏ ਦਿਤੇ ਵਿਣੁ ਰਹੈ ਨ ਕੋਇ ।
੧੩. ਰਾਜਾ ਨਿਆਉ ਕਰੇ ਹਥਿ ਹੋਇ ।
੧੪. ਕਹੈ ਖੁਦਾਇ ਨ ਮਾਨੈ ਕੋਇ । ੩ ।
੧੫. ਮਾਣਸ ਮੂਰਤਿ ਨਾਨਕੁ ਨਾਮੁ ।
੧੬. ਕਰਣੀ ਕੁਤਾ ਦਰਿ ਫੁਰਮਾਨੁ ।
੧੭. ਗੁਰ ਪਰਸਾਦਿ ਜਾਣੈ ਮਿਹਮਾਨੁ ।
੧੮. ਤਾ ਕਿਛੁ ਦਰਗਹ ਪਾਵੈ ਮਾਨੁ । ੪ । ੪ ।

## ਪਦ-ਅਰਥ

**ਤਾਲ**—ਛੈਣੇ; **ਮਦੀਰੇ**—ਪੈਰਾਂ ਦੇ ਘੁੰਗਰੂ; **ਘਟ ਕੇ ਘਾਟ**—ਮਨ ਦੇ ਰਸਤੇ, ਸੰਕਲਪ ਵਿਕਲਪ; **ਦੋਲਕ**—ਢੋਲਕ; **ਵਾਜ**—ਵਾਜੇ; **ਨਾਰਦ**—ਮਨ; **ਕਲਿ ਕਾ ਭਾਉ**—ਕਲ ਜੁਗ ਦੀ ਭਾਵਨਾ (ਵਤੀਰਾ); **ਕਹ**—ਕਿੱਥੇ; **ਵਿਟਹੁ**—ਤੋਂ; **ਜਾਣੁ**—ਸਿਆਣਾ; **ਫਿਰਿ**—ਉਲਟਾ; **ਤਾਮਿ**—ਰੋਟੀ; **ਹਥਿ ਹੋਇ**—ਪੱਲੇ ਪੈਸੇ ਹੋਣ; **ਮਾਣਸ**—ਮਨੁੱਖ; **ਮਿਹਮਾਨੁ**—ਮਹਿਮਾਨ, ਪ੍ਰਾਹੁਣਾ ।

## ਟੀਕਾ

੧. ਮਨ ਦੇ ਸੰਕਲਪ ਵਿਕਲਪ ਛੈਣੇ ਅਤੇ ਘੁੰਗਰੂ ਹਨ,

੨. ਦੁਨੀਆਂ ਦਾ ਮੋਹ ਢੋਲਕ ਹੈ-ਇਹ ਵਾਜੇ ਵੱਜ ਰਹੇ ਹਨ (ਜੀਵ ਲਈ)।

੩. ਮਨ-ਨਾਰਦ (ਅੰਦਰ) ਨਚ ਰਹਿਆ ਹੈ (ਖਾਹਸ਼ਾਂ ਭੜਕ ਰਹੀਆਂ ਹਨ), ਕਲ-ਜੁਗ ਦਾ ਵਤੀਰਾ ਇਉਂ ਵਰਤ ਰਹਿਆ ਹੈ (ਕਲਜੁਗ ਦੀ ਖੇਡ ਇਉਂ ਚਲ ਰਹੀ ਹੈ)।

੪. (ਅਜਿਹੀ ਹਾਲਤ ਵਿਚ) ਜਤੀ ਸਤੀ ਲੋਕਾਂ ਦਾ ਇਥੇ ਕਿਵੇਂ ਗੁਜ਼ਾਰਾ ਹੈ, ਉਹ ਕਿਥੇ ਪੈਰ ਰਖਣ ? ।੧।

੫. (ਨਾਨਕ), ਮੈਂ ਨਾਮ ਉਤੋਂ ਕੁਰਬਾਨ ਜਾਂਦਾ ਹਾਂ।

੬. ਸਾਰਾ ਸੰਸਾਰ (ਮਾਇਆ ਦੀਆਂ ਖਾਹਸ਼ਾਂ ਵਿਚ) ਅੰਨ੍ਹਾਂ ਹੋਇਆ ਪਇਆ ਹੈ, ਕੇਵਲ ਮਾਲਕ-ਪ੍ਰਭੂ ਹੀ ਸਿਆਣਾ ਹੈ (ਉਸ ਦੀ ਸ਼ਰਨ ਵਿਚ ਹੀ ਬਚਾਉ ਹੈ) ।੧। ਰਹਾਉ।

੭. (ਕਲਜੁਗ ਦੀ ਦਸ਼ਾ ਇਹ ਹੈ ਕਿ) ਉਲਟਾ ਚੇਲਾ ਗੁਰੂ ਪਾਸੋਂ ਖਾਂਦਾ ਹੈ (ਖਾਣ ਲਈ ਹੀ ਆ ਚੇਲਾ ਬਣਦਾ ਹੈ)।

੮. ਰੋਟੀ ਦਾ ਲਾਲਚ ਉਸ ਦੇ ਮਨ-ਘਰ ਵਿਚ ਵੱਸਦਾ ਹੈ।

੯. ਭਾਵੇਂ, ਖਾਣ ਪੀਣ ਵਿਚ ਸੌ-ਵਰ੍ਹਿਆਂ (ਦੀ ਉਮਰ) ਲੰਘ ਜਾਏ (ਸਭ ਨਿਸਫਲ ਹੈ)।

੧੦. ਸਫ਼ਲ ਉਹ ਦਿਨ ਹੀ ਹੈ ਜੋ ਮਾਲਕ ( ਪ੍ਰਭੂ ਦੀ ਪਛਾਣ ਤੇ ਯਾਦ) ਵਿਚ ਲੰਘਿਆ ਹੈ।੨।

੧੧. ਕਿਸੇ ਲੋੜਵੰਦ ਮਨੁੱਖ ਨੂੰ ਵੇਖ ਕੇ ਕੋਈ ਹਮਦਰਦੀ ਨਹੀਂ ਉਪਜਦੀ (ਕਿਉਂਕਿ ਮਨੁੱਖ ਨੂੰ ਬਤੌਰ ਮਨੁੱਖ ਸਮਝਕੇ ਹਮਦਰਦੀ ਨਹੀਂ ਹੁੰਦੀ)

੧੨. (ਸਾਰਾ ਸੰਬੰਧ ਹੀ ਲੈਣ ਦੇਣ ਦਾ ਬਣਿਆ ਹੋਇਆ ਹੈ। ਜੋ ਦੇਂਦਾ ਹੈ ਉਹ ਲੈਣ ਦੀ ਆਸ ਵੀ ਲਾਈ ਰਖਦਾ ਹੈ) ਪਰਸਪਰ ਲੈਣ-ਦੇਣ ਬਿਨਾਂ ਕੋਈ ਤੁਰਦਾ ਹੀ ਨਹੀਂ।

੧੩. (ਇਥੋਂ ਤਕ ਕਿ) ਹਾਕਮ ਵੀ ਨਿਆਂ ਤਦ ਚੁਕਾਂਦਾ ਹੈ ਜੇ ਹੱਥ-ਪਲੇ ਪੈਸੇ ਦੇਣ ਨੂੰ ਹੋਣ।

੧੪. ਜੇ ਕੋਈ ਖ਼ੁਦਾ ਦੇ ਵਾਸਤੇ ਮੰਗੇ ਤਾਂ ਉਸ ਦੀ ਕੋਈ ਸੁਣਦਾ ਹੀ ਨਹੀਂ ।੩।

੧੫. (ਪਰ ਨਾਨਕ ਕਿਸੇ ਨੂੰ ਕੀ ਆਖੇ) ਉਸ ਦੀ ਆਪਣੀ ਸ਼ਕਲ ਤਾਂ ਮਨੁੱਖ ਵਾਲੀ ਹੈ ਤੇ ਨਾਮ ਨਾਨਕ ਰੱਖਿਆ ਹੋਇਆ ਹੈ।

੧੬. ਪਰ ਉਸ ਦੀ ਕਰਨੀ ਉਸ ਕੁੱਤੇ ਵਾਲੀ ਹੈ ਜੋ ਲੋਭ ਵੱਸ ਮਾਲਕ ਦੇ ਦਰ ਤੇ ਖੜਾ ਸਾਰੇ ਹੁਕਮ ਮੰਨਦਾ ਹੈ।

੧੭. ਜੇ ਕੋਈ ਜੀਵ ਗੁਰੂ ਦੀ ਕਿਰਪਾ ਨਾਲ ਆਪਣੇ ਆਪ ਨੂੰ ਸੰਸਾਰ ਵਿਚ ਪ੍ਰਾਹੁਣਾ ਸਮਝੇ,

੧੮, ਤਾਂ ਉਸ ਨੂੰ ਪ੍ਰਭੂ ਦਰਗਾਹ ਵਿਚ ਕੁਝ ਮਾਣ ਮਿਲਦਾ ਹੈ। ੪। ੪।

੫

**੧. ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ।**

**੨. ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ।੧।**

**੩. ਸਾਹਿਬੁ ਮੇਰਾ ਏਕੋ ਹੈ।**

**੪. ਏਕੋ ਹੈ ਭਾਈ ਏਕੋ ਹੈ। ੧। ਰਹਾਉ।**

**੫. ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ।**

**੬. ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ। ੨।**

**੭. ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ।**

**੮. ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ। ੩।**

**੯. ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ।**

**੧੦. ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ।੪।੫।**

## ਪਦ-ਅਰਥ

**ਸਬਦੁ**—ਆਵਾਜ਼; **ਧੁਨਿ**—ਵਹਾਉ; **ਤੇਤੀ**—ਉਹ ਸਾਰੀ; **ਰਸਨਾ**—ਰਸ ਲੈਣ ਵਾਲੀ, ਜੀਭ; **ਬਸਨਾ**—ਵਾਸ਼ਨਾ ਲੈਣ ਵਾਲਾ, ਨੱਕ; **ਵਿਗਸੈ**—ਖ਼ੁਸ਼ ਹੁੰਦਾ ਹੈ; **ਕਲਵਾਲੀ**—ਕਲਾਲਣ, ਸ਼ਰਾਬ ਵੇਚਣ ਵਾਲੀ; **ਮਦੁ**—ਸ਼ਰਾਬ; **ਬਪੁੜਾ**—ਵਿਚਾਰਾ।

## ਟੀਕਾ

੧. ਹੇ ਪ੍ਰਭੂ, ਸੰਸਾਰ ਵਿਚ ਜਿਤਨਾ ਵੀ ਬੋਲਣਾ ਤੇ ਸੁਨਣਾ ਹੋ ਰਹਿਆ ਹੈ ਉਹ ਸਾਰਾ ਤੇਰੀ ਹੀ ਸੁਰਤ ਦਾ ਵਹਾਉ ਹੈ, ਤੇ ਜੋ ਦਿਸਦਾ ਸਾਕਾਰ ਸੰਸਾਰ ਹੈ ਉਹ ਤੇਰਾ ਹੀ ਸਰੀਰ ਹੈ।

੨. ਤੂੰ ਆਪ ਹੀ ਸਭ ਜੀਵਾਂ ਅੰਦਰ ਰਸ ਲੈਣ ਵਾਲੀ ਜੀਭ (ਰਸਨਾਂ) ਹੈਂ ਤੇ ਵਾਸ਼ਨਾਂ ਲੈਣ ਵਾਲਾ ਨੱਕ ਹੈਂ, ਤੇਰੇ ਬਿਨਾ ਦੂਜਾ ਕੋਈ ਨਹੀਂ ਹੈ, ਹੇ ਮਾਲਕ । ੧ ।

੩. ਹੇ ਭਾਈ, ਮੇਰਾ ਇਕ ਮਾਲਕ ਹੀ ਸਾਰੇ ਵਰਤ ਰਹਿਆ ਹੈ ।

੪. ਕੇਵਲ ਉਹ ਪਰਮਾਤਮਾ ਹੀ ਹੈ, ਹੋਰ ਕੋਈ ਨਹੀਂ । ੧ । ਰਹਾਉ ।

੫. ਉਹ ਆਪ ਹੀ ਜੀਵਾਂ ਨੂੰ ਮਾਰਦਾ ਹੈ, ਆਪ ਹੀ ਰੱਖਦਾ ਹੈ, ਆਪ ਹੀ ਜਿੰਦ ਲੈਂਦਾ ਹੈ, ਆਪ ਹੀ ਦਿੰਦਾ ਹੈ ।

੬. ਆਪ ਹੀ ਜੀਵਾਂ ਦੀ ਸੰਭਾਲ ਕਰਦਾ ਹੈ ਤੇ ਉਨ੍ਹਾਂ ਨੂੰ ਵੇਖ ਕੇ ਖੁਸ਼ ਹੁੰਦਾ ਹੈ, ਆਪ ਹੀ ਉਨ੍ਹਾਂ ਤੇ ਮਿਹਰ ਕਰਦਾ ਹੈ । ੨ ।

੭. ਜੋ ਉਸ ਨੇ ਕਰਨਾ ਹੈ, ਉਹ ਕਰ ਰਹਿਆ ਹੈ, ਹੋਰ ਕੋਈ ਕੁਝ ਨਹੀਂ ਕਰ ਸਕਦਾ ।

੮. ਜਿਵੇਂ ਜਿਵੇਂ ਉਹ ਵਰਤ ਰਹਿਆ ਹੈ ਤਿਵੇਂ ਹੀ ਸਮਝੀਏ (ਕਿ ਠੀਕ ਵਰਤ ਰਹਿਆ ਹੈ) ਹੇ ਪ੍ਰਭੂ, ਇਹ ਤੇਰੀ ਹੀ ਮਹਿਮਾ ਹੈ । ੩ ।

੯. ਕਲਜੁਗ ਕਲਾਲਣ (ਸ਼ਰਾਬ ਵੇਚਣ ਵਾਲੀ) ਹੈ, ਮਿਠੀ ਮਾਇਆ ਸ਼ਰਾਬ ਹੈ, ਮਸਤ ਮਨ ਸ਼ਰਾਬ ਪੀਣ ਵਾਲਾ ਬਣਿਆ ਹੋਇਆ ਹੈ ।

੧੦. ਪਰ ਇਹ ਸਾਰੇ ਰੂਪ ਪ੍ਰਭੂ ਆਪ ਹੀ ਧਾਰਦਾ ਹੈ (ਕਲਾਲਣ, ਸ਼ਰਾਬ ਤੇ ਸ਼ਰਾਬੀ ਉਹ ਆਪ ਹੀ ਹੈ), ਨਾਨਕ ਵਿਚਾਰਾ ਇਹ (ਅਸਚਰਜ ਕੌਤਕ) ਦਸਦਾ ਹੈ । ੪ । ੫ ।

## ੬

੧. ਵਾਜਾ ਮਤਿ ਪਖਾਵਜੁ ਭਾਉ ।
੨. ਹੋਇ ਅਨੰਦੁ ਸਦਾ ਮਨਿ ਚਾਉ ।
੩. ਏਹਾ ਭਗਤਿ ਏਹੋ ਤਪ ਤਾਉ ।
੪. ਇਤੁ ਰੰਗਿ ਨਾਚਹੁ ਰਖਿ ਰਖਿ ਪਾਉ । ੧ ।
੫. ਪੂਰੇ ਤਾਲ ਜਾਣੈ ਸਾਲਾਹ ।
੬. ਹੋਰੁ ਨਚਣਾ ਖੁਸੀਆ ਮਨ ਮਾਹ । ੧ । ਰਹਾਉ ।
੭. ਸਤੁ ਸੰਤੋਖੁ ਵਜਹਿ ਦੁਇ ਤਾਲ ।
੮. ਪੈਰੀ ਵਾਜਾ ਸਦਾ ਨਿਹਾਲ ।
੯. ਰਾਗੁ ਨਾਦੁ ਨਹੀ ਦੂਜਾ ਭਾਉ ।
੧੦. ਇਤੁ ਰੰਗਿ ਨਾਚਹੁ ਰਖਿ ਰਖਿ ਪਾਉ । ੨ ।

११. ਭਉ ਫੇਰੀ ਹੋਵੈ ਮਨ ਚੀਤਿ ।
१२. ਬਹਦਿਆ ਉਠਦਿਆ ਨੀਤਾ ਨੀਤਿ ।
१३. ਲੇਟਣਿ ਲੇਟਿ ਜਾਣੈ ਤਨੁ ਸੁਆਹੁ ।
१४. ਇਤੁ ਰੰਗਿ ਨਾਚਹੁ ਰਖਿ ਰਖਿ ਪਾਉ । ३ ।
१५. ਸਿਖ ਸਭਾ ਦੀਖਿਆ ਕਾ ਭਾਉ ।
१६. ਗੁਰਮੁਖਿ ਸੁਣਣਾ ਸਾਚਾ ਨਾਉ ।
१७. ਨਾਨਕ ਆਖਣੁ ਵੇਰਾ ਵੇਰ ।
१८. ਇਤੁ ਰੰਗਿ ਨਾਚਹੁ ਰਖਿ ਰਖਿ ਪੈਰ । ४ । ६ ।

## ਪਦ-ਅਰਥ

**ਪਖਾਵਜੁ**—ਜੋੜੀ; **ਭਾਉ**—ਪ੍ਰੇਮ; **ਪੂਰੇ ਤਾਲ**—ਤਾਲ ਪੂਰਦਾ ਹੈ; **ਤਾਲ**—ਛੈਣੇ; **ਫੇਰੀ**—ਨਾਚ ਦੀ ਫੇਰੀ; **ਦੀਖਿਆ**—ਸਿਖਿਆ ।

## ਟੀਕਾ

१. ਜੇ ਕੋਈ ਜੀਵ (ਉਜਲ) ਮਤ ਨੂੰ ਵਾਜਾ ਬਣਾਵੇ ਅਤੇ ਪ੍ਰਭੂ-ਪ੍ਰੇਮ ਨੂੰ ਪਖਾਵਜ (ਜੋੜੀ) ਬਣਾਵੇ,

२, ਤਾਂ ਉਸ ਦੇ ਹਿਰਦੇ ਵਿਚ ਸਦਾ ਅਨੰਦ ਰਹੇਗਾ ਅਤੇ ਉਸ ਨੂੰ ਖੁਸ਼ੀਆਂ ਪ੍ਰਾਪਤ ਹੋਣਗੀਆਂ ।

३. ਇਹ ਅਸਲ ਭਗਤੀ ਹੈ ਅਤੇ ਅਸਲ ਤਪਾਂ ਦਾ ਤਪਣਾ ਹੈ ।

४. ਸੋ ਇਸ ਮਸਤੀ ਵਿਚ ਰਹਿ ਕੇ ਨੱਚੋ, ਹੋਰ ਨੱਚੋ, ਪੈਰ ਸਵਾਰ ਸਵਾਰ ਕੇ ਖੂਬ ਨੱਚੋ । १ ।

५. ਜੇ ਕੋਈ ਪ੍ਰਭੂ ਦੀ ਸਿਫਤ-ਸਾਲਾਹ ਕਰਨਾ ਜਾਣਦਾ ਹੈ, ਉਹ ਹੀ ਤਾਲ ਅਨੁਸਾਰ ਨਚਦਾ ਹੈ (ਜੀਵਨ ਨਾਚ ਉਹੋ ਠੀਕ ਨੱਚਦਾ ਹੈ)

६. ਇਸ ਤੋਂ ਬਿਨਾ ਬਾਕੀ ਨਾਚ ਮਨ ਦੀਆਂ ਖੁਸ਼ੀਆਂ ਹਨ । १ । ਰਹਾਉ ।

७. ਜੇ ਸੱਤ ਤੇ ਸੰਤੋਖ-ਇਹ ਦੋ ਛੈਣੇ ਵਜਣ ।

८. ਜੇ ਸਦਾ (ਪ੍ਰਭੂ ਹੁਕਮ ਵਿੱਚ) ਪ੍ਰਸੰਨ ਰਹਿਣਾ, ਇਹ ਪੈਰੀ ਘੁੰਗਰੂ ਹੋਣ,

९. ਅਤੇ ਜੇ ਪ੍ਰਭੂ ਬਿਨਾ ਹੋਰ ਕੋਈ ਪਿਆਰ ਨਾ ਹੋਵੇ, ਇਹ ਰਾਗ ਨਾਦ ਹੋਵੇ ।

१०. ਸੋ, ਇਸ ਮਸਤੀ ਵਿਚ ਰਹਿ ਕੇ ਨੱਚੋ, ਇਹ ਨਾਚ ਹੋਰ ਨੱਚੋ, ਪੈਰ ਸਵਾਰ ਸਵਾਰ ਕੇ ਖੂਬ ਨੱਚੋ । २ ।

११. ਮਨ-ਚਿਤ ਵਿੱਚ ਪ੍ਰਭੂ ਦਾ ਭੈ ਹੋਵੇ, ਇਹ ਨਾਚ ਦੀ ਫੇਰੀ (ਭਵਾਟਣੀ) ਹੈ ।

੧੨. ਪਰ ਇਹ ਭੈ ਬਹਿੰਦਿਆ ਉਠਦਿਆਂ ਹਰ ਵੇਲੇ ਹਿਰਦੇ ਵਿਚ ਰਹਿਣਾ ਚਾਹੀਦਾ ਹੈ।

੧੩. ਤਨ ਨੂੰ ਸੁਆਹ ਵਤ ਜਾਣੋ ਇਹ ਲੇਟ ਕੇ ਨੱਚਣਾ ਹੈ।

੧੪. ਇਸ ਮਸਤੀ ਵਿਚ ਰਹਿ ਕੇ ਨੱਚੋ, ਇਹ ਨਾਚ ਹੋਰ ਨੱਚੋ, ਪੈਰ ਸਵਾਰ ਸਵਾਰ ਕੇ ਖੂਬ ਨੱਚੋ। ੩।

੧੫. ਸਤਿਸੰਗ ਵਿਚ ਬੈਠ ਕੇ ਗੁਰੂ-ਉਪਦੇਸ਼ ਸੁਣਨ ਦਾ ਪ੍ਰੇਮ ਹੋਵੇ,

੧੬. ਗੁਰੂ ਦੁਆਰਾ ਸੱਚਾ ਨਾਮ ਸੁਣਿਆ ਜਾਵੇ,

੧੭. (ਨਾਨਕ) ਫਿਰ ਇਹ ਨਾਮ ਮੁੜ ਮੁੜ ਜਪਿਆ ਜਾਏ (ਤਾਂ ਸੱਚਾ ਨਾਚ ਬਣਦਾ ਹੈ)

੧੮. ਸੋ, ਇਸ ਮਸਤੀ ਵਿਚ ਰਹਿ ਕੇ ਨੱਚੋ, ਇਹ ਨਾਚ ਹੋਰ ਨੱਚੋ, ਪੈਰ ਸਵਾਰ ਸਵਾਰ ਕੇ ਖੂਬ ਨੱਚੋ। ੪। ੬।

## ੭

**੧. ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ।**

**੨. ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ। ੧।**

**੩. ਕਿਆ ਉਪਮਾ ਤੇਰੀ ਆਖੀ ਜਾਇ।**

**੪. ਤੂੰ ਸਰਬੇ ਪੂਰਿ ਰਹਿਆ ਲਿਵ ਲਾਇ। ੧। ਰਹਾਉ।**

**੫. ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ।**

**੬. ਕਿਸੁ ਤੂ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ। ੨।**

**੭. ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ।**

**੮. ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ। ੩।**

**੯. ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ।**

**੧੦. ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ। ।੪।੭।**

Page 426

## ਪਦ-ਅਰਥ

**ਧਰੀ**—ਟਿਕਾਈ ਹੈ; **ਬੰਧੁ**—ਮੇਲ, ਜੋੜ; **ਦਹਸਿਰਿ**—ਰਾਵਣ ਨੇ; **ਮੂੰਡੁ**—ਸਿਰ; **ਕਾਲੀ**—ਕਾਲੀ ਨਾਗ ਜਿਸ ਨੂੰ ਕ੍ਰਿਸ਼ਨ ਜੀ ਨੇ ਨਥਿਆ ਸੀ; **ਪੁਰਖੁ**—ਪਤੀ; **ਜੋਰੂ**—ਪਤਨੀ; **ਨਾਲਿ**—ਕਮਲ ਫੁੱਲ ਦੀ ਨਾਲੀ; **ਕੁਟੰਬੁ**—ਪਰਵਾਰ, ਜਨਨੀ; **ਵਰਦਾਤਾ**—ਵਿਸ਼ਨੂੰ; **ਕੰਸੁ**—ਰਾਜਾ ਕੰਸ ਜੋ ਕ੍ਰਿਸ਼ਨ ਜੀ ਦਾ ਮਾਮਾ ਸੀ ਅਤੇ ਫਿਰ ਕ੍ਰਿਸ਼ਨ ਜੀ ਦੇ ਹਥੋਂ ਮਾਰਿਆ ਗਇਆ; **ਖੀਰੁ ਮਥਿਆ**—ਸਮੁੰਦਰ ਰਿੜਕਿਆ; **ਭਖਲਾਏ**—ਗੁੱਸੇ ਵਿਚ ਬੋਲੇ ।

## ਟੀਕਾ

੧. ਜਿਸ ਪਰਮਾਤਮਾ ਨੇ ਹਵਾ ਪੈਦਾ ਕੀਤੀ, ਧਰਤੀ ਨੂੰ ਸਹਾਰਾ ਦਿੱਤਾ, ਜਲ ਤੇ ਅਗਨੀ (ਵਿਰੋਧੀ ਤਤਾਂ) ਨੂੰ ਇਕਠਾ ਕਰ ਰਖਿਆ ਹੈ (ਉਹ ਬੇਅੰਤ ਵੱਡਾ ਹੈ) ।

੨. ਜੇ ਮੂਰਖ ਰਾਵਣ ਨੇ ਮੂਰਖਪੁਣੇ ਦੇ ਕਾਰਨ ਆਪਣਾ ਸਿਰ (ਰਾਮਚੰਦਰ ਤੋਂ) ਕਟਵਾਇਆ ਤਾਂ ਰਾਮ ਚੰਦਰ ਜੀ ਨੂੰ ਇਸ ਲਈ ਰੱਬ ਦਾ ਅਵਤਾਰ ਕਹਿਣਾ ਕਿ ਉਸ ਨੇ ਰਾਵਣ ਨੂੰ ਮਾਰਿਆ, ਇਹ ਰੱਬ ਦੀ ਕੋਈ ਵਡਿਆਈ ਪ੍ਰਗਟ ਕਰਨ ਵਾਲੀ ਕਰਤੂਤ ਨਹੀਂ (ਭਾਵ, ਉਹ ਬੇਅੰਤ ਸ਼ਕਤੀਆਂ ਦਾ ਮਾਲਕ ਹੈ, ਰਾਵਣ ਨੂੰ ਮਾਰ ਸਕਣਾ ਨਿੱਕੀ ਜਿਹੀ ਗੱਲ ਹੈ) । ੧ ।

੩. ਹੇ ਪ੍ਰਭੂ, ਤੇਰੀ ਕੀ ਉਸਤਤ ਕੀਤੀ ਜਾਵੇ ।

੪. ਤੂੰ ਹਰ ਥਾਂ ਵਿਆਪਕ ਹੈਂ ਅਤੇ ਸਭ ਦੀ ਸੰਭਾਲ ਕਰ ਰਹਿਆ ਹੈਂ । ੧ । ਰਹਾਉ ।

੫. ਜਿਸ ਪ੍ਰਭੂ ਨੇ ਸਾਰੇ ਜੀਵ ਪੈਦਾ ਕੀਤੇ ਹਨ ਅਤੇ ਉਨ੍ਹਾਂ ਜੀਵਾਂ ਦੀ ਜੀਵਨ ਜੁਗਤੀ ਆਪਣੇ ਹੱਥ ਵਿਚ ਰਖੀ ਹੈ, (ਉਹ ਬੇਅੰਤ ਵੱਡਾ ਹੈ) । ਇਹ ਮੰਨਣਾ ਕਿ ਉਸ ਨੇ ਕ੍ਰਿਸ਼ਨ ਦਾ ਅਵਤਾਰ ਹੋ ਕੇ ਕਾਲੀ ਨਾਗ ਨੂੰ ਨਥਿਆ ਸੀ ਉਸ ਦੀ ਕੋਈ ਵਡੀ ਵਡਿਆਈ ਪ੍ਰਗਟ ਨਹੀਂ ਕਰਦਾ (ਕਾਲੀ ਨੂੰ ਨੱਥਣਾ ਨਿੱਕੀ ਜਿਹੀ ਗੱਲ ਹੈ) ।

੬. ਹੇ ਪ੍ਰਭੂ, ਤੈਨੂੰ ਕਿਸ ਦਾ ਪਤੀ ਕਹੀਏ ਅਤੇ ਕਿਸਨੂੰ ਤੇਰੀ ਪਤਨੀ ਕਹੀਏ, ਤੂੰ (ਇੰਨਾਂ ਬੇਅੰਤ ਹੈਂ) ਕਿ ਸਾਰਿਆਂ ਵਿਚ ਵਿਆਪਕ ਹੋ ਰਹਿਆ ਹੈਂ । ੨ ।

੭. ਬ੍ਰਹਮਾ ਜੋ ਕਮਲ ਦੀ ਨਾਲ ਵਿਚੋਂ ਪੈਦਾ ਹੋਇਆ ਅਤੇ ਵਿਸ਼ਨੂੰ ਜਿਸਦਾ ਵਰਦਾਤਾ ਸੀ, ਉਹ ਪ੍ਰਭੂ ਦੀ ਸ੍ਰਿਸ਼ਟੀ ਦਾ ਪਾਰਾਵਾਰ ਲਭਣ ਲਈ ਨਾਲ ਅੰਦਰ ਚਲਾ ਗਇਆ ।

੮. ਪਰ ਉਸ ਨੇ ਪਰਮਾਤਮਾ ਦਾ ਅਤ ਨਾ ਪਾਇਆ (ਨਾਲ ਵਿਚ ਹੀ ਭਟਕਦਾ ਰਹਿਆ)। ਐਸੇ ਪਰਮਾਤਮਾ ਬਾਰੇ ਕਹਿਣਾ ਕਿ ਉਸ ਨੇ (ਕ੍ਰਿਸ਼ਨ ਦੇ ਰੂਪ ਵਿਚ) ਕੰਸ ਨੂੰ ਮਾਰਿਆ ਇਹ ਉਸ ਦੀ ਕੀ ਵਡਿਆਈ ਹੈ ? (ਕੰਸ ਨੂੰ ਮਾਰਨਾ ਨਿੱਕੀ ਜਿਹੀ ਗੱਲ ਹੈ)। ੩।

੯. ਪ੍ਰਭੂ ਨੇ ਰਤਨ ਪੈਦਾ ਕੀਤੇ ਅਤੇ ਸਮੁੰਦਰ ਵਿਚ ਰੱਖੇ (ਇਹ ਉਸ ਦੀ ਵਡਿਆਈ ਹੈ)। ਦੇਵਤਿਆਂ ਤੇ ਦੈਂਤਾਂ ਨੇ ਉਸ ਸਮੁੰਦਰ ਨੂੰ ਰਿੜਕਿਆ ਅਤੇ ਚੌਦਾਂ ਰਤਨ ਕੱਢੇ ਅਤੇ ਮੁੜ ਗੁੱਸੇ ਵਿਚ ਦੋਵੇਂ ਧਿਰ ਬੋਲ ਉੱਠੇ ਕਿ ਅਸੀਂ ਰਤਨ ਕੱਢੇ ਹਨ।

੧੦. ਨਾਨਕ (ਪ੍ਰਚਲਤ ਕਹਾਣੀ) ਦਸਦਾ ਹੈ ਕਿ ਪਰਮਾਤਮਾ ਲੁਕਿਆ ਨਾ ਰਹਿਆ, ਮੋਹਣੀ ਦੇ ਰੂਪ ਵਿਚ ਪ੍ਰਗਟ ਹੋ ਕੇ ਉਸ ਨੇ ਸਾਰੇ ਰਤਨ ਇਕ ਇਕ ਕਰ ਕੇ ਵੰਡ ਦਿੱਤੇ। (ਇਸ ਤੋਂ ਇਹ ਸਿੱਟਾ ਕੱਢਣਾ ਕਿ ਪਰਮਾਤਮਾ ਹੀ ਐਸਾ ਕਰ ਸਕਦਾ ਸੀ ਉਸਦੀ ਕੋਈ ਵਡਿਆਈ ਪ੍ਰਗਟ ਨਹੀਂ ਕਰਦਾ। ਇਹ ਇਕ ਨਿੱਕੀ ਜਿਹੀ ਗੱਲ ਹੈ)। ੪। ੭।

## ੮

**੧. ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮਨਾਮੁ ਫਲੁ ਹੂਆ ।**
**੨. ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ।੧।**
**੩. ਕਰੇ ਵਖਿਆਣੁ ਜਾਣੈ ਜੇ ਕੋਈ ।**
**੪. ਅੰਮ੍ਰਿਤ ਪੀਵੈ ਸੋਈ । ੧ । ਰਹਾਉ ।**
**੫. ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ।**
**੬. ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ।੨।**
**੭. ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ।**
**੮. ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ।੩।**
**੯. ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ।**
**੧੦. ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ।੪।੮।**

## ਪਦ-ਅਰਥ

**ਕਰਮ ਕਰਤੂਤਿ**—ਸ਼ੁਭ ਕਰਮ; **ਬੇਲਿ ਬਿਸਥਾਰੀ**—ਵੇਲ ਖਿਲਾਰੀ ਹੈ; **ਅਨਾਹਦੁ**—ਅਨਹਦ (ਇਕ ਰਸ) ਬਿਨਾ ਵਜਾਇਆਂ ਵਜਣ ਵਾਲਾ ਸ਼ਬਦ; **ਵਖਿਆਣੁ**—ਬਿਆਨ; **ਰਾਰੈ ਰੂਪਿ**—ਝਗੜੇ ਰੂਪ ਸੰਸਾਰ ਵਿਚ; **ਨਿਰਾਲਮੁ**—ਨਿਰਲੇਪ; **ਵਿਚਾਰਾ**—ਵਿਚਾਰ ।

## ਟੀਕਾ

੧. (ਜਿਸ ਜੋਗੀ ਨੇ) ਸ਼ੁਭ ਕਰਣੀ ਰੂਪ ਵੇਲ ਖਿਲਾਰੀ ਹੈ, ਉਸ ਵੇਲ ਨੂੰ ਰਾਮ-ਨਾਮ ਰੂਪੀ ਫਲ ਲਗਦਾ ਹੈ।

੨. ਮਾਇਆ-ਰਹਤ ਪ੍ਰਭੂ ਨੇ ਉਸ ਦੇ ਅੰਦਰ ਨਾਮ-ਸ਼ਬਦ ਦਾ ਪਰਵਾਹ ਚਲਾ ਦਿੱਤਾ ਹੁੰਦਾ ਹੈ। ਜਿਸ ਦਾ ਕੋਈ ਚਕਰ ਚਿਹਨ ਨਹੀਂ ਹੈ, ਇਹ ਆਤਮਾ ਵਿਚ ਬਿਨਾਂ ਵਜਾਇਆਂ ਵਜਣ ਵਾਲਾ ਸੰਗੀਤ ਹੈ, ਜੋ ਸਦਾ ਚਲਦਾ ਰਹਿੰਦਾ ਹੈ। ੧।

੩. ਰਾਮ ਨਾਮ ਦੇ ਸਵਾਦ ਨੂੰ ਉਹ ਬਿਆਨ ਕਰ ਸਕਦਾ ਹੈ ਜਿਸ ਨੇ ਇਸ ਨੂੰ ਜਾਣਿਆ ਹੈ।

੪. ਇਸ ਅੰਮ੍ਰਿਤ ਦਾ ਰਸ ਵੀ ਓਹ ਹੀ ਪੀਂਦਾ ਹੈ। ੧। ਰਹਾਉ।

੫. ਜਿਨ੍ਹਾਂ ਜੋਗੀਆਂ ਨੇ ਨਾਮ-ਅੰਮ੍ਰਿਤ ਪੀਤਾ ਹੈ ਉਹ ਰਸ ਵਿਚ ਰੰਗੇ ਹਨ ਅਤੇ ਉਨ੍ਹਾਂ ਦੇ ਮਾਇਆ ਦੇ ਸਭ ਬੰਧਨ ਟੁੱਟ ਗਏ ਹਨ।

੬. ਉਨ੍ਹਾਂ ਦੀ ਆਤਮਾ ਵਿਚ ਪ੍ਰਭੂ-ਜੋਤਿ ਸਮਾ ਗਈ ਹੈ, ਇਸੇ ਲਈ ਉਨ੍ਹਾਂ ਨੇ ਮਾਇਆ ਦੇ ਸਭ ਅਖੌਤੀ ਲਾਭ ਤਿਆਗ ਦਿੱਤੇ ਹਨ। ੨।

੭. ਉਨ੍ਹਾਂ ਨੇ ਸਭ ਜੀਵਾਂ ਵਿਚ ਜ਼ੋਤਿ ਵਰਤ ਰਹੀ ਵੇਖੀ ਹੈ ਅਤੇ ਸਾਰੇ ਭਵਨਾਂ ਵਿਚ ਤੇਰੀ ਹੀ ਮਾਇਆ ਦਾ ਪਸਾਰਾ ਵੇਖਿਆ ਹੈ।

੮. ਹੇ ਪ੍ਰਭੂ, ਉਨ੍ਹਾਂ ਨੂੰ ਤੂੰ ਝਗੜੇ-ਰੂਪ ਸੰਸਾਰ ਤੋਂ ਅਲਗ ਬੈਠਾ ਦਿਸਦਾ ਹੈਂ ਤੇ ਮੁੜ ਸੰਸਾਰ ਦੀ ਹਰ ਚੀਜ਼ ਵਿਚ ਪ੍ਰਤਿਬਿੰਬ ਵਾਂਗ ਵਿਆਪਕ ਹੋ ਕੇ ਵੇਖ ਭੀ ਰਹਿਆ ਦਿਸਦਾ ਹੈਂ। ੩।

੯. ਅਸਲ ਜੋਗੀ ਉਹ ਹੈ ਜੋ ਅਪਾਰ ਪ੍ਰਭੂ ਦੇ ਦਰਸ਼ਨ ਤੇ ਰੂਪ ਵਿਚ ਮਸਤ ਹੋ ਕੇ ਨਾਮ-ਸ਼ਬਦ ਦੀ ਬੀਣਾਂ ਵਜਾਂਦਾ ਹੈ।

੧੦. ਨਾਮ ਸਿਮਰਨ ਤੋਂ ਉਪਜੇ ਸੰਗੀਤ ਦੁਆਰਾ ਉਹ ਮਾਲਕ ਪ੍ਰਭੂ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ-ਨਾਨਕ ਇਹ ਵਿਚਾਰ ਕਹਿੰਦਾ ਹੈ। ੪। ੮।

## ੯

੧. **ਮੈ ਗੁਣ ਗਲਾ ਕੇ ਸਿਰਿ ਭਾਰ।**

੨. **ਗਲੀ ਗਲਾ ਸਿਰਜਣਹਾਰ।**

੩. **ਖਾਣਾ ਪੀਣਾ ਹਸਣਾ ਬਾਦਿ।**

੪. **ਜਬ ਲਗੁ ਰਿਦੈ ਨ ਆਵਹਿ ਯਾਦਿ। ੧।**

੫. **ਤਉ ਪਰਵਾਹ ਕੇਹੀ ਕਿਆ ਕੀਜੈ।**

੬. **ਜਨਮਿ ਜਨਮਿ ਕਿਛੁ ਲੀਜੀ ਲੀਜੈ। ੧। ਰਹਾਉ।**

੭. ਮਨ ਕੀ ਮਤਿ ਮਤਾਗਲੁ ਮਤਾ ।
੮. ਜੋ ਕਿਛੁ ਬੋਲੀਐ ਸਭੁ ਖਤੋ ਖਤਾ ।
੯. ਕਿਆ ਮੁਹੁ ਲੈ ਕੀਚੈ ਅਰਦਾਸਿ ।
੧੦. ਪਾਪੁ ਪੁੰਨੁ ਦੁਇ ਸਾਖੀ ਪਾਸਿ । ੨ ।
੧੧. ਜੈਸਾ ਤੂੰ ਕਰਿਹਿ ਤੈਸਾ ਕੋ ਹੋਇ ।
੧੨. ਤੁਝ ਬਿਨੁ ਦੂਜਾ ਨਾਹੀ ਕੋਇ ।
੧੩. ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ।
੧੪. ਤੁਧੁ ਆਪੇ ਭਾਵੈ ਤਿਵੈ ਚਲਾਵੈ । ੩ ।
੧੫. ਰਾਗ ਰਤਨ ਪਰੀਆ ਪਰਵਾਰ ।
੧੬. ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ।
੧੭. ਨਾਨਕ ਕਰਤੇ ਕਾ ਇਹੁ ਧਨੁ ਮਾਲੁ ।
੧੮. ਜੇ ਕੋ ਬੂਝੈ ਏਹੁ ਬੀਚਾਰੁ । ੪ । ੯ ।

## ਪਦ-ਅਰਥ

**ਗੁਣ**—ਖੂਬੀ; **ਭਾਰ**—ਪੰਡਾਂ; **ਬਾਦਿ**—ਫ਼ਜ਼ੂਲ; **ਤਉ**—ਤਾਂ; **ਮਤਾ**—ਮਸਤ; **ਮਤਾਗਲੁ**—ਹਾਥੀ; **ਖਤੋ ਖਤਾ**—ਗ਼ਲਤ ਹੀ ਗ਼ਲਤ; **ਸਾਖੀ**—ਗਵਾਹ; **ਪਰੀਆ**—ਰਾਗਣੀਆਂ; **ਪਰਵਾਰ**—ਰਾਗਾਂ ਦੇ ਪੁਤਰ; **ਸਾਰ**—ਸ੍ਰੇਸ਼ਟ ।

## ਟੀਕਾ

੧. ਮੇਰੀ ਖੂਬੀ ਕੇਵਲ ਇਹ ਹੈ ਕਿ ਮੈਂ ਸਿਰ ਤੇ ਗੱਲਾਂ ਦੀਆਂ ਪੰਡਾਂ ਚੁਕੀਆਂ ਹੋਈਆਂ ਹਨ (ਗੱਲਾਂ ਹੀ ਗੱਲਾਂ ਕਰਦਾ ਹਾਂ, ਅਮਲ ਕੋਈ ਨਹੀਂ) ।

੨. ਪਰ ਗੱਲਾਂ ਵਿਚੋਂ ਸ੍ਰੇਸ਼ਟ ਗੱਲਾਂ ਸਿਰਜਣਹਾਰ ਪ੍ਰਭੂ ਦੀਆਂ ਹਨ (ਉਹ ਮੇਰੇ ਪਾਸ ਨਹੀਂ) ।

੩. ਖਾਣਾ, ਪੀਣਾ, ਹਸਣਾ (ਖੇਡਣਾ ਆਦਿਕ) ਸਭ ਫ਼ਜ਼ੂਲ ਹਨ,

੪. ਜਦੋਂ ਤੀਕ ਪ੍ਰਭੂ ਦੀ ਯਾਦ ਹਿਰਦੇ ਵਿਚ ਨਹੀਂ ਆਉਂਦੀ । ੧ ।

੫ (ਜੇ ਪ੍ਰਭੂ ਯਾਦ ਹੋਵੇ) ਤਾਂ ਕਿਸੇ ਹੋਰ ਚੀਜ਼ ਦੀ ਪ੍ਰਵਾਹ ਕਾਹਦੀ ਹੈ ਤੇ ਕਿਉਂ ਕੀਤੀ ਜਾਏ ?

੬. ਤਾਂ ਤੇ ਮਨੁਖਾ ਜੂਨ ਵਿਚ ਜਨਮ ਲੈ ਕੇ (ਪ੍ਰਭੂ-ਯਾਦ ਦੁਆਰਾ) ਕੁਝ ਲਾਹਾ ਲੈਣਾ ਚਾਹੀਦਾ ਹੈ । ੧ । ਰਹਾਉ ।

੭. ਹੇ ਪ੍ਰਭੂ, ਅਸੀਂ ਮਨ ਦੇ ਪਿਛੇ ਲੱਗੇ ਹਾਂ ਜੋ ਮਸਤ ਹਾਥੀ ਦੀ ਤਰ੍ਹਾਂ (ਅਵੈੜਾ) ਹੈ।

੮. (ਇਸ ਲਈ) ਜੋ ਕੁਝ ਅਸੀਂ ਕਹਿੰਦੇ ਹਾਂ, ਉਹ ਗ਼ਲਤ ਹੀ ਗ਼ਲਤ ਹੁੰਦਾ ਹੈ।

੯. ਤੇਰੇ ਪਾਸ ਬੇਨਤੀ ਵੀ ਕਿਸ ਮੂੰਹ ਨਾਲ ਕਰੀਏ ? (ਸ਼ਰਮ ਆਉਂਦੀ ਹੈ ਕਿਉਂਕਿ)

੧੦. ਸਾਡੇ ਕੀਤੇ ਪਾਪ ਤੇ ਪੁੰਨ ਸਾਡੇ ਅਮਲਾਂ ਦੇ ਗਵਾਹ ਕੋਲ ਖੜੇ ਹਨ। ੨।

੧੧. (ਪਰ ਸਾਡੇ ਕੀ ਵੱਸ ਹੈ ?) ਹੇ ਪ੍ਰਭੂ, ਜਿਹੋ ਜਿਹਾ ਤੂੰ ਕਿਸੇ ਜੀਵ ਨੂੰ ਬਣਾ ਦਿੰਦਾ ਹੈਂ, ਵੈਸਾ ਉਹ ਬਣ ਜਾਂਦਾ ਹੈ।

੧੨. ਤੇਰੇ ਬਿਨਾਂ ਕੋਈ ਹੋਰ ਬਣਾਨ ਵਾਲਾ ਹੈ ਹੀ ਨਹੀਂ।

੧੩. ਜਿਹੋ ਜਿਹੀ ਬੁਧੀ ਤੂੰ ਕਿਸੇ ਨੂੰ ਦਿੰਦਾ ਹੈਂ, ਉਹੋ ਹੀ ਉਸ ਨੂੰ ਮਿਲਦੀ ਹੈ।

੧੪. ਜਿਵੇਂ ਤੈਨੂੰ ਪਸੰਦ ਹੁੰਦਾ ਹੈ ਤਿਵੇਂ ਹੀ ਤੂੰ (ਆਪਣੇ ਨੇਮਾਂ ਅਨੁਸਾਰ) ਜੀਵਾਂ ਨੂੰ ਚਲਾਉਂਦਾ ਹੈਂ। ੩।

੧੫. ਉੱਤਮ ਰਾਗ, ਉਨ੍ਹਾਂ ਦੀਆਂ ਰਾਗਣੀਆਂ ਅਤੇ ਉਨ੍ਹਾਂ ਦੇ ਪਰਵਾਰ (ਪੁੱਤਰ), ਤਦ ਹੀ ਸਫਲ ਹਨ,

੧੬. ਜੇ ਉਨ੍ਹਾਂ ਵਿਚੋਂ ਸ੍ਰੇਸ਼ਟ ਅੰਮ੍ਰਿਤ ਨਾਮ ਪੈਦਾ ਹੋਵੇ,

੧੭. (ਨਾਨਕ) ਪ੍ਰਭੂ ਦਾ ਧਨ-ਮਾਲ ਇਹ ਨਾਮ ਹੀ ਹੈ,

੧੮. ਪਰ ਜੇ ਇਸ ਗੱਲ ਦੀ ਕਿਸੇ ਨੂੰ ਸੂਝ ਹੋਵੇ। ੪। ੯।

੧੦

**੧. ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ।**

**੨. ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ।੧।**

**੩. ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ।**

**੪. ਹਮਰੈ ਘਰਿ ਆਇਆ ਜਗ ਜੀਵਨੁ ਭਤਾਰੁ। ੧। ਰਹਾਉ।**

**੫. ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ।**

**੬. ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ। ੨।**

**੭. ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ।**

੮. ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ।੩।

੯. ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ।

੧੦. ਜਿਸਨੋ ਨਦਰਿ ਕਰੇ ਸਾ ਸੋਹਾਗਣਿ ਹੋਇ ।੪।੧੦।

## ਪਦ-ਅਰਥ

**ਕਾਜੁ**—ਵਿਆਹ; **ਸਹੁ**—ਪਤੀ, ਪਰਮਾਤਮਾ; **ਕਾਮਣੀ**—ਇਸਤ੍ਰੀ; **ਬਿਬੇਕ**—ਤਤ ਗਿਆਨ ਦਾ; **ਭਤਾਰੁ**—ਪਤੀ; **ਸਬਦੁ**—ਬ੍ਰਹਮ, ਪ੍ਰਭੂ; **ਭਨਤਿ**—ਕਹਿੰਦਾ ਹੈ ।

## ਟੀਕਾ

੧. ਜਦੋਂ ਪ੍ਰਭੂ-ਲਾੜਾ ਆਪ ਕਿਰਪਾ ਕਰਕੇ (ਮੈਨੂੰ ਵਰ੍ਹਨ ਲਈ) ਆਪ ਮੇਰੇ ਹਿਰਦੇ ਘਰ ਵਿਚ ਆ ਗਇਆ, ਤਾਂ ਸਤ ਸੰਗੀਆਂ ਨੇ ਉਸ ਨਾਲ ਮੇਰਾ ਵਿਆਹ ਰਚਾ ਦਿੱਤਾ ।

੨. ਉਸ ਦਾ ਇਹ ਕਰਤਵ ਦੇਖ ਕੇ ਬੜਾ ਅਨੰਦ ਆਇਆ ਕਿ ਉਹ ਆਪ ਹੀ ਮੈਨੂੰ ਵਰ੍ਹਨ ਵਾਸਤੇ ਆ ਗਇਆ ਹੈ। ੧ ।

੩. ਹੇ ਸਤ ਸੰਗੀਓ, ਤਤ ਗਿਆਨ ਦੇ ਵਿਚਾਰਾਂ ਵਾਲੇ ਗੀਤ (ਗੁਰਬਾਣੀ) ਗਾਵੋ (ਖੁਸ਼ੀ ਵਜੋਂ)

੪. ਕਿਉਂਕਿ ਸਾਰੇ ਸੰਸਾਰ ਦੀ ਜ਼ਿੰਦਗੀ (ਪ੍ਰਭੂ) ਮੇਰਾ ਪਤੀ ਬਣ ਕੇ ਆਪ ਮੇਰੇ ਹਿਰਦੇ ਮੰਦਰ ਵਿਚ ਆ ਬਿਰਾਜਿਆ ਹੈ । ੧ । ਰਹਾਉ ।

੫. ਗੁਰੂ ਕਿਰਪਾ ਦੁਆਰਾ ਪ੍ਰਭੂ-ਪਤੀ ਨਾਲ ਮੇਰਾ ਵਿਆਹ ਹੋ ਗਇਆ ਤੇ ਜਦੋਂ ਪ੍ਰਭੂ ਨਾਲ ਮੇਰਾ ਮਿਲਾਪ ਹੋਇਆ ਤਾਂ ਉਸਦੀ ਮੈਨੂੰ ਠੀਕ ਸਮਝ ਆਈ ।

੬. ਹੁਣ ਉਹ ਸਾਰੇ ਬ੍ਰਹਮੰਡ ਵਿਚ ਵਿਆਪਕ ਹੋ ਕੇ ਦਿਸ ਰਹਿਆ ਹੈ ਮੇਰਾ ਆਪਾ ਭਾਵ ਮੁਕ ਗਇਆ ਹੈ ਤੇ ਮਨ ਪਤੀਜ ਗਇਆ ਹੈ ।੨।

੭. ਜੀਵ-ਇਸਤ੍ਰੀ ਨੂੰ ਆਪਣੇ ਨਾਲ ਮਿਲਾਣ ਦਾ ਕਾਰਜ ਪ੍ਰਭੂ ਆਪਣਾ ਸਮਝਦਾ ਹੈ ਅਤੇ ਆਪੇ ਹੀ ਇਸ ਕਾਰਜ ਨੂੰ ਪੂਰਾ ਕਰਦਾ ਹੈ-ਹੋਰ ਕਿਸੇ ਤੋਂ ਇਹ ਕਾਰਜ ਪੂਰਾ ਹੋਣਾ ਸੰਭਵ ਵੀ ਨਹੀਂ ਹੈ ।

੮. ਇਸ ਮੇਲ ਨਾਲ ਜੀਵ-ਇਸਤ੍ਰੀ ਵਿਚ ਸਤ, ਸੰਤੋਖ, ਦਇਆ, ਧਰਮ ਪੈਦਾ ਹੋਂਦੇ ਹਨ, ਪਰ ਇਸ ਗੱਲ ਦੀ ਸੂਝ ਗੁਰੂ ਦੁਆਰਾ ਹੀ ਆਉਂਦੀ ਹੈ । ੩ ।

੯. ਨਾਨਕ ਕਹਿੰਦਾ ਹੈ ਕਿ ਸਾਰੇ ਜੀਵਾਂ ਦਾ ਮਾਲਕ ਪ੍ਰਭੂ ਆਪ ਹੀ ਹੈ ।

੧੦. ਪਰ ਜਿਸ ਤੇ ਉਹ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ (ਉਸ ਨੂੰ ਨਾਲ ਮਿਲਾ ਲੈਂਦਾ ਹੈ ਫਿਰ) ਉਹ ਸੁਹਾਗਣ ਬਣ ਜਾਂਦੀ ਹੈ । ੪ । ੧੦ ।

### ੧੧

**੧. ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ।**
**੨. ਦੁਰਮਤਿ ਗਤੁ ਭਈ ਕੀਰਤਿ ਠਾਇ ।**
**੩. ਸਚ ਪਉੜੀ ਸਾਚਉ ਮੁਖ ਨਾਉ ।**
**੪. ਸਤਿਗੁਰੁ ਸੇਵਿ ਪਾਏ ਨਿਜ ਥਾਉ । ੧ ।**
**੫. ਮਨ ਚੂਰੇ ਖਟੁ ਦਰਸਨ ਜਾਣੁ ।**
**੬. ਸਰਬ ਜੋਤਿ ਪੂਰਨ ਭਗਵਾਨੁ । ੧ । ਰਹਾਉ ।**
**੭. ਅਧਿਕ ਤਿਆਸ ਭੇਖ ਬਹੁ ਕਰੈ ।**
**੮. ਦੁਖੁ ਬਿਖਿਆ ਸੁਖੁ ਤਨਿ ਪਰਹਰੈ ।**
**੯. ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ।**
**੧੦. ਦੁਬਿਧਾ ਛੋਡਿ ਨਾਮਿ ਨਿਸਤਰੈ । ੨ ।**
**੧੧. ਸਿਫਤਿ ਸਲਾਹਣੁ ਸਹਜ ਅਨੰਦ ।**
**੧੨. ਸਖਾ ਸੈਨੁ ਪ੍ਰੇਮੁ ਗੋਬਿੰਦ ।**
**੧੩. ਆਪੇ ਕਰੇ ਆਪੇ ਬਖਸਿੰਦੁ ।**
**੧੪. ਤਨੁ ਮਨੁ ਹਰਿ ਪਹਿ ਆਗੈ ਜਿੰਦੁ । ੩ ।**
**੧੫. ੍ਠ ਵਿਕਾਰ ਮਹਾ ਦੁਖੁ ਦੇਹ ।**
**੧੬. ਭੇਖ ਵਰਨ ਦੀਸਹਿ ਸਭਿ ਖੇਹ ।**
**੧੭. ਜੋ ਉਪਜੈ ਸੋ ਆਵੈ ਜਾਇ ।**
**੧੮. ਨਾਨਕ ਅਸਥਿਰੁ ਨਾਮੁ ਰਜਾਇ । ੪ । ੧੧ ।**

### ਪਦ-ਅਰਥ

**ਸਮਸਰਿ**—ਇਕੋ ਜਿਹੇ, ਬਰਾਬਰ; **ਗਤੁ ਭਈ**—ਦੂਰ ਹੋ ਗਈ; **ਠਾਇ**—ਥਾਂ ਤੇ; **ਜਾਣੁ**—ਜਾਨਣਹਾਰ, ਗਿਆਤਾ; **ਪਉੜੀ**—ਰਸਤਾ; **ਨਿਜ ਥਾਉ**—ਆਪਣਾ ਅਸਲ ਸਰੂਪ; **ਚੂਰੇ**—ਮਾਰ ਲਵੇ; **ਖਟੁ**—ਛੇ; **ਅਧਿਕ**—ਬਹੁਤੀ; **ਤਿਆਸ**—ਤ੍ਰਿਸ਼ਨਾ; **ਦੇਹ**—ਦੇਹੀ ਲਈ; **ਅਸਥਿਰੁ**—ਕਾਇਮ ਰਹਿਣ ਵਾਲਾ ।

## ਟੀਕਾ

੧. (ਗੁਰਮੁਖ ਜੀਵ ਲਈ) ਘਰ ਤੇ ਜੰਗਲ ਆਪਣੇ ਆਪ ਹੀ ਇਕ ਸਮਾਨ ਹੋ ਜਾਂਦੇ ਹਨ ।

੨. ਉਸ ਦੀ ਦੁਰਮਤ ਚਲੀ ਜਾਂਦੀ ਹੈ ਅਤੇ ਪ੍ਰਭੂ-ਉਸਤਤ ਆ ਵੱਸਦੀ ਹੈ ।

੩. ਉਸਦੇ ਮੁੱਖ ਵਿਚ ਸਚਾ ਨਾਮ ਹੁੰਦਾ ਹੈ ਕਿਉਂਕਿ ਸਫਲ ਜੀਵਨ ਲਈ ਇਹੋ ਸੱਚਾ ਰਸਤਾ ਹੈ ।

੪. ਗੁਰੂ ਦੇ ਦੱਸੇ ਮਾਰਗ ਤੇ ਤੁਰ ਕੇ ਉਸਨੇ ਆਪਣੇ ਸਰੂਪ ਦੀ ਸੋਝੀ ਪਾਈ ਹੈ । ੧ ।

੫. ਮਨ ਨੂੰ ਮਾਰ ਲੈਣਾ ਹੀ ਛੇ ਸ਼ਾਸਤਰਾਂ ਦਾ ਗਿਆਤਾ ਹੋਣ ਤੁੱਲ ਹੈ ।

੬. ਫਿਰ ਪੂਰਨ ਬ੍ਰਹਮ ਦੀ ਜੋਤ ਸਰਬ ਵਿਆਪਕ ਪ੍ਰਤੀਤ ਹੁੰਦੀ ਹੈ ।੧। ਰਹਾਉ ।

੭. ਪਰ ਜੇ ਹਿਰਦੇ ਵਿਚ ਬਹੁਤੀ ਤ੍ਰਿਸ਼ਨਾ ਹੈ ਅਤੇ ਬਾਹਰੋਂ ਭੇਖ ਵੀ ਕੀਤੇ ਹੋਏ ਹਨ;

੮. ਤਾਂ ਬਿਖਿਆ (ਮਾਇਆ) ਦਾ ਦੁੱਖ ਸਰੀਰ ਵਿਚੋਂ ਸਾਰੇ ਸੁਖ ਦੂਰ ਕਰ ਦਿੰਦਾ ਹੈ ।

੯. ਕਾਮ, ਕ੍ਰੋਧ ਅੰਦਰਲੇ ਆਤਮਕ ਧਨ ਨੂੰ ਖਿੱਚ ਲੈਂਦੇ ਹਨ (ਨਸ਼ਟ ਕਰ ਦਿੰਦੇ ਹਨ) ।

੧੦. ਪਰ ਦੁਬਿਧਾ ਨੂੰ ਤਿਆਗ ਕੇ ਜੋ ਨਾਮ ਵਿਚ ਜੁੜਦਾ ਹੈ ਉਹ ਤਰ ਨਿਕਲਦਾ ਹੈ । ੨ ।

੧੧. ਜੋ ਜੀਵ ਪ੍ਰਭੂ ਦੀ ਸਿਫ਼ਤ ਸਾਲਾਹ ਕਰਦਾ ਹੈ ਉਸ ਨੂੰ ਸਹਜ ਦਾ ਅਨੰਦ (ਪੂਰਨ ਸੁਖ ਦੀ ਹਾਲਤ ਦਾ ਅਨੰਦ) ਮਿਲਦਾ ਹੈ ।

੧੨. ਪ੍ਰਭੂ ਦਾ ਪਿਆਰ ਉਸ ਦਾ ਸਾਥੀ ਸਨੇਹੀ ਬਣਦਾ ਹੈ ।

੧੩. (ਫਿਰ ਉਸ ਨੂੰ ਇਉਂ ਦਿਸਦਾ ਹੈ ਕਿ) ਪ੍ਰਭੂ ਆਪ ਹੀ ਜੀਵ ਪੈਦਾ ਕਰਦਾ ਹੈ ਤੇ ਆਪ ਹੀ ਉਨ੍ਹਾਂ ਨੂੰ ਦਾਤਾਂ ਬਖ਼ਸ਼ਦਾ ਹੈ ।

੧੪. ਉਸ ਦਾ ਤਨ, ਮਨ ਤੇ ਜਿੰਦ ਪ੍ਰਭੂ ਅਰਪਨ ਹੁੰਦੇ ਹਨ । ੩ ।

੧੫. ਉਸ ਨੂੰ ਝੂਠ ਤੇ ਪਾਪ ਸਰੀਰ ਲਈ ਦੁੱਖ ਦਾ ਸਾਧਨ ਬਣਦੇ ਦਿਸਦੇ ਹਨ ।

੧੬. ਬਾਹਰਲੇ ਧਾਰਮਕ ਭੇਖ ਤੇ ਜਾਤ-ਵਰਣ ਵੀ ਬੇਅਰਥ ਜਾਪਦੇ ਹਨ ।

੧੭. (ਉਸ ਨੂੰ ਨਿਸਚਾ ਹੋ ਗਇਆ ਹੈ ਕਿ) ਜੋ ਜੰਮਦਾ ਹੈ, ਉਹ ਅਵਸ਼ ਮਰਦਾ ਹੈ।

੧੮. ਤੇ (ਨਾਨਕ), ਕੇਵਲ ਰਜ਼ਾ ਵਾਲੇ (ਪ੍ਰਭੂ) ਦਾ ਨਾਮ ਹੀ ਸਥਿਰ ਹੈ ।੪।੧੧।

## ੧੨

੧. ਏਕੋ ਸਰਵਰੁ ਕਮਲ ਅਨੂਪ ।
੨. ਸਦਾ ਬਿਗਾਸੈ ਪਰਮਲ ਰੂਪ ।
੩. ਊਜਲ ਮੋਤੀ ਚੂਗਹਿ ਹੰਸ ।
੪. ਸਰਬ ਕਲਾ ਜਗਦੀਸੈ ਅੰਸ । ੧ ।
੫. ਜੋ ਦੀਸੈ ਸੋ ਉਪਜੈ ਬਿਨਸੈ ।
੬. ਬਿਨੁ ਜਲ ਸਰਵਰਿ ਕਮਲੁ ਨ ਦੀਸੈ । ੧ । ਰਹਾਉ ।
੭. ਬਿਰਲਾ ਬੂਝੈ ਪਾਵੈ ਭੇਦੁ ।
੮. ਸਾਖਾ ਤੀਨਿ ਕਹੈ ਨਿਤ ਬੇਦੁ ।
੯. ਨਾਦ ਬਿੰਦ ਕੀ ਸੁਰਤਿ ਸਮਾਇ ।
੧੦. ਸਤਿਗੁਰੁ ਸੇਵਿ ਪਰਮ ਪਦੁ ਪਾਇ । ੨ ।
੧੧. ਮੁਕਤੋ ਰਾਤਉ ਰੰਗਿ ਰਵਾਂਤਉ ।
੧੨. ਰਾਜਨ ਰਾਜਿ ਸਦਾ ਬਿਗਸਾਂਤਉ ।
੧੩. ਜਿਸੁ ਤੂੰ ਰਾਖਹਿ ਕਿਰਪਾ ਧਾਰਿ ।
੧੪. ਬੂਡਤ ਪਾਹਨ ਤਾਰਹਿ ਤਾਰਿ । ੩ ।
੧੫. ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ।
੧੬. ਉਲਟ ਭਈ ਘਰੁ ਘਰ ਮਹਿ ਆਣਿਆ ।
੧੭. ਅਹਿਨਿਸਿ ਭਗਤਿ ਕਰੇ ਲਿਵ ਲਾਇ ।
੧੮. ਨਾਨਕੁ ਤਿਨ ਕੈ ਲਾਗੈ ਪਾਇ । ੪ । ੧੨ ।

### ਪਦ-ਅਰਥ

**ਸਰਵਰੁ**—ਸਤ ਸੰਗ ਸਰੋਵਰ; **ਕਮਲ**—ਗੁਰਮੁਖ, ਸੰਤ; **ਪਰਮਲ**—ਸੁਗੰਧ; **ਮੋਤੀ**—ਨਾਮ ਰੂਪ ਮੋਤੀ; **ਅੰਸ**—ਅੰਸ਼, ਹਿੱਸਾ; **ਨਾਦ**—ਸ਼ਬਦ ਰੂਪ, ਹੁਕਮ ਰੂਪ; **ਬਿੰਦ**—ਪੈਦਾ ਕਰਨ ਵਾਲੇ ਦੇ ਰੂਪ ਵਿਚ; **ਰਵਾਂਤਉ**—ਸਿਮਰਦਾ ਹੈ; **ਰਾਜਨ ਰਾਜਿ**—ਰਾਜਿਆਂ ਦਾ ਰਾਜਾ, ਪ੍ਰਭੂ; **ਪਾਹਨ**—ਪੱਥਰ; **ਤਾਰਿ**—ਬੇੜੀ ਵਿੱਚ; **ਤ੍ਰਿਭਵਣ**—ਤਿੰਨਾਂ ਲੋਕਾਂ ਵਿੱਚ; **ਉਲਟ ਭਈ**—ਮਾਇਆ ਵਲੋਂ ਸੁਰਤ ਉਲਟੀ; **ਅਹਿਨਿਸਿ**—ਦਿਨ ਰਾਤ ।

## ਟੀਕਾ

੧. ਸਤਸੰਗ ਰੂਪੀ ਇਕ ਸਰੋਵਰ ਵਿਚ ਸੋਹਣੇ ਸੋਹਣੇ ਗੁਰਮੁਖ ਰੂਪੀ ਕਮਲ ਹੁੰਦੇ ਹਨ ।

੨. ਇਹ ਸਰੋਵਰ ਗੁਰਮੁਖ-ਕਮਲਾਂ ਨੂੰ ਖਿੜਾਂਦਾ ਹੈ ਅਤੇ ਉਨ੍ਹਾਂ ਨੂੰ ਸੁਗੰਧੀ ਤੇ ਰੂਪ ਬਖਸ਼ਦਾ ਹੈ ।

੩. ਇਸੇ ਸਰੋਵਰ ਵਿਚ ਨਾਮ ਰੂਪੀ ਨਿਰਮਲ ਮੋਤੀ ਹੁੰਦੇ ਹਨ ਜੋ ਭਗਤ ਰੂਪੀ ਹੰਸ ਚੁਗਦੇ ਹਨ ।

੪. ਉਹ ਗੁਰਮੁਖ, ਉਸ ਸਭ ਤਾਕਤਾਂ ਵਾਲੇ ਜਗਦੀਸ਼ ਦਾ ਅੰਸ (ਹਿੱਸਾ) ਹੋ ਜਾਂਦੇ ਹਨ । ੧ ।

੫. (ਇਹ ਠੀਕ ਹੈ) ਦ੍ਰਿਸ਼ਟਮਾਨ ਜਗਤ ਉਪਜਦਾ ਤੇ ਬਿਨਸਦਾ ਰਹਿੰਦਾ ਹੈ ।

੬. (ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ) ਨਾਮ-ਜਲ ਤੋਂ ਬਿਨਾਂ ਸਤਸੰਗ ਸਰੋਵਰ ਵਿਚ ਗੁਰਮੁਖ-ਕਮਲ ਨਹੀਂ ਰਹਿ ਸਕਦਾ । ੧ । ਰਹਾਉ ।

੭. ਸਤਸੰਗ ਦੀ ਇਸ ਵਡਿਆਈ ਨੂੰ ਕੋਈ ਵਿਰਲਾ ਬੁਝਦਾ ਹੈ ਤੇ ਉਸ ਨੂੰ ਜੀਵਨ-ਰਮਜ਼ ਪਤਾ ਲਗਦੀ ਹੈ ।

੮. ਵੇਦ ਤਿੰਨ ਸ਼ਾਖਾ (ਤ੍ਰਿਮੂਰਤੀ, ਤ੍ਰੈਗੁਣ ਆਦਿ) ਦਾ ਕਥਨ ਨਿੱਤ ਕਰਦਾ ਹੈ । (ਇਹ ਮਾਇਆ ਦੀਆਂ ਹਾਲਤਾਂ ਹਨ । ਇਨ੍ਹਾਂ ਨੂੰ ਸਮਝਣਾ ਹੈ ਤੇ ਇਨ੍ਹਾਂ ਤੋਂ ਉੱਤੇ ਸਹਜ ਵਿਚ ਅਪੜਨਾ ਹੈ) ।

੯. ਜੋ ਨਾਦ-ਰੂਪ (ਨਿਰੰਕਾਰ) ਅਤੇ ਬਿੰਦ-ਰੂਪ ਬ੍ਰਹਮ (ਨਿਰਗੁਣ ਤੇ ਸਰਗੁਣ) ਦੇ ਫ਼ਰਕ ਦੀ ਸੋਝੀ ਨੂੰ ਮੁਕਾ ਦੇਵੇ, ਅਰਥਾਤ ਪ੍ਰਭੂ ਦੀ ਏਕਤਾ ਨੂੰ ਬੁਝੇ,

੧੦. ਉਹ ਉਚੀ ਆਤਮਕ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ-ਇਹ ਗਿਆਨ ਗੁਰੂ ਦੀ ਸ਼ਰਨ ਵਿਚ ਆਇਆਂ ਮਿਲਦਾ ਹੈ । ੨ ।

੧੧. ਉਹ (ਮਾਇਆ ਦੇ ਪ੍ਰਭਾਵ ਤੋਂ) ਮੁਕਤ ਹੁੰਦਾ ਹੈ, ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਸਿਮਰਨ ਵਿਚ ਮਗਨ ਹੁੰਦਾ ਹੈ ।

੧੨. ਉਹ ਰਾਜਿਆਂ ਦੇ ਰਾਜੇ ਪ੍ਰਭੂ ਵਿਚ ਜੁੜ ਕੇ ਵਿਗਸਦਾ ਹੈ ।

੧੩. ਹੇ ਪ੍ਰਭੂ, ਜਿਸ ਤੇ ਤੂੰ ਮਿਹਰ ਕਰਕੇ ਬਚਾ ਲਵੇਂ (ਉਹ ਹੀ ਬਚਦਾ ਹੈ) ।

੧੪. ਤੂ ਪਾਪਾਂ ਨਾਲ ਭਾਰੇ ਪੱਥਰ ਹੋਏ ਜੀਵਾਂ ਨੂੰ ਵੀ ਨਾਮ ਬੇੜੀ ਦੁਆਰਾ ਤਾਰ ਲੈਂਦਾ ਹੈ । ੩ ।

੧੫. (ਨਾਮ ਵਾਲੇ ਨੂੰ) ਤਿੰਨਾਂ ਭਵਨਾ ਭਾਵ ਸਾਰੇ ਬ੍ਰਹਮੰਡ ਵਿਚ ਤੇਰੀ ਜੋਤ ਦਿਸਦੀ ਹੈ ਅਤੇ ਉਹ ਤੈਨੂੰ ਤਿੰਨਾਂ ਭਵਨਾਂ ਵਿਚ ਵਿਆਪਕ ਜਾਣਦਾ ਹੈ ।

੧੬ ਮਾਇਆ ਵਲੋਂ ਉਸ ਦੀ ਬਿਰਤੀ ਉਲਟ ਪਈ ਹੈ ਤੇ ਉਸ ਨੇ ਪ੍ਰਭੂ-ਘਰ ਨੂੰ ਹਿਰਦੇ-ਘਰ ਵਿਚ ਲਿਆਂਦਾ ਹੈ।

੧੭. ਉਹ ਰਾਤ ਦਿਨ ਸੁਰਤ ਜੋੜ ਕੇ ਪ੍ਰਭੂ ਭਗਤੀ ਕਰਦਾ ਹੈ।

੧੮. ਨਾਨਕ ਉਸ ਦੇ ਪੈਰੀਂ ਪੈਂਦਾ ਹੈ। ੪। ੧੨।

## ੧੩

੧. ਗੁਰਮਤਿ ਸਾਚੀ ਹੁਜਤਿ ਦੂਰਿ।
੨. ਬਹੁਤੁ ਸਿਆਣਪ ਲਾਗੈ ਧੂਰਿ।
੩. ਲਾਗੀ ਮੈਲੁ ਮਿਟੈ ਸਚ ਨਾਇ।
੪. ਗੁਰਪਰਸਾਦਿ ਰਹੈ ਲਿਵ ਲਾਇ। ੧।
੫. ਹੈ ਹਜੂਰਿ ਹਾਜਰੁ ਅਰਦਾਸਿ।
੬. ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ। ੧। ਰਹਾਉ।
੭. ਕੂੜੁ ਕਮਾਵੈ ਆਵੈ ਜਾਵੈ।
੮. ਕਹਣਿ ਕਥਨਿ ਵਾਰਾ ਨਹੀਂ ਆਵੈ।
੯. ਕਿਆ ਦੇਖਾ ਸੂਝ ਬੂਝ ਨ ਪਾਵੈ।
੧੦. ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ। ੨।
੧੧. ਜੋ ਜਨਮੇ ਸੇ ਰੋਗਿ ਵਿਆਪੇ।
੧੨. ਹਉਮੈ ਮਾਇਆ ਦੂਖਿ ਸੰਤਾਪੇ।
੧੩. ਸੇ ਜਨ ਬਾਂਚੇ ਜੋ ਪ੍ਰਭਿ ਰਾਖੇ।
੧੪. ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ। ੩।
੧੫. ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ।
੧੬. ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ।
੧੭. ਸਾਚੈ ਸਬਦਿ ਮੁਕਤਿ ਗਤਿ ਪਾਏ।
੧੮. ਨਾਨਕ ਵਿਚਹੁ ਆਪੁ ਗਵਾਏ। ੪। ੧੩।

## ਪਦ-ਅਰਥ

**ਧੂਰਿ**—ਮੈਲ (ਹੰਕਾਰ ਦੀ); **ਹਜੂਰ**—ਪ੍ਰਤੱਖ; **ਵਾਰਾ**—ਅੰਤ; **ਸੰਤਾਪੇ**—ਦੁਖੀ ਹੁੰਦਾ ਹੈ; **ਬਾਂਚੇ**—ਬਚੇ; **ਚਲਤਉ**—ਦੌੜਦਾ (ਮਨ); **ਭਾਖੈ**—ਬੋਲੇ, ਉਚਾਰੇ; **ਆਪੁ**—ਹਉਮੈ, ਹੰਕਾਰ।

## ਟੀਕਾ

੧. ਗੁਰੂ ਦੀ ਮਤਿ ਪੂਰਨ ਹੈ ਤੇ ਸਭ ਹੁਜਤਾਂ (ਸ਼ੰਕੇ, ਤਰਕ ਆਦਿਕ) ਨਾਸ਼ ਕਰਦੀ ਹੈ।

੨. ਨਿਰੀਆਂ ਬਹੁਤੀਆਂ ਆਪਣੀਆਂ ਚਤੁਰਾਈਆਂ ਨਾਲ ਹੰਕਾਰ ਦੀ ਮੈਲ ਸਗੋਂ ਮਨ ਵਿਚ ਇਕੱਠੀ ਹੁੰਦੀ ਹੈ (ਗੁਰੂ ਦੀ ਮਤਿ ਨੂੰ ਸ਼ਰਧਾ ਸਿਦਕ ਨਾਲ ਪ੍ਰਵਾਨ ਕੀਤਿਆਂ ਲਾਭ ਹੁੰਦਾ ਹੈ)।

੩. ਇਸ ਤਰ੍ਹਾਂ ਇਕੱਠੀ ਹੋਈ ਮੈਲ ਕੇਵਲ ਸੱਚੇ ਨਾਮ ਦੁਆਰਾ ਦੂਰ ਹੁੰਦੀ ਹੈ।

੪. ਪਰ ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਨਾਮ ਵਿਚ ਸੁਰਤ ਟਿਕਾ ਕੇ ਰੱਖ ਸਕਦਾ ਹੈ।੧।

੫. ਪ੍ਰਭੂ ਹਾਜ਼ਰ ਹਜ਼ੂਰ ਹੈ, ਉਸ ਦੇ ਸਾਹਮਣੇ ਹੋ ਕੇ (ਆਪਣਾ ਦਿਲ ਨੰਗਾ ਕਰ ਕੇ) ਉਸ ਪਾਸ ਅਰਦਾਸ ਕਰੋ।

੬. ਆਪਣਾ ਸਾਰਾ ਦੁੱਖ ਸੁਖ ਠੀਕ ਠੀਕ ਕਰਤੇ ਨੂੰ ਦਸੋ (ਆਪਣੀਆਂ ਤਰੁਟੀਆਂ ਸਬੂਤੀਆਂ ਸਭ ਦਸੋ ਤੇ ਦੁੱਖ ਸੁਖ ਦੇ ਕਾਰਨ ਪਤਾ ਕਰੋ)।੧।ਰਹਾਉ।

੭. ਜੋ ਮਨੁੱਖ (ਆਪਣੀਆਂ ਚਤੁਰਾਈਆਂ ਵਿਚ ਰਹਿ ਕੇ) ਕੂੜ-ਕਰਮ ਕਰਦਾ ਹੈ, ਉਹ ਆਵਾਗਵਨ ਵਿਚ ਰਹਿੰਦਾ ਹੈ।

੮. ਉਸ ਦੀਆਂ ਨਿਰੀਆਂ ਚਤੁਰਾਈਆਂ ਦੀਆਂ ਗੱਲਾਂ ਤੇ ਕਥਨੀਆਂ ਦਾ ਕਦੇ ਅੰਤ ਨਹੀਂ ਹੁੰਦਾ।

੯. ਉਸ ਨੇ ਕੀ ਵੇਖਿਆ ਹੈ ? (ਜੀਵਨ ਤੋਂ ਕੀ ਸਿਖਿਆ ਹੈ ?) ਕੁਝ ਨਹੀਂ, ਉਸ ਨੂੰ ਕੋਈ ਸਹੀ ਸੂਝ ਬੂਝ ਨਹੀਂ ਹੋਈ।

੧੦. ਨਾਮ ਤੋਂ ਬਿਨਾਂ ਕਿਸੇ ਦੇ ਮਨ ਵਿਚ ਕਦੇ ਸ਼ਾਂਤੀ ਨਹੀਂ ਹੁੰਦੀ।੨।

੧੧. ਜੋ ਜੀਵ ਜਨਮਦੇ ਹਨ, ਉਹ ਸਾਰੇ ਹਉਮੈ ਰੋਗ ਵਿਚ ਗ੍ਰਸਤ ਹੁੰਦੇ ਹਨ।

੧੨. ਹਉਮੈ ਅਤੇ ਮਾਇਆ ਕਰਕੇ ਬਹੁਤ ਦੁੱਖੀ ਹੁੰਦੇ ਹਨ।

੧੩. ਹਉਮੈ ਤੇ ਮਾਇਆ ਤੋਂ ਉਹ ਲੋਕ ਬਚਦੇ ਹਨ ਜਿਨ੍ਹਾਂ ਨੂੰ ਪ੍ਰਭੂ ਆਪ ਬਚਾਂਦਾ ਹੈ।

੧੪. ਉਹ ਗੁਰੂ ਦੇ ਦੱਸੇ ਅਨੁਸਾਰ ਤੁਰ ਕੇ ਨਾਮ ਰਸ ਪੀਂਦੇ ਹਨ।੩।

੧੫. ਜੋ ਜੀਵ (ਹਉਮੈ ਤੇ ਮਾਇਆ ਵਿਚ) ਦੌੜਦੇ ਮਨ ਨੂੰ ਰੋਕ ਲੈਂਦਾ ਹੈ, ਉਹ ਹੀ ਅੰਮ੍ਰਿਤ ਨਾਮ ਦਾ ਰਸ ਚਖਦਾ ਹੈ।

੧੬. ਉਹ ਸਤਿਗੁਰੂ ਦੀ ਸੇਵਾ ਵਿਚ (ਤਾਬੇਦਾਰੀ) ਵਿਚ ਰਹਿ ਕੇ ਅੰਮ੍ਰਿਤ-ਬਾਣੀ ਬੋਲਦਾ ਹੈ।

੧੭. ਉਹ ਸਚੀ ਬਾਣੀ ਦੁਆਰਾ ਮੁਕਤ-ਗਤੀ ਨੂੰ ਪ੍ਰਾਪਤ ਹੁੰਦਾ ਹੈ।

੧੮. (ਨਾਨਕ) ਉਹ ਆਪਣੇ ਅੰਦਰੋਂ (ਆਪਣੀ ਚਤੁਰਾਈ ਦਾ) ਹੰਕਾਰ ਦੂਰ ਕਰ ਲੈਂਦਾ ਹੈ। ੪। ੧੩।

੧੪

੧. ਜੋ ਤਿਨਿ ਕੀਆ ਸੋ ਸਚੁ ਥੀਆ।
੨. ਅੰਮ੍ਰਿਤ ਨਾਮੁ ਸਤਿਗੁਰਿ ਦੀਆ।
੩. ਹਿਰਦੈ ਨਾਮੁ ਨਾਹੀ ਮਨਿ ਭੰਗੁ।
੪. ਅਨਦਿਨੁ ਨਾਲਿ ਪਿਆਰੇ ਸੰਗੁ। ੧।
੫. ਹਰਿ ਜੀਉ ਰਾਖਹੁ ਅਪਨੀ ਸਰਣਾਈ।
੬. ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉਨਿਧਿ ਪਾਈ। ੧। ਰਹਾਉ।
੭. ਕਰਮ ਧਰਮ ਸਚੁ ਸਾਚਾ ਨਾਉ।
੮. ਤਾ ਕੈ ਸਦ ਬਲਿਹਾਰੈ ਜਾਉ।
੯. ਹਰਿ ਰਾਤੇ ਸੇ ਜਨ ਪਰਵਾਣੁ।
੧੦. ਤਿਨ ਕੀ ਸੰਗਤਿ ਪਰਮ ਨਿਧਾਨੁ। ੨।
੧੧. ਹਰਿ ਵਰੁ ਜਿਨਿ ਪਾਇਆ ਧਨ ਨਾਰੀ।
੧੨. ਹਰਿ ਸਿਉ ਰਾਤੀ ਸਬਦੁ ਵੀਚਾਰੀ।
੧੩. ਆਪਿ ਤਰੈ ਸੰਗਤਿ ਕੁਲ ਤਾਰੈ।
੧੪. ਸਤਿਗੁਰੁ ਸੇਵਿ ਤਤੁ ਵੀਚਾਰੈ। ੩।
੧੫. ਹਮਰੀ ਜਾਤਿ ਪਤਿ ਸਚੁ ਨਾਉ।
੧੬. ਕਰਮ ਧਰਮ ਸੰਜਮੁ ਸਤ ਭਾਉ।
੧੭. ਨਾਨਕ ਬਖਸੇ ਪੂਛ ਨ ਹੋਇ।
੧੮. ਦੂਜਾ ਮੇਟੇ ਏਕੋ ਸੋਇ। ੪। ੧੪।

## ਪਦ-ਅਰਥ

**ਥੀਆ**—ਹੋ ਗਇਆ; **ਭੰਗੁ**—ਟੋਟ, ਵਿਘਨ; **ਅਨਦਿਨੁ**—ਰਾਤ ਦਿਨ, ਸਦਾ; **ਨਿਧਾਨੁ**—ਖਜ਼ਾਨਾ; **ਵਰੁ**—ਪਤੀ; **ਸੰਜਮੁ**—ਜ਼ਬਤ; **ਸਤ ਭਾਉ**—ਸੱਚਾ ਪਿਆਰ; **ਦੂਜਾ**—ਦ੍ਵੈਤ।

# ਟੀਕਾ

੧. ਜਿਸ ਮਨੁੱਖ ਨੂੰ ਪ੍ਰਭੂ ਨੇ ਆਪਣਾ ਬਣਾ ਲਇਆ ਹੈ, ਉਹ ਸੱਚ-ਪ੍ਰਭੂ ਦਾ ਆਪਣਾ ਸਰੂਪ ਹੋ ਜਾਂਦਾ ਹੈ।

੨. ਉਸ ਨੂੰ ਸਤਿਗੁਰੂ ਨੇ ਅਮਰ ਕਰ ਦੇਣ ਵਾਲਾ ਨਾਮ ਦੇ ਦਿੱਤਾ ਹੈ।

੩. ਉਸ ਦੇ ਹਿਰਦੇ ਵਿਚ ਕਿਉਂਕਿ ਨਾਮ ਵਸਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਪੈ ਸਕਦਾ।

੪. ਉਸ ਦਾ ਸਦਾ ਪ੍ਰਭੂ ਨਾਲ ਸੰਗ ਬਣਿਆ ਰਹਿੰਦਾ ਹੈ। ੧।

੫. ਹੇ ਪ੍ਰਭੂ, ਜਿਸ ਕਿਸੇ ਨੂੰ ਕਿਰਪਾ ਕਰਕੇ ਤੁਸੀਂ ਆਪਣੇ ਚਰਨਾਂ ਵਿਚ ਰੱਖਦੇ ਹੋ।

੬. ਉਸ ਨੂੰ ਗੁਰੂ ਦੀ ਕਿਰਪਾ ਨਾਲ ਨਾਮ ਰਸ ਪ੍ਰਾਪਤ ਹੁੰਦਾ ਹੈ ਅਤੇ ਨਾਮ ਪਦਾਰਥ ਦੀ ਪ੍ਰਾਪਤੀ ਨਾਲ ਉਸ ਨੂੰ ਮਾਨੋ ਸਾਰੇ ਖਜ਼ਾਨੇ ਮਿਲ ਜਾਂਦੇ ਹਨ। ੧। ਰਹਾਉ।

੭. ਜਿਨ੍ਹਾਂ ਨੇ ਸੱਚ ਨੂੰ ਅਤੇ ਸੱਚੇ ਨਾਮ ਨੂੰ ਸਭ ਕਰਮ ਧਰਮ ਸਮਝਿਆ ਹੈ,

੮. ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

੯. ਜੋ ਪ੍ਰਭੂ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਹੀ ਉਸ ਦੀ ਦਰਗਾਹ ਵਿਚ ਪਰਵਾਨ ਹੁੰਦੇ ਹਨ।

੧੦. ਉਨ੍ਹਾਂ ਦੀ ਸੰਗਤ ਵਿਚੋਂ ਹੀ ਮਹਾਨ ਕੀਮਤੀ ਖਜ਼ਾਨਾ ਮਿਲਦਾ ਹੈ। ੨।

੧੧. ਉਹ ਜੀਵ-ਇਸਤ੍ਰੀ ਭਾਗਾਂ ਵਾਲੀ ਹੈ ਜਿਸ ਨੂੰ ਹਰੀ-ਪਤੀ ਪ੍ਰਾਪਤ ਹੋਇਆ ਹੈ।

੧੨. ਉਹ ਹਰੀ ਨਾਮ ਵਿਚ ਰੱਤੀ ਹੈ [illegible] (ਨਾਮ-ਬਾਣੀ) ਨੂੰ ਵਿਚਾਰਦੀ ਹੈ।

੧੩. ਉਹ ਆਪ ਸੰਸਾਰ ਸਾਗਰ ਤੋਂ ਤਰਦੀ ਹੈ ਅਤੇ ਸਾਥੀਆਂ ਨੂੰ ਤਾਰਦੀ ਹੈ।

੧੪. ਉਹ ਸਤਿਗੁਰੂ ਦੀ ਸੇਵਾ (ਸ਼ਰਨ) ਵਿਚ ਰਹਿ ਕੇ ਸਾਰ ਵਸਤੂ (ਅਸਲ ਜੀਵਨ ਆਦਰਸ਼) ਦੀ ਵਿਚਾਰ ਕਰਦੀ ਹੈ। ੩।

੧੫, ਹੇ ਪ੍ਰਭੂ, ਤੇਰਾ ਨਾਮ ਹੀ ਮੇਰੇ ਲਈ ਉੱਚੀ ਜ਼ਾਤ ਅਤੇ ਉੱਚੀ ਕੁੱਲ ਹੈ।

੧੬. ਤੇਰਾ ਸੱਚਾ ਪਿਆਰ ਹੀ ਮੇਰੇ ਲਈ ਕਰਮ, ਧਰਮ ਤੇ ਸੰਜਮ ਹਨ।

੧੭. (ਨਾਨਕ) ਜਿਸ ਨੂੰ ਪ੍ਰਭੂ ਆਪਣਾ ਨਾਮ ਬਖਸ਼ ਦੇਵੇ, ਉਸ ਤੋਂ ਫਿਰ ਕੋਈ ਕਰਮਾਂ ਦਾ ਲੇਖਾ ਨਹੀਂ ਪੁਛਿਆ ਜਾਂਦਾ।

੧੮. ਉਸ ਦੇ ਹਿਰਦੇ ਵਿਚੋਂ ਨਾਮ ਦ੍ਵੈਤ ਮੇਟ ਦਿੰਦਾ ਹੈ, ਅਤੇ ਉਸ ਨੂੰ ਹਰ ਪਾਸੇ ਇਕ ਪ੍ਰਭੂ ਦਿਸਦਾ ਹੈ। ੪। ੧੪।

## ੧੫

੧. ਇਕਿ ਆਵਹਿ ਇਕਿ ਜਾਵਹਿ ਆਈ ।

੨. ਇਕਿ ਹਰਿ ਰਾਤੇ ਰਹਹਿ ਸਮਾਈ ।

੩. ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ।

੪. ਸੇ ਕਰਮਹੀਣ ਹਰਿਨਾਮੁ ਨ ਧਿਆਵਹਿ । ੧ ।

੫. ਗੁਰ ਪੂਰੇ ਤੇ ਗਤਿ ਮਿਤਿ ਪਾਈ ।

੬. ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲੰਘਾਈ । ੧ । ਰਹਾਉ ।

੭. ਜਿਨ੍ ਕਉ ਆਪਿ ਲਏ ਪ੍ਰਭੁ ਮੇਲਿ ।

੮. ਤਿਨ ਕਉ ਕਾਲੁ ਨ ਸਾਕੈ ਪੇਲਿ ।

੯. ਗੁਰਮੁਖਿ ਨਿਰਮਲ ਰਹਹਿ ਪਿਆਰੇ ।

੧੦. ਜਿਉ ਜਲ ਅੰਭ ਊਪਰਿ ਕਮਲ ਨਿਰਾਰੇ । ੨ ।

੧੧. ਬੁਰਾ ਭਲਾ ਕਹੁ ਕਿਸ ਨੋ ਕਹੀਐ ।

੧੨. ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ।

੧੩. ਅਕਥੁ ਕਥਉ ਗੁਰਮਤਿ ਵੀਚਾਰੁ ।

੧੪. ਮਿਲਿ ਗੁਰ ਸੰਗਤਿ ਪਾਵਉ ਪਾਰੁ । ੩ ।

੧੫. ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ।

੧੬. ਅਠਸਠਿ ਮਜਨੁ ਹਰਿ ਰਸੁ ਰੇਦ ।

੧੭. ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ।

੧੮. ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ । ੪ । ੧੫ ।

### ਪਦ-ਅਰਥ

**ਧਰਨਿ**—ਧਰਤੀ, **ਗਗਨ**—ਆਕਾਸ਼; **ਠਉਰ**—ਟਿਕਾਣਾ; **ਕਰਮਹੀਣ**—ਮੰਦੇ ਭਾਗਾਂ ਵਾਲੇ; **ਗਤਿ ਮਿਤਿ**—ਉਚੀ ਜੀਵਨ ਅਵਸਥਾ ਦਾ ਅੰਦਾਜ਼ਾ; **ਭਉਜਲੁ**—ਸੰਸਾਰ ਸਾਗਰ; **ਪੇਲਿ ਨ ਸਾਕੇ**—ਪੀੜ ਨਹੀਂ ਸਕਦਾ; **ਅੰਭ**—ਪਾਣੀ; **ਨਿਰਾਰੇ**—ਨਿਰਲੇਪ; **ਪਾਰੁ**—ਪਾਰਲਾ ਬੰਨਾ; **ਅਠਸਠਿ**—ਅਠਾਹਠ ਤੀਰਥ; **ਮਜਨੁ**—ਇਸ਼ਨਾਨ; **ਰੇਦ**—ਹਿਰਦੇ ਵਿਚ ।

Page 441

## ਟੀਕਾ

੧. ਕਈ ਇਕ ਜੀਵ ਸੰਸਾਰ ਤੇ ਆਉਂਦੇ ਹਨ ਅਤੇ ਆ ਕੇ (ਨਿਸਫਲ) ਚਲੇ ਜਾਂਦੇ ਹਨ ।

੨. ਪਰ ਕਈ ਇਕ ਜੀਵ ਆ ਕੇ ਹਰੀ ਦੇ ਪ੍ਰੇਮ ਵਿਚ ਰੱਤੇ ਹੋਏ ਉਸ ਦੇ ਨਾਮ ਵਿਚ ਹੀ ਲੀਨ ਰਹਿੰਦੇ ਹਨ ।

੩. ਕਈ ਇਕ ਐਸੇ ਵੀ ਹਨ, ਜਿਨ੍ਹਾਂ ਨੂੰ ਧਰਤੀ ਆਕਾਸ਼ (ਕਿਸੇ ਥਾਂ) ਢੋਈ ਨਹੀਂ ਮਿਲਦੀ ।

੪. ਉਹ ਭਾਗ ਹੀਣ ਹਨ, ਜੋ ਹਰੀ ਨਾਮ ਦਾ ਸਿਮਰਨ ਨਹੀਂ ਕਰਦੇ । ੧ ।

੫. ਪੂਰੇ ਗੁਰੂ ਤੋਂ ਹੀ ਗਤ (ਉਚੀ ਜੀਵਨ ਅਵਸਥਾ) ਦਾ ਅੰਦਾਜ਼ਾ ਹੁੰਦਾ ਹੈ ।

੬. ਗੁਰੂ ਦੁਆਰਾ ਹੀ ਸਮਝ ਆਉਂਦੀ ਹੈ ਕਿ ਇਹ ਸੰਸਾਰ ਮਾਇਆ ਬਿੱਖ ਦਾ ਵੱਡਾ ਸਾਗਰ ਹੈ ਤੇ ਗੁਰੂ ਸ਼ਬਦ ਦੁਆਰਾ ਹੀ ਪ੍ਰਭੂ ਇਸ ਵਿਚੋਂ ਜੀਵਾਂ ਨੂੰ ਪਾਰ ਕਰਦਾ ਹੈ । ੧ । ਰਹਾਉ ।

੭. ਜਿਨ੍ਹਾਂ ਨੂੰ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ,

੮. ਉਨ੍ਹਾਂ ਨੂੰ ਮੌਤ ਵੀ ਦੁਖੀ ਨਹੀਂ ਕਰ ਸਕਦੀ ।

੯. ਉਹ ਗੁਰਮੁਖ ਪਿਆਰੇ ਗੁਰੂ ਦੇ ਸਨਮੁਖ ਹੋ ਕੇ ਇਸ ਤਰ੍ਹਾਂ ਮਾਇਆ ਸਾਗਰ ਵਿਚ ਨਿਰਮਲ ਰਹਿੰਦੇ ਹਨ,

੧੦. ਜਿਵੇਂ ਜਲ ਵਿਚ ਕਮਲ ਜਲ ਤੋਂ ਉਪਰ ਉਪਰ ਹੀ ਰਹਿੰਦਾ ਹੈ । ੨ ।

੧੧. (ਪਰ ਹੇ ਭਰਾਵੋ) ਕਿਸ ਨੂੰ ਬੁਰਾ ਕਹਿਆ ਜਾਵੇ ਤੇ ਕਿਸ ਨੂੰ ਚੰਗਾ ਮੰਨਿਆ ਜਾਵੇ ।

੧੨. ਹਰ ਇਕ ਅੰਦਰ ਇਕੋ ਪ੍ਰਭੂ ਹੀ ਵਿਆਪਕ ਹੋ ਰਹਿਆ ਹੈ–ਗੁਰੂ ਦੁਆਰਾ ਇਹ ਸੱਚ ਪ੍ਰਾਪ੍ਰਤ ਹੁੰਦਾ ਹੈ ।

੧੩. ਗੁਰੂ ਦੀ ਮੱਤ ਦੁਆਰਾ ਹੀ ਮੈਂ ਉਸ ਅਕਥ (ਨਾ ਬਿਆਨ ਹੋ ਸਕਣ ਵਾਲੇ) ਪ੍ਰਭੂ ਦਾ ਕੁਝ ਕਥਨ ਤੇ ਕੁਝ ਵਿਚਾਰ ਕੀਤਾ ਹੈ ।

੧੪. ਤੇ ਗੁਰੂ ਦੀ ਸੰਗਤ ਵਿਚ ਮਿਲ ਕੇ ਹੀ ਮੈਂ ਸੰਸਾਰ ਸਾਗਰ ਤੋਂ ਪਾਰ ਹੋ ਜਾਵਾਂਗਾ । ੩ ।

੧੫. ਜੇ ਹਿਰਦੇ ਵਿਚ ਨਾਮ ਹੈ ਤਾਂ ਇਹੋ ਸ਼ਾਸਤਰਾਂ, ਸਿਮ੍ਰਿਤੀਆਂ ਤੇ ਵੇਦਾਂ ਦੇ ਭੇਦ ਨੂੰ ਜਾਣਨਾ ਹੈ ।

੧੬. ਇਹੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ ।

੧੭. ਗੁਰੂ ਦੁਆਰਾ ਨਿਰਮਲ ਹੋ ਜਾਈਦਾ ਹੈ, ਮੁੜ ਮੈਲ ਨਹੀਂ ਲਗਦੀ ।

੧੮. (ਨਾਨਕ) ਜਿਸ ਦੇ ਹਿਰਦੇ ਵਿਚ ਨਾਮ ਹੈ, ਉਹ ਧੁਰ ਤੋਂ ਹੀ ਵੱਡੇ ਭਾਗਾਂ ਵਾਲਾ ਹੈ । ੪ । ੧੫ ।

## ੧੬

੧. **ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮਰਾਮੁ ਨਿਹਾਰਿਆ ।**

੨. **ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ । ੧ ।**

੩. **ਬੋਲਹੁ ਰਾਮੁ ਕਰੇ ਨਿਸਤਾਰਾ ।**

੪. **ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ । ੧ । ਰਹਾਉ ।**

੫. **ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ।**

੬. **ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ । ੨ ।**

੭. **ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰਧਾਰੇ ।**

੮. **ਭਗਤਿ ਵਛਲੁ ਜਗ ਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ । ੩ ।**

੯. **ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ।**

੧੦. **ਨਾਨਕ ਕ੍ਰਿਪਾ ਕਰੇ ਜਗ ਜੀਵਨੁ ਸਹਜ ਭਾਇ ਲਿਵ ਲਾਏ । । ੪ । ੧੬ ।**

## ਪਦ-ਅਰਥ

**ਪਾਇ**—ਚਰਨੀ; **ਆਤਮਰਾਮੁ**—ਪ੍ਰਭੂ; **ਨਿਹਾਰਿਆ**—ਦੇਖਿਆ; **ਰਵਿਆ**—ਮਿਲਿਆ; **ਰਵਨੀ**—ਜੀਭ; **ਉਰਧਾਰੇ**—ਹਿਰਦੇ ਵਿਚ ਵਸਾਵੇ; **ਭਗਤਿ ਵਛਲੁ**—ਭਗਤੀ ਨੂੰ ਪਿਆਰ ਕਰਨ ਵਾਲਾ; **ਨਿਸਤਾਰੇ**—ਤਾਰਦਾ ਹੈ; **ਜੂਝਿ ਮਰੈ**—ਲੜ ਮਰੇ; **ਮਨਸਾ**—ਤ੍ਰਿਸ਼ਨਾ; **ਸਹਜ ਭਾਇ**—ਆਸਾਨੀ ਨਾਲ ।

## ਟੀਕਾ

੧. ਮੈਂ ਝੁਕ ਝੁਕ ਕੇ ਗੁਰੂ ਦੀ ਪੈਰੀ ਪੈਂਦਾ ਹਾਂ, ਜਿਸ ਦੀ ਕਿਰਪਾ ਨਾਲ ਮੈਂ ਅੰਦਰ ਵੱਸਦੇ ਪ੍ਰਭੂ ਨੂੰ ਦੇਖਿਆ ਹੈ ।

੨. ਮੈਂ ਉਸ ਦਾ ਵਿਚਾਰ ਕਰ ਕਰ ਕੇ ਉਸ ਨੂੰ ਹਿਰਦੇ ਵਿਚ ਸਿਮਰਿਆ ਹੈ, ਫਿਰ ਹਿਰਦੇ ਵਿੱਚ ਉਸ ਦੇ ਦਰਸ਼ਨ ਕਰ ਕੇ ਉਸ ਦੀ ਵਡਿਆਈ ਨੂੰ ਸਮਝਿਆ ਹੈ । ੧ ।

੩. ਹੇ ਭਾਈ, ਰਾਮ ਨਾਮ ਦਾ ਸਿਮਰਨ ਕਰੋ, ਸਿਮਰਨ ਹੀ ਸੰਸਾਰ ਸਾਗਰ ਤੋਂ ਪਾਰ ਕਰਦਾ ਹੈ ।

੪. ਗੁਰੂ ਦੀ ਕਿਰਪਾ ਨਾਲ ਨਾਮ ਰਤਨ ਮਿਲਦਾ ਹੈ, ਜਿਸ ਕਰਕੇ ਅਗਿਆਨਤਾ ਦੂਰ ਹੁੰਦੀ ਹੈ ਅਤੇ ਚਾਨਣਾ ਹੋ ਜਾਂਦਾ ਹੈ । ੧ । ਰਹਾਉ ।

੫. ਨਿਰੇ ਜੀਭ ਦੇ ਰਟਨ ਨਾਲ, ਮਾਇਆ ਦੇ ਬੰਧਨ ਨਹੀਂ ਟੁੱਟਦੇ, ਜੀਵ ਹਉਮੈਂ ਵਿੱਚ ਰਹਿੰਦਾ ਹੈ ਅਤੇ ਉਸ ਦੀ ਭਟਕਣਾ ਬਣੀ ਰਹਿੰਦੀ ਹੈ ।

੬. ਸਤਿਗੁਰੂ ਦੇ ਮਿਲਾਪ ਨਾਲ ਹਉਮੈਂ ਨਾਸ਼ ਹੁੰਦੀ ਹੈ ਅਤੇ ਫਿਰ ਜੀਵ (ਹਰੀ ਦੀ ਦਰਗਾਹ ਵਿਚ) ਕਬੂਲ ਪੈਂਦਾ ਹੈ । ੨ ।

੭. ਜੋ ਮਨੁੱਖ ਹਰੀ ਨਾਮ ਸਿਮਰਦਾ ਹੈ, ਭਗਤੀ ਕਰਦਾ ਹੈ ਅਤੇ ਸੁਖਾਂ ਦੇ ਸਾਗਰ ਪਿਆਰੇ ਪ੍ਰੀਤਮ ਪ੍ਰਭੂ ਨੂੰ ਹਿਰਦੇ ਵਿੱਚ ਵਸਾਂਦਾ ਹੈ,

੮. ਉਸ ਨੂੰ ਉਹ ਪ੍ਰਭੂ, ਜੋ ਭਗਤੀ ਨੂੰ ਪਿਆਰਨ ਵਾਲਾ ਹੈ, ਸੰਸਾਰ ਨੂੰ ਜ਼ਿੰਦਗੀ ਦੇਣ ਵਾਲਾ ਹੈ, ਗੁਰੂ ਮਤਿ ਦੁਆਰਾ ਸੰਸਾਰ ਸਾਗਰ ਤੋਂ ਤਾਰ ਲੈਂਦਾ ਹੈ । ੩ ।

੯. ਜੋ ਮਨੁੱਖ ਆਪਣੇ ਮਨ ਨਾਲ ਲੜਦਾ ਹੈ ਤੇ ਹਉਮੈ ਵੱਲੋਂ ਮਰਦਾ ਹੈ, ਉਸ ਨੂੰ ਪ੍ਰਭੂ ਮਿਲਦਾ ਹੈ ਅਤੇ ਉਹ ਮਨ ਦੇ ਫੁਰਨੇ ਮਨ ਅੰਦਰ ਹੀ ਖ਼ਤਮ ਕਰ ਲੈਂਦਾ ਹੈ ।

੧੦. (ਨਾਨਕ) ਜਿਸ ਤੇ ਪ੍ਰਭੂ ਕਿਰਪਾ ਕਰਦਾ ਹੈ, ਉਹ ਸੌਖੇ ਭਾਇ (ਆਸਾਨੀ) ਨਾਲ ਪ੍ਰਭੂ ਵਿੱਚ ਲਿਵ ਲਾਈ ਰੱਖਦਾ ਹੈ । ੪ । ੧੬ ।

## ੧੭

**੧. ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ।**

**੨. ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ । ੧ ।**

**੩. ਐਸਾ ਗੁਰਮਤਿ ਰਮਤੁ ਸਰੀਰਾ ।**

**੪. ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ । ੧ । ਰਹਾਉ ।**

**੫. ਅਨਤ ਤਰੰਗ ਭਗਤਿ ਹਰਿ ਰੰਗਾ ।**

**੬. ਅਨਦਿਨੁ ਸੂਚੇ ਹਰਿਗੁਣ ਸੰਗਾ ।**

**੭. ਮਿਥਿਆ ਜਨਮੁ ਸਾਕਤ ਸੰਸਾਰਾ ।**

**੮. ਰਾਮ ਭਗਤਿ ਜਨੁ ਰਹੈ ਨਿਰਾਰਾ । ੨ ।**

੯. ਸੂਚੀ ਕਾਇਆ ਹਰਿ ਗੁਣ ਗਾਇਆ ।
੧੦. ਆਤਮੁ ਚੀਨਿ ਰਹੈ ਲਿਵ ਲਾਇਆ ।
੧੧. ਆਦਿ ਅਪਾਰੁ ਅਪਰੰਪਰੁ ਹੀਰਾ ।
੧੨. ਲਾਲਿ ਰਤਾ ਮੇਰਾ ਮਨੁ ਧੀਰਾ । ੩ ।
੧੩. ਕਥਨੀ ਕਹਹਿ ਕਹਿਹ ਸੇ ਮੂਏ ।
੧੪. ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ।
੧੫. ਸਭੁ ਜਗੁ ਦੇਖਿਆ ਮਾਇਆ ਛਾਇਆ ।
੧੬. ਨਾਨਕ ਗੁਰਮਤਿ ਨਾਮ ਧਿਆਇਆ । ੪ । ੧੭ ।

## ਪਦ–ਅਰਥ

**ਰਮਤ**—ਰਮਿਆ ਹੋਇਆ, ਪ੍ਰਭੂ; **ਗਹਿਰ ਗੰਭੀਰ**—ਡੂੰਘਾ ਤੇ ਅਥਾਹ; **ਅਨਤ**—ਅਨੇਕ; **ਸਾਕਤ**—ਮਾਇਆਧਾਰੀ; **ਨਿਰਾਰਾ**—ਨਿਰਲੇਪ; **ਚੀਨਿ**—ਸਮਝ ਕੇ; **ਅਪਰੰਪਰੁ**—ਪਰੇ ਤੋਂ ਪਰੇ; **ਛਾਇਆ**—ਪਰਦਾ, ਪਰਛਾਵਾਂ;

## ਟੀਕਾ

੧. (ਜੋ ਗੁਰਮਤ ਦੁਆਰਾ ਗਹਿਰ ਗੰਭੀਰ ਪ੍ਰਭੂ ਨੂੰ ਜਾਣ ਕੇ ਆਪ ਵੀ ਗਹਿਰ ਗੰਭੀਰ ਹੋ ਗਏ ਹਨ, ਉਹ ਉਸ ਬਾਬਤ ਕਿਸੇ ਨੂੰ ਕੀ ਦੱਸਣ ? ਹਰ ਕਿਸੇ ਨੇ ਆਪ ਵੇਖਣਾ ਹੁੰਦਾ ਹੈ, ਦੱਸਣ ਦਸਾਣ ਨਾਲ ਕੁਝ ਨਹੀਂ ਬਣਦਾ) ਉਹ ਆਪ ਤਾਂ ਸਮਝ ਗਏ ਹਨ ਪਰ ਕਿਸੇ ਹੋਰ ਨੂੰ ਕੀ ਆਖਣ, ਕੀ ਸੁਨਾਣ ਤੇ ਕੀ ਸਮਝਾਣ ? (ਉਨ੍ਹਾਂ ਦੀ ਡੂੰਘਾਈ ਤਕ ਕੌਣ ਪੁਜੇਗਾ ?) ।

੨. ਉਹ ਆਪ ਪੜ੍ਹ ਕੇ, ਵਿਚਾਰ ਕੇ, ਬੁਝ ਚੁੱਕੇ ਹਨ, ਕਿਸੇ ਨੂੰ ਕੀ ਪੜ੍ਹਾਣ ? ਉਹ ਗੁਰੂ ਦੇ ਸ਼ਬਦ ਦੁਆਰਾ ਸੰਤੋਖ (ਗੰਭੀਰਤਾ) ਵਿੱਚ ਵਿਚਰਦੇ ਹਨ । ੧ ।

੩. ਗੁਰਮਤਿ ਦੁਆਰਾ, ਐਸੇ ਪ੍ਰਭੂ ਨੂੰ ਜੋ ਸਰਬ ਸਰੀਰਾਂ ਵਿਚ ਵਿਆਪਕ ਹੈ,

੪. ਅਤੇ ਜੋ ਅਥਾਹ ਤੇ ਡੂੰਘਾ ਹੈ, ਹੇ ਮੇਰੇ ਮਨ, ਸਿਮਰ (ਤੂੰ ਆਪ ਵੀ ਉਸ ਵਾਂਗ ਹੀ ਗਹਿਰ ਗੰਭੀਰ ਹੋ ਜਾਏਂਗਾ) । ੧ । ਰਹਾਉ ।

੫. ਪ੍ਰਭੂ ਨੂੰ ਪ੍ਰੇਮ ਕਰਨ ਵਾਲੇ ਐਸੇ ਭਗਤਾਂ ਅੰਦਰ ਭਗਤੀ ਦੇ ਅਨੇਕ ਤਰੰਗ ਉਛਾਲੇ ਮਾਰਦੇ ਹਨ ।

੬. ਉਹ ਸਦਾ ਪਵਿਤਰ ਹਨ ਕਿਉਂਕਿ ਉਹ ਪ੍ਰਭੂ ਦੇ ਗੁਣਾਂ ਨੂੰ ਆਪਣੇ ਅੰਗ ਸੰਗ ਰਖਦੇ ਹਨ ।

੭. (ਦੂਜੇ ਪਾਸੇ) ਮਾਇਆਧਾਰੀਆਂ ਦਾ ਜਨਮ ਨਿਸਫਲ ਜਾਂਦਾ ਹੈ ।

੮. ਤੇ ਪ੍ਰਭੂ ਦੇ ਭਗਤ ਮਾਇਆ ਤੋਂ ਨਿਰਲੇਪ ਰਹਿੰਦੇ ਹਨ । ੨ ।

੯. ਜੋ ਪ੍ਰਭੂ ਦੀ ਸਿਫਤ ਸਾਲਾਹ ਕਰਦਾ ਹੈ ਉਸ ਦਾ ਸਰੀਰ ਪਵਿੱਤਰ ਹੁੰਦਾ ਹੈ ।

੧੦. ਉਹ ਆਪਣੀ ਆਤਮਾ ਨੂੰ ਪਛਾਣ ਕੇ ਪ੍ਰਭੂ ਨਾਲ ਲਿਵ ਲਾਈ ਰੱਖਦਾ ਹੈ ।

੧੧. ਪ੍ਰਭੂ ਸਭ ਦਾ ਆਦਿ ਹੈ, ਉਸ ਦਾ ਪਾਰਾਵਾਰ ਨਹੀਂ ਹੈ, ਉਹ ਪਰੇ ਤੋਂ ਪਰੇ ਹੈ, ਉਹ ਅਮੋਲਕ ਹੀਰਾ ਹੈ ।

੧੨. ਉਸ ਲਾਲ-ਹਰੀ ਵਿਚ ਰੱਤਾ ਹੋ ਕੇ ਮੇਰਾ ਮਨ ਟਿਕ ਗਇਆ ਹੈ । ੩ ।

੧੩. ਜੋ ਹਰੀ ਬਾਰੇ ਨਿਰੀਆਂ ਗੱਲਾਂ ਹੀ ਕਰਦੇ ਹਨ, ਉਹ ਖੁਆਰ ਹੁੰਦੇ ਹਨ ।

੧੪. ਕਿਉਂਕਿ ਪ੍ਰਭੂ ਦੂਰ ਨਹੀਂ ਹੈ, (ਉਨ੍ਹਾਂ ਦੀ ਅਸਲੀਅਤ ਨੂੰ ਸਮਝਦਾ ਹੈ), ਹੇ ਮਾਲਕ, ਤੂੰ ਤਾਂ ਸਭ ਦਾ ਪ੍ਰਭੂ ਹੈਂ ।

੧੫. ਇਹ ਗੱਲ, ਕਿ ਸਾਰਾ ਸੰਸਾਰ ਮਾਇਆ ਦਾ ਪਰਛਾਵਾਂ ਹੈ, ਉਨ੍ਹਾਂ ਨੂੰ ਪਤਾ ਲੱਗੀ ਹੈ,

੧੬. ਜਿਨ੍ਹਾਂ ਨੇ ਗੁਰੂ ਦੁਆਰਾ, (ਨਾਨਕ) ਨਾਮ ਸਿਮਰਿਆ ਹੈ । ੪ । ੧੭ ।

## ੧੮

**੧. ਕੋਈ ਭੀਖਕੁ ਭੀਖਿਆ ਖਾਇ ।**

**੨. ਕੋਈ ਰਾਜਾ ਰਹਿਆ ਸਮਾਇ ।**

**੩. ਕਿਸਹੀ ਮਾਨੁ ਕਿਸੈ ਅਪਮਾਨੁ ।**

**੪. ਢਾਹਿ ਉਸਾਰੇ ਧਰੇ ਧਿਆਨੁ ।**

**੫. ਤੁਝ ਤੇ ਵਡਾ ਨਾਹੀ ਕੋਇ ।**

**੬. ਕਿਸੁ ਵੇਖਾਲੀ ਚੰਗਾ ਹੋਇ । ੧ ।**

**੭. ਮੈ ਤਾਂ ਨਾਮੁ ਤੇਰਾ ਆਧਾਰੁ ।**

**੮. ਤੂੰ ਦਾਤਾ ਕਰਣਹਾਰੁ ਕਰਤਾਰੁ । ੧ । ਰਹਾਉ ।**

**੯. ਵਾਟ ਨ ਪਾਵਉ ਵੀਗਾ ਜਾਉ ।**

**੧੦. ਦਰਗਹ ਬੈਸਣ ਨਾਹੀ ਥਾਉ ।**

**੧੧. ਮਨ ਕਾ ਅੰਧੁਲਾ ਮਾਇਆ ਕਾ ਬੰਧੁ ।**

**੧੨. ਖੀਨ ਖਰਾਬੁ ਹੋਵੈ ਨਿਤ ਕੰਧੁ ।**

**੧੩. ਖਾਣ ਜੀਵਣ ਕੀ ਬਹੁਤੀ ਆਸ ।**

**੧੪. ਲੇਖੈ ਤੇਰੈ ਸਾਸ ਗਿਰਾਸ । ੨ ।**

**੧੫. ਅਹਿਨਿਸਿ ਅੰਧੁਲੇ ਦੀਪਕੁ ਦੇਇ ।**

**੧੬. ਭਉਜਲ ਡੂਬਤ ਚਿੰਤ ਕਰੇਇ ।**

੧੭. ਕਹਹਿ ਸੁਣਹਿ ਜੋ ਮਾਨਹਿ ਨਾਉ ।
੧੮. ਹਉ ਬਲਿਹਾਰੈ ਤਾ ਕੈ ਜਾਉ ।
੧੯. ਨਾਨਕੁ ਏਕ ਕਹੈ ਅਰਦਾਸਿ ।
੨੦. ਜੀਉ ਪਿੰਡੁ ਸਭੁ ਤੇਰੈ ਪਾਸਿ । ੩ ।
੨੧. ਜਾਂ ਤੂੰ ਦੇਹਿ ਜਪੀ ਤੇਰਾ ਨਾਉ ।
੨੨. ਦਰਗਹ ਬੈਸਣ ਹੋਵੈ ਥਾਉ ।
੨੩. ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ।
੨੪. ਗਿਆਨ ਰਤਨੁ ਮਨਿ ਵਸੈ ਆਇ ।
੨੫. ਨਦਰਿ ਕਰੇ ਤਾ ਸਤਿਗੁਰੁ ਮਿਲੈ ।
੨੬. ਪ੍ਰਣਵਤਿ ਨਾਨਕੁ ਭਵਜਲੁ ਤਰੈ । ੪ । ੧੮ ।

## ਪਦ-ਅਰਥ

**ਭੀਖਕੁ**—ਮੰਗਤਾ; **ਅਪਮਾਨੁ**—ਨਿਰਾਦਰ; **ਵਾਟ**—(ਸਿੱਧੇ) ਰਸਤੇ; **ਵੀਗਾ**—ਟੇਢਾ; **ਬੰਧੁ**—ਬੰਨ੍ਹਿਆ ਹੋਇਆ; **ਖੀਨ**—ਨਾਸ਼; **ਕੰਧੁ**—ਸਰੀਰ; **ਗਿਰਾਸ**—ਗਿਰਾਹੀ, ਖਾਣ ਪੀਣ; **ਪ੍ਰਣਵਤਿ**—ਕਹਿੰਦਾ ਹੈ; **ਭਵਜਲੁ**—ਸੰਸਾਰ ਸਾਗਰ ।

## ਟੀਕਾ

੧. ਕੋਈ ਉਸ ਦੇ ਹੁਕਮ ਵਿਚ ਮੰਗਤਾ ਹੋ ਕੇ ਮੰਗ ਕੇ ਖਾ ਰਹਿਆ ਹੈ ।
੨. ਕੋਈ ਰਾਜਾ ਹੋ ਕੇ (ਰਾਜ ਵਿਚ) ਮਸਤ ਹੈ ।
੩. ਕਿਸੇ ਨੂੰ ਪ੍ਰਭੂ ਸਤਿਕਾਰ ਦਿੰਦਾ ਹੈ ਅਤੇ ਕਿਸੇ ਨੂੰ ਨਿਰਾਦਰ ।
੪. ਉਹ ਆਪ ਹੀ ਸਭ ਕੁਝ ਢਾਹਣ ਵਾਲਾ ਤੇ ਬਨਾਣ ਵਾਲਾ ਹੈ, ਉਹੀ ਸਭ ਦੀ ਸੰਭਾਲ ਕਰਦਾ ਹੈ ।
੫. ਹੇ ਪ੍ਰਭੂ, ਤੇਰੇ ਤੋਂ ਵਡਾ ਕੋਈ ਨਹੀਂ ਹੈ (ਇਸ ਲਈ ਇਹ ਸਾਰੀ ਖੇਡ ਤੇਰੀ ਆਪਣੀ ਰਚੀ ਹੋਈ ਹੈ)
੬. ਮੈਂ ਕਿਸ ਨੂੰ ਤੇਰੇ ਟਾਕਰੇ ਤੇ ਪੇਸ਼ ਕਰਾਂ ? ਕੋਈ ਤੇਰੇ ਨਾਲੋਂ ਚੰਗੇਰਾ ਹੋਵੇ ਤਾਂ ਪੇਸ਼ ਕਰਾਂ । ੧ ।
੭. ਮੈਨੂੰ ਤੇਰੇ ਨਾਮ ਦਾ ਹੀ ਆਸਰਾ ਹੈ ।
੮. ਤੂੰ ਦਾਤਾ ਹੈਂ, ਕਰਨ ਦੇ ਸਮਰਥ ਹੈਂ ਤੇ ਸਭ ਦਾ ਕਰਤਾ ਹੈਂ । ੧ । ਰਹਾਉ ।
੯. ਮੈਨੂੰ ਸਹੀ ਰਸਤਾ ਨਹੀਂ ਪਤਾ ਲਗਦਾ, ਮੈਂ ਕੁਰਾਹੇ ਜਾਂਦਾ ਹਾਂ ।
੧੦. ਇਸ ਲਈ, ਤੇਰੀ ਦਰਗਾਹ ਵਿਚ ਮੇਰਾ ਟਿਕਾਣਾ ਨਹੀਂ ਹੋ ਸਕਦਾ ।

੧੧. ਮੈਂ ਮਨ ਕਰਕੇ ਅਗਿਆਨੀ ਹਾਂ, ਮਾਇਆ ਮੋਹ ਵਿਚ ਬੱਧਾ ਹਾਂ ।

੧੨. ਮੇਰਾ ਸਰੀਰ ਨਾਸ਼ ਤੇ ਬਰਬਾਦ ਹੋ ਰਹਿਆ ਹੈ ।

੧੩. ਮੈਨੂੰ ਭੋਗ ਭੋਗਣ ਅਤੇ ਜੀਵਨ ਜੀਣ ਦੀਆਂ ਬਹੁਤੀਆਂ ਆਸਾਂ ਹਨ ।

੧੪. ਪਰ (ਮੈਂ ਭੁੱਲ ਜਾਂਦਾ ਹਾਂ ਕਿ) ਮੇਰਾ ਹਰ ਸੁਆਸ ਤੇ ਹਰ ਗਿਰਾਹੀ ਤੇਰੇ ਹਿਸਾਬ ਵਿਚ ਹੈ (ਮੈਨੂੰ ਸੁਆਸ ਸੁਆਸ ਲੇਖਾ ਦੇਣਾ ਪੈਂਣਾ ਹੈ) । ੨ ।

੧੫. ਦਿਨ ਰਾਤ (ਸਦਾ) ਦੇ ਅੰਨ੍ਹਿਆਂ-ਨੂੰ ਤੂੰ (ਸਹੀ ਰਸਤੇ ਦੀ) ਰੋਸ਼ਨੀ ਦਿੰਦਾ ਹੈਂ ।

੧੬. ਸੰਸਾਰ ਸਾਗਰ ਵਿਚ ਡੁਬਦਿਆਂ ਦਾ ਤੂੰ ਫ਼ਿਕਰ ਕਰਦਾ ਹੈਂ ।

੧੭. ਉਹ ਪੁਰਸ਼ ਜੋ ਤੇਰਾ ਨਾਮ ਕਹਿੰਦੇ, ਸੁਣਦੇ ਤੇ ਮੰਨਦੇ ਹਨ,

੧੮. ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ।

੧੯. ਹੇ ਪ੍ਰਭੂ, ਨਾਨਕ ਇਕੋ ਬੇਨਤੀ ਕਰਦਾ ਹੈ,

੨੦. ਮੇਰੀ ਜਿੰਦ ਤੇ ਮੇਰਾ ਸਰੀਰ ਤੇਰੇ ਹਵਾਲੇ ਹੈ (ਜਿਵੇਂ ਚਾਹੇਂ ਤਿਵੇਂ ਇਨ੍ਹਾਂ ਨੂੰ ਰੱਖ) । ੩ ।

੨੧. ਹੇ ਪ੍ਰਭੂ, ਜੇ ਤੂੰ ਆਪਣਾ ਨਾਮ ਦੇਵੇਂ ਤਾਂ ਹੀ ਮੈਂ ਜਪ ਸਕਦਾ ਹਾਂ,

੨੨. ਤੇ ਤਾਂ ਹੀ ਮੈਨੂੰ ਤੇਰੀ ਦਰਗਾਹ ਵਿਚ ਥਾਂ ਪ੍ਰਾਪਤ ਹੋ ਸਕਦੀ ਹੈ ।

੨੩. ਜੇ ਤੈਨੂੰ ਭਾਵੇ ਤਾਂ ਹੀ ਦੁਰਮੱਤ ਨਾਸ਼ ਹੁੰਦੀ ਹੈ,

੨੪. ਅਤੇ ਉੱਤਮ ਗਿਆਨ ਹਿਰਦੇ ਵਿਚ ਪ੍ਰਗਟ ਹੁੰਦਾ ਹੈ ।

੨੫. ਤੇਰੀ ਕਿਰਪਾ ਹੋਵੇ ਤਾਂ ਸਤਿਗੁਰੂ ਮਿਲਦਾ ਹੈ,

੨੬. ਨਾਨਕ ਬੇਨਤੀ ਕਰਦਾ ਹੈ ਕਿ ਤਾਂ ਹੀ ਜੀਵ ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ । ੪ । ੧੮ ।

## ੧੯

**੧. ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ।**

**੨. ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ । ੧ ।**

**੩. ਕੀ ਵਿਸਰਹਿ ਦੁਖੁ ਬਹੁਤਾ ਲਾਗੈ ।**

**੪. ਦੁਖੁ ਲਾਗੈ ਤੂੰ ਵਿਸਰੁ ਨਾਹੀ । ੧ । ਰਹਾਉ ।**

**੫. ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ।**

**੬. ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ । ੨ ।**

੭. ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ।
੮. ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ । ੩ ।
੯. ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ।
੧੦. ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ।੪।
੧੧. ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ ।
੧੨. ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ । ੫ । ੧੯ ।

## ਪਦ-ਅਰਥ

**ਧੇਨੁ**—ਗਊ; **ਉਤਭੁਜ**—ਬਨਸਪਤੀ; **ਕੋਠੀ**—ਹਿਰਦਾ; **ਕੀ**—ਕਿਉਂ; **ਪਵਣੁ**—ਹਵਾ, ਆਂਵਾਜ਼; **ਪਜੂਤਾ**—ਪਕੜਿਆ ਹੋਇਆ, ਡੰਗੋਰੀ ਨਾਲ; **ਚੋਖੀ**—ਸੁਥਰੀ; **ਸਿੰਚਿਤ**—ਪਾਣੀ ਸਿੰਜਦਾ (ਦਿੰਦਾ) ਹੈ; **ਜੀਉ**—ਜੀਵ; **ਜੁਗਤਿ**—ਤਰੀਕਾ ।

## ਟੀਕਾ

੧. ਦੁਧ ਤੋਂ ਬਿਨਾ ਗਊ ਕਿਸੇ ਕੰਮ ਨਹੀਂ; ਖੰਭਾ ਬਿਨਾਂ ਪੰਛੀ ਨਕਾਰਾ ਹੋ ਜਾਂਦਾ ਹੈ; ਪਾਣੀ ਬਿਨਾਂ ਬਨਸਪਤੀ ਨਿਸਫਲ ਹੋ ਜਾਂਦੀ ਹੈ ।

੨. ਉਹ ਬਾਦਸ਼ਾਹ ਕੀ ਹੈ ਜਿਸ ਨੂੰ ਕੋਈ ਸਲਾਮ ਨਹੀਂ ਕਰਦਾ ? ਇਸੇ ਤਰ੍ਹਾਂ ਉਹ ਹਿਰਦਾ ਹਨੇਰੀ ਕੋਠੀ ਹੈ ਜਿਥੇ ਹੇ ਪ੍ਰਭੂ, ਤੇਰਾ ਨਾਮ ਨਹੀਂ ਹੈ । ੧ ।

੩. ਹੇ ਪ੍ਰਭੂ, ਤੂੰ ਮੈਨੂੰ ਕਿਉਂ ਵਿਸਰਦਾ ਹੈਂ ? ਤੇਰੇ ਵਿਸਰਿਆਂ ਮੈਨੂੰ ਬੜਾ ਦੁੱਖ ਹੁੰਦਾ ਹੈ ।

੪. (ਕਿਉਂਕਿ) ਮੈਨੂੰ ਦੁੱਖ ਹੁੰਦਾ ਹੈ, ਇਸ ਲਈ ਤੂੰ ਕ੍ਰਿਪਾ ਕਰ, ਕਿ ਮੈਨੂੰ ਵਿਸਰੇ ਨਾਂਹ । ੧ । ਰਹਾਉ ।

੫. (ਇਸ ਜੀਵ ਨੂੰ ਬੁਢੇਪੇ ਸਮੇਂ) ਅੱਖਾਂ ਅਗੇ ਹਨੇਰਾ ਆਉਣਾ ਸ਼ੁਰੂ ਹੋ ਜਾਂਦਾ ਹੈ ਜੀਭ ਵਿਚ ਖਾਣ ਪੀਣ ਦਾ ਸੁਆਦ ਨਹੀਂ ਰਹਿੰਦਾ, ਕੰਨਾਂ ਤੋਂ ਇਸ ਨੂੰ ਸੁਣਾਈ ਨਹੀਂ ਦਿੰਦਾ ।

੬. ਇਸ ਦੇ ਪੈਰ, ਬਿਨਾਂ ਹੋਰ ਕਿਸੇ ਦੇ ਸਹਾਰੇ ਦੇ ਚਲ ਨਹੀਂ ਸਕਦੇ । ਹਰੀ-ਸੇਵਾ ਤੋਂ ਬਿਨ੍ਹਾਂ ਇਸ ਦੇ ਜੀਵਨ ਦੀ ਇਹ ਦਸ਼ਾ ਹੋਈ ਹੈ (ਗੈਰ-ਕੁਦਰਤੀ ਜੀਵਨ ਨਾ ਬਣਨ ਦਿੰਦਾ ਤਾਂ ਬੁਢੇਪੇ ਦੇ ਅਸਰਾਂ ਤੋਂ ਬਹੁਤ ਬਚ ਜਾਂਦਾ) । ੨ ।

੭. ਜੇ ਗੁਰੂ ਦੇ ਅੱਖਰ (ਬਾਣੀ) ਬਾਗ ਦੇ ਬ੍ਰਿਛ ਹੋਣ, ਸ਼ੁਧ ਹਿਰਦਾ ਬਾਗ਼ ਦੀ ਸੁਥਰੀ ਜ਼ਮੀਨ ਹੋਵੇ, ਪ੍ਰਭੂ-ਪਿਆਰ ਰੂਪ ਇਨ੍ਹਾਂ ਬ੍ਰਿਛਾਂ ਨੂੰ ਪਾਣੀ ਦਿੱਤਾ ਜਾਏ,

੮. ਤਾਂ ਇਸ ਬਾਗ ਦੇ ਸਭ ਬ੍ਰਿਛਾਂ ਨੂੰ ਨਾਮ ਫਲ ਲਗਦਾ ਹੈ-ਪਰ ਇਹ ਫਲ ਪ੍ਰਭੂ ਦੀ ਮਿਹਰ ਤੋਂ ਬਿਨਾਂ ਕਿਵੇਂ ਪ੍ਰਾਪਤ ਹੋ ਸਕਦਾ ਹੈ ? । ੩।

੯. ਹੇ ਪ੍ਰਭੂ, ਇਹ ਸਾਰੇ ਜੀਵ ਤੇਰੇ ਹੀ ਹਨ ਪਰ ਬਿਨਾਂ ਤੇਰੀ ਸੇਵਾ ਦੇ ਫਲ ਕਿਸੇ ਨੂੰ ਨਹੀਂ ਮਿਲਦਾ ।

੧੦. ਦੁੱਖ ਤੇ ਸੁਖ ਤੇਰੀ ਰਜ਼ਾ ਵਿਚ ਹਨ, ਪਰ ਨਾਮ ਸਿਮਰਨ ਤੋਂ ਬਿਨਾਂ ਜੀਵ (ਦੁੱਖਾਂ ਸੁਖਾਂ ਵਿੱਚ) ਅਡੋਲ ਰਹਿ ਨਹੀਂ ਸਕਦਾ । ੪ ।

੧੧. ਗੁਰੂ ਦੀ ਮਤਿ ਪ੍ਰਾਪਤ ਕਰਕੇ ਜੋ ਜੀਵ ਆਪਾ ਭਾਵ ਤੋਂ ਮਰਦਾ ਹੈ-ਇਹ ਅਸਲੀ ਜੀਵਨ ਜੀਉਣਾ ਹੈ, ਨਹੀਂ ਤਾਂ ਹੋਰ ਜੀਵਨ ਕਾਹਦਾ ਜੀਵਨ ਹੈ, ਜੇ ਮੈਂ ਹੋਰ ਕੋਈ ਜੀਵਨ ਜੀਵਾਂ ਤਾ ਉਸ ਵਿਚ ਸਹੀ ਜੀਵਨ-ਜੁਗਤਿ ਨਹੀਂ ਹੋ ਸਕਦੀ ।

੧੨. ਨਾਨਕ ਕਹਿੰਦਾ ਹੈ, ਕਿ ਪ੍ਰਭੂ ਹੀ ਜੀਵਾਂ ਨੂੰ ਜ਼ਿੰਦਗੀ ਦਿੰਦਾ ਹੈ; ਸੋ, ਹੇ ਪ੍ਰਭੂ, ਜਿਵੇਂ ਤੈਨੂੰ ਚੰਗਾ ਲਗੇ ਤਿਵੇਂ ਮੈਨੂੰ ਰੱਖ । ੫ । ੧੯ ।

## ੨੦

੧. ਕਾਇਆ ਬ੍ਰਹਮਾ ਮਨੁ ਹੈ ਧੋਤੀ ।
੨. ਗਿਆਨੁ ਜਨੇਊ ਧਿਆਨੁ ਕੁਸਪਾਤੀ ।
੩. ਹਰਿਨਾਮਾ ਜਸੁ ਜਾਚਉ ਨਾਉ ।
੪. ਗੁਰ ਪਰਸਾਦੀ ਬ੍ਰਹਮਿ ਸਮਾਉ । ੧ ।
੫. ਪਾਂਡੇ ਐਸਾ ਬ੍ਰਹਮ ਬੀਚਾਰੁ ।
੬. ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ । ੧ । ਰਹਾਉ ।
੭. ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ।
੮. ਧੋਤੀ ਟਿਕਾ ਨਾਮੁ ਸਮਾਲਿ ।
੯. ਐਥੈ ਓਥੈ ਨਿਬਹੀ ਨਾਲਿ ।
੧੦. ਵਿਣੁ ਨਾਵੈ ਹੋਰਿ ਕਰਮ ਨ ਭਾਲਿ । ੨ ।
੧੧. ਪੂਜਾ ਪ੍ਰੇਮ ਮਾਇਆ ਪਰਜਾਲਿ ।
੧੨. ਏਕੋ ਵੇਖਹੁ ਅਵਰੁ ਨ ਭਾਲਿ ।
੧੩. ਚੀਨੈ ਤਤੁ ਗਗਨ ਦਸ ਦੁਆਰ ।

੧੪. ਹਰਿ ਮੁਖਿ ਪਾਠ ਪੜੈ ਬੀਚਾਰ । ੩ ।
੧੫. ਭੋਜਨੁ ਭਾਉ ਭਰਮੁ ਭਉ ਭਾਗੈ ।
੧੬. ਪਾਹਰੂਅਰਾ ਛਬਿ ਚੋਰੁ ਨ ਲਾਗੈ ।
੧੭. ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ।
੧੮. ਬੂਝੈ ਬ੍ਰਹਮੁ ਅੰਤਰਿ ਬਿਬੇਕੁ । ੪ ।
੧੯. ਆਚਾਰੀ ਨਹੀ ਜੀਤਿਆ ਜਾਇ ।
੨੦. ਪਾਠ ਪੜੈ ਨਹੀ ਕੀਮਤਿ ਪਾਇ ।
੨੧. ਅਸਟ ਦਸੀ ਚਹੁ ਭੇਦੁ ਨ ਪਾਇਆ ।
੨੨. ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ । ੫ । ੨੦ ।

## ਪਦ-ਅਰਥ

**ਬ੍ਰਹਮਾ**—ਬ੍ਰਾਹਮਣ; **ਕੁਸਪਾਤੀ**—ਕੁਸ਼ਾ (ਦੱਭ) ਦਾ ਛਲਾ; **ਜਾਚਉ**—ਮੰਗਦਾ ਹਾਂ; **ਚਜੁ ਆਚਾਰੁ**—ਧਾਰਮਿਕ ਕਰਮ ਕਾਂਡ; **ਪਰਜਾਲਿ**—ਚੰਗੀ ਤਰ੍ਹਾਂ ਸਾੜ ਦੇਹ; **ਪਾਹਰੂਅਰਾ**—ਪਹਿਰੇਦਾਰ; **ਛਬਿ**—ਰੋਹਬ ਨਾਲ; **ਲਿਲਾਟਿ**—ਮੱਥੇ ਤੇ; **ਬਿਬੇਕੁ**—ਨਿਤਨਾ ਕਰਨ ਵਾਲੀ ਸੂਝ ।

## ਟੀਕਾ

੧. (ਮੈਂ ਇਸ ਕਿਸਮ ਦਾ ਬ੍ਰਾਹਮਣ ਬਣਨਾ ਚਾਹੁੰਦਾ ਹਾਂ ਜਿਸ ਦੀ ਧਾਰਮਿਕ ਰਹਿਣੀ ਇਥੇ ਦੱਸੀ ਹੈ) ਪਵਿੱਤਰ ਸਰੀਰ ਬ੍ਰਾਹਮਣ ਹੋਵੇ ਅਤੇ ਪਵਿਤਰ ਮਨ ਬ੍ਰਾਹਮਣ ਦੀ ਧੋਤੀ ਹੋਵੇ ।
੨. ਗਿਆਨ (ਪ੍ਰਭੂ ਦੀ ਪਛਾਣ) ਉਸ ਦਾ ਜਨੇਊ ਹੋਵੇ ਅਤੇ ਪ੍ਰਭੂ ਵਿੱਚ ਲਿਵ (ਧਿਆਨ) ਦੱਭ ਦਾ ਛੱਲਾ ਹੋਵੇ ।
੩. ਮੈਂ (ਇਸ ਤਰ੍ਹਾਂ ਦਾ ਬ੍ਰਾਹਮਣ ਹੋਕੇ) ਨਾਮ ਤੇ ਸਿਫਤ ਸਾਲਾਹ (ਰੂਪ ਦੱਛਣਾ) ਮੰਗਦਾ ਹਾਂ,
੪. ਤਾਂ ਜੋ ਗੁਰੂ ਦੀ ਕਿਰਪਾ ਨਾਲ, ਨਾਮ ਦੁਆਰਾ, ਪ੍ਰਭੂ ਵਿਚ ਲੀਨ ਹੋਵਾਂ । ੧ ।
੫. ਹੇ ਪਾਂਡੇ, ਮੇਰਾ ਬ੍ਰਾਹਮਣ ਸੰਬੰਧੀ ਵਿਚਾਰ (ਕਿਆਸ) ਇਹ ਹੈ :
੬. (ਕਿ) ਮੈਂ ਨਾਮ ਵਿਚ ਹੀ ਸੁਚ ਸਮਝਦਾ ਹਾਂ, ਮੈਂ ਨਾਮ ਰੂਪੀ ਵੇਦ ਹੀ ਪੜ੍ਹਦਾ ਹਾਂ ਤੇ ਨਾਮ ਸਿਮਰਨ ਦਾ ਹੀ ਕਰਮ ਕਾਂਡ ਕਰਦਾ ਹਾਂ । ੧ । ਰਹਾਉ ।
੭. ਬਾਹਰਲਾ ਜਨੇਊ ਤਾਂ ਉਦੋਂ ਤਕ ਹੀ ਨਾਲ ਨਿਭਦਾ ਹੈ ਜਦ ਤੱਕ ਸਰੀਰ ਵਿੱਚ ਆਤਮਾ ਹੈ ।

੮. ਸੋ, ਪ੍ਰਭੂ ਦਾ ਨਾਮ ਹਿਰਦੇ ਵਿਚ ਸੰਭਾਲ-ਇਹ ਹੀ ਧੋਤੀ ਸਮਝ ਤੇ ਇਹ ਹੀ ਟਿੱਕਾ ।

੯. ਇਹ ਨਾਮ ਹੀ ਇਸ ਲੋਕ ਵਿਚ ਅਤੇ ਪਰਲੋਕ ਵਿੱਚ ਤੇਰਾ ਸਾਥੀ ਬਣੇਗਾ ।

੧੦. ਇਸ ਲਈ ਹੇ ਪਾਂਡੇ, (ਨਾਮ ਹੀ ਸ੍ਰੇਸ਼ਟ ਕਰਮ ਹੈ) ਹੋਰ ਕਰਮ ਨਾ ਭਾਲਦਾ ਫਿਰ । ੨।

੧੧. ਦੇਵ ਪੂਜਾ ਦਾ ਪ੍ਰੇਮ ਇਹ ਹੈ, ਕਿ ਮਾਇਆ ਤ੍ਰਿਸ਼ਨਾ ਨੂੰ ਆਪਣੇ ਅੰਦਰੋਂ ਚੰਗੀ ਤਰ੍ਹਾਂ ਸਾੜ ਦੇਹ ।

੧੨. ਇਕ ਪ੍ਰਭੂ ਦੀ ਭਾਲ ਕਰ, ਹੋਰ ਭਾਲਾਂ ਛੱਡ ਦੇਹ ।

੧੩. ਤੱਤ ਪ੍ਰਭੂ ਨੂੰ ਸਮਝਣਾ ਹੀ ਦਸਮ ਦੁਆਰ ਦਾ ਨਿਵਾਸ ਹੈ ।

੧੪. ਹਰੀ ਨਾਮ ਦਾ ਮੁਖ ਵਿਚ ਹੋਣਾ ਹੀ ਵੇਦ ਪੜ੍ਹਨਾ ਤੇ ਵਿਚਾਰਨਾ ਹੈ । ੩ ।

੧੫. ਪ੍ਰਭੂ ਨਾਲ ਪ੍ਰੇਮ ਇਹ ਮੂਰਤੀਆਂ ਨੂੰ ਭੋਗ ਲਗਾਣਾ ਹੈ, ਇਸ ਤਰ੍ਹਾਂ ਸਾਰੇ ਭਰਮ ਭਉ ਨੱਸ ਜਾਂਦੇ ਹਨ ।

੧੬. ਜੇ ਹਿਰਦੇ ਤੇ ਪ੍ਰਭੂ ਨਾਮ ਦਾ ਪਹਿਰਾ ਹੋਵੇ ਤਾਂ ਉਸ ਦੇ ਰੋਹਬ ਕਰਕੇ ਕਾਮਾਦਿਕ ਚੋਰ ਨਹੀਂ ਲੁੱਟ ਸਕਦੇ ।

੧੭. ਇਕ ਪ੍ਰਭੂ ਨੂੰ ਜਾਣਨਾ ਹੀ ਮੱਥੇ ਤੇ ਤਿਲਕ ਲਗਾਣਾ ਹੈ ।

੧੮. ਅੰਦਰ ਵੱਸਦੇ ਪ੍ਰਭੂ ਨੂੰ ਜਾਣ ਲੈਂਣਾ, ਇਹੋ ਅਸਲ ਬਿਬੇਕ ਹੈ । ੪ ।

੧੯. ਹੇ ਪਾਂਡੇ, ਪ੍ਰਭੂ ਨਿਰੇ ਕਰਮ ਕਾਂਡਾਂ ਨਾਲ ਵੱਸ ਵਿਚ ਨਹੀਂ ਕੀਤਾ ਜਾ ਸਕਦਾ,

੨੦. ਤੇ ਨਾ ਨਿਰੇ ਪਾਠ ਨਾਲ ਉਸ ਦਾ ਮੁੱਲ ਪਾਇਆ ਜਾ ਸਕਦਾ ਹੈ ।

੨੧. ਅਠਾਰਾਂ ਪੁਰਾਣਾ ਅਤੇ ਚਾਰ ਵੇਦਾਂ ਨੇ ਵੀ ਉਸ ਦਾ ਭੇਦ ਨਹੀਂ ਲਭਾ ।

੨੨. ਪਰ, (ਨਾਨਕ) ਸਤਿਗੁਰੂ ਨੇ ਉਹ ਪ੍ਰਭੂ ਦਿਖਾ ਦਿਤਾ ਹੈ । ੫ । ੨੦ ।

## ੨੧

**੧. ਸੇਵਕੁ ਦਾਸੁ ਭਗਤੁ ਜਨੁ ਸੋਈ ।**

**੨. ਠਾਕੁਰ ਕਾ ਦਾਸੁ ਗੁਰਮੁਖਿ ਹੋਈ ।**

**੩. ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ।**

**੪. ਤਿਸੁ ਬਿਨੁ ਦੂਜਾ ਅਵਰੁ ਨ ਕੋਈ । ੧ ।**

**੫. ਸਾਚੁ ਨਾਮੁ ਗੁਰ ਸਬਦਿ ਵੀਚਾਰਿ ।**

**੬. ਗੁਰਮੁਖਿ ਸਾਚੇ ਸਾਚੈ ਦਰਬਾਰਿ । ੧ । ਰਹਾਉ ।**

**੭. ਸਚਾ ਅਰਜੁ ਸਚੀ ਅਰਦਾਸਿ ।**

੮. ਮਹਲੀ ਖਸਮੁ ਸੁਣੇ ਸਾਬਾਸਿ ।
੯. ਸਚੈ ਤਖਤਿ ਬੁਲਾਵੈ ਸੋਇ ।
੧੦. ਦੇ ਵਡਿਆਈ ਕਰੇ ਸੁ ਹੋਇ । ੨ ।
੧੧. ਤੇਰਾ ਤਾਣੁ ਤੂ ਹੈ ਦੀਬਾਣੁ ।
੧੨. ਗੁਰ ਕਾ ਸਬਦੁ ਸਚੁ ਨੀਸਾਣੁ ।
੧੩. ਮੰਨੇ ਹੁਕਮੁ ਸੁ ਪਰਗਟੁ ਜਾਇ ।
੧੪. ਸਚੁ ਨੀਸਾਣੈ ਠਾਕ ਨ ਪਾਇ । ੩ ।
੧੫. ਪੰਡਿਤ ਪੜਹਿ ਵਖਾਣਹਿ ਵੇਦੁ ।
੧੬. ਅੰਤਰਿ ਵਸਤੁ ਨ ਜਾਣਹਿ ਭੇਦੁ ।
੧੭. ਗੁਰ ਬਿਨੁ ਸੋਝੀ ਬੂਝ ਨ ਹੋਇ ।
੧੮. ਸਾਚਾ ਰਵਿ ਰਹਿਆ ਪ੍ਰਭੁ ਸੋਇ । ੪ ।
੧੯. ਕਿਆ ਹਉ ਆਖਾ ਆਖਿ ਵਖਾਣੀ ।
੨੦. ਤੂੰ ਆਪੇ ਜਾਣਹਿ ਸਰਬ ਵਿਡਾਣੀ ।
੨੧. ਨਾਨਕ ਏਕੋ ਦਰੁ ਦੀਬਾਣੁ ।
੨੨. ਗੁਰਮੁਖਿ ਸਾਚੁ ਤਹਾ ਗੁਦਰਾਣੁ । ੫ । ੨੧ ।

## ਪਦ-ਅਰਥ

**ਸਿਰਿ**—ਸ੍ਰਿਸ਼ਟੀ; **ਗੋਈ**—ਨਾਸ਼ ਕੀਤੀ; **ਤਾਣੁ**—ਬੱਲ; **ਦੀਬਾਣੁ**—ਦਰਬਾਰ; **ਨੀਸਾਣੁ**—ਪਰਵਾਨਾ; **ਠਾਕ**—ਰੋਕ; **ਵਿਡਾਣੀ**—ਅਸਚਰਜ ਚੋਜਾਂ ਵਾਲੇ; **ਗੁਦਰਾਣੁ**—ਗੁਜ਼ਰਾਨ ।

## ਟੀਕਾ

੧. ਉਸ ਜਨ (ਪੁਰਸ਼) ਨੂੰ ਹਰੀ ਦਾ ਸੇਵਕ ਜਾਂ ਦਾਸ ਸਮਝੋ ਜੋ ਭਗਤ ਵੀ ਹੈ,

੨. ਜੋ ਗੁਰੂ ਦੇ ਹਵਾਲੇ ਹੋ ਕੇ ਇਕੋ ਪ੍ਰਭੂ ਦਾ ਦਾਸ ਹੋ ਗਇਆ ਹੋਇਆ ਹੈ ।

੩. (ਉਸ ਨੂੰ ਪ੍ਰਭੂ ਤੋਂ ਬਿਨਾ ਹੋਰ ਕੁਝ ਦਿਸਦਾ ਹੀ ਨਹੀਂ । ਉਸ ਦਾ ਵਿਸ਼ਵਾਸ ਅਟੱਲ ਹੈ, ਕਿਉਂਕਿ ਉਹ ਜਾਣਦਾ ਹੈ ਕਿ) ਜਿਸ ਪ੍ਰਭੂ ਨੇ ਸ੍ਰਿਸ਼ਟੀ ਬਣਾਈ ਹੈ, ਉਹ ਹੀ ਮੁੜ ਇਸ ਨੂੰ ਨਾਸ਼ ਕਰਦਾ ਹੈ ।

੪. ਉਸ ਤੋਂ ਬਿਨਾਂ ਹੋਰ ਕੋਈ ਦੂਜਾ ਹੈ ਹੀ ਨਹੀਂ । ੧ ।

੫. ਗੁਰੂ ਸ਼ਬਦ ਦੁਆਰਾ ਸਚੇ ਨਾਮ ਨੂੰ ਵਿਚਾਰ ਕੇ,

੬. ਗੁਰੂ ਦੇ ਸਨਮੁਖ ਹੋਣ ਵਾਲੇ (ਗੁਰਮੁਖ) ਪ੍ਰਭੂ ਦੇ ਸੱਚੇ ਦਰਬਾਰ ਵਿੱਚ ਸੱਚੇ ਠਹਿਰਾਏ ਜਾਂਦੇ ਹਨ । ੧ । ਰਹਾਉ ।

੭. ਪ੍ਰਭੂ ਪਾਸ ਉਹ ਸਚੀ ਅਰਜ਼ ਤੇ ਸਚੀ ਬੇਨਤੀ ਕਰਦੇ ਹਨ (ਝੂਠੀਆਂ ਮੰਗਾਂ ਨਹੀਂ ਮੰਗਦ, ਨਾਮ, ਸਚ-ਰਹਿਣੀ ਆਦਿਕ ਦਾਤਾਂ ਮੰਗਦੇ ਹਨ) ।

੮. ਆਪਣੇ ਮਹਲ ਵਿਚ ਬੈਠਾ ਪ੍ਰਭੂ ਉਹ ਅਰਦਾਸਾਂ ਸੁਣਦਾ ਹੈ ਤੇ ਸ਼ਾਬਾਸ਼ ਕਹਿੰਦਾ ਹੈ ।

੯. ਅਟੱਲ ਤਖਤ ਤੇ ਬੈਠਾ ਉਹ ਸੇਵਕ ਨੂੰ ਸੱਦਦਾ ਹੈ ।

੧੦. ਅਤੇ ਉਸ ਨੂੰ ਵਡਿਆਈ ਦਿੰਦਾ ਹੈ-ਫਿਰ ਜੋ ਪ੍ਰਭੂ ਕਰਦਾ ਹੈ, ਸੋਈ (ਠੀਕ) ਹੁੰਦਾ ਹੈ (ਸੇਵਕ ਭਾਣੇ ਵਿਚ ਆ ਗਇਆ ਹੈ) । ੨ ।

੧੧. ਹੇ ਪ੍ਰਭੂ, ਗੁਰਮੁਖ ਨੂੰ ਤੇਰਾ ਹੀ ਬੱਲ ਹੈ, ਤੇਰਾ ਹੀ ਆਸਰਾ ਹੈ ।

੧੨. ਗੁਰੂ ਦਾ ਸ਼ਬਦ ਉਸ ਪਾਸ ਪ੍ਰਭੂ ਦਰਗਾਹ ਵਿਚ ਕੰਮ ਆਉਣ ਵਾਲਾ ਪਰਵਾਨਾ ਹੈ ।

੧੩. (ਉਹ ਹੁਕਮ ਮੰਨਦਾ ਹੈ ਤੇ) ਜੋ ਵੀ ਹੁਕਮ ਮੰਨਦਾ ਹੈ, ਉਹ ਦਰਗਾਹ ਵਿੱਚ ਸ਼ੋਭਾ ਪਾਂਦਾ ਹੈ ।

੧੪. ਉਸ ਪਾਸ ਗੁਰ-ਸ਼ਬਦ ਦਾ ਸਚਾ ਪਰਵਾਨਾ ਹੈ, ਉਸ ਨੂੰ ਦਰਬਾਰ ਵਿਚ ਵੜਨੋਂ ਕੋਈ ਰੁਕਾਵਟ ਨਹੀਂ ਹੁੰਦੀ । ੩ ।

੧੫. ਪੰਡਤ ਵੇਦ ਪੜ੍ਹਦੇ ਹਨ ਅਤੇ ਹੋਰਨਾਂ ਨੂੰ ਵਿਆਖਿਆ ਕਰਕੇ ਸੁਣਾਂਦੇ ਹਨ ।

੧੬. ਪਰ, ਇਸ ਭੇਦ ਨੂੰ ਨਹੀਂ ਜਾਣਦੇ ਕਿ ਪਰਮਾਤਮਾ ਅੰਦਰ ਹੈ ।

੧੭. ਗੁਰੂ ਤੋਂ ਬਿਨਾ ਇਸ ਗੱਲ ਦੀ ਸੋਝੀ ਨਹੀਂ ਹੁੰਦੀ

੧੮. ਕਿ ਉਹ ਸੱਚਾ ਸਭ ਥਾਂ ਵਿਆਪਕ ਹੈ । ੪ ।

੧੯. ਹੇ ਪ੍ਰਭੂ, ਮੈਂ ਉਸ ਗੁਰਮੁਖ ਦੀ ਵਡਿਆਈ ਵਿੱਚ ਕੀ ਆਖਾਂ ਤੇ ਕੀ ਵਖਿਆਨ ਕਰਾਂ ?

੨੦. ਹੇ ਬੇਅੰਤ ਅਸਚਰਜ ਚੋਜਾਂ ਵਾਲੇ, ਤੂੰ ਆਪ ਹੀ ਸਭ ਕੁਝ ਜਾਣਦਾ ਹੈਂ ।

੨੧. (ਨਾਨਕ), ਗੁਰਮੁਖ ਦਾ ਇਕੋ ਹੀ ਦਰ ਹੈ, ਆਸਰਾ ਹੈ ।

੨੨. ਉੱਥੇ ਉਸ ਦਾ ਉਹ ਸਚ ਰੂਪ ਪ੍ਰਭੂ ਹੀ ਗੁਜ਼ਰਾਨ (ਟੇਕ) ਹੈ । ੫ । ੨੧ ।

## ੨੨

**੧. ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ।**

**੨. ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿਗੁਰ ਪਾਰਿ ਨ ਪਾਈ । ੧ ।**

੩. ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ।

੪. ਸਰਬੀ ਰੰਗੀ ਰੂਪੀ ਤੂੰ ਹੈ ਤਿਸੁ ਬਖਸੇ ਜਿਸੁ ਨਦਰਿ ਕਰੇ । ੧ । । ਰਹਾਉ ।

੫. ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ।

੬. ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿਗੁਰ ਕਿਰਪਾ ਤੇ ਨਦਰਿ ਧਰੀ । ੨ ।

੭. ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ।

੮. ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ । ੩ ।

੯. ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ।

੧੦. ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ।੪।

੧੧. ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ।

੧੨. ਨਾਨਕ ਰਾਮਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ । । ੫ । ੨੨ ।

## ਪਦ-ਅਰਥ

**ਕਾਚੀ ਗਾਗਰਿ**—ਦੇਹ ਰੂਪ ਕੱਚਾ ਘੜਾ; **ਦੁਹੇਲੀ**—ਦੁੱਖੀ; **ਦੂਤਰੁ**—ਨਾ ਤਰੇ ਜਾ ਸਕਣ ਵਾਲਾ; **ਸਾਸੁ**—ਮਾਇਆ, ਸੱਸ; **ਸਰੇਵਉ**—ਸੇਵਾਂ; **ਆਸਾ ਮਨਸਾ**—ਆਸਾ ਤੇ ਇੱਛਾ; **ਤ੍ਰਿਹੁ ਗੁਣ**—ਤਿੰਨ ਗੁਣਾਂ ਵਾਲੀ ਮਾਇਆ; **ਤੁਰੀਆਵਸਥਾ**—ਸਹਜ ਪਦ ।

## ਟੀਕਾ

੧. ਸਰੀਰ ਕੱਚੀ ਗਾਗਰ ਦੀ ਨਿਆਈ ਨਾਸਵੰਤ ਹੈ ਤੇ (ਵਿਕਾਰਾਂ ਦੇ ਅਸਰ ਹੇਠ) ਦੁੱਖੀ ਹੈ; ਇਹ ਜੰਮਦਾ ਹੈ, ਦੁੱਖੀ ਰਹਿੰਦਾ ਹੈ ਤੇ ਨਾਸ਼ ਹੋ ਜਾਂਦਾ ਹੈ ।

੨. (ਜਿਸ ਸੰਸਾਰ ਸਾਗਰ ਵਿਚ ਇਸ ਦਾ ਵਾਸਾ ਹੈ) ਉਹ ਦੁੱਤਰ (ਨਾ ਤਰੇ ਜਾਣ ਵਾਲਾ) ਹੈ, ਫਿਰ ਇਹ ਕੱਚੀ ਗਾਗਰ ਕਿਵੇਂ ਇਸ ਵਿੱਚੋਂ ਤਰ ਕੇ ਪਾਰ ਹੋਵੇ- ਗੁਰੂ ਤੋਂ ਬਿਨਾ ਪਾਰ ਨਹੀਂ ਹੋ ਸਕੀਦਾ । ੧ ।

੩. ਹੇ ਮੇਰੇ ਪਿਆਰੇ ਪ੍ਰਭੂ, ਤੇਰੇ ਬਿਨਾਂ ਮੇਰਾ ਹੋਰ ਕੋਈ ਸਹਾਰਾ ਨਹੀਂ, ਹੋਰ ਬਿਲਕੁਲ ਸਹਾਰਾ ਨਹੀਂ।

੪. (ਤੂੰ ਕਿਤੇ ਦੂਰ ਨਹੀਂ) ਤੂੰ ਸਾਰੇ ਰੰਗਾਂ ਰੂਪਾਂ ਵਿੱਚ ਵਿਆਪਕ ਹੈਂ-ਪਰ ਜਿਸ ਤੇ ਉਹ ਮਿਹਰ ਕਰਦਾ ਹੈ ਉਸ ਨੂੰ ਬਖਸ਼ ਲੈਂਦਾ ਹੈ। ੧। ਰਹਾਉ।

੫. ਮਾਇਆ ਰੂਪੀ ਮੇਰੀ ਭੈੜੀ ਸੱਸ ਮੈਨੂੰ ਹਿਰਦੇ ਵਿੱਚ ਟਿਕਣ ਨਹੀਂ ਦਿੰਦੀ ਤੇ ਓਥੇ ਹਿਰਦੇ ਵਿੱਚ ਵੱਸਦੇ ਪਤੀ-ਪ੍ਰਭੂ ਨਾਲ ਮਿਲਣ ਨਹੀਂ ਦਿੰਦੀ (ਮੈਨੂੰ ਸੰਸਾਰਕ ਪਦਾਰਥਾਂ ਦੇ ਮੋਹ ਵਿਚ ਲਾਈ ਰੱਖਦੀ ਹੈ)।

੬. ਮੈਂ ਸਤ ਸੰਗੀ ਸਹੇਲੀਆਂ ਦੇ ਪੈਰ ਸੇਵਦੀ ਹਾਂ-ਸਤਿਸੰਗ ਵਿਚ ਗੁਰੂ ਦੀ ਕਿਰਪਾ ਨਾਲ ਪ੍ਰਭੂ-ਪਤੀ ਮਿਹਰ ਦੀ ਨਜ਼ਰ ਕਰਦਾ ਹੈ। ੨।

੭. ਆਪੇ ਨੂੰ ਸਮਝ ਕੇ ਤੇ ਆਪਣੇ ਮਨ ਦੇ ਤਰੰਗਾਂ ਨੂੰ ਖਤਮ ਕਰ ਕੇ ਪਤਾ ਲੱਗਾ ਹੈ ਕਿ ਹੇ ਪ੍ਰਭੂ, ਮਨੁੱਖ ਦਾ ਮਿੱਤਰ ਤੇਰੇ ਵਰਗਾ ਹੋਰ ਕੋਈ ਨਹੀਂ ਹੈ।

੮. ਜਿਵੇਂ ਤੂੰ ਰਖਦਾ ਹੈਂ ਤਿਵੇਂ ਅਸੀਂ ਰਹਿੰਦੇ ਹਾਂ-ਦੁੱਖ ਸੁਖ ਤੂੰ ਹੀ ਦਿੰਦਾ ਹੈਂ। ਜੋ ਤੂੰ ਕਰਦਾ ਹੈਂ, ਉਹੋ ਹੁੰਦਾ ਹੈ। ੩।

੯. ਜੀਵ-ਇਸਤ੍ਰੀ ਸੰਤ ਸਭਾ (ਸਤਿਸੰਗ) ਦੀ ਓਟ ਲੈ ਕੇ ਆਸਾ ਤੇ ਤ੍ਰਿਸ਼ਨਾ ਦੋਵੇਂ ਖਤਮ ਕਰਦੀ ਹੈ ਤੇ ਤ੍ਰੈਗੁਣੀ ਮਾਇਆ ਦੀਆਂ ਆਸਾਂ ਤੋਂ ਰਹਤ ਹੋ ਗਈ ਹੈ।

੧੦. ਗੁਰੂ ਦੁਆਰਾ ਸਹਜ ਅਵਸਥਾ (ਪੂਰਨ ਗਿਆਨ ਤੇ ਅਡੋਲਤਾ ਦੀ ਹਾਲਤ ਜੋ ਤਿੰਨ ਗੁਣਾਂ ਤੋਂ ਪਰੇ ਹੈ) ਪਾਈਦੀ ਹੈ, ਜੇ ਸਤਿ ਸੰਗਤ ਦੀ ਓਟ ਪ੍ਰਾਪਤ ਹੋ ਜਾਏ। ੪।

੧੧. ਜਿਸ ਜੀਵ ਦੇ ਹਿਰਦੇ ਵਿਚ ਉਸ ਪ੍ਰਭੂ ਦਾ ਵਾਸਾ ਹੈ, ਜੋ ਲਖਿਆ ਨਹੀਂ ਜਾਂਦਾ ਤੇ ਜਿਸ ਦਾ ਭੇਦ ਨਹੀਂ ਪਾਇਆ ਜਾਂਦਾ ਉਸ ਨੇ ਮਾਨੋਂ ਸਾਰੇ ਗਿਆਨ, ਧਿਆਨ ਤੇ ਜਪ, ਤਪ ਪ੍ਰਾਪਤ ਕਰ ਲਏ ਹਨ।

੧੨. (ਨਾਨਕ) ਉਸ ਦਾ ਮਨ ਰਾਮ ਨਾਮ ਵਿਚ ਰੰਗਿਆ ਜਾਂਦਾ ਹੈ ਅਤੇ ਗੁਰੂ ਦੀ ਮੱਤ ਦੁਆਰਾ ਉਹ ਸਹਜ-ਸੇਵਾ ਪ੍ਰਾਪਤ ਕਰਦਾ ਹੈ ਅਰਥਾਤ ਸੁਭਾਵਕ ਤੌਰ ਤੇ ਪ੍ਰਭੂ ਸੇਵਾ ਵਿੱਚ ਲਗਦਾ ਹੈ। ੫। ੨੨।

## ੨੩

੧. ਮੋਹੁ ਕੁਟੰਬੁ ਮੋਹੁ ਸਭ ਕਾਰ।

੨. ਮੋਹੁ ਤੁਮ ਤਜਹੁ ਸਗਲ ਵੇਕਾਰ। ੧।

੩. ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ।

੪. ਸਾਚੁ ਨਾਮੁ ਰਿਦੇ ਰਵੈ ਸਰੀਰ। ੧। ਰਹਾਉ।

੫. ਸਚੁ ਨਾਮੁ ਜਾ ਨਵਨਿਧਿ ਪਾਈ ।
੬. ਰੋਵੈ ਪੂਤੁ ਨ ਕਲਪੈ ਮਾਈ । ੨ ।
੭. ਏਤੁ ਮੋਹਿ ਡੂਬਾ ਸੰਸਾਰੁ ।
੮. ਗੁਰਮੁਖਿ ਕੋਈ ਉਤਰੈ ਪਾਰਿ । ੩ ।
੯. ਏਤੁ ਮੋਹਿ ਫਿਰਿ ਜੂਨੀ ਪਾਹਿ ।
੧੦. ਮੋਹੇ ਲਾਗਾ ਜਮਪੁਰਿ ਜਾਹਿ । ੪ ।
੧੧. ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ।
੧੨. ਨਾ ਮੋਹੁ ਤੂਟੈ ਨਾ ਥਾਇ ਪਾਹਿ । ੫ ।
੧੩. ਨਦਰਿ ਕਰੇ ਤਾ ਏਹੁ ਮੋਹੁ ਜਾਇ ।
੧੪. ਨਾਨਕ ਹਰਿ ਸਿਉ ਰਹੈ ਸਮਾਇ । ੬ । ੨੩ ।

## ਪਦ-ਅਰਥ

**ਕੁਟੰਬੁ**—ਪਰਵਾਰ; **ਬੀਰ**—ਹੇ ਵੀਰ, ਹੇ ਭਾਈ; **ਕਲਪੈ**—ਦੁੱਖੀ ਹੋਵੈ; **ਜਮਪੁਰਿ**—ਜਮਪੁਰੀ; **ਦੀਖਿਆ**—ਸਿਖਿਆ; **ਥਾਇ ਪਾਇ**—ਕਬੂਲ ਹੁੰਦਾ ਹੈ ।

## ਟੀਕਾ

੧. ਮੋਹ ਕਰਕੇ ਪਰਵਾਰ ਬਣਦਾ ਹੈ, ਮੋਹ ਹੀ ਜਗਤ ਦੀ ਸਾਰੀ ਕਾਰ ਚਲਾਂਦਾ ਹੈ ।
੨. ਪਰ, ਹੇ ਭਾਈ, ਇਹ ਮੋਹ ਹੀ ਹੈ ਜੋ ਸਾਰੇ ਵਿਕਾਰਾਂ ਤੇ ਪਾਪਾਂ ਦਾ ਕਾਰਨ ਵੀ ਹੈ, ਇਸ ਨੂੰ ਤਿਆਗ ਦਿਉ । ੧ ।
੩. ਹੇ ਭਾਈ, ਮੋਹ ਅਤੇ ਮਨ ਦੀ ਭਟਕਣਾ ਦੂਰ ਕਰ ।
੪. ਤਦ ਹੀ ਮਨੁੱਖ ਸੱਚੇ ਨਾਮ ਨੂੰ ਹਿਰਦੇ ਵਿਚ ਸਿਮਰ ਸਕਦਾ ਹੈ । ੧ । ਰਹਾਉ ।
੫. ਜਦੋਂ ਮਨੁੱਖ ਨੂੰ ਸੱਚੇ ਨਾਮ ਦਾ ਨੌ-ਨਿਧੀ ਖਜ਼ਾਨਾ ਪ੍ਰਾਪਤ ਹੁੰਦਾ ਹੈ (ਮੋਹ ਨਾਸ ਹੁੰਦਾ ਹੈ)
੬. ਤਦ ਇਕ ਦੂਜੇ ਦੇ ਵਿਛੋੜੇ ਵਿਚ ਕੋਈ ਰੋਂਦਾ ਨਹੀਂ ਹੈ (ਮੋਹ ਹੀ ਦੁੱਖ ਦਾ ਕਾਰਨ ਹੈ) । ੨ ।
੭. ਇਸ ਮੋਹ ਵਿਚ ਸਾਰਾ ਸੰਸਾਰ ਡੁੱਬਾ ਪਇਆ ਹੈ ।
੮. ਕੋਈ ਵਿਰਲਾ ਗੁਰੂ ਦੁਆਰਾ ਇਸ ਸੰਸਾਰ ਵਿਚੋਂ ਪਾਰ ਹੁੰਦਾ ਹੈ । ੩ ।

੯. ਹੇ ਜੀਵ, ਇਸ ਮੋਹ ਕਰਕੇ ਤੂੰ ਜੂਨਾਂ ਵਿਚ ਪੈਂਦਾ ਹੈਂ ।

੧੦. ਇਸ ਮੋਹ ਕਰਕੇ ਹੀ ਤੂੰ ਜਮਪੁਰੀ ਨੂੰ ਜਾਂਦਾ ਹੈਂ । ੪ ।

੧੧. ਮਨੁੱਖ ਰਿਵਾਜੀ ਤੇ ਰਸਮੀ ਤਰੀਕੇ ਨਾਲ ਗੁਰੂ ਦੀ ਸਿਖਿਆ ਲੈ ਕੇ, ਜਪ ਤਪ ਕਮਾਂਦੇ ਹਨ ।

੧੨. ਪਰ ਨਾ ਇਸ ਤਰ੍ਹਾਂ ਮੋਹ ਤੁਟਦਾ ਹੈ, ਨਾ ਉਹ ਪ੍ਰਭੂ ਦਰਗਾਹ ਵਿਚ ਪਰਵਾਨ ਹੁੰਦੇ ਹਨ । ੫ ।

੧੩. ਜਿਸ ਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਸ ਦਾ ਮੋਹ ਟੁੱਟਦਾ ਹੈ ।

੧੪. (ਨਾਨਕ) ਉਹ ਸਦਾ ਲਈ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ । ੬ । ੨੩ ।

## ੨੪

**੧. ਆਪਿ ਕਰੇ ਸਚੁ ਅਲਖ ਅਪਾਰੁ ।**
**੨. ਹਉ ਪਾਪੀ ਤੂੰ ਬਖਸਣਹਾਰੁ । ੧ ।**
**੩. ਤੇਰਾ ਭਾਣਾ ਸਭੁ ਕਿਛੁ ਹੋਵੈ ।**
**੪. ਮਨ ਹਠਿ ਕੀਚੈ ਅੰਤਿ ਵਿਗੋਵੈ । ੧ । ਰਹਾਉ ।**
**੫. ਮਨਮੁਖ ਕੀ ਮਤਿ ਕੂੜਿ ਵਿਆਪੀ ।**
**੬. ਬਿਨੁ ਹਰਿ ਸਿਮਰਣ ਪਾਪਿ ਸੰਤਾਪੀ । ੨ ।**
**੭. ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ।**
**੮. ਜੋ ਉਪਜੈ ਸੋ ਅਲਖ ਅਭੇਵਹੁ । ੩ ।**
**੯. ਐਸਾ ਹਮਰਾ ਸਖਾ ਸਹਾਈ ।**
**੧੦. ਗੁਰਹਰਿ ਮਿਲਿਆ ਭਗਤਿ ਦ੍ਰਿੜਾਈ । ੪ ।**
**੧੧. ਸਗਲੀਂ ਸਉਦੀਂ ਤੋਟਾ ਆਵੈ ।**
**੧੨. ਨਾਨਕ ਰਾਮਨਾਮੁ ਮਨਿ ਭਾਵੈ । ੫ । ੨੪ ।**

## ਪਦ-ਅਰਥ

**ਵਿਗੋਵੈ**—ਨਾਸ਼ ਹੁੰਦਾ ਹੈ; **ਸੰਤਾਪੀ**—ਦੁਖੀ ਹੁੰਦਾ ਹੈ; **ਦੁਰਮਤਿ**—ਖੋਟੀ ਮੱਤ; **ਉਪਜੈ**—ਹੁੰਦਾ ਹੈ; **ਤੋਟਾ**—ਘਾਟਾ ।

## ਟੀਕਾ

੧. ਸੰਸਾਰ ਵਿਚ ਜੋ ਕੁਝ ਹੋ ਰਹਿਆ ਹੈ, ਇਹ ਸਭ ਸਦਾ ਸਥਿਰ, ਅਲਖ ਤੇ ਬੇਅੰਤ ਪ੍ਰਭੂ ਆਪ ਕਰ ਰਹਿਆ ਹੈ ।

੨. ਹੇ ਪ੍ਰਭੂ, (ਤੇਰੀ ਵਰਤਦੀ ਰਜ਼ਾ ਨੂੰ ਨਾ ਸਮਝ ਕੇ) ਮੈਂ ਪਾਪੀ (ਗੁਨਾਹਗਾਰ) ਹੋਇਆ ਹਾਂ; ਮੁੜ ਵੀ ਤੂੰ ਬਖਸ਼ਣ ਵਾਲਾ ਹੈਂ। ੧।

੩. ਜੋ ਕੁਝ ਹੁੰਦਾ ਹੈ, ਤੇਰਾ ਭਾਣਾ ਹੀ ਹੁੰਦਾ ਹੈ।

੪. ਜੋ ਕੋਈ ਆਪ ਹੁਦਰਾ ਹੋ ਕੇ (ਆਪਣੀ ਅਕਲ ਨੂੰ ਸ੍ਰੇਸ਼ਟ ਜਾਣ ਕੇ) ਕੰਮ ਕਰਦਾ ਹੈ, ਉਹ ਅੰਤ ਨੂੰ ਨਾਸ਼ ਹੁੰਦਾ ਹੈ। ੧। ਰਹਾਉ।

੫. ਆਪ ਹੁਦਰੇ ਮਨੁੱਖ ਦੀ ਮਤ ਕੂੜੀ ਮਾਇਆ ਵਿਚ ਫਸੀ ਰਹਿੰਦੀ ਹੈ।

੬. ਸਿਮਰਨ ਤੋਂ ਖਾਲੀ ਹੋਣ ਕਰਕੇ, ਪਾਪ ਕਰਦੀ ਹੈ ਅਤੇ ਦੁਖ ਸਹਾਰਦੀ ਹੈ। ੨।

੭. ਹੇ ਜੀਵ, ਖੋਟੀ ਮਤ ਛਡ ਕੇ ਕੁਝ ਆਤਮ-ਲਾਭ ਪ੍ਰਾਪਤ ਕਰੋ।

੮. (ਪਹਿਲਾਂ ਇਹ ਸਮਝੋ ਕਿ) ਜੋ ਹੁੰਦਾ ਹੈ, ਇਹ ਸਭ ਕੁਝ ਅਲਖ ਤੇ ਅਭੇਵ ਪ੍ਰਭੂ ਵਲੋਂ ਹੁੰਦਾ ਹੈ (ਉਸ ਦੀ ਰਜ਼ਾ ਵਿਚ ਰਹਿਣਾ ਸਿਖੋ)। ੩।

੯. ਪ੍ਰਭੂ ਸਾਡਾ ਐਸਾ ਮਿਤਰ ਤੇ ਸਹਾਈ ਹੈ,

੧੦. ਕਿ ਉਸ ਦੀ ਮਿਹਰ ਨਾਲ ਗੁਰੂ ਮਿਲ ਪੈਂਦਾ ਹੈ, ਜੋ ਸਾਨੂੰ ਭਗਤੀ ਦ੍ਰਿੜ ਕਰਾਂਦਾ ਹੈ। ੪।

੧੧. (ਰਾਮ ਨਾਮ ਦੇ ਸੌਦੇ ਤੋਂ ਬਿਨਾ) ਬਾਕੀ ਸਾਰੇ ਸੰਸਾਰਕ ਸੌਦਿਆਂ ਵਿਚ ਘਾਟਾ ਹੀ ਘਾਟਾ ਹੈ।

੧੨. ਇਸ ਲਈ (ਨਾਨਕ) ਮੇਰੇ ਮਨ ਵਿਚ ਰਾਮ ਨਾਮ ਪਿਆਰਾ ਲਗਦਾ ਹੈ। ੫। ੨੪।

## ੨੫

**੧. ਵਿਦਿਆ ਵੀਚਾਰੀ ਤਾਂ ਪਰਉਪਕਾਰੀ।**

**੨. ਜਾਂ ਪੰਚ ਰਾਸੀ ਤਾਂ ਤੀਰਥ ਵਾਸੀ। ੧।**

**੩. ਘੁੰਘਰੂ ਵਾਜੈ ਜੇ ਮਨੁ ਲਾਗੈ।**

**੪. ਤਉ ਜਮੁ ਕਹਾ ਕਰੇ ਮੋ ਸਿਉ ਆਗੈ। ੧। ਰਹਾਉ।**

**੫. ਆਸ ਨਿਰਾਸੀ ਤਉ ਸੰਨਿਆਸੀ।**

**੬. ਜਾਂ ਜਤੁ ਜੋਗੀ ਤਾਂ ਕਾਇਆ ਭੋਗੀ। ੨।**

**੭. ਦਇਆ ਦਿਗੰਬਰੁ ਦੇਹ ਬੀਚਾਰੀ।**

**੮. ਆਪਿ ਮਰੈ ਅਵਰਾ ਨਹ ਮਾਰੀ। ੩।**

**੯. ਏਕੁ ਤੂ ਹੋਰਿ ਵੇਸ ਬਹੁਤੇਰੇ।**

**੧੦. ਨਾਨਕੁ ਜਾਣੈ ਚੋਜ ਨ ਤੇਰੇ। ੪। ੨੫।**

## ਪਦ-ਅਰਥ

**ਵੀਚਾਰੀ**—ਪੜ੍ਹਕੇ ਵਿਚਾਰਨ ਵਾਲਾ; **ਪੰਚ ਰਾਸੀ**—ਜੋ ਪੰਜਾਂ ਨੂੰ ਵਸ ਵਿਚ ਕੀਤਾ ਹੈ; **ਘੁੰਘਰੂ**—ਜੰਗਮ ਲੋਕ ਲੱਕ ਨਾਲ ਘੁੰਗਰੂ ਬੰਨ੍ਹਦੇ ਹਨ; **ਦਿਗੰਬਰੁ**—ਜੈਨੀ; **ਚੋਜ**—ਕੌਤਕ, ਤਮਾਸ਼ੇ ।

## ਟੀਕਾ

੧. ਕਿਸੇ ਨੂੰ ਵਿਦਿਆ ਦੇ ਵਿਚਾਰਨ ਵਾਲਾ ਪੰਡਤ ਤਾਂ ਸਮਝਣਾ ਚਾਹੀਦਾ ਹੈ ਜੇ ਉਹ ਪਰਉਪਕਾਰੀ ਵੀ ਹੋਵੇ (ਉਸ ਦੀ ਵਿਦਿਆ ਤੋਂ ਉਪਕਾਰ ਨਿਕਲੇ) ।

੨. ਤੀਰਥਾਂ ਦਾ ਨਿਵਾਸੀ ਤਦ ਹੀ ਸਫਲ ਹੈ ਜੇ ਕਾਮਾਦਿਕ ਪੰਜਾਂ ਤੇ ਉਸ ਨੇ ਕਾਬੂ ਵੀ ਪਾ ਲਇਆ ਹੋਵੇ । ੧ ।

੩. ਜੇ ਮੈਂ ਆਪਣਾ ਮਨ ਪ੍ਰਭੂ ਦੇ ਚਰਨਾਂ ਵਿਚ ਵੀ ਜੋੜ ਸਕਿਆ ਹਾਂ ਤਾਂ ਮੇਰਾ ਜੰਗਮ ਹੋ ਕੇ ਘੁੰਘਰੂ ਵਜਾਣਾ ਸਫਲ ਹੈ ।

੪. ਫਿਰ ਪਰਲੋਕ ਵਿਚ ਜਮ ਮੇਰਾ ਕੀ ਕਰ ਸਕਦਾ ਹੈ ? । ੧ । ਰਹਾਉ ।

੫. ਜੇ ਕੋਈ ਆਸਾ ਰਹਤ ਵੀ ਹੋ ਜਾਵੇ ਤਦ ਹੀ ਉਹ ਅਸਲ ਸੰਨਿਆਸੀ ਹੈ ।

੬. ਜੇ ਕਿਸੇ ਪਾਸ ਜੋਗੀ ਵਾਲਾ ਜਤ ਹੈ ਤਾਂ ਹੀ ਉਸ ਨੂੰ ਕਾਇਆ ਭੋਗੀ (ਅਸਲ ਗ੍ਰਿਹਸਥੀ) ਜਾਣੋ । ੨ ।

੭. ਜੇ ਅੰਦਰ ਦਇਆ ਵੀ ਹੈ ਅਤੇ ਸਰੀਰ ਸੋਝੀ ਵੀ ਰਖਦਾ ਹੈ, ਤਦ ਹੀ ਉਹ ਦਿਗੰਬਰ (ਨਾਂਗਾ ਜੈਨੀ) ਅਖਵਾਉਣ ਦਾ ਹਕਦਾਰ ਹੈ ।

੮. ਜੋ ਅਪਣਤ ਭਾਵ ਤੋਂ ਆਪ ਮਰਿਆ ਹੈ, ਉਹ ਦੂਜਿਆਂ ਨੂੰ ਨਹੀਂ ਮਾਰਦਾ ਅਰਥਾਤ ਅਸਲ ਅਹਿੰਸਾਵਾਦੀ ਹੈ । ੩ ।

੯. ਹੇ ਪ੍ਰਭੂ, ਤੂੰ ਇਕ ਹੈਂ, ਪਰ ਇਹ ਸਾਰੇ ਅਨੇਕ ਵੇਸ ਵੀ ਤੇਰੇ ਹੀ ਹਨ ('ਨਾਨਕ ਕਰਤੇ ਕੇ ਕੇਤੇ ਵੇਸ')

੧੦. ਨਾਨਕ ਤੇਰੇ ਕੌਤਕ ਨਹੀਂ ਜਾਣ ਸਕਦਾ । ੪ । ੨੫ ।

## ੨੬

**੧. ਏਕ ਨ ਭਰੀਆ ਗੁਣ ਕਰਿ ਧੋਵਾ ।**
**੨. ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ । ੧ ।**
**੩. ਇਉ ਕਿਉ ਕੰਤ ਪਿਆਰੀ ਹੋਵਾ ।**
**੪. ਸਹੁ ਜਾਗੈ ਹਉ ਨਿਸ ਭਰਿ ਸੋਵਾ । ੧ । ਰਹਾਉ ।**

੫. ਆਸ ਪਿਆਸੀ ਸੇਜੈ ਆਵਾ ।

੬. ਆਗੈ ਸਹ ਭਾਵਾ ਕਿ ਨ ਭਾਵਾ । ੨ ।

੭. ਕਿਆ ਜਾਨਾ ਕਿਆ ਹੋਇਗਾ ਰੀ ਮਾਈ ।

੮. ਹਰਿ ਦਰਸਨ ਬਿਨੁ ਰਹਨੁ ਨ ਜਾਈ । ੧ । ਰਹਾਉ ।

੯. ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ।

੧੦. ਗਇਆ ਸੁ ਜੋਬਨੁ ਧਨ ਪਛੁਤਾਨੀ । ੩ ।

੧੧. ਅਜੈ ਸੁ ਜਾਗਉ ਆਸ ਪਿਆਸੀ ।

੧੨. ਭਈਲੇ ਉਦਾਸੀ ਰਹਉ ਨਿਰਾਸੀ । ੧ । ਰਹਾਉ ।

੧੩. ਹਉਮੈ ਖੋਇ ਕਰੇ ਸੀਗਾਰੁ ।

੧੪. ਤਉ ਕਾਮਣਿ ਸੇਜੈ ਰਵੈ ਭਤਾਰੁ । ੪ ।

੧੫. ਤਉ ਨਾਨਕ ਕੰਤੈ ਮਨਿ ਭਾਵੈ ।

੧੬. ਛੋਡਿ ਵਡਾਈ ਅਪਣੇ ਖਸਮ ਸਮਾਵੈ । ੧ । ਰਹਾਉ । ੨੬ ।

## ਪਦ–ਅਰਥ

**ਏਕ ਨ ਭਰੀਆ**—ਮੈਂ ਕੇਵਲ ਇਕ ਅੱਧ ਪਾਪ ਨਾਲ ਨਹੀਂ ਲਿਬੜੀ ਹੋਈ; **ਨਿਸਿ**—ਰਾਤ, ਉਮਰ; **ਆਸ ਪਿਆਸੀ**—ਦੁਨਿਆਵੀ ਆਸਾਂ ਦੀ ਪਿਆਸੀ; **ਤਿਸ**—ਤ੍ਰਿਸ਼ਨਾ; **ਕਾਮਣਿ**—ਇਸਤ੍ਰੀ; **ਭਤਾਰੁ**—ਪਤੀ ।

## ਟੀਕਾ

੧. ਮੈਂ ਕਿਸੇ ਇਕ–ਅੱਧ ਪਾਪ ਨਾਲ ਨਹੀਂ ਲਿਬੜੀ ਹੋਈ ਕਿ ਇਕ–ਅੱਧ ਗੁਣ ਨਾਲ ਧੋ ਕੇ ਸਾਫ਼ ਹੋ ਸਕਾਂ (ਮੈਂ ਬਹੁਤ ਪਾਪਾਂ ਨਾਲ ਭਰੀ ਹਾਂ) ।

੨. ਮੇਰਾ ਪ੍ਰਭੂ–ਪਤੀ ਸਦਾ ਜਾਗਦਾ ਹੈ (ਮੈਂ ਉਸ ਨੂੰ ਹਰ ਸਮੇਂ ਮਿਲ ਸਕਦੀ ਸਾਂ) ਪਰ ਮੈਂ ਤਾਂ ਉਮਰ ਰੂਪੀ ਰਾਤ ਅਗਿਆਨਤਾ ਦੀ ਨੀਂਦਰ ਵਿਚ ਸੁਤਿਆਂ ਗੁਜ਼ਾਰ ਦਿੱਤੀ ਹੈ । ੧ ।

੩. ਮੈਂ ਕਿਵੇਂ ਪ੍ਰਭੂ–ਪਤੀ ਨੂੰ ਭਾ ਸਕਦੀ ਹਾਂ ?

੪. ਜਦ ਕਿ ਪ੍ਰਭੂ–ਪਤੀ ਜਾਗਦਾ ਹੈ, ਮੈਂ ਰਾਤ ਭਰ ਸੌਂਦੀ ਹਾਂ । ੧ । ਰਹਾਉ ।

੫. ਦੁਨੀਆਵੀ ਆਸਾਂ ਦੀ ਪਿਆਸ ਰਖਦੀ ਹੋਈ ਜੇ ਮੈਂ ਪ੍ਰਭੂ–ਪਤੀ ਦੀ ਸੇਜ ਵਲ ਆਉਂਦੀ ਹਾਂ (ਮਿਲਾਪ ਲਈ),

੬. ਤਾਂ ਪਤਾ ਨਹੀਂ ਕਿ ਪ੍ਰਭੂ ਨੂੰ ਪਸੰਦ ਆਵਾਂ ਜਾਂ ਨਾ ਆਵਾਂ (ਨਹੀਂ ਆਵਾਂਗੀ) । ੨ ।

੭. ਹੇ ਮਾਂ, ਤੈਨੂੰ ਪਤਾ ਨਹੀਂ ਕਿ ਮੇਰਾ ਕੀ ਬਣੇਗਾ ? (ਮੈਂ ਗੁਣਾਂ ਤੋਂ ਖਾਲੀ ਪ੍ਰਭੂ ਦੇ ਯੋਗ ਵੀ ਨਹੀਂ) ।

੮. ਪਰ ਪ੍ਰਭੂ-ਦਰਸ਼ਨ ਤੋਂ ਬਿਨਾ ਮੇਰਾ ਜੀਣਾ ਸੰਭਵ ਵੀ ਨਹੀਂ ਹੈ ।੧।ਰਹਾਉ।

੯. ਮੈਂ ਪ੍ਰਭੂ-ਪ੍ਰੇਮ ਦਾ ਰਸ ਨਹੀਂ ਮਾਣਿਆ ਪਰ ਮੇਰੀ ਤ੍ਰੇਹ ਵੀ ਨਹੀਂ ਮੁਕੀ ।

੧੦. ਜੋਬਨ ਦਾ ਸਮਾਂ ਲੰਘ ਗਇਆ ਹੈ ਤੇ ਮੈਂ ਜੀਵ-ਇਸਤ੍ਰੀ ਪੱਛਤਾ ਰਹੀ ਹਾਂ । ੩ ।

੧੧. ਹੇ ਪ੍ਰਭੂ, ਮੈਂ ਦੁਨਿਆਵੀ ਆਸਾਂ ਦੀ ਪਿਆਸੀ ਹੁਣ ਹੀ ਜਾਗ ਪਵਾਂ !

੧੨. ਮੈਂ ਉਦਾਸ ਫਿਰਦੀ ਹਾਂ ਤੇ ਨਿਰਾਸ ਹੋ ਗਈ ਹਾਂ (ਕਿ ਮੇਲ ਨਹੀਂ ਹੋਣਾ) । ੧ । ਰਹਾਉ ।

੧੩. (ਪਰ ਮੇਲ ਦੀ ਇਕ ਵਿਧੀ ਹੈ) ਜਦੋਂ ਜੀਵ-ਇਸਤ੍ਰੀ ਹਉਮੈ ਨਾਸ਼ ਕਰਕੇ ਆਪਣੇ ਆਪ ਨੂੰ ਸਿੰਗਾਰਦੀ ਹੈ,

੧੪. ਤਾਂ ਪ੍ਰਭੂ-ਪਤੀ ਉਸ ਨੂੰ ਹਿਰਦੇ-ਸੇਜਾ ਤੇ ਆ ਮਿਲਦਾ ਹੈ । ੪ ।

੧੫. (ਨਾਨਕ) ਜੀਵ ਇਸਤ੍ਰੀ ਪ੍ਰਭੂ-ਪਤੀ ਨੂੰ ਤਦ ਚੰਗੀ ਲਗਦੀ ਹੈ,

੧੬. ਜਦੋਂ ਉਹ ਮਾਣ ਵਡਿਆਈ ਛੱਡ ਦਿੰਦੀ ਹੈ, ਪਤੀ-ਪ੍ਰਭੂ ਵਿਚ ਲੀਨ ਹੋ ਜਾਂਦੀ ਹੈ । ੧ । ਰਹਾਉ । ੨੬ ।

## ੨੭

੧. ਪੇਵਕੜੈ ਧਨ ਖਰੀ ਇਆਣੀ ।

੨. ਤਿਸੁ ਸਹੁ ਕੀ ਮੈ ਸਾਰ ਨ ਜਾਣੀ । ੧ ।

੩. ਸਹੁ ਮੇਰਾ ਏਕੁ ਦੂਜਾ ਨਹੀ ਕੋਈ ।

੪. ਨਦਰਿ ਕਰੇ ਮੇਲਾਵਾ ਹੋਈ । ੧ । ਰਹਾਉ ।

੫. ਸਾਹੁਰੜੈ ਧਨ ਸਾਚੁ ਪਛਾਣਿਆ ।

੬. ਸਹਜਿ ਸੁਭਾਇ ਅਪਣਾ ਪਿਰੁ ਜਾਣਿਆ । ੨ ।

੭. ਗੁਰਪਰਸਾਦੀ ਐਸੀ ਮਤਿ ਆਵੈ ।

੮. ਤਾਂ ਕਾਮਣਿ ਕੰਤੈ ਮਨਿ ਭਾਵੈ । ੩ ।

੯. ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ।

੧੦. ਸਦ ਹੀ ਸੇਜੈ ਰਵੈ ਭਤਾਰੁ । ੪ । ੨੭ ।

## ਪਦ-ਅਰਥ

**ਪੇਵਕੜੈ**—ਪੇਕੇ ਘਰ ਵਿਚ, ਸੰਸਾਰਕ ਮੋਹ ਵਿਚ; **ਧਨ**—ਇਸਤ੍ਰੀ; **ਇਆਣੀ**—ਅੰਜਾਣ, ਮੂਰਖ; **ਸਾਹੁਰੜੈ**—ਪ੍ਰਭੂ ਨਾਲ ਜੁੜੀ ਹਾਲਤ ਵਿਚ; **ਭੈ ਭਾਵ**—ਡਰ ਤੇ ਪਿਆਰ ।

## ਟੀਕਾ

੧, ਮਾਇਆ ਦੇ ਮੋਹ ਵਿਚ ਗ੍ਰਸੀ ਮੈਂ ਜੀਵ ਇਸਤ੍ਰੀ ਬਹੁਤ ਅੰਜਾਣ ਮੂਰਖ ਬਣੀ ਰਹੀ ਹਾਂ ।

੨. ਇਸੇ ਲਈ ਮੈਂ ਉਸ ਪ੍ਰਭੂ ਮਾਲਕ ਦੀ ਕਦਰ ਨਹੀਂ ਜਾਣ ਸਕੀ । ੧ ।

੩. ਮੇਰਾ ਮਾਲਕ ਪ੍ਰਭੂ ਆਪਣੇ ਵਰਗਾ ਇਕੱਲਾ ਆਪ ਹੀ ਹੈ, ਉਸ ਵਰਗਾ ਹੋਰ ਕੋਈ ਨਹੀ ।

੪. ਜੇ ਉਹ ਮਿਹਰ ਦੀ ਨਜ਼ਰ ਕਰੇ ਤਾਂ ਉਸ ਨਾਲ ਮਿਲਾਪ ਹੁੰਦਾ ਹੈ । ੧ । ਰਹਾਉ ।

੫. ਜੋ ਜੀਵ ਇਸਤ੍ਰੀ (ਸੰਸਾਰਕ ਮੋਹ ਵਿਚੋਂ ਨਿਕਲ ਕੇ) ਪ੍ਰਭੂ ਨਾਲ ਜੁੜਨ ਦੀ ਹਾਲਤ ਵਿਚ ਜਾਂਦੀ ਹੈ, ਉਹ ਸਚ ਨੂੰ ਪਛਾਣਦੀ ਹੈ,

੬. ਅਤੇ ਸੁਭਾਵਕ ਹੀ ਪ੍ਰਭੂ-ਪਤੀ ਨੂੰ ਜਾਣ ਲੈਂਦੀ ਹੈ । ੨ ।

੭. ਜਦੋਂ ਗੁਰੂ ਦੀ ਕਿਰਪਾ ਨਾਲ ਜੀਵ-ਇਸਤ੍ਰੀ ਨੂੰ ਐਸੀ ਮੱਤ ਪ੍ਰਾਪਤ ਹੋ ਜਾਂਦੀ ਹੈ (ਕਿ ਉਹ ਸੰਸਾਰਕ ਮੋਹ ਨੂੰ ਛਡ ਕੇ ਪ੍ਰਭੂ ਪਿਆਰ ਨੂੰ ਜਾਣੇ),

੮. ਤਾਂ ਉਹ ਪ੍ਰਭੂ-ਪਤੀ ਨੂੰ ਚੰਗੀ ਲਗਣ ਲਗ ਪੈਂਦੀ ਹੈ । ੩ ।

੯. ਨਾਨਕ ਆਖਦਾ ਹੈ ਕਿ ਜਿਹੜੀ ਜੀਵ ਇਸਤ੍ਰੀ ਪਰਮਾਤਮਾ ਦੇ ਘਰ ਤੇ ਪ੍ਰੇਮ ਦਾ ਸ਼ਿੰਗਾਰ ਕਰਦੀ ਹੈ,

੧੦. ਉਸ ਦੀ ਹਿਰਦੇ-ਸੇਜਾ ਤੇ ਪ੍ਰਭੂ-ਪਤੀ ਉਸ ਨੂੰ ਮਾਣਦਾ ਹੈ (ਆਤਮ-ਸੁਖ ਦੀ ਹਾਲਤ ਵਿਚ ਰਖਦਾ ਹੈ) । ੪ । ੨੭ ।

### ੨੮

੧. ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ।

੨. ਝੂਠੈ ਮੋਹਿ ਭਰਮਿ ਭੁਲਾਈ । ੧ ।

੩. ਮੇਰੇ ਸਾਹਿਬ ਹਉ ਕੀਤਾ ਤੇਰਾ ।

੪. ਜਾਂ ਤੂੰ ਦੇਹਿ ਜਪੀ ਨਾਉ ਤੇਰਾ । ੧ । ਰਹਾਉ ।

੫. ਬਹੁਤੇ ਅਉਗਣ ਕੂਕੈ ਕੋਈ ।

੬. ਜਾ ਤਿਸੁ ਭਾਵੈ ਬਖਸੇ ਸੋਈ । ੨ ।

੭. ਗੁਰਪਰਸਾਦੀ ਦੁਰਮਤਿ ਖੋਈ ।

੮. ਜਹ ਦੇਖਾ ਤਹ ਏਕੋ ਸੋਈ । ੩ ।

੯. ਕਹਤ ਨਾਨਕ ਐਸੀ ਮਤਿ ਆਵੈ ।

੧੦. ਤਾਂ ਕੋ ਸਚੇ ਸਚਿ ਸਮਾਵੈ । ੪ । ੨੮ ।

## ਪਦ-ਅਰਥ

**ਕੂਕੈ**—ਪੁਕਾਰ ਕਰੇ, ਅਰਦਾਸ ਕਰੇ; **ਦੁਰਮਤਿ**—ਖੋਟੀ ਮੱਤ ।

## ਟੀਕਾ

੧. ਨਾ ਕਿਸੇ ਦੀ ਮਾਂ, ਨਾ ਕਿਸੇ ਦਾ ਪੁਤਰ, ਨਾ ਕਿਸੇ ਦਾ ਕੋਈ ਹੋਰ 'ਸਦੀਵੀ ਸਾਥੀ ਹੁੰਦਾ ਹੈ ।

੨. ਫਿਰ ਵੀ ਸੰਸਾਰ ਇਨ੍ਹਾਂ ਦੇ ਝੂਠ ਮੋਹ ਵਿਚ ਫਸ ਕੇ ਭਰਮ (ਭਟਕਣਾ) ਵਿਚ ਪਇਆ ਰਹਿੰਦਾ ਹੈ । ੧ ।

੩. ਹੇ ਮੇਰੇ ਮਾਲਕ ਪ੍ਰਭੂ, ਮੈਂ ਤੇਰਾ ਪੈਦਾ ਕੀਤਾ ਹੋਇਆ ਹਾਂ ।

੪. ਜਦੋਂ ਤੂੰ ਮੈਨੂੰ ਆਪਣਾ ਨਾਮ ਦਿੰਦਾ ਹੈਂ, ਤਦੋਂ ਹੀ ਮੈਂ ਤੇਰਾ ਸਿਮਰਨ ਕਰ ਸਕਦਾ ਹਾਂ । ੧ । ਰਹਾਉ ।

੫. ਜੇ ਕਿਸੇ ਨੇ ਅਨੇਕਾਂ ਪਾਪ ਕੀਤੇ ਹੋਏ ਹੋਣ ਤੇ ਉਸ ਪ੍ਰਭੂ ਦੇ ਦਰ ਤੇ ਹਾਜ਼ਰ ਹੋ ਕੇ ਪੁਕਾਰ (ਅਰਦਾਸ) ਕਰੇ,

੬. ਤੇ ਜੇ ਉਸ ਨੂੰ ਭਾਵੇ ਤਾਂ ਉਹ ਉਸ ਨੂੰ ਬਖਸ਼ ਦਿੰਦਾ ਹੈ । ੨ ।

੭. ਗੁਰੂ ਦੀ ਕਿਰਪਾ ਨਾਲ ਹੁਣ ਮੇਰੀ ਖੋਟੀ ਮੱਤ ਨਾਸ਼ ਹੋਈ ਹੈ ।

੮. (ਸਿਟਾ ਇਹ ਨਿਕਲਿਆ ਹੈ ਕਿ) ਜਿਧਰ ਮੈਂ ਦੇਖਦਾ ਹਾਂ, ਇਕੋ ਪ੍ਰਭੂ ਹੀ ਪਸਰਿਆ ਮੈਨੂੰ ਦਿਸਦਾ ਹੈ । ੩ ।

੯. ਨਾਨਕ ਆਖਦਾ ਹੈ ਕਿ ਜਦੋਂ ਕਿਸੇ ਨੂੰ ਇਹੋ ਜਿਹੀ ਮੱਤ ਪ੍ਰਾਪਤ ਹੋ ਜਾਂਦੀ ਹੈ,

੧੦. ਤਾਂ ਉਹ ਸੱਚੇ ਹਰੀ ਵਿਚ ਸੱਚ ਦੁਆਰਾ ਸਮਾ ਜਾਂਦਾ ਹੈ । ੪ । ੨੮ ।

## ੨੯

**੧. ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ।**

**੨. ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ । ੧ ।**

**੩. ਮਨ ਏਕੁ ਨ ਚੇਤਸਿ ਮੂੜ ਮਨਾ ।**

**੪. ਹਰਿ ਬਿਸਰਤ ਤੇਰੇ ਗੁਣ ਗਲਿਆ । ੧ । ਰਹਾਉ ।**

**੫. ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ।**

੬. ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ । ੨ । ੨੯ ।

(ਪਦ-ਅਰਥ ਅਤੇ ਟੀਕਾ ਲਈ ਦੇਖੋ ਪੰਨਾ ੬੬-੬੭)

੩੦

੧. ਛਿਅ ਘਰ ਛਿਅ ਗੁਰ ਛਿਅ ਉਪਦੇਸ ।
੨. ਗੁਰ ਗੁਰੁ ਏਕੋ ਵੇਸ ਅਨੇਕ । ੧ ।
੩. ਜੈ ਘਰਿ ਕਰਤੇ ਕੀਰਤਿ ਹੋਇ ।
੪. ਸੋ ਘਰੁ ਰਾਖੁ ਵਡਾਈ ਤੋਹਿ । ੧ । ਰਹਾਉ ।
੫. ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ।
੬. ਸੂਰਜੁ ਏਕੋ ਰੁਤਿ ਅਨੇਕ ।
੭. ਨਾਨਕ ਕਰਤੇ ਕੇ ਕੇਤੇ ਵੇਸ । ੨ । ੩੦ ।

(ਪਦ-ਅਰਥ ਅਤੇ ਟੀਕਾ ਲਈ ਦੇਖੋ ਪੰਨਾ ੭੨-੭੩)

੩੧

੧. ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ।
੨. ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ।
੩. ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ । ੧ ।
੪. ਹਰਿ ਕੇ ਨਾਮ ਬਿਨਾ ਜਗੁ ਧੰਧਾ ।
੫. ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ । ੧ । । ਰਹਾਉ ।
੬. ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ।
੭. ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ । ੨ ।
੮. ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ।
੯. ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ । ੩ ।
੧੦. ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ।
੧੧. ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ।੪।੧।੩੧।

## ਪਦ-ਅਰਥ

**ਫੁਰਮਾਇਸਿ**—ਹੁਕਮ; **ਪਤਿ**—ਇਜ਼ਤ; **ਨਿਰਾਫਲ**—ਨਿਸਫਲ; **ਧੰਧਾ**—ਝਮੇਲਾ; **ਅੰਧਾ**—ਅੰਨ੍ਹਾ; **ਸੰਜੀਅਹਿ**—ਜੋੜੀਏ; **ਕੁਪਰਵਾਣ**—ਅਪਰਵਾਨ; **ਅਹਿਨਿਸਿ**—ਦਿਨ ਰਾਤ।

## ਟੀਕਾ

੧. (ਹੇ ਭਾਈ) ਜੇ ਲਖਾਂ ਦੀ ਗਿਣਤੀ ਵਿਚ ਤੇਰੀਆਂ ਫੌਜਾਂ ਹੋਣ, ਉਨ੍ਹਾਂ ਵਿਚ ਲਖਾਂ ਵਾਜੇ ਵਜਾਣ ਵਾਲੇ ਤੇ ਲਖਾਂ ਨੇਜ਼ਾਬਰਦਾਰ ਹੋਣ ਤੇ ਲਖਾਂ ਉਠ ਉਠ ਕੇ ਤੈਨੂੰ ਸਲਾਮ ਕਰਦੇ ਹੋਣ,

੨. ਜੇ ਲਖਾਂ ਉਤੇ ਤੇਰਾ ਹੁਕਮ ਚਲਦਾ ਹੋਵੇ ਤੇ ਲਖਾਂ ਉਠ ਉਠ ਕੇ ਤੈਨੂੰ ਸਤਿਕਾਰ ਦਿੰਦੇ ਹੋਣ,

੩. ਪਰ ਜੇ ਤੇਰੀ ਇਜ਼ਤ ਪ੍ਰਭੂ ਦੀ ਦਰਗਹ ਵਿਚ ਨਹੀਂ ਬਣੀ ਤਾਂ ਇਨ੍ਹਾਂ ਦੀ ਸਹਾਇਤਾ ਨਾਲ ਤੇਰੇ ਸਾਰੇ ਕੀਤੇ ਕੰਮ ਨਿਸਫਲ ਜਾਂਦੇ ਹਨ। ੧।

੪. ਨਾਮ ਬਿਨਾਂ ਜਗਤ ਨਿਰਾ ਧੰਧਿਆਂ ਵਿਚ ਫਸਿਆ ਸਮਝੋ।

੫. ਇਸ ਵਿਚਾਰੇ ਨੂੰ ਜਿਤਨਾ ਸਮਝਾਂਦੇ ਰਹੋ, ਇਹ ਅਗਿਆਨਤਾ ਵਿਚ ਹੀ ਰਹਿੰਦਾ ਹੈ। ੧। ਰਹਾਉ।

੬. ਜੇ ਲਖਾਂ ਰੁਪਏ ਕਮਾਏ ਜਾਣ, ਲਖਾਂ ਰੁਪਏ ਜੋੜੇ ਜਾਣ, ਲਖਾਂ ਖਾਧੇ ਖਰਚੇ ਜਾਣ, ਲਖਾਂ ਹੀ ਆਉਣ ਤੇ ਲਖਾਂ ਹੀ ਜਾਣ,

੭. ਪਰ ਜੇ ਤੇਰੀ ਇਜ਼ਤ ਪ੍ਰਭੂ ਦੀ ਨਜ਼ਰ ਵਿਚ ਨਹੀਂ ਬਣੀ ਤਾਂ ਫਿਰ ਆਪਣੀ ਆਤਮਾ ਨੂੰ ਕਿਥੇ ਜਾ ਸੁਟੇਂਗਾ ? (ਟਕਰਾਂ ਮਾਰਦਾ ਫਿਰੇਂਗਾ, ਆਵਾਗਵਨ ਦੇ ਗੇੜੇ ਕਢੇਂਗਾ ਆਦਿਕ)। ੨।

੮. ਜੇ ਤੈਨੂੰ ਲਖਾਂ ਵਾਰੀ ਸ਼ਾਸਤਰ ਸਮਝਾਏ ਜਾਣ, ਲਖਾਂ ਵਿਦਵਾਨ ਤੈਨੂੰ ਪੁਰਾਣ ਪੜ੍ਹ ਕੇ ਸੁਨਾਣ,

੯. ਪਰ ਜੇ ਤੇਰੀ ਇਜ਼ਤ ਪ੍ਰਭੂ-ਦਰ ਤੇ ਕਬੂਲ ਨਾ ਹੋਵੇ ਤਾਂ ਇਹ ਪੜ੍ਹਨੇ ਪੜ੍ਹਾਣੇ ਸਭ ਵਿਅਰਥ (ਅਪਰਵਾਨ) ਹਨ। ੩।

੧੦. ਹੇ ਭਾਈ, ਇਜ਼ਤ ਮਿਲਦੀ ਹੈ ਸਚੇ ਨਾਮ ਦੁਆਰਾ ਤੇ ਨਾਮ ਮਿਲਦਾ ਹੈ ਉਸ ਦੀ ਬਖਸ਼ਿਸ਼ ਨਾਲ।

੧੧. ਫਿਰ, (ਨਾਨਕ) ਜੇ ਸਚਾ ਨਾਮ ਦਿਨ ਰਾਤ ਹਿਰਦੇ ਵਿਚ ਵਸਦਾ ਰਹੇ ਤਾਂ ਉਸ ਦੀ ਬਖਸ਼ਿਸ਼ ਨਾਲ ਜੀਵ ਸੰਸਾਰ ਸਮੁੰਦਰ ਤੋਂ ਪਾਰ ਹੁੰਦਾ ਹੈ। ੪। ੧। ੩੧।

## ੩੨

੧. ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ।
੨. ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲ ।੧।
੩. ਲੋਕਾ ਮਤ ਕੋ ਫਕੜਿ ਪਾਇ ।
੪. ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ।੧। ਰਹਾਉ ।
੫. ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ।
੬. ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ।੨।
੭. ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮਰਾਉ ।
੮. ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ।੩।
੯. ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ।
੧੦. ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ।੪।੨।੩੨।

### ਪਦ-ਅਰਥ

**ਦੀਵਾ**—ਦੀਵਾ-ਵੱਟੀ, ਮਿਰਤੂ ਸਮੇਂ ਦੀ ਹਿੰਦੂ ਮਰਯਾਦਾ, ਜਦੋਂ ਕਿ ਮਰ ਰਹੇ ਪੁਰਸ਼ ਦੇ ਹੱਥ ਤੇ ਆਟੇ ਦਾ ਦੀਵਾ ਰਖਿਆ ਜਾਂਦਾ ਹੈ; **ਸੋਖਿਆ**—ਸੁਕ ਗਇਆ; **ਚੂਕਾ**—ਚੁਕ ਗਇਆ, ਖਤਮ ਹੋ ਗਇਆ; **ਫਕੜਿ**—ਫਕੜੀ, ਮਖੌਲ; **ਮੜਿਆ**—ਮੜੇ, ਲਕੜਾਂ ਦੇ ਢੇਰ; **ਭਾਹਿ**—ਅੱਗ; **ਪਿੰਡ**—ਚਾਵਲਾਂ ਦਾ ਪਿੰਨਾ; **ਪਤਲਿ**—ਪੱਤਿਆਂ ਦੀ ਥਾਲੀ; **ਕੇਸਉ**—ਸੋਹਣੇ ਕੇਸਾਂ ਵਾਲਾ ਵਿਸ਼ਨੂੰ, ਵਾਹਿਗੁਰੂ; **ਆਧਾਰ**—ਆਸਰਾ; **ਭਾਉ**—ਪ੍ਰੇਮ; **ਲੋਕੀ**—ਦੇਵ ਲੋਕ ਦੇ ਰਹਿਣ ਵਾਲੇ, ਦੇਵਤੇ; **ਛਮਿਛਰੀ**—ਪ੍ਰਿਥਵੀ ਤੇ ਭਉਣ ਵਾਲੇ, ਪਿਤਰ; **ਨਿਖੂਟਸਿ ਨਾਹਿ**—ਨਹੀਂ ਮੁਕਦਾ ।

### ਟੀਕਾ

੧. ਮੇਰੇ ਵਾਸਤੇ ਇਕ ਪਰਮਾਤਮਾ ਦਾ ਨਾਮ ਦੀਵਾ ਹੈ, ਉਸ ਦੀਵੇ ਵਿਚ ਮੈਂ ਦੁਖ ਰੂਪ ਤੇਲ ਪਾਇਆ ਹੈ ।

੨. ਉਸ ਚਾਨਣ ਨਾਲ ਦੁਖ ਰੂਪ ਤੇਲ ਸੜ ਕੇ ਸੁਕ ਗਇਆ ਹੈ ਅਤੇ ਜਮਾਂ ਨਾਲ ਮੇਰਾ ਵਾਹ ਭੀ ਮੁਕ ਗਇਆ ਹੈ ।੧।

੩. ਹੇ ਲੋਕੋ, ਮੇਰੇ ਇਸ ਵਿਸ਼ਵਾਸ ਦਾ ਮਖੌਲ ਨਾ ਉਡਾਵੋ ।

੪. (ਤੁਸੀਂ ਵੇਖਦੇ ਨਹੀਂ ਕਿ) ਲਖਾਂ ਮੜੇ ਲਕੜੀ ਦੇ ਇਕਠੇ ਕਰ ਕੇ ਰਤੀ ਭਰ ਅੱਗ ਨਾਲ ਸੁਆਹ ਕੀਤੇ ਜਾ ਸਕਦੇ ਹਨ (ਇਵੇਂ ਲਖਾਂ ਹੀ ਪਾਪ ਨਾਮ ਨਾਲ ਸੜ ਜਾਂਦੇ ਹਨ) ।੧। ਰਹਾਉ ।

੫. ਮੇਰੇ ਵਾਸਤੇ ਪਿੰਡ ਭਰਾਣਾ ਪਰਮਾਤਮਾ (ਦਾ ਨਾਮ) ਹੀ ਹੈ, ਕਿਰਿਆ ਕਰਾਣੀ ਵੀ ਕਰਤਾਰ ਦਾ ਸਚਾ ਨਾਮ ਹੀ ਹੈ।

੬. ਇਹ ਨਾਮ ਲੋਕ, ਪਰਲੋਕ ਤੇ ਹੋਰ ਹਰ ਥਾਂ ਮੇਰਾ ਆਸਰਾ ਬਣਦਾ ਹੈ।੨।

੭. ਗੰਗਾ ਤੇ ਬਨਾਰਸ (ਕਾਂਸੀ ਆਦਿਕ ਤੀਰਥਾਂ) ਦੇ ਇਸ਼ਨਾਨ ਵੀ, ਹੇ ਪ੍ਰਭੂ, ਤੇਰੀ ਸਿਫ਼ਤ ਸਾਲਾਹ ਹਨ ਜਿਸ ਵਿਚ ਮੇਰੀ ਆਤਮਾ ਇਸ਼ਨਾਨ ਕਰਦੀ ਹੈ।

੮. ਸਚਾ ਇਸ਼ਨਾਨ ਹੁੰਦਾ ਹੀ ਤਦੋਂ ਹੈ ਜਦੋਂ ਰਾਤ ਦਿਨ ਪ੍ਰਭੂ ਚਰਨਾਂ ਦਾ ਪਿਆਰ ਲੱਗਾ ਰਹੇ।੩।

੯. ਬ੍ਰਾਹਮਣ (ਜਵਾਂ ਜਾਂ ਚੌਲਾਂ ਦੇ) ਪਿੰਨੇ ਵਟ ਕੇ, ਇਕ ਪਿੰਨਾ ਦੇਵਤਿਆਂ ਨਮਿਤ ਦਿੰਦਾ ਹੈ, ਇਕ ਪਿਤਰਾਂ ਨਮਿਤ ਦਿੰਦਾ ਹੈ ਅਤੇ ਮਗਰੋਂ (ਖੀਰ ਪੂਰੀ) ਆਪ ਖਾਂਦਾ ਹੈ।

੧੦. ਪਰ, (ਨਾਨਕ) ਅਸਲ ਪਿੰਨਾ ਤਾਂ ਪ੍ਰਭੂ-ਬਖ਼ਸ਼ਿਸ਼ ਦਾ ਹੈ ਜੋ ਕਦੇ ਖਤਮ ਨਹੀ ਹੁੰਦਾ।੪।੨।੩੨।

## ੩੩

੧. ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ।

੨. ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ।੧।

੩. ਤਉ ਕਾਰਣਿ ਸਾਹਿਬਾ ਰੰਗਿ ਰਤੇ।

੪. ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨਾ ਜਾਹੀ ਤੇਰੇ ਗੁਣ ਕੇਤੇ।੧।ਰਹਾਉ।

੫. ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ।

੬. ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ।੨।

੭. ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ।

੮. ਦੁਖੀਏ ਦਰਦਵੰਦ ਦਰਿ ਤੇਰੇ ਨਾਮਿ ਰਤੇ ਦਰਵੇਸ ਭਏ।੩।

੯. ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ।

੧੦. ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ।੪।੧।੩੩।

## ਪਦ-ਅਰਥ

**ਜੁਗਤਿ**—ਮਰਯਾਦਾ ਅਨੁਸਾਰ; **ਵਿਲਾਇਤਿ**—ਵਤਨ; **ਮਾਲਿਕ**—ਰਸਤਾ ਦੱਸਣ ਵਾਲੇ; **ਸਾਦਿਕ**—ਸਿਦਕ ਵਾਲੇ; **ਥਾਇ ਪਏ**—ਕਬੂਲ ਹੋ ਗਏ; **ਤਜੀਅਲੇ**—ਛੱਡ ਦਿੱਤੇ; **ਚਮੜ ਲੀਏ**—ਚਮੜਾ ਪਹਿਰਿਆ; **ਖਲੜੀ**—ਚਮੜਾ; **ਖਪਰੀ**—ਖੱਪਰ ਜਾਂ ਠੂਠਾ; **ਸਿਖਾ**—ਬੋਦੀ; **ਸੂਤੁ**—ਜਨੇਊ; **ਸਾਂਗੀ**—ਸਾਂਗ ਧਾਰਨ ਵਾਲਾ ।

## ਟੀਕਾ

੧. ਹੇ ਪ੍ਰਭੂ, ਤੇਰੇ ਦਰਸ਼ਨਾਂ ਦੀ ਖਾਤਰ ਦੇਵਤਿਆਂ ਨੇ ਦੁਖ ਭੁਖ ਸਹਾਰ ਕੇ ਤੀਰਥਾਂ ਦਾ ਰਟਨ ਕੀਤਾ ।

੨. ਅਨੇਕਾਂ ਜੋਗੀ ਤੇ ਜਤੀ, ਆਪਣੀ ਆਪਣੀ ਮਰਯਾਦਾ ਅਨੁਸਾਰ, ਜੀਵਨ ਬਤੀਤ ਕਰਦੇ ਰਹੇ ਅਤੇ ਭਗਵੇਂ ਕਪੜੇ ਪਾ ਕੇ ਫਿਰਦੇ ਰਹੇ । ੧ ।

੩. ਤੇਰੀ ਢੂੰਡ ਵਿਚ, ਹੇ ਮਾਲਕ ਤੇਰੇ ਇਸ਼ਕ ਵਿਚ ਰੱਤੇ ਹੋਏ ਅਨੇਕ ਲੋਕ ਫਿਰਦੇ ਰਹੇ (ਉਹ ਤੇਰੇ ਵੱਖ ਵੱਖ ਸਰੂਪਾਂ ਦੇ ਦਰਸ਼ਨ ਕਰਦੇ ਰਹੇ) ।

੪. (ਕਿਉਂਕਿ) ਤੇਰੇ ਨਾਮ ਅਨੇਕ ਹਨ, ਰੂਪ ਬੇਅੰਤ ਹਨ ਅਤੇ ਤੇਰੇ ਗੁਣ ਅਲਖ ਹਨ । ੧ । ਰਹਾਉ ।

੫. ਅਨੇਕਾਂ ਹੀ (ਤੇਰੇ ਦਰਸ਼ਨ ਵਾਸਤੇ) ਦਰ, ਘਰ ਤੇ ਮਹਲ, ਹਾਥੀ ਤੇ ਘੋੜੇ ਛਡਕੇ ਅਤੇ ਆਪਣਾ ਵਤਨ ਦੇਸ ਤਿਆਗ ਕੇ ਫਿਰਦੇ ਰਹੇ ।

੬. ਹੋਰ ਅਨੇਕਾਂ ਪੀਰ ਪੈਗ਼ੰਬਰ, ਰਾਹ ਦਸਣ ਵਾਲੇ ਤੇ ਸਿਦਕੀ ਤੇਰੀ ਖਾਤਰ ਦੁਨੀਆਂ ਹੀ ਛਡ ਗਏ ਤੇ ਆਖਰ ਪਰਵਾਣ ਚੜ੍ਹੇ । ੨ ।

੭. ਅਨੇਕਾਂ ਨੇ ਦੁਨੀਆਂ ਦੇ ਸੁਆਦ, ਸੁਖ, ਆਰਾਮ, ਰਸ-ਕਸ ਛਡੇ, ਕਈਆਂ ਕਪੜੇ ਛਡੇ ਤੇ ਚਮੜਾ ਪਾ ਲਇਆ ।

੮. ਅਨੇਕ ਬੰਦੇ ਤੇਰੇ ਦਰ ਤੇ ਦੁਖੀਆਂ, ਦਰਦਵੰਦਾਂ ਵਾਗ ਫ਼ਰਿਆਦੀ ਹੋ ਗਏ, ਨਾਮ ਵਿਚ ਰੰਗੇ ਗਏ ਤੇ ਦਰਵੇਸ਼ ਹੋ ਗਏ । ੩ ।

੯. ਕਿਸੇ ਨੇ (ਤੇਰੇ ਦਰਸ਼ਨਾਂ ਲਈ) ਚਮੜਾ ਪਾ ਲਇਆ, ਕੋਈ ਠੂਠਾ ਲੈ ਕੇ ਮੰਗਣ ਲਗ ਪਇਆ, ਕਿਸੇ ਨੇ ਸੰਨਿਆਸ ਧਾਰਨ ਕਰਕੇ ਡੰਡਾ ਹਥ ਵਿਚ ਲੈ ਲਇਆ, ਕੋਈ ਮ੍ਰਿਗਛਾਲਾ ਤੇ ਆਸਣ ਲਗਾ ਬੈਠਾ, ਕਿਸੇ ਨੇ ਬੋਦੀ, ਜਨੇਊ ਤੇ ਧੋਤੀ ਪਹਿਨ ਲਈ ।

੧੦. ਹੇ ਪ੍ਰਭੂ, ਮੈਂ ਵੀ ਇਨ੍ਹਾਂ ਸਾਰਿਆਂ ਵਾਂਗ ਤੇਰੀ ਤਲਾਸ਼ ਵਿਚ ਤੇਰਾ ਇਕ ਸਾਂਗੀ ਹਾਂ ਤੇ ਤੂੰ ਮੇਰਾ ਮਾਲਕ ਹੈਂ, ਨਾਨਕ ਬੇਨਤੀ ਕਰਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਮੇਰੀ ਕੋਈ ਵਖਰੀ ਜ਼ਾਤ-ਭੇਖ ਨਹੀਂ ਹੋ ਗਈ (ਬਸ ਮੈਂ ਤੇਰਾ ਸਾਂਗੀ ਹਾਂ) । ੪ । ੧ । ੩੩ ।

੧. ਭੀਤਰਿ ਪੰਚ ਗੁਪਤ ਮਨਿ ਵਾਸੇ ।
੨. ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ । ੧ ।
੩. ਮਨੁ ਮੇਰਾ ਦਇਆਲ ਸੇਤੀ ਥਿਰੁ ਨਾ ਰਹੈ ।
੪. ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ । ੧ । । ਰਹਾਉ ।
੫. ਫੂਲ ਮਾਲਾ ਗਲਿ ਪਹਿਰਉਗੀ ਹਾਰੋ ।
੬. ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ । ੨ ।
੭. ਪੰਚ ਸਖੀ ਹਮ ਏਕੁ ਭਤਾਰੋ ।
੮. ਪੇਡਿ ਲਗੀ ਹੈ ਜੀਅੜਾ ਚਾਲਣਹਾਰੋ । ੩ ।
੯. ਪੰਚ ਸਖੀ ਮਿਲਿ ਰੁਦਨੁ ਕਰੇਹਾ ।
੧੦. ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ । ੪ । ੧ । ੩੪ ।

## ਪਦ-ਅਰਥ

**ਭੀਤਰਿ**—ਅੰਦਰ; **ਉਦਾਸੇ**—ਉਦਾਸ ਹੋਏ; **ਅਧਿਕ**—ਬਹੁਤ; **ਪੰਚ ਸਖੀ**—ਪੰਜ ਗਿਆਨ ਇੰਦ੍ਰੇ; **ਭਤਾਰੋ**—ਪਤੀ, ਜੀਵਾਤਮਾ; **ਪੇਡਿ**—ਸਰੀਰ ਰੂਪ ਪੇਡ ਵਿਚ, ਸਰੀਰ ਦੇ ਭੋਗਾਂ ਵਿਚ; **ਪਜੂਤਾ**—ਪਕੜਿਆ ਗਇਆ ।

## ਟੀਕਾ

੧. ਪੰਜ ਕਾਮਾਦਿਕ ਮੇਰੇ ਮਨ ਅੰਦਰ ਲੁਕੇ ਰਹਿੰਦੇ ਹਨ ।
੨. ਉਹ ਸਥਿਰ ਨਹੀਂ ਰਹਿੰਦੇ ਸਗੋਂ ਇਉਂ ਬਾਹਰ ਭੌਂਦੇ ਹਨ ਜਿਵੇਂ ਕੋਈ ਆਪਣੇ ਘਰੋਂ ਉਦਾਸ ਹੋਇਆ ਭੌਂਦਾ ਹੈ । ੧ ।
੩. ਮੇਰਾ ਮਨ ਮਿਹਰਵਾਨ ਪ੍ਰਭੂ ਦੇ ਨਾਮ ਵਿਚ ਸਥਿਰ ਹੋ ਕੇ ਨਹੀਂ ਲਗਦਾ ।
੪. ਇਹ ਮਨ ਲੋਭੀ, ਕਪਟੀ, ਪਾਪੀ ਤੇ ਪਾਖੰਡੀ ਬਣਿਆ ਹੋਇਆ ਹੈ, ਇਸ ਤੇ ਮਾਇਆ ਦਾ ਬੜਾ ਪ੍ਰਭਾਵ ਹੈ । ੧ । ਰਹਾਉ ।
੫. (ਮੈਂ ਸੁਪਨੇ ਲੈਂਦੀ ਹਾਂ ਕਿ ਕਿਸੇ ਵੇਲੇ ਜਦ ਮੇਰਾ ਪਤੀ ਮਿਲੇਗਾ) ਮੈਂ ਆਪਣੇ ਗਲ ਵਿਚ ਫੁਲਾਂ ਦੀ ਮਾਲਾ ਅਤੇ (ਮੋਤੀਆਂ ਦੇ) ਹਾਰ ਪਾਵਾਂਗੀ ।
੬. ਜਦੋਂ ਮੇਰਾ ਪਤੀ-ਪਰਮਾਤਮਾ ਮਿਲੇਗਾ, ਮੈਂ ਸਾਰੇ ਸ਼ਿੰਗਾਰ ਕਰਾਂਗੀ । ੨ ।
੭. ਮੈਂ ਜੀਵ-ਇਸਤ੍ਰੀ ਦੀਆਂ ਪੰਜ ਸਹੇਲੀਆਂ (ਗਿਆਨ ਇੰਦ੍ਰੇ) ਹਨ ਤੇ ਮੇਰਾ ਖਸਮ (ਜੀਵਾਤਮਾ) ਇਕ ਹੈ ।

੮. ਪਰ ਇਹ ਜੀਵ-ਇਸਤ੍ਰੀ ਸਰੀਰ ਦੇ ਭੋਗਾਂ ਵਿਚ ਲਗੀ ਹੈ, (ਇਸ ਨੂੰ ਭੁਲ ਜਾਂਦਾ ਹੈ ਕਿ) ਜੀਵਾਤਮਾ ਚਲਣਹਾਰ ਹੈ । ੩ ।

੯. (ਜਦੋਂ ਆਤਮਾ ਉਠ ਗਇਆ ਤਾਂ) ਪੰਜਾਂ ਗਿਆਨ ਇੰਦ੍ਰਿਆਂ ਨੇ ਰੁਦਨ ਕੀਤਾ ।

੧੦. (ਨਾਨਕ) ਜੀਵਾਤਮਾ ਇਕੱਲਾ ਹੀ (ਕਰਮਾਂ ਦਾ ਲੇਖਾ) ਦੇਣ ਲਈ ਫੜਿਆ ਜਾਂਦਾ ਹੈ । ੪ । ੧ । ੩੪ ।

### ੩੫

**੧. ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ।**
**੨. ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ।੧।**
**੩. ਲਾਲ ਬਹੁ ਗੁਣਿ ਕਾਮਣਿ ਮੋਹੀ ।**
**੪. ਤੇਰੇ ਗੁਣ ਹੋਹਿ ਨ ਅਵਰੀ । ੧ । ਰਹਾਉ ।**
**੫. ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ।**
**੬. ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ।੨।**
**੭. ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ।**
**੮. ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ । ੩ ।**
**੯. ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ।**
**੧੦. ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ । । ੪ । ੧ । ੩੫ ।**

### ਪਦ-ਅਰਥ

**ਪਉਣ**—ਸੁਆਸ; **ਸੂਤ ਧਾਰੀ**—ਧਾਗੇ ਦੀ ਡੋਰੀ; **ਕਾਮਣਿ**—ਇਸਤ੍ਰੀ; **ਰਾਵੈ**—ਭੋਗੇ; **ਦੰਤੁ**—ਦੰਦਾਸਾ; **ਕਰ**—ਹਥ ਲਈ; **ਮਧੁ ਸੂਦਨੁ**—ਮਧੁ ਰਾਖਸ਼ ਦੇ ਮਾਰਨ ਵਾਲਾ, ਵਿਸ਼ਨੂੰ, ਵਾਹਿਗੁਰੂ; **ਪਟੁ**—ਰੇਸ਼ਮੀ ਕਪੜਾ; **ਧੜੀ**—ਮਾਂਗ, ਪਟੀ; **ਸ੍ਰੀਰੰਗ**—ਲਛਮੀ ਨਾਲ ਅਨੰਦ ਕਰਨ ਵਾਲਾ, ਵਿਸ਼ਨੂੰ, ਵਾਹਿਗੁਰੂ; **ਗਿਆਨ ਰਾਉ**—ਗਿਆਨ ਦਾ ਰਾਜਾ, ਵਾਹਿਗੁਰੂ ।

### ਟੀਕਾ

੧. ਜੇ ਕੋਈ ਜੀਵ ਇਸਤ੍ਰੀ ਮਨ ਰੂਪ ਮੋਤੀ ਨੂੰ ਸੁਆਸ ਰੂਪ ਧਾਗੇ ਦੀ ਡੋਰ ਵਿਚ ਪਾ ਕੇ (ਗਲ ਪਾਣ ਲਈ) ਗਹਿਣਾ ਬਣਾ ਲਵੇ (ਸੁਆਸ-ਸੁਆਸ ਨਾਮ ਜਪੇ),

੨. ਅਤੇ ਸਰੀਰ ਤੇ ਖਿਮਾ ਦਾ ਸ਼ਿੰਗਾਰ ਪਾਵੇ ਤਾਂ ਉਹ ਪਿਆਰੀ ਲਾਲ-ਪ੍ਰਭੂ ਨੂੰ ਮਾਣਦੀ ਹੈ (ਮੇਲ ਦਾ ਅਨੰਦ ਪ੍ਰਾਪਤ ਕਰਦੀ ਹੈ) । ੧ ।

੩. ਹੇ ਲਾਲ-ਪ੍ਰਭੂ, ਤੇਰੇ ਅਨੇਕ ਗੁਣਾਂ ਕਰਕੇ ਜੀਵ-ਇਸਤ੍ਰੀ ਤੇਰੇ ਵਲ ਖਿਚੀ ਗਈ ਹੈ ।

੪. ਤੇਰੇ ਐਸੇ ਗੁਣ ਹਨ ਜੋ ਕਿਸੇ ਹੋਰ ਵਿਚ ਨਹੀਂ ਹਨ । ੧ । ਰਹਾਉ ।

੫. ਜੇ ਜੀਵ-ਇਸਤ੍ਰੀ ਹਰੀ-ਸਿਮਰਨ ਦਾ ਹਾਰ ਗਲ ਵਿਚ ਪਾ ਲਵੇ, ਦਮੋਦਰ-ਪ੍ਰਭੂ ਦਾ ਸਿਮਰਨ ਦੰਦਾਸਾ ਬਣਾ ਲੇਵੇ ।

੬. ਕਰਤਾਰ ਦਾ ਸਿਮਰਨ ਹਥ ਵਿਚ ਕੰਗਣ ਪਾ ਲਵੇ-ਤੇ ਇਸ ਤਰ੍ਹਾਂ ਪ੍ਰਭੂ ਦੇ ਵਖ ਵਖ ਸਰੂਪਾਂ ਨੂੰ ਸਾਹਮਣੇ ਲਿਆ ਕੇ ਆਪਣੇ ਚਿਤ ਨੂੰ ਟਿਕਾ ਲਵੇ । ੨ ।

੭. ਜੇ ਉਹ ਮਧੂਸੂਦਨ-ਪ੍ਰਭੂ ਦੇ ਸਿਮਰਨ ਦੀ ਮੁੰਦਰੀ ਉਂਗਲ ਵਿਚ ਪਾਵੇ ਤੇ ਪਰਮੇਸ਼ਰ ਦੇ ਸਿਮਰਨ ਦਾ ਰੇਸ਼ਮੀ ਕਪੜਾ ਹੰਢਾਵੇਂ ।

੮. ਜੇ ਉਹ ਧੀਰਜ ਨੂੰ ਮਾਂਗ ਭਰਨਾ ਮੰਨ ਲਵੇ ਅਤੇ ਸ੍ਰੀਰੰਗ-ਪ੍ਰਭੂ ਦੇ ਸਿਮਰਨ ਦਾ ਸੁਰਮਾ ਪਾਵੇ । ੩ ।

੯. ਜੇ ਉਹ ਮਨ-ਮੰਦਰ ਵਿਚ ਪ੍ਰਭੂ-ਗਿਆਨ ਦਾ ਦੀਵਾ ਜਗਾਵੇਂ, ਜੇ ਆਪਣੇ ਹਿਰਦੇ-ਸਰੀਰ ਨੂੰ ਪ੍ਰਭੂ ਲਈ ਸੇਜਾ ਬਣਾਵੇ ।

੧੦. ਤਾਂ ਗਿਆਨ ਦਾ ਰਾਜਾ ਪ੍ਰਭੂ ਜਦੋਂ ਪ੍ਰਸੰਨ ਹੋ ਕੇ ਉਸ ਦੀ ਹਿਰਦੇ-ਸੇਜਾ ਤੇ ਆਵੇਗਾ ਤਦੋਂ ਉਸ ਜੀਵ-ਇਸਤ੍ਰੀ ਨੂੰ ਮਾਣੇਗਾ (ਮਿਲਾਪ ਦਾ ਅਨੰਦ ਬਖਸ਼ੇਗਾ) । ੪ । ੧ । ੩੫ ।

## ੩੬

**੧. ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ।**

**੨. ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ।੧।**

**੩. ਤੇਰਾ ਹੁਕਮੁ ਭਲਾ ਤੁਧੁ ਭਾਵੈ ।**

**੪. ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ । ੧ । । ਰਹਾਉ ।**

**੫. ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮ ਨ ਹੋਈ ।**

**੬. ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ । ੨ ।**

**੭. ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ।**

**੮. ਸਤਰੰਗ ਬਾਜੀ ਪਕੇ ਨਾਹੀ ਕਚੀ ਆਵੈ ਸਾਰੀ । ੩ ।**

**੯. ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ ।**

੧੦. ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ।
।੪।੨।੩੬।

## ਪਦ-ਅਰਥ

**ਪੜਿਆ**—ਵਾਪਰਿਆ; **ਬਾਜਾਰੀ**—ਬੜਬੋਲਾ; **ਸਾਰੀ**—ਨਰਦ; **ਬੀਨਾ**—ਸਿਆਣਾ; **ਬੰਦੀ**—ਤਾਬੇਦਾਰੀ ਵਿਚ, ਹੁਕਮ ਵਿਚ।

## ਟੀਕਾ

੧. (ਅਗਿਆਨੀ ਜੀਵ ਇਸ ਗੱਲ ਨੂੰ ਕਿਉਂ ਨਹੀਂ ਸਮਝਦਾ ਕਿ ਅਟੱਲ ਹੁਕਮ ਵਰਤ ਰਹਿਆ ਹੈ ਤੇ ਉਸ ਹੁਕਮ ਨੂੰ ਬੁਝ ਕੇ ਉਸ ਨਾਲ ਇਕ ਸੁਰ ਹੋਣਾ ਚਾਹੀਦਾ ਹੈ। ਸਫਲ ਜੀਵਨ ਲਈ ਹੋਰ ਕੋਈ ਰਾਹ ਨਹੀਂ) ਜੀਵ ਪ੍ਰਭੂ ਦਾ ਬਣਾਇਆ ਹੋਇਆ ਹੈ, ਤੇ ਉਹ ਕੁਝ ਕਰਦਾ ਹੈ ਜੋ ਪ੍ਰਭੂ ਉਸ ਤੋਂ ਕਰਾਉਂਦਾ ਹੈ; ਜੀਵ ਨੂੰ ਕੀ ਕਹਿਣਾ ਹੋਇਆ (ਉਸ ਦੇ ਵਸ ਕੀ ਹੈ ?)।

੨. ਜੋ ਪ੍ਰਭੂ ਨੂੰ ਭਾਉਂਦਾ ਹੈ, ਉਹ ਕੁਝ ਕਰਦਾ ਹੈ, ਉਸ ਪ੍ਰਭੂ ਦੇ ਬਣਾਏ ਹੋਏ ਜੀਵ ਦੀਆਂ ਆਪਣੀਆਂ ਸਿਆਣਪਾਂ ਕਿਸ ਕੰਮ ਹਨ ? ।੧।

੩. ਹੇ ਪ੍ਰਭੂ, ਜਿਸ ਪੁਰਸ਼ ਨੂੰ ਤੇਰਾ ਹੁਕਮ ਚੰਗਾ ਲਗਦਾ ਹੈ, ਉਹ ਪੁਰਸ਼ ਤੈਨੂੰ ਭਾਉਂਦਾ ਹੈ।

੪. (ਨਾਨਕ) ਉਸ ਨੂੰ ਵਡਿਆਈ ਮਿਲਦੀ ਹੈ; ਉਹ (ਤੇਰਾ ਹੁਕਮ ਬੁਝ ਕੇ) ਤੇਰੇ ਸਚੇ ਨਾਮ ਵਿਚ ਲੀਨ ਰਹਿੰਦਾ ਹੈ। ੧। ਰਹਾਉ।

੫. ਜੀਵਾਂ ਦੀ ਕਿਰਤ ਓਵੇਂ ਪਈ ਹੈ ਜਿਵੇਂ ਹੁਕਮ ਦਾ ਪਰਵਾਨਾ ਲਿਖਿਆ ਗਇਆ ਹੈ, ਇਸ ਪਰਵਾਨੇ ਤੇ ਕੋਈ ਹੋਰ ਹੁਕਮ ਨਹੀਂ ਚਾੜ੍ਹ ਸਕਦਾ (ਇਹ ਹੁਕਮ ਕੋਈ ਬਦਲ ਨਹੀਂ ਸਕਦਾ)।

੬. ਜੋ ਕੁਝ ਪਰਵਾਨੇ ਵਿਚ ਪ੍ਰਭੂ ਵਲੋਂ ਲਿਖਿਆ ਗਇਆ ਹੈ, ਉਹ ਹੀ ਵਾਪਰਦਾ ਹੈ-ਕੋਈ ਇਸ ਨੂੰ ਮਿਟਾ ਨਹੀਂ ਸਕਦਾ। ੨।

੭. ਜੇ ਭਲਾ ਕੋਈ ਅਗਿਆਨੀ ਜੀਵ ਧੁਰੋਂ ਲਿਖੇ ਹੁਕਮ ਵਿਰੁਧ ਬਹੁਤ ਗਿਲੇ ਸ਼ਕਾਇਤਾਂ ਕਰੇ ਤਾਂ ਉਸ ਨੂੰ ਬੜਬੋਲਾ ਠਹਿਰਾਇਆ ਜਾਏਗਾ।

੮. ਉਸ ਦੀ ਜੀਵਨ ਰੂਪ ਸ਼ਤਰੰਜ ਦੀ ਬਾਜ਼ੀ ਪੁਗਦੀ ਨਹੀਂ, ਉਸ ਦੀ ਨਰਦ ਕਚੀ ਰਹੇਗੀ (ਜੀਵਨ ਅਸਫਲ ਜਾਏਗਾ)। ੩।

੯. (ਹੇ ਭਰਾਵੋ, ਪੱਕ ਜਾਣੋ ਕਿ) ਨਾ ਕੋਈ ਆਪਣੇ ਆਪ ਸਿਆਣਾ ਹੈ ਅਤੇ ਨਾ ਮੂਰਖ (ਕਿਉਂਕਿ ਸਾਰੀ ਖੇਡ ਹੁਕਮ ਦੀ ਵਰਤਦੀ ਹੈ)।

੧੦. (ਬਸ ਗੱਲ ਇਹ ਹੈ ਕਿ) ਜਿਸ ਮਨੁੱਖ ਨੂੰ ਉਹ ਆਪਣੀ ਤਾਬੇਦਾਰੀ (ਹੁਕਮ) ਵਿਚ ਰਖ ਕੇ ਆਪਣੀ ਸਿਫਤ ਸਲਾਹ ਕਰਾਉਂਦਾ ਹੈ, ਉਹੋ ਉਸ ਦਾ ਬੰਦਾ (ਸੇਵਕ) ਹੈ । ੪ । ੨ । ੩੬ ।

## ੩੭

੧. ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ।
੨. ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ।੧।
੩. ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ।
੪. ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ । ੧ । ਰਹਾਉ ।
੫. ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ।
੬. ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ । ੨ ।
੭. ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ।
੮. ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ । ੩ ।
੯. ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ।
੧੦. ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ । । ੪ । ੩ । ੩੭ ।

## ਪਦ-ਅਰਥ

**ਖਿੰਥਾ**—ਗੋਦੜੀ; **ਜੁਗਤਾ**—ਜੁੜਿਆ ਹੋਇਆ; **ਸਿਵ**—ਆਤਮ; **ਕਲਪ**—ਕਲਪਣਾ; **ਬਾਦੰ**—ਝਗੜੇ; **ਪਤੁ**—ਖੱਪਰ; **ਵਰਤਮਾਨ**—ਸਰਬ ਵਿਆਪਕ; **ਬਿਭੂਤੰ**—ਸੁਆਹਾ; **ਰਹਰਾਸਿ**—ਰਹੁ ਰੀਤ; **ਸੰਮਿਆ**—ਬੈਰਾਗਣ, ਟਿਕਟਿਕੀ, ਜਿਸ ਤੇ ਬਾਹਾਂ ਰਖ ਕੇ ਜੋਗੀ ਧਿਆਨ ਵਿਚ ਬੈਠਦੇ ਹਨ ।

## ਟੀਕਾ

੧. ਹੇ ਜੋਗੀ, ਗੁਰੂ ਦਾ ਸ਼ਬਦ ਮੈਂ ਮਨ ਵਿਚ ਵਸਾਇਆ ਹੈ, ਇਹ ਮੇਰੀਆਂ ਮੁੰਦਾਂ ਹਨ; ਖਿਮਾ ਮੇਰੀ ਖਿੰਥਾ (ਗੋਦੜੀ) ਹੈ ।

੨. ਜੋ ਪ੍ਰਭੂ ਦਾ ਭਾਣਾ ਹੁੰਦਾ ਹੈ ਉਹ ਮੈਂ ਮਿਠਾ ਕਰ ਕੇ ਮੰਨਦਾ ਹਾਂ-ਇਹ ਮੈਂ ਸਹਿਜ ਜੋਗ ਦਾ ਨਿਧਾਨ (ਖਜ਼ਾਨਾ) ਪ੍ਰਾਪਤ ਕੀਤਾ ਹੈ । ੧ ।

੩. ਹੇ ਭਾਈ, ਅਸਲ ਜੁੜਿਆ ਹੋਇਆ ਸਦਾ ਹੀ ਜੋਗੀ ਉਹ ਹੈ ਜੋ ਪਰਮ ਤਤ ਪ੍ਰਭੂ ਵਿਚ ਜੁੜਿਆ ਹੋਇਆ ਹੈ।

੪. ਉਸ ਨੇ ਨਿਰੰਜਨ ਪ੍ਰਭੂ ਦਾ ਅੰਮ੍ਰਿਤ ਨਾਮ ਪ੍ਰਾਪਤ ਕਰ ਲਇਆ ਹੈ, ਗਿਆਨ ਉਸ ਲਈ ਉਹ ਸਰੀਰਕ ਰਸ ਦਾ ਭੋਗ ਹੈ (ਜੋ ਜੋਗੀ ਦਸਮ ਦੁਆਰ ਦੀ ਸਮਾਧੀ ਵਿਚ ਜਾ ਕੇ ਆਪਣੇ ਅੰਦਰ ਮਾਣਦਾ ਹੈ)।੧। ਰਹਾਉ।

੫. ਆਤਮਕ ਮੰਡਲ ਦੇ ਆਸਣ ਤੇ ਮੈਂ ਬੈਠਦਾ ਹਾਂ, ਮੈਂ ਕਲਪਣਾ ਤੇ ਝਗੜ ਤਿਆਗ ਦਿਤੇ ਹਨ।

੬. ਮੇਰੇ ਅੰਦਰ ਜੋ ਗੁਰੂ ਸ਼ਬਦ ਦੀ ਸੁੰਦਰ ਧੁਨੀ ਸਦਾ ਹੋ ਰਹੀ ਹੈ, ਇਹ ਮੇਰੀ ਸਿੰਙੀ ਹੈ। ਇਸ ਤਰ੍ਹਾਂ ਮੇਰਾ ਮਨ ਦਿਨ ਰਾਤ ਗੁਰ ਸ਼ਬਦ ਰੂਪ ਨਾਦ ਵਜਾ ਰਹਿਆ ਹੈ।੨।

੭. ਪ੍ਰਭੂ ਦਾ ਵਿਚਾਰ ਮੇਰਾ ਖੱਪਰ ਹੈ, ਉਸ ਦੇ ਗਿਆਨ ਵਾਲੀ ਮੱਤ ਮੇਰਾ ਡੰਡਾ ਹੈ, ਉਸ ਨੂੰ ਸਰਬ ਥਾਂ ਵਿਆਪਕ ਸਮਝਣਾ-ਇਹ ਮੇਰੀ ਬਿਭੂਤ ਹੈ।

੮. ਪ੍ਰਭੂ ਦੀ ਸਿਫ਼ਤ ਸਾਲਾਹ ਮੇਰੀ ਜੀਵਨ ਮਰਯਾਦਾ ਹੈ, ਗੁਰੂ ਦੇ ਸਨਮੁਖ ਰਹਿਣਾ ਇਹੋ ਮੇਰਾ ਅਤੀਤ (ਵਿਰਕਤ) ਪੰਥ ਹੈ।੩।

੯. ਅਨੇਕਾਂ ਤੇ ਭਿੰਨ ਭਿੰਨ ਵਰਨਾਂ ਦੇ ਜੀਵਾਂ ਵਿਚ ਪਸਰ ਰਹੀ ਇਕੋ ਜੋਤ ਦੀ ਪਛਾਣ ਕਰਨੀ ਇਹ ਮੇਰੀ ਬੈਰਾਗਣ (ਟਿਕ ਟਿਕੀ) ਹੈ।

੧੦. ਹੇ ਭਰਥਰ ਜੋਗੀ, ਸੁਣ (ਨਾਨਕ ਕਹਿੰਦਾ ਹੈ) ਮੇਰੀ ਲਿਵ ਇਹ ਹੈ ਕਿ ਮੈਂ ਕੇਵਲ ਇਕ ਪ੍ਰਭੂ ਵਿਚ ਮਗਨ ਰਹਿੰਦਾ ਹਾਂ।੪।੩।੩੭।

### ੩੮

੧. **ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ।**

੨. **ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ।੧।**

੩. **ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ।**

੪. **ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ।।੧। ਰਹਾਉ।**

੫. **ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ।**

੬. **ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ।੨।**

੭. **ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ।**

੮. **ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕ੍ਰਿਆ।੩।**

੯. ਸਿਫਤੀ ਰਤਾ ਸਦਾ ਬੈਰਾਗੀ ਜੂਐ ਜਨਮੁ ਨ ਹਾਰੈ ।
੧੦. ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ।
।੪।੪।੩੮।

## ਪਦ-ਅਰਥ

**ਧਾਵੇ**—ਧਾਵੇ (ਮਹੂਏ) ਦੇ ਫੁਲ ਜਿਨ੍ਹਾਂ ਤੋਂ ਸ਼ਰਾਬ ਬਣਦੀ ਹੈ; **ਕਸੁ**—ਕਿੱਕਰ ਦੇ ਸੱਕ; **ਭਵਨੁ**—ਸਰੀਰ, ਸਰੀਰ ਦੀ ਸਾਧਨਾ; **ਪੋਚਾ**—ਲੇਪ, ਠੰਢੇ ਪਾਣੀ ਦਾ ਜੋ ਅਰਕ ਕੱਢਣ ਵਾਲੇ ਭਾਂਡੇ ਨੂੰ ਭਾਫ ਠੰਢੀ ਰੱਖਣ ਲਈ ਦਿੱਤਾ ਜਾਂਦਾ ਹੈ; **ਅਮਿਉ**—ਅੰਮ੍ਰਿਤ; **ਗਹਿਆ**—ਪਕੜਿਆ; **ਛੂਛੈ**—ਫੋਕੇ; **ਸਾਖੀ**—ਸਿਖਿਆ; **ਖੀਵਾ**—ਮਸਤ ।

## ਟੀਕਾ

੧. (ਹੇ ਜੋਗੀ, ਛੂਛੇ ਸ਼ਰਾਬ ਪੀਣ ਦੀ ਥਾਂ ਇਸ ਤਰ੍ਹਾਂ ਸ਼ਰਾਬ ਬਣਾ ਕੇ ਪੀ) ਪ੍ਰਭੂ ਗਿਆਨ ਨੂੰ ਗੁੜ ਬਣਾ, ਪ੍ਰਭੂ ਵਿਚ ਸੁਰਤ ਜੋੜਨ ਨੂੰ ਧਾਵੇ (ਮਹੂਏ) ਦੇ ਫੁਲ ਅਤੇ ਸ਼ੁਭ ਕਰਣੀ ਨੂੰ ਕਿੱਕਰ ਦੇ ਸੱਕ ।

੨. ਸਰੀਰ ਦੀ ਸਾਧਨਾ (ਸ਼ਰਾਬ ਕਢਣ ਲਈ) ਭੱਠੀ ਬਣਾ ਤੇ ਪ੍ਰਭੂ-ਪ੍ਰੇਮ ਨੂੰ ਪੋਚਾ ਬਣਾ-ਇਸ ਤਰ੍ਹਾਂ ਦੇ ਬਣੇ ਰਸ ਤੋਂ ਅੰਮ੍ਰਿਤ-ਸ਼ਰਾਬ ਚੋਂਦਾ ਹੈ ।੧।

੩. ਹੇ ਜੋਗੀ, ਅਸਲ ਮਤਵਾਲਾ ਉਹ ਮਨ ਹੈ ਜੋ ਨਾਮ-ਰਸ ਪੀਂਦਾ ਹੈ ਅਤੇ ਪ੍ਰਭੂ ਗਿਆਨ ਦੀ ਅਡੋਲਤਾ ਵਿਚ ਮਸਤ ਰਹਿੰਦਾ ਹੈ ।

੪. ਉਸ ਨੂੰ ਐਸੀ ਪ੍ਰਭੂ ਲਿਵ ਲਗੀ ਹੈ ਜੋ ਦਿਨ-ਰਾਤ ਬਣੀ ਰਹਿੰਦੀ ਹੈ ਅਤੇ ਜੋ ਗੁਰੂ ਸ਼ਬਦ ਨੂੰ ਆਤਮ ਮੰਡਲ ਦਾ ਸੰਗੀਤ ਬਣਾ ਕੇ ਅੰਦਰ ਟਿਕਾਈ ਰਖਦੀ ਹੈ ।੧। ਰਹਾਉ ।

੫. ਹੇ ਜੋਗੀ, ਇਹ ਹੈ ਪੂਰਾ ਤੇ ਸਚਾ ਪਿਆਲਾ (ਸ਼ਰਾਬ ਦਾ) ਜੋ ਸਹਜ ਦੁਆਰਾ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਮਿਲਦਾ ਹੈ ਜਿਸ ਤੇ ਪ੍ਰਭੂ ਦੀ ਕ੍ਰਿਪਾ ਹੋਵੇ ।

੬. ਜੋ ਇਸ ਅੰਮ੍ਰਿਤ ਨੂੰ ਗ੍ਰਹਿਣ ਕਰਨ ਵਾਲਾ ਬਣਿਆ ਹੈ, ਉਹ ਹੋਰ ਫੋਕੇ ਨਸ਼ਿਆਂ ਨੂੰ ਨਹੀਂ ਪਿਆਰ ਕਰਦਾ ।੨।

੭. ਜਿਸ ਨੇ ਗੁਰੂ ਦੀ ਅੰਮ੍ਰਿਤ ਬਾਣੀ, ਗੁਰੂ ਦੀ ਸਿਖਿਆ ਦਾ ਰਸ ਪੀਤਾ ਹੈ, ਉਹ ਪੀਂਦਿਆਂ ਹੀ ਪ੍ਰਭੂ-ਦਰ ਤੇ ਪਰਵਾਨ ਹੋ ਗਇਆ ਹੈ ।

੮. ਤੇ ਜੋ ਪ੍ਰਭੂ ਦਰ ਤੇ ਪ੍ਰਭੂ ਦੇ ਦਰਸ਼ਨ ਦਾ ਪ੍ਰੇਮੀ ਹੈ, ਉਸ ਨੂੰ ਕਿਸੇ ਮੁਕਤੀ ਜਾਂ ਬੈਕੁੰਠ ਦੀ ਕੀ ਲੋੜ ਰਹਿ ਜਾਂਦੀ ਹੈ ? (ਦਰਸ਼ਨਾਂ ਵਿਚ ਹੀ ਮੁਕਤੀ ਤੇ ਬੈਕੁੰਠ ਹਨ) ।੩।

੯. ਜੋ ਪ੍ਰਭੂ ਦੀ ਸਿਫਤ ਸਾਲਾਹ ਵਿਚ ਮਸਤ ਹੈ, ਉਹ ਸਦਾ ਹੀ (ਸੰਸਾਰਕ ਮੋਹ ਵਲੋਂ ਵੈਰਾਗੀ ਹੈ, ਉਹ ਆਪਣਾ ਜਨਮ ਨਿਸਫਲ ਨਹੀਂ ਗਵਾਉਂਦਾ,

੧੦. ਹੇ ਨਾਨਕ, (ਭਰਥਰੀ ਨੂੰ ਇਉਂ) ਆਖ–ਹੇ ਭਰਥਰ ਜੋਗੀ ਸੁਣ, ਉਹ ਨਾਮ ਅੰਮ੍ਰਿਤ ਦੀ ਧਾਰ ਪੀਣ ਵਿਚ ਮਸਤ ਹੁੰਦਾ ਹੈ । ੪ । ੪ । ੩੮ ।

### ੩੯

**੧. ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ।**
**੨. ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ।**
**੩. ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ । ੧ ।**
**੪. ਕਰਤਾ ਤੂ ਸਭਨਾ ਕਾ ਸੋਈ ।**
**੫. ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ । ੧ । । ਰਹਾਉ ।**
**੬. ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ।**
**੭. ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ ।**
**੮. ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ । ੨ ।**
**੯. ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ।**
**੧੦. ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ।**
**੧੧. ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ । ੩ । ੫ । ੩੯ ।**

### ਪਦ–ਅਰਥ

**ਖਸਮਾਨਾ**—ਮਾਲਕ (ਰਖਵਾਲਾ) ਬਣਿਆ; **ਕਰਲਾਣੇ**—ਕੁਰਲਾਏ; **ਸੋਈ**—ਸਾਰ ਲੈਣ ਵਾਲਾ; **ਸਕਤਾ**—ਤਾਕਤ ਵਾਲਾ; **ਵਗੈ**—ਗਊਆਂ ਦੇ ਵਗ; **ਪੁਰਸਾਈ**—ਪੁਛ; **ਵਿਗੋਏ**—ਖਰਾਬ ਕੀਤੇ; **ਸਾਦ**—ਸੁਆਦ; **ਮਰਿ**—ਆਪਾ ਭਾਵ ਤੋਂ ਮਰ ਕੇ ।

### ਟੀਕਾ

੧. (ਬਾਬਰ ਦੇ ਹਿੰਦ ਉਤੇ ਹਮਲੇ ਸਮੇਂ ਗੁਰੂ ਸਾਹਿਬ ਨੇ ਅਤਿਆਚਾਰ ਹੁੰਦੇ ਅੱਖੀਂ ਡਿਠੇ । ਉਸ ਸਮੇਂ ਉਨ੍ਹਾਂ ਦੇ ਅੰਦਰੋਂ ਜਿਵੇਂ ਜਿਵੇਂ ਵਲਵਲੇ ਨਿਕਲੇ ਹਨ, ਇਸ ਸ਼ਬਦ ਵਿਚ ਆਏ ਹਨ । ਪਹਿਲਾਂ ਪ੍ਰਭੂ ਨੂੰ ਪਿਆਰ ਭਰੇ ਉਲ੍ਹਾਮੇ ਦਿਤੇ ਹਨ

ਤੇ ਫਿਰ ਤਸਵੀਰ ਦੇ ਦੋਵੇਂ ਪਾਸੇ ਵਿਖਾਏ ਹਨ।) ਹੇ ਹਰੀ, ਖੁਰਾਸਾਨ ਨੂੰ ਤਾ ਤੂੰ ਬਾਬਰ ਤੋਂ ਬਚਾ ਲਇਆ ਸੀ ਪਰ (ਵਿਚਾਰੇ) ਹਿੰਦ ਨੂੰ ਡਰਾ ਦਿਤਾ ਹੈ।

੨. ਹੇ ਕਰਤਾ, (ਇਹ ਜ਼ੁਲਮ ਦੀ ਸਾਰੀ ਖੇਡ ਤੇਰੇ ਆਪਣੇ ਹੁਕਮ ਵਿਚ ਵਰਤੀ ਹੈ ਪਰ) ਤੂੰ ਆਪਣੇ ਤੇ ਦੋਸ਼ ਨਹੀਂ ਲੈਂਦਾ, ਤੇ ਬਾਬਰ-ਮੁਗ਼ਲ ਨੂੰ ਜਮ-ਰੂਪ ਬਣਾ ਕੇ ਹਿੰਦੁਸਤਾਨ ਤੇ ਚੜ੍ਹਾ ਦਿਤਾ ਹੈ।

੩. ਹੇ ਪ੍ਰਭੂ, ਹਿੰਦੁਸਤਾਨ-ਵਾਸੀਆਂ ਨੂੰ ਇਤਨੀ ਮਾਰ ਪਈ ਹੈ ਕਿ ਉਹ ਕੁਰਲਾ ਉਠੇ ਹਨ। ਕੀ ਤੈਨੂੰ ਉਨ੍ਹਾਂ ਤੇ ਤਰਸ ਨਾ ਆਇਆ? ।੧।

੪. ਹੇ ਪ੍ਰਭੂ, ਤੂੰ ਤੇ ਸਭਨਾਂ ਦਾ ਇਕੋ ਜਿਹਾ ਮਾਲਕ ਹੈਂ (ਕੇਵਲ ਮੁਗਲਾਂ ਦਾ ਨਹੀਂ, ਹਿੰਦੀਆਂ ਦਾ ਵੀ ਹੈਂ)।

੫. ਜੇ ਕੋਈ ਬਲਵਾਨ-ਪੁਰਸ਼ ਮੁਕਾਬਲੇ ਵਿਚ ਕਿਸੇ ਹੋਰ ਬਲਵਾਨ ਨੂੰ ਮਾਰੇ ਤਾਂ ਮੇਰੇ ਮਨ ਅੰਦਰ ਕੋਈ ਗਿਲਾ ਨਹੀਂ ਹੋ ਸਕਦਾ।

੬. (ਪਰ) ਜੇ ਇਕ ਤਾਕਤਵਰ ਸ਼ੇਰ ਗਊਆਂ ਦੇ ਵੱਗ ਤੇ ਪੈ ਕੇ ਵੱਗ ਨੂੰ ਮਾਰੇ ਤਾਂ ਗਊਆਂ ਦੇ ਰਾਖੇ ਨੂੰ ਪੁਛ ਹੁੰਦੀ ਹੈ ਕਿ ਉਹ ਕਿਥੇ ਗਇਆ ਸੀ। (ਗਊਆਂ ਦਾ ਵੱਗ ਨਿਹਥੇ ਹਿੰਦੀ ਹਨ ਤੇ ਵਾਗੀ ਕਰਤਾ ਪੁਰਖ ਆਪ ਹੈ)

੭, ਇਨ੍ਹਾਂ (ਮੁਗ਼ਲ) ਕੁੱਤਿਆਂ ਨੇ ਹੀਰਿਆਂ ਵਰਗੇ (ਹਿੰਦੀ) ਇਨਸਾਨਾਂ ਨੂੰ ਘਟੇ ਵਿਚ ਰੋਲਿਆ ਹੈ ਤੇ ਇੰਨੇ ਹਿੰਦੀ ਮੋਏ ਹਨ ਕਿ ਸਾਰ (ਗਿਣਤੀ) ਨਹੀਂ ਹੋ ਸਕਦੀ।

੮. (ਹੁਣ ਤਸਵੀਰ ਦਾ ਦੂਜਾ ਪਾਸਾ ਸਾਹਮਣੇ ਆ ਜਾਂਦਾ ਹੈ। ਗੁਰੂ ਸਾਹਿਬ ਭਾਣੇ ਦੇ ਘਰ ਵਿਚ ਆ ਗਏ ਹਨ)। (ਹੇ ਪ੍ਰਭੂ,) ਤੂੰ ਆਪ ਹੀ ਜੋੜਨ ਵਾਲਾ ਹੈਂ, ਆਪ ਹੀ ਵਿਛੋੜਨ ਵਾਲਾ ਹੈਂ-(ਜੋ ਹੋ ਰਹਿਆ ਹੈ ਉਹ ਤੇਰਾ ਹੀ ਭਾਣਾ ਹੈ, ਠੀਕ ਹੈ) ਸਗੋਂ ਇਹ ਸਭ ਖੇਡ ਤੇਰੀ ਵਡਿਆਈ ਪ੍ਰਗਟ ਕਰਦੀ ਹੈ।੨।

੯. (ਪਰ ਕਿਵੇਂ ? ਉੱਤਰ ਇਹ ਹੈ) ਜੇ ਕੋਈ ਆਪਣੇ ਆਪ ਨੂੰ ਵੱਡਾ ਅਖਵਾਂਦਾ ਹੈ ਅਤੇ ਮਨ ਭਾਉਂਦੇ ਸਵਾਦਾਂ ਵਿਚ ਪਇਆ ਰਹੇ (ਉਸ ਮਰਣਾ ਹੀ ਹੁੰਦਾ ਹੈ)।

੧੦. ਉਹ ਪ੍ਰਭੂ-ਖਸਮ ਦੀ ਨਜ਼ਰ ਵਿਚ ਇਕ ਕੀੜਾ ਹੈ ਜੋ ਦਾਣੇ ਚੁਗ ਰਹਿਆ ਹੈ।

੧੧. (ਫਿਰ ਅਸਲ ਜੀਵਨ ਕੀ ਹੈ ? ਉੱਤਰ ਅੱਗੇ ਹੈ) ਜੋ ਜੀਵਤ-ਭਾਵ (ਹੰਕਾਰ ਤਿਆਗ ਕੇ) ਤੋਂ ਮਰ ਕੇ ਅਸਲ ਜੀਵਨ ਜੀਂਦਾ ਹੈ, ਉਹ ਜੀਵਨ ਦੀ ਰਮਜ਼ ਲਭਦਾ ਹੈ। ਇਸ ਲਈ ਨਾਨਕ ਉਸੇ ਦਾ ਨਾਮ ਸਿਮਰਦਾ ਹੈ।੩।੫।੩੯।

# ਰਾਗੁ ਆਸਾ ਮਹਲਾ ੧

## ਅਸ਼ਟਪਦੀਆ

੧

੧. ਉਤਰਿ ਅਵਘਟਿ ਸਰਵਰਿ ਨ੍ਾਵੈ ।
੨. ਬਕੈ ਨ ਬੋਲੈ ਹਰਿਗੁਣ ਗਾਵੈ ।
੩. ਜਲੁ ਆਕਾਸੀ ਸੁੰਨਿ ਸਮਾਵੈ ।
੪. ਰਸੁ ਸਤੁ ਝੋਲਿ ਮਹਾ ਰਸੁ ਪਾਵੈ । ੧ ।
੫. ਐਸਾ ਗਿਆਨੁ ਸੁਨਹੁ ਅਭ ਮੋਰੇ ।
੬. ਭਰਿਪੁਰਿ ਧਾਰਿ ਰਹਿਆ ਸਭ ਠਉਰੇ । ੧ । ਰਹਾਉ ।
੭. ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ।
੮. ਸਤਿਗੁਰ ਸਬਦਿ ਕਰੋਧੁ ਜਲਾਵੈ ।
੯. ਗਗਨਿ ਨਿਵਾਸਿ ਸਮਾਧਿ ਲਗਾਵੈ ।
੧੦. ਪਾਰਸੁ ਪਰਸਿ ਪਰਮ ਪਦੁ ਪਾਵੈ । ੨ ।
੧੧. ਸਚੁ ਮਨ ਕਾਰਣਿ ਤਤੁ ਬਿਲੋਵੈ ।
੧੨. ਸੁਭਰ ਸਰਵਰਿ ਮੈਲੁ ਨ ਧੋਵੈ ।
੧੩. ਜੈ ਸਿਉ ਰਾਤਾ ਤੈਸੋ ਹੋਵੈ ।
੧੪. ਆਪੇ ਕਰਤਾ ਕਰੇ ਸੁ ਹੋਵੈ । ੩ ।
੧੫. ਗੁਰ ਹਿਵ ਸੀਤਲੁ ਅਗਨਿ ਬੁਝਾਵੈ ।
੧੬. ਸੇਵਾ ਸੁਰਤਿ ਬਿਭੂਤ ਚੜਾਵੈ ।
੧੭. ਦਰਸਨੁ ਆਪਿ ਸਹਜ ਘਰਿ ਆਵੈ ।
੧੮. ਨਿਰਮਲ ਬਾਣੀ ਨਾਦੁ ਵਜਾਵੈ । ੪ ।
੧੯. ਅੰਤਰਿ ਗਿਆਨੁ ਮਹਾ ਰਸੁ ਸਾਰਾ ।
੨੦. ਤੀਰਥ ਮਜਨੁ ਗੁਰ ਵੀਚਾਰਾ ।
੨੧. ਅੰਤਰਿ ਪੂਜਾ ਥਾਨੁ ਮੁਰਾਰਾ ।
੨੨. ਜੋਤੀ ਜੋਤਿ ਮਿਲਾਵਣ ਹਾਰਾ । ੫ ।
੨੩. ਰਸਿ ਰਸਿਆ ਮਤਿ ਏਕੈ ਭਾਇ ।

੨੪. ਤਖਤ ਨਿਵਾਜੀ ਪੰਚ ਸਮਾਇ ।
੨੫. ਕਾਰ ਕਮਾਈ ਖਸਮ ਰਜਾਇ ।
੨੬. ਅਵਿਗਤ ਨਾਥੁ ਨ ਲਖਿਆ ਜਾਇ । ੬ ।
੨੭. ਜਲ ਮਹਿ ਉਪਜੈ ਜਲ ਤੇ ਦੂਰਿ ।
੨੮. ਜਲ ਮਹਿ ਜੋਤਿ ਰਹਿਆ ਭਰਪੂਰ ।
੨੯. ਕਿਸੁ ਨੇੜੈ ਕਿਸੁ ਆਖਾ ਦੂਰਿ ।
੩੦. ਨਿਧਿ ਗੁਣ ਗਾਵਾ ਦੇਖਿ ਹਦੂਰਿ । ੭ ।
੩੧. ਅੰਤਰਿ ਬਾਹਰਿ ਅਵਰੁ ਨ ਕੋਇ ।
੩੨. ਜੋ ਤਿਸੁ ਭਾਵੈ ਸੋ ਫੁਨਿ ਹੋਇ ।
੩੩. ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ।
੩੪. ਨਿਰਮਲ ਨਾਮੁ ਮੇਰਾ ਆਧਾਰੁ । ੮ । ੧ ।

## ਪਦ-ਅਰਥ

**ਉਤਰਿ**—ਉਤਰ ਕੇ; **ਅਵਘਟਿ**—ਔਖੀ ਘਾਟੀ (ਵਿਸ਼ਿਆਂ ਦੀ); **ਸਰਵਰਿ**—ਸਤਿਸੰਗ ਸਰੋਵਰ ਵਿਚ; **ਬਕੈ ਨ ਬੋਲੈ**—ਹੋਰ ਹੋਰ ਗੱਲਾਂ ਨਹੀਂ ਕਰਦਾ; **ਆਕਾਸ਼ੀ**—ਅਕਾਸ਼ (ਦਸਮ ਦੁਆਰ) 'ਚੋਂ; **ਝੋਲਿ**—ਰਿੜ੍ਹਕੇ; **ਅਭ**—ਅੰਤਸ਼ਕਰਨ, ਮਨ; **ਭਰਿਪੁਰਿ**—ਭਰਪੂਰ; **ਬ੍ਰਤੁ**—ਵਰਤ, ਨੇਮ; **ਗਗਨਿ**—ਦਸਮ ਦੁਆਰ ਵਿਚ; **ਪਾਰਸੁ**—ਗੁਰੂ-ਪਾਰਸ; **ਤਤ ਬਿਲੋਵੈ**—ਮਖਣ ਰਿੜਕੇ; **ਸੁਭਰ**—ਨਕਾ ਨਕ ਭਰਿਆ; **ਹਿਵ**—ਬਰਫ਼; **ਮਜਨੁ**—ਇਸ਼ਨਾਨ; **ਰਸਿਆ**—ਭਰਿਆ; **ਤਖਤ ਨਿਵਾਸੀ**—ਸ੍ਵੈ-ਸਰੂਪ ਤਖਤੇ ਦਾ ਨਿਵਾਸੀ; **ਫੁਨਿ**—ਫਿਰ ।

## ਟੀਕਾ

੧. (ਹੇ ਭਰਥਰੀ ਜੋਗੀ), ਅਸਲ ਜੋਗੀ ਉਹ ਹੈ ਜੋ (ਵਿਸ਼ਿਆਂ ਦੀ) ਔਖੀ ਘਾਟੀ ਤੋਂ ਉਤਰ ਕੇ ਸਤਿਸੰਗ ਸਰੋਵਰ 'ਵਿਚ ਇਸ਼ਨਾਨ ਕਰਦਾ ਹੈ ।
੨. ਉਹ ਹੋਰ ਹੋਰ ਗੱਲਾਂ ਨਹੀਂ ਕਰਦਾ, ਕੇਵਲ ਪ੍ਰਭੂ ਦੇ ਗੁਣ ਗਾਉਂਦਾ ਹੈ ।
੩. ਉਹ ਸੁੰਨ-ਪ੍ਰਭੂ ਵਿਚ ਲੀਨ ਹੁੰਦਾ ਹੈ ਤੇ ਉਸ ਦੇ ਦਸਮ ਦੁਆਰ 'ਚੋਂ ਨਾਮ ਰੂਪ ਅੰਮ੍ਰਿਤ-ਜਲ ਝਰਦਾ ਹੈ ।
੪. ਉਹ ਸਚੇ ਨਾਮ ਰਸ ਨੂੰ ਝੋਲ ਕੇ ਮਹਾਨ ਰਸ ਪ੍ਰਾਪਤ ਕਰਦਾ ਹੈ । ੧ ।
੫. ਹੇ ਮੇਰੇ ਮਨ, ਗਿਆਨ ਦੀ ਇਹ ਗੱਲ ਸੁਣ—

੬. ਕਿ ਪ੍ਰਭੂ ਸਰਬ ਥਾਂ ਵਿਆਪਕ ਹੈ ਅਤੇ ਸਭ ਦਾ ਆਸਰਾ ਹੋ ਰਹਿਆ ਹੈ । ੧ । ਰਹਾਉ ।

੭. ਅਸਲ ਜੋਗੀ ਸਚ ਨੂੰ ਆਪਣਾ ਵਰਤ ਨੇਮ ਬਣਾਂਦਾ ਹੈ, ਉਸ ਨੂੰ ਮੌਤ ਦੁਖ ਨਹੀਂ ਦਿੰਦੀ ।

੮. ਉਹ ਸਤਿਗੁਰੂ ਦੇ ਸ਼ਬਦ ਦੁਆਰਾ ਕ੍ਰੋਧ ਨੂੰ ਸਾੜ ਲੈਂਦਾ ਹੈ ।

੯. ਓਹ ਦਸਮ ਦੁਆਰ ਵਿਚ ਆਪਣਾ ਟਿਕਾਣਾ ਬਣਾ ਕੇ (ਉਚੀ ਸੋਝੀ ਦੀ ਹਾਲਤ ਵਿਚ ਅਪੜ ਕੇ) ਪ੍ਰਭੂ ਵਿਚ ਸੁਰਤ ਜੋੜਦਾ ਹੈ ।

੧੦. ਉਹ ਗੁਰੂ-ਪਾਰਸ ਨੂੰ ਭੇਟਦਾ ਹੈ, ਪਰਮ ਪਦਵੀ ਨੂੰ ਪ੍ਰਾਪਤ ਹੁੰਦਾ ਹੈ । ੨ ।

੧੧. ਆਪਣੇ ਮਨ ਦੀ ਕਲਿਆਨ ਲਈ ਉਹ ਸੱਚ ਰੂਪ ਤਤ ਨੂੰ ਰਿੜਕਦਾ ਹੈ ।

੧੨. ਸਤਿਸੰਗ ਦੇ ਭਰਪੂਰ ਸਰੋਵਰ ਵਿਚ ਉਹ ਇਸ ਤਰ੍ਹਾਂ ਇਸ਼ਨਾਨ ਕਰਦਾ ਹੈ ਕਿ (ਰਤਾ) ਮੈਲ ਨਹੀਂ ਰਹਿਣ ਦਿੰਦਾ ।

੧੩. ਉਹ ਉਸ ਪ੍ਰਭੂ ਵਰਗਾ ਹੀ ਹੋ ਰਹਿੰਦਾ ਹੈ ਜਿਸ ਦੇ ਪ੍ਰੇਮ ਵਿਚ ਉਹ ਰੰਗਿਆ ਹੋਇਆ ਹੈ ।

੧੪. (ਉਸ ਨੂੰ ਸਮਝ ਹੋ ਜਾਂਦੀ ਹੈ ਕਿ) ਪ੍ਰਭੂ ਆਪ ਹੀ ਸਭ ਕੁਝ ਕਰ ਰਹਿਆ ਹੈ ਤੇ ਉਹੋ ਹੁੰਦਾ ਹੈ ਜੋ ਉਹ ਕਰਦਾ ਹੈ (ਉਹ ਕਰਤਾਰ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ) । ੩ ।

੧੫. (ਜੋਗੀ ਉਹ ਹੈ) ਜੋ ਬਰਫ਼-ਵਾਂਗ ਠੰਢੇ ਗੁਰੂ ਦੀ ਛੋਹ ਨਾਲ ਮਨ ਦੀ ਤ੍ਰਿਸ਼ਨਾ ਖਤਮ ਕਰਦਾ ਹੈ,

੧੬. ਜੋ ਸੇਵਾ ਵਾਲੀ ਬਿਰਤੀ ਨੂੰ ਬਿਭੂਤ ਸਮਝਦਾ ਹੈ,

੧੭. ਜਿਸ ਦਾ ਭੇਖ-ਦਰਸ਼ਨ ਇਹ ਹੈ ਕਿ ਉਹ ਆਪ ਸਹਿਜ ਵਿਚ ਰਹਿੰਦਾ ਹੈ,

੧੮. ਤੇ ਜੋ ਪਵਿਤਰ ਹਰੀ-ਜਸ ਨੂੰ ਸਿੰਙੀ ਬਣਾਂਦਾ ਹੈ । ੪ ।

੧੯. ਉਸ ਦੇ ਅੰਦਰ ਗਿਆਨ ਹੈ, ਇਹੋ ਉਸ ਨੇ ਮਹਾਂ ਰਸ ਮਾਣਿਆ ਹੈ ।

੨੦. ਗੁਰੂ ਦੇ ਉਪਦੇਸ਼ ਦਾ ਵਿਚਾਰ ਉਸ ਦਾ ਤੀਰਥ-ਇਸ਼ਨਾਨ ਹੈ ।

੨੧. ਅੰਦਰ ਆਤਮੇ ਉਸ ਨੇ ਪ੍ਰਭੂ ਦੀ ਪੂਜਾ ਲਈ ਥਾਂ ਬਣਾਇਆ ਹੈ ।

੨੨. (ਉਹ ਜੋਗੀ) ਆਪਣੀ ਜੋਤ ਨੂੰ ਪ੍ਰਭੂ-ਜੋਤ ਵਿਚ ਮਿਲਾਣ-ਯੋਗ ਹੋ ਗਇਆ ਹੈ । ੫ ।

੨੩. ਉਹ ਰਸ ਨਾਲ ਭਰਪੂਰ ਹੁੰਦਾ ਹੈ, ਇਕੋ ਪ੍ਰਭੂ ਨੂੰ ਪ੍ਰੇਮ ਕਰਨ ਦੀ ਮਤ ਉਸ ਲਈ ਹੈ ।

੨੪. ਉਹ ਪੰਜੇ ਕਾਮਾਦਿਕਾਂ ਨੂੰ ਮੁਕਾ ਕੇ ਅੰਦਰ ਆਤਮੇ ਆਪਣੇ ਸਰੂਪ ਦੇ ਤਖਤ ਤੇ ਟਿਕਿਆ ਰਹਿੰਦਾ ਹੈ ।

੨੫. ਤੇ ਉਸ ਮਾਲਕ ਹਰੀ ਦੀ ਰਜ਼ਾ ਵਿਚ ਕਾਰ ਕਮਾਉਂਦਾ ਹੈ,

੨੬. ਜਿਸ ਮਾਲਕ ਨੂੰ ਬਿਆਨਿਆ ਨਹੀਂ ਜਾ ਸਕਦਾ ਅਤੇ ਜੋ ਦਿਸਦਾ ਨਹੀਂ । ੬ ।

੨੭. (ਪ੍ਰਭੂ ਜਗਤ ਦਾ ਕਰਤਾ ਜਗਤ ਵਿਚ ਸਮਾਇਆ ਹੋਇਆ ਹੈ ਅਤੇ ਜਗਤ ਤੋਂ ਪਰੇ ਵਖਰਾ ਵੀ ਹੈ-ਇਸ ਵਿਸਮਾਦੀ ਕੌਤਕ ਨੂੰ ਦ੍ਰਿਸ਼ਟਾਂਤ ਨਾਲ ਇਉਂ ਸਮਝਾਇਆ ਹੈ) ਜਿਸ ਚੰਦ੍ਰਮਾਂ ਦਾ ਅਕਸ ਜਲ ਵਿਚ ਉਪਜਦਾ ਹੈ ਉਹ ਚੰਦ੍ਰਮਾ ਜਲ ਤੋਂ ਦੂਰ ਵੀ ਹੈ ।

੨੮. ਜਿਵੇਂ ਜਲ ਵਿਚ ਉਸ ਦੀ ਜੋਤ ਹੈ ਤਿਵੇਂ ਪ੍ਰਭੂ ਸ੍ਰਿਸ਼ਟੀ ਵਿਚ ਵਿਆਪਕ ਹੋ ਰਹਿਆ ਹੈ ।

੨੯. ਮੈਂ ਕਿਵੇਂ ਕਹਿ ਸਕਦਾ ਹਾਂ ਕਿ ਉਹ ਕਿਸਦੇ ਨੇੜੇ ਹੈ ਅਤੇ ਕਿਸ ਤੋਂ ਦੂਰ ਹੈ (ਉਰੇ ਵੀ ਹੈ ਤੇ ਪਰੇ ਵੀ ਹੈ) ?

੩੦. ਮੈਂ ਤਾਂ ਉਸ ਗੁਣਾਂ ਦੇ ਖਜ਼ਾਨੇ ਪ੍ਰਭੂ ਨੂੰ ਹਾਜ਼ਰ-ਹਜ਼ੂਰ ਜਾਣ ਕੇ ਉਸ ਦੇ ਗੁਣ ਗਾਂਦਾ ਰਹਿੰਦਾ ਹਾਂ । ੭ ।

੩੧. ਅੰਦਰ ਬਾਹਰ, ਹਰ ਥਾਂ ਹਰੀ ਤੋਂ ਬਿਨਾਂ ਕੋਈ ਹੋਰ ਨਹੀਂ ਹੈ ।

੩੨. ਜੋ ਉਸ ਨੂੰ ਭਾਉਂਦਾ ਹੈ, ਉਹ ਹੀ ਫਿਰ ਹੁੰਦਾ ਹੈ ।

੩੩. ਹੇ ਭਰਥਰੀ ਜੋਗੀ, ਸੁਣ, ਨਾਨਕ ਇਹ ਵਿਚਾਰ ਦ੍ਰਿੜ੍ਹ ਕਰਾਂਦਾ ਹੈ

੩੪. ਕਿ ਉਸ ਪ੍ਰਭੂ ਦਾ ਪਵਿਤਰ ਨਾਮ ਹੀ ਮੇਰੇ ਜੀਵਨ ਦਾ ਆਸਰਾ ਹੈ । ੮ । ੧ ।

## ੨

**੧. ਸਭਿ ਜਪ ਸਭਿ ਤਪ ਸਭ ਚਤੁਰਾਈ ।**
**੨. ਊਝੜਿ ਭਰਮੈ ਰਾਹਿ ਨ ਪਾਈ ।**
**੩. ਬਿਨੁ ਬੂਝੇ ਕੋ ਥਾਇ ਨ ਪਾਈ ।**
**੪. ਨਾਮ ਬਿਹੂਣੇ ਮਾਥੇ ਛਾਈ । ੧ ।**
**੫. ਸਾਚ ਧਣੀ ਜਗੁ ਆਇ ਬਿਨਾਸਾ ।**
**੬. ਛੂਟਸਿ ਪ੍ਰਾਣੀ ਗੁਰਮੁਖਿ ਦਾਸਾ । ੧ । ਰਹਾਉ ।**
**੭. ਜਗੁ ਮੋਹਿ ਬਾਧਾ ਬਹੁਤੀ ਆਸਾ ।**
**੮. ਗੁਰਮਤੀ ਇਕਿ ਭਏ ਉਦਾਸਾ ।**
**੯. ਅੰਤਰਿ ਨਾਮੁ ਕਮਲੁ ਪਰਗਾਸਾ ।**
**੧੦. ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ । ੨ ।**
**੧੧. ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ।**

੧੨. ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ।
੧੩. ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ।
੧੪. ਸਤਿਗੁਰੁ ਸੇਵੇ ਕਰਣੀ ਸਾਰੀ । ੩ ।
੧੫. ਬਾਹਰਹੁ ਹਉਮੈ ਕਹੈ ਕਹਾਏ ।
੧੬. ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ।
੧੭. ਮਾਇਆ ਮੋਹੁ ਗੁਰ ਸਬਦਿ ਜਲਾਏ ।
੧੮. ਨਿਰਮਲ ਨਾਮੁ ਸਦ ਹਿਰਦੈ ਧਿਆਏ । ੪ ।
੧੯. ਧਾਵਤੁ ਰਾਖੈ ਠਾਕਿ ਰਹਾਏ ।
੨੦. ਸਿਖ ਸੰਗਤਿ ਕਰਮਿ ਮਿਲਾਏ ।
੨੧. ਗੁਰ ਬਿਨੁ ਭੂਲੋ ਆਵੈ ਜਾਏ ।
੨੨. ਨਦਰਿ ਕਰੇ ਸੰਜੋਗਿ ਮਿਲਾਏ । ੫ ।
੨੩. ਰੂੜੋ ਕਹਉ ਨ ਕਹਿਆ ਜਾਈ ।
੨੪. ਅਕਥ ਕਥਉ ਨਹ ਕੀਮਤਿ ਪਾਈ ।
੨੫. ਸਭ ਦੁਖ ਤੇਰੇ ਸੂਖ ਰਜਾਈ ।
੨੬. ਸਭਿ ਦੁਖ ਮੇਟੇ ਸਾਚੈ ਨਾਈ । ੬ ।
੨੭. ਕਰ ਬਿਨੁ ਵਾਜਾ ਪਗ ਬਿਨੁ ਤਾਲਾ ।
੨੮. ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ।
੨੯. ਅੰਤਰਿ ਸਾਚ ਸਭੇ ਸੁਖ ਨਾਲਾ ।
੩੦. ਨਦਰਿ ਕਰੇ ਰਾਖੈ ਰਖਵਾਲਾ । ੭ ।
੩੧. ਤ੍ਰਿਭਵਣ ਸੂਝੈ ਆਪੁ ਗਵਾਵੈ ।
੩੨. ਬਾਣੀ ਬੂਝੈ ਸਚਿ ਸਮਾਵੈ ।
੩੩. ਸਬਦੁ ਵੀਚਾਰੇ ਏਕ ਲਿਵਤਾਰਾ ।
੩੪. ਨਾਨਕ ਧੰਨੁ ਸਵਾਰਣਹਾਰਾ । ੮ । ੨ ।

## ਪਦ-ਅਰਥ

**ਉਝੜਿ**—ਉਜਾੜ ਵਿਚ; **ਥਾਇ**—ਕਬੂਲ; **ਛਾਈ**—ਸੁਆਹ; **ਧਣੀ**—ਮਾਲਕ; **ਉਦਾਸਾ**—ਉਪਰਾਮ, ਨਿਰਮੋਹ; **ਤ੍ਰਿਅ ਜਿਤੁ**—ਇਸਤ੍ਰੀ ਦਾ ਜਿਤਿਆ ਹੋਇਆ; **ਕਾਮਣਿ ਹਿਤਕਾਰੀ**—ਇਸਤ੍ਰੀ ਦਾ ਪ੍ਰੇਮੀ; **ਕਲਤ੍ਰ**—ਵਹੁਟੀ; **ਸੰਜੋਗਿ**—ਸੰਜੋਗ (ਮਿਲਾਣ) ਦੇ ਕਾਨੂੰਨ ਅਨੁਸਾਰ; **ਰੂੜੋ**—ਸੁੰਦਰ ਹਰੀ; **ਕਰ**—ਹੱਥ; **ਪਗ**—ਪੈਰ; **ਤ੍ਰਿਭਵਣ**—ਤਿੰਨ ਲੋਕ, ਬ੍ਰਹਮੰਡ ।

## ਟੀਕਾ

੧. (ਬੁੱਝਣ ਤੋਂ ਬਿਨਾ) ਜੋ ਮਨੁੱਖ ਸਾਰੇ ਜਪ, ਤਪ ਸਾਧਦਾ ਹੈ ਅਤੇ (ਵਿਦਿਆ ਦੇ ਬਲ ਨਾਲ) ਸਭ ਸਿਆਣਪਾਂ ਵੀ ਦਸਦਾ ਹੈ,

੨. ਉਹ ਉਜਾੜ ਵਿਚ ਹੀ ਭਟਕ ਰਹਿਆ ਹੈ, ਉਹ ਠੀਕ ਰਾਹ ਤੇ ਨਹੀਂ ਪੈਂਦਾ।

੩. ਹਰੀ ਨੂੰ ਬੁੱਝਣ ਤੋਂ ਬਿਨਾਂ ਕੋਈ ਪੁਰਸ਼ ਵੀ ਪ੍ਰਭੂ-ਦਰ ਤੇ ਪਰਵਾਨ ਨਹੀਂ ਚੜ੍ਹਦਾ।

੪. ਇਸ ਲਈ ਜੋ ਨਾਮ ਤੋਂ ਬਿਨਾਂ ਹਨ ਉਨ੍ਹਾਂ ਦੇ ਸਿਰ ਵਿਚ ਸੁਆਹ ਹੀ ਪੈਂਦੀ ਹੈ।੧।

੫. ਕੇਵਲ ਹਰੀ ਮਾਲਕ ਸਥਿਰ ਹੈ, ਜਗਤ (ਸਾਰਾ) ਜੰਮਦਾ ਮਰਦਾ ਰਹਿੰਦਾ ਹੈ।

੬. (ਇਸ ਚਲਾਏਮਾਨ ਜਗਤ ਵਿਚ) ਉਹ ਜੀਵ ਮੁਕਤ ਹੁੰਦਾ ਹੈ ਜੋ ਗੁਰੂ ਦੁਆਰਾ ਸੇਵਕ ਹੋ ਜਾਂਦਾ ਹੈ।੧। ਰਹਾਉ।

੭. ਸੰਸਾਰ ਮਾਇਆ ਦੇ ਮੋਹ ਵਿਚ ਬੰਨ੍ਹਿਆ ਪਇਆ ਹੈ, ਇਸ ਨੂੰ ਤ੍ਰਿਸ਼ਨਾ ਬਹੁਤ ਲਗੀ ਹੋਈ ਹੈ।

੮. ਕਈ ਜੀਵ ਗੁਰੂ ਦੀ ਮਤ ਪ੍ਰਾਪਤ ਕਰਕੇ ਮਾਇਆ ਵਲੋਂ ਉਪਰਾਮ ਹੋ ਜਾਂਦੇ ਹਨ।

੯. ਉਨ੍ਹਾਂ ਦੇ ਅੰਦਰ ਪ੍ਰਭੂ-ਨਾਮ ਵਸਦਾ ਹੈ ਅਤੇ ਉਨ੍ਹਾਂ ਦਾ ਹਿਰਦਾ-ਕਮਲ ਖਿੜ ਜਾਂਦਾ ਹੈ।

੧੦. ਫਿਰ ਉਨ੍ਹਾਂ ਨੂੰ ਮੌਤ ਦਾ ਭੈ ਨਹੀਂ ਰਹਿੰਦਾ।੨।

੧੧. ਸੰਸਾਰ (ਕਾਮਵਸ ਹੋ ਕੇ) ਇਸਤ੍ਰੀ ਦਾ ਜਿਤਿਆ ਹੋਇਆ, ਇਸਤ੍ਰੀ ਦੇ ਮੋਹ ਵਿਚ ਫਸਿਆ ਪਇਆ ਹੈ।

੧੨. ਪੁਤਰ ਤੇ ਇਸਤ੍ਰੀ ਆਦਿਕ ਦੇ ਮੋਹ ਵਿਚ ਪੈ ਕੇ ਇਸ ਨੇ ਨਾਮ ਨੂੰ ਭੁਲਾ ਦਿੱਤਾ ਹੈ।

੧੩. ਇਸ ਤਰ੍ਹਾਂ ਮਨੁੱਖਾ ਜਨਮ ਨਿਸਫਲ ਚਲਾ ਜਾਂਦਾ ਹੈ ਤੇ ਜੀਵਨ ਦੀ ਖੇਡ ਹਾਰੀ ਜਾਂਦੀ ਹੈ।

੧੪. ਪਰ ਜੋ ਸਤਿਗੁਰ ਨੂੰ ਸੇਂਵਦਾ ਹੈ (ਉਸ ਦੀ ਤਾਬੇਦਾਰੀ ਵਿਚ ਰਹਿੰਦਾ ਹੈ) ਉਹ ਸ੍ਰੇਸ਼ਟ ਕਰਨੀ ਵਾਲਾ ਹੋ ਜਾਂਦਾ ਹੈ।੩।

੧੫. (ਉਹ ਆਪਣੇ ਸ੍ਵੈ-ਮਾਨ ਨੂੰ ਰਖਦਾ ਹੋਇਆ ਕਈ ਵਾਰ) ਬਾਹਰੋਂ ਅਪਣੱਤ ਦੀਆਂ ਗਲਾਂ ਕਰਦਾ ਵੀ ਪ੍ਰਤੀਤ ਹੁੰਦਾ ਹੈ,

੧੬. ਪਰ ਅੰਦਰੋਂ ਉਹ ਮੋਹ-ਮਾਇਆ ਤੋਂ ਮੁਕਤ ਹੁੰਦਾ ਹੈ, ਮਾਇਆ ਦਾ ਉਸ ਤੇ ਕਦੇ ਕੋਈ ਪ੍ਰਭਾਵ ਨਹੀਂ ਹੁੰਦਾ ।

੧੭. ਮਾਇਆ ਦੇ ਇਸ ਮੋਹ ਨੂੰ ਉਹ ਗੁਰੂ ਸਿਖਿਆ ਦੁਆਰਾ ਨਾਸ਼ ਕਰਦਾ ਹੈ,

੧੮. ਤੇ ਪਵਿਤਰ ਨਾਮ ਸਦਾ ਹਿਰਦੇ ਵਿਚ ਸਿਮਰਦਾ ਰਹਿੰਦਾ ਹੈ । ੪ ।

੧੯. ਉਸ ਜੀਵ ਨੇ ਆਪਣੇ ਮਨ ਨੂੰ ਵਿਸ਼ਿਆਂ ਵਲ ਦੌੜਨ ਤੋਂ ਰੋਕ ਕੇ ਰਖਿਆ ਹੈ,

੨੦. ਜਿਸ ਨੇ ਗੁਰ ਸੰਗਤ ਵਿਚ ਅਪੜ ਕੇ ਸਿਖਿਆ ਦ੍ਰਿੜ੍ਹ ਕੀਤੀ ਹੈ । ਪ੍ਰਭੂ ਉਸ ਨੂੰ ਆਪਣੀ ਮਿਹਰ ਨਾਲ ਅਜਿਹੀ ਸੰਗਤ ਵਿਚ ਮਿਲਾਂਦਾ ਹੈ ।

੨੧. ਪਰ ਗੁਰੂ ਤੋਂ ਬਿਨਾਂ ਜੀਵ ਭੁਲਾ ਫਿਰਦਾ ਹੈ ਅਤੇ ਆਵਾਗਵਨ ਵਿਚ ਰਹਿੰਦਾ ਹੈ ।

੨੨. ਜਿਸ ਤੇ ਪ੍ਰਭੂ ਬਖਸ਼ਿਸ਼ ਕਰਦਾ ਹੈ, ਉਸ ਨੂੰ ਸੰਜੋਗ ਦੇ ਕਾਨੂੰਨ ਅਨੁਸਾਰ ਆਪਣੇ ਨਾਲ ਮਿਲਾ ਲੈਂਦਾ ਹੈ । ੫ ।

੨੩. ਹੇ ਪ੍ਰਭੂ, ਮੈਂ ਤੈਨੂੰ (ਸੁੰਦਰ ਨੂੰ) ਸੁੰਦਰ, ਸੁੰਦਰ ਕਰਕੇ ਕਹਿੰਦਾ ਹਾਂ, ਪਰ ਤੂੰ ਕਹਿਣ ਕਥਨ ਤੋਂ ਪਰੇ ਹੈ ।

੨੪. ਮੈਂ ਤੈਨੂੰ ਅਕੱਥ ਨੂੰ ਕਥਨ ਕਰਦਾ ਹਾਂ ਪਰ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ ।

੨੫. ਹੇ ਰਜ਼ਾ ਦੇ ਮਾਲਕ, ਸਾਰੇ ਦੁਖ ਤੇ ਸਾਰੇ ਸੁਖ ਤੇਰੇ ਹੀ ਹਨ (ਤੇਰੇ ਵਲੋਂ ਹੀ ਆਉਂਦੇ ਹਨ) ।

੨੬. ਪਰ ਜੀਵ ਸਚੇ ਨਾਮ ਦੀ ਬਰਕਤ ਕਰਕੇ ਮੇਟ ਦਿੰਦਾ ਹੈ । ੬ ।

੨੭. (ਉਸ ਜੀਵ ਦਾ) ਹਥਾਂ ਬਿਨਾਂ ਵਾਜਾ ਵਜਦਾ ਹੈ ਤੇ ਪੈਰਾਂ ਬਿਨਾਂ ਤਾਲ ਹੁੰਦਾ ਹੈ (ਆਤਮਕ ਅਨੰਦ ਸੰਗੀਤਕ ਹੋ ਜਾਂਦਾ ਹੈ) ।

੨੮. ਜੇ ਉਹ ਸ਼ਬਦ (ਗੁਰਮਤਿ) ਨੂੰ ਸਮਝ ਲਏ (ਕਿਉਂਕਿ ਜਦ ਸ਼ਬਦ ਨੂੰ ਉਹ ਸਮਝਦਾ ਹੈ) ਤਾਂ ਉਹ ਸਚੇ (ਪ੍ਰਭੂ) ਨੂੰ ਵੇਖ ਲੈਂਦਾ ਹੈ ।

੨੯. ਜਿਸ ਦੇ ਅੰਦਰ ਸਚਾ-ਪ੍ਰਭੂ ਹੋਵੇ, ਸਾਰੇ ਸੁਖ ਉਸ ਦੇ ਨਾਲ ਰਹਿੰਦੇ ਹਨ ।

੩੦. ਉਹ ਰਖਵਾਲਾ ਪ੍ਰਭੂ ਕ੍ਰਿਪਾ ਕਰਕੇ ਉਸ ਨੂੰ (ਮਾਇਆ ਮੋਹ ਤੋਂ) ਰਖ ਲੈਂਦਾ ਹੈ । ੭ ।

੩੧. ਜੋ ਮਨੁੱਖ (ਗੁਰੂ ਦੀ ਸ਼ਰਨ ਪੈ ਕੇ) ਆਪਾ-ਭਾਵ ਨਾਸ਼ ਕਰ ਲੈਂਦਾ ਹੈ, ਉਸ ਨੂੰ ਸਾਰੇ ਬ੍ਰਹਮੰਡ ਵਿਚ (ਹਰੀ ਵਿਆਪਕ) ਦਿਸਦਾ ਹੈ ।

੩੨. ਬਾਣੀ ਦੁਆਰਾ ਉਸ ਨੂੰ ਸਹੀ ਸਮਝ ਆ ਜਾਂਦੀ ਹੈ ਤੇ ਸਚੇ ਪ੍ਰਭੂ ਵਿਚ ਉਹ ਲੀਨ ਹੋ ਜਾਂਦਾ ਹੈ ।

੩੩. ਉਹ ਇਕ ਰਸ ਸੁਰਤ ਜੋੜ ਕੇ ਸ਼ਬਦ ਦਾ ਵਿਚਾਰ ਕਰਦਾ ਹੈ (ਇਸ ਤਰ੍ਹਾਂ ਉਸ ਨੇ ਜੀਵਨ ਸੰਵਾਰ ਲਇਆ ਹੈ)।

੩੪. (ਨਾਨਕ) ਧੰਨ ਹੈ, ਹਰੀ ਜੋ ਜੀਵਾਂ ਨੂੰ (ਸ਼ਬਦ ਵਿਚ ਜੋੜ ਕੇ) ਸੰਵਾਰਦਾ ਹੈ।੮।੨।

੩

੧. ਲੇਖ ਅਸੰਖ ਲਿਖਿ ਲਿਖਿ ਮਾਨੁ।
੨. ਮਨਿ ਮਾਨਿਐ ਸਚੁ ਸੁਰਤਿ ਵਖਾਨੁ।
੩. ਕਥਨੀ ਬਦਨੀ ਪੜਿ ਪੜਿ ਭਾਰੁ।
੪. ਲੇਖ ਅਸੰਖ ਅਲੇਖੁ ਅਪਾਰੁ।੧।
੫. ਐਸਾ ਸਾਚਾ ਤੂੰ ਏਕੋ ਜਾਣੁ।
੬. ਜੰਮਣੁ ਮਰਣਾ ਹੁਕਮੁ ਪਛਾਣੁ।੧।ਰਹਾਉ।
੭. ਮਾਇਆ ਮੋਹਿ ਜਗੁ ਬਾਧਾ ਜਮਕਾਲਿ।
੮. ਬਾਂਧਾ ਛੂਟੈ ਨਾਮੁ ਸਮ੍ਾਲਿ।
੯. ਗੁਰੁ ਸੁਖਦਾਤਾ ਅਵਰੁ ਨ ਭਾਲਿ।
੧੦. ਹਲਤਿ ਪਲਤਿ ਨਿਬਹੀ ਤੁਧੁ ਨਾਲਿ।੨।
੧੧. ਸਬਦਿ ਮਰੈ ਤਾਂ ਏਕ ਲਿਵ ਲਾਏ।
੧੨. ਅਚਰੁ ਚਰੈ ਤਾਂ ਭਰਮੁ ਚੁਕਾਏ।
੧੩. ਜੀਵਨ ਮੁਕਤੁ ਮਨਿ ਨਾਮੁ ਵਸਾਏ।
੧੪. ਗੁਰਮੁਖਿ ਹੋਇ ਤ ਸਚਿ ਸਮਾਏ।
੧੫. ਜਿਨਿ ਧਰ ਸਾਜੀ ਗਗਨੁ ਅਕਾਸੁ।
੧੬. ਜਿਨਿ ਸਭ ਥਾਪੀ ਥਾਪਿ ਉਥਾਪਿ।
੧੭. ਸਰਬ ਨਿਰੰਤਰਿ ਆਪੇ ਆਪਿ।
੧੮. ਕਿਸੈ ਨ ਪੂਛੇ ਬਖਸੇ ਆਪਿ।੪।
੧੯. ਤੂ ਪੁਰੁ ਸਾਗਰੁ ਮਾਣਕ ਹੀਰੁ।
੨੦. ਤੂ ਨਿਰਮਲੁ ਸਚੁ ਗੁਣੀ ਗਹੀਰੁ।
੨੧. ਸੁਖੁ ਮਾਨੈ ਭੇਟੈ ਗੁਰ ਪੀਰੁ।
੨੨. ਏਕੋ ਸਾਹਿਬੁ ਏਕੁ ਵਜੀਰੁ।੫।
੨੩. ਜਗੁ ਬੰਦੀ ਮੁਕਤੇ ਹਉ ਮਾਰੀ।

੨੪. ਜਗਿ ਗਿਆਨੀ ਵਿਰਲਾ ਆਚਾਰੀ ।
੨੫. ਜਗਿ ਪੰਡਿਤੁ ਵਿਰਲਾ ਵੀਚਾਰੀ ।
੨੬. ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ । ੬ ।
੨੭. ਜਗੁ ਦੁਖੀਆ ਸੁਖੀਆ ਜਨੁ ਕੋਇ ।
੨੮. ਜਗ ਰੋਗੀ ਭੋਗੀ ਗੁਣ ਰੋਇ ।
੨੯. ਜਗੁ ਉਪਜੈ ਬਿਨਸੈ ਪਤਿ ਖੋਇ ।
੩੦. ਗੁਰਸੁਖਿ ਹੋਵੈ ਬੂਝੈ ਸੋਇ । ੭ ।
੩੧. ਮਹਘੋ ਮੋਲਿ ਭਾਰਿ ਅਫਾਰੁ ।
੩੨. ਅਟਲ ਅਛਲੁ ਗੁਰਮਤੀ ਧਾਰੁ ।
੩੩. ਭਾਇ ਮਿਲੈ ਭਾਵੈ ਭਇਕਾਰ ।
੩੪. ਨਾਨਕੁ ਨੀਚੁ ਕਹੈ ਬੀਚਾਰੁ । ੮ । ੩ ।

## ਪਦ-ਅਰਥ

**ਲੇਖ**—ਵਿਚਾਰ; **ਬਦਨੀ**—ਮੂੰਹ ਦਾ ਬੋਲ; **ਅਚਰੁ**—ਨਾ ਖਾਧੇ ਜਾਣ ਵਾਲੇ ਕਾਮਾਦਿਕ; **ਧਰ**—ਧਰਤੀ; **ਉਥਾਪਿ**—ਨਾਸ਼ ਕਰਦਾ ਹੈ; **ਨਿਰੰਤਰਿ**—ਇਕ ਰਸ ਅੰਦਰ; **ਪੂਰੁ**—ਭਰਪੂਰ; **ਬੰਦੀ**—ਕੈਦੀ, ਗੁਲਾਮ; **ਰੋਇ**—ਰੋਂਦਾ ਹੈ; **ਮਹਘੋ**—ਵੱਡੀ ਕੀਮਤ ਵਾਲਾ; **ਅਫਾਰੁ**—ਬੇਅੰਤ, ਭਾਰ ਰਹਤ ।

## ਟੀਕਾ

੧. (ਵਿਦਵਾਨ ਲੋਕਾਂ ਨੇ ਪ੍ਰਭੂ ਬਾਰੇ) ਅਨੇਕਾਂ ਲੇਖ ਲਿਖੇ ਹਨ ਅਤੇ ਲਿਖ ਲਿਖ ਕੇ ਮਾਣ ਵੀ ਕੀਤਾ ਹੈ (ਕਿ ਅਸਾਂ ਬੜਾ ਕੁਝ ਲਿਖਿਆ ਹੈ) ।

੨. ਪਰ ਮਨ ਦੇ ਪਤੀਜਨ ਨਾਲ ਹੀ (ਕੋਈ ਲੇਖ) ਸਚ ਹੋ ਕੇ ਸੁਰਤ ਵਿਚ ਟਿਕ ਜਾਂਦਾ ਹੈ ਤੇ (ਮੁੜ ਦੁਨੀਆਂ ਲਈ) ਵਖਿਆਨ ਬਣਦਾ ਹੈ ।

੩. ਨਹੀਂ ਤਾਂ ਕਹਿਣਾ, ਮੂੰਹ ਨਾਲ ਗੱਲਾਂ ਕਰੀ ਜਾਣਾ ਅਤੇ ਪੜ੍ਹੀ ਜਾਣਾ, ਨਿਰਾ ਹਉਮੈ ਦਾ ਭਾਰ ਬਣ ਕੇ ਹੀ ਰਹਿ ਜਾਂਦਾ ਹੈ ।

੪. (ਇਸ ਤੋਂ ਛੁਟ ) ਉਸ ਬਾਰੇ ਭਾਵੇਂ ਅਨੇਕ ਲੇਖ ਪਏ ਹੋਣ ਪਰ ਉਹ ਲੇਖ ਤੋਂ ਪਰੇ ਹੈ ਤੇ ਪਾਰਾਵਾਰ ਰਹਤ ਹੈ । ੧ ।

੫. ਹੇ ਭਾਈ, ਅਸਾ ਸਚਾ ਪ੍ਰਭੂ (ਜਿਸ ਦਾ ਜ਼ਿਕਰ ਸ਼ਬਦ ਵਿਚ ਕੀਤਾ ਗਇਆ ਹੈ) ਕੇਵਲ ਇਕ ਨੂੰ ਹੀ ਸਮਝ ।

੬. (ਬਾਕੀ ਸੰਸਾਰ) ਜਨਮ ਮਰਨ ਵਿਚ ਹੈ ਅਤੇ ਇਹ ਜਨਮ ਮਰਨ ਵੀ ਉਸ ਪ੍ਰਭੂ ਦਾ ਹੀ ਹੁਕਮ ਸਮਝ । ੧ । ਰਹਾਉ ।

੭. ਮਾਇਆ ਦੇ ਮੋਹ ਦੇ ਕਾਰਨ ਜਮਕਾਲ ਨੇ ਜਗਤ ਨੂੰ (ਆਪਣੀ ਫਾਹੀ ਵਿਚ) ਬੰਨ੍ਹਿਆ ਹੋਇਆ ਹੈ ।

੮. ਇਸ ਤਰ੍ਹਾਂ ਬੰਨ੍ਹਿਆ ਹੋਇਆ ਸੰਸਾਰ ਪਰਮਾਤਮਾ ਦੇ ਨਾਮ ਸਿਮਰਨ ਦੁਆਰਾ ਹੀ ਬੰਧਨਾਂ ਵਿਚੋਂ ਨਿਕਲ ਸਕਦਾ ਹੈ ।

੯. ਹੇ ਭਾਈ, ਗੁਰੂ ਹੀ ਸੁਖ ਦਾਤਾ ਹੈ, ਉਸ ਤੋਂ ਬਿਨਾਂ ਕਿਸੇ ਹੋਰ ਨੂੰ ਨਾ ਲਭਦਾ ਫਿਰ (ਗੁਰੂ ਹੀ ਪ੍ਰਭੂ ਦਾ ਸਿਮਰਨ ਦੇ ਕੇ ਬੰਧਨ ਕਟਦਾ ਹੈ) ।

੧੦. ਗੁਰੂ ਲੋਕ ਪਰਲੋਕ ਵਿਚ ਤੇਰਾ ਸਾਥ ਦੇਵੇਗਾ । ੨ ।

੧੧. ਗੁਰੂ ਸ਼ਬਦ ਰਾਹੀਂ ਜੇ ਜੀਵ ਆਪਾ ਭਾਵ ਤੋਂ ਮਰੇ ਤਾਂ ਹੀ ਉਹ ਪ੍ਰਭੂ ਵਿਚ ਸੁਰਤੀ ਜੋੜ ਸਕਦਾ ਹੈ ।

੧੨. ਜੇ ਉਹ ਨਾ ਖਾਧੇ ਜਾਣ ਵਾਲੇ ਕਾਮਾਦਿਕ ਵਿਸ਼ਿਆਂ ਨੂੰ ਖਾ ਜਾਏ, ਤਾਂ ਹੀ ਉਸ ਦੇ ਮਨ ਦੀ ਭਟਕਣਾ ਦੂਰ ਹੁੰਦੀ ਹੈ ।

੧੩. ਉਹ ਇਸ ਜੀਵਨ ਵਿਚ ਹੀ ਮੁਕਤ ਹੋ ਜਾਂਦਾ ਹੈ ਜੋ ਮਨ ਵਿਚ ਨਾਮ ਵਸਾਂਦਾ ਹੈ ।

੧੪. ਜੋ ਗੁਰੂ ਦੇ ਸਨਮੁਖ ਹੁੰਦਾ ਹੈ, ਉਹ ਸਚੇ-ਪ੍ਰਭੂ ਵਿਚ ਲੀਨ ਹੋ ਜਾਂਦਾ ਹੈ। ੩ ।

੧੫. ਜਿਸ ਪ੍ਰਭੂ ਨੇ ਧਰਤੀ ਤੇ ਅਕਾਸ਼ ਸਾਜੇ ਹਨ,

੧੬. ਜਿਸ ਨੇ ਸਾਰੀ ਸ੍ਰਿਸ਼ਟੀ ਬਣਾਈ ਹੈ ਅਤੇ ਇਸ ਨੂੰ ਨਾਸ਼ ਕਰਨ ਦੇ ਵੀ ਸਮਰਥ ਹੈ,

੧੭. ਤੇ ਜੋ ਸਭ ਵਿਚ ਆਪ ਹੀ ਇਕ ਰਸ ਸਮਾਇਆ ਹੋਇਆ ਹੈ,

੧੮. ਉਹ ਆਪ ਹੀ ਬਖਸ਼ਿਸ਼ ਕਰਦਾ ਹੈ ਅਤੇ ਬਖਸ਼ਿਸ਼ ਕਰਨ ਲਈ ਕਿਸੇ ਹੋਰ ਤੋਂ ਸਲਾਹ ਨਹੀਂ ਲੈਂਦਾ । ੪ ।

੧੯. ਹੇ ਪ੍ਰਭੂ, ਤੂੰ ਭਰਪੂਰ ਸਾਗਰ ਹੈਂ, ਤੂੰ ਹੀ ਮਾਣਕ ਹੀਰਾ ਹੈਂ ।

੨੦. ਤੂੰ ਪਵਿੱਤਰ ਹੈਂ, ਸਥਿਰ ਹੈਂ, ਅਤੇ ਗੁਣਾਂ ਦਾ ਖਜ਼ਾਨਾ ਹੈਂ ।

੨੧. (ਤੇਰੇ ਮੇਲ ਦਾ) ਸੁਖ ਉਹ ਜੀਵ ਮਾਣਦਾ ਹੈ ਜੋ ਗੁਰੂ ਪੀਰ ਨੂੰ ਮਿਲਦਾ ਹੈ ।

੨੨. ਹੇ ਭਰਾਵੋ, ਇਕ ਪ੍ਰਭੂ ਹੀ ਬਾਦਸ਼ਾਹ ਹੈ ਅਤੇ ਉਹ ਆਪ ਹੀ ਆਪਣਾ ਸਲਾਹਕਾਰ (ਵਜ਼ੀਰ) ਹੈ । ੫ ।

੨੩. ਜਗਤ ਹਉਮੈ ਦੀ ਕੈਦ ਵਿਚ ਹੈ, ਮੁਕਤ ਉਹ ਹੈ ਜਿਸ ਨੇ ਹਉਮੈ ਨਾਸ਼ ਕੀਤੀ ਹੈ ।

੨੪. ਜਗਤ ਵਿਚ ਵਿਰਲਾ ਹੀ ਕੋਈ ਗਿਆਨੀ ਹੈ ਜੋ ਅਮਲ ਕਰਨ ਵਾਲਾ ਵੀ ਹੈ।

੨੫. ਇਸੇ ਤਰ੍ਹਾਂ ਜਗਤ ਵਿਚ ਵਿਰਲਾ ਹੀ ਪੰਡਤ ਹੈ ਜੋ ਵਿਚਾਰਵਾਨ ਵੀ ਹੈ ।

੨੬. (ਨਹੀਂ ਤਾਂ) ਗੁਰੂ ਦੇ ਮਿਲਾਪ ਤੋਂ ਬਿਨਾਂ ਸਾਰਾ ਜਗ ਹਉਮੈ-ਹੰਕਾਰ ਵਿਚ ਭਟਕ ਰਹਿਆ ਹੈ । ੬ ।

੨੭. ਜਗ (ਹਉਮੈ ਵਿਚ) ਦੁਖੀ ਹੈ ਤੇ ਤੇ ਕੋਈ ਵਿਰਲਾ ਹੈ ਜੋ (ਹਉਮੈ ਮਾਰ ਕੇ) ਸੁਖੀ ਹੋਇਆ ਹੈ ।

੨੮. ਜਗ (ਵਿਕਾਰਾਂ ਕਰਕੇ) ਰੋਗੀ ਹੈ, ਭੋਗਾਂ ਵਿਚ ਲੱਗਾ ਹੈ ਅਤੇ ਗੁਣਾਂ ਨੂੰ ਰੋਂਦਾ ਹੈ (ਔਗੁਣਾਂ ਦੇ ਕਾਰਨ ਦੁਖੀ ਹੋ ਰਹਿਆ ਹੈ) ।

੨੯. ਇਹ ਜਗ ਜਨਮ ਮਰਨ ਵਿਚ ਖੁਆਰ ਹੋ ਰਹਿਆ ਹੈ ਤੇ ਇਜ਼ਤ ਗਵਾ ਰਹਿਆ ਹੈ ।

੩੦. ਜੋ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਇਸ ਵਿਚਾਰ ਨੂੰ ਸਮਝਦਾ ਹੈ । ੭ ।

੩੧. ਮੁਲ ਵਿਚ ਪ੍ਰਭੂ ਮਹਿੰਗਾ ਹੈ, ਭਾਰ ਵਿਚ ਉਹ ਬੇਅੰਤ (ਭਾਰ ਰਹਤ) ਹੈ ।

੩੨. ਉਹ ਅਟਲ ਹੈ, ਛਲਿਆ ਵੀ ਨਹੀਂ ਜਾ ਸਕਦਾ; ਪਰ ਗੁਰੂ ਦੀ ਮਤ ਦੁਆਰਾ ਉਸ (ਅਮੁਲ, ਅਤੁਲ, ਅਟਲ ਅਤੇ ਅਛਲ ਪ੍ਰਭੂ) ਨੂੰ ਦਿਲ ਵਿਚ ਧਾਰਨ ਕੀਤਾ ਜਾ ਸਕਦਾ ਹੈ ।

੩੩. ਕੇਵਲ ਪ੍ਰੇਮ ਦੁਆਰਾ ਉਹ ਮਿਲਦਾ ਹੈ ਕਿਉਂਕਿ ਉਸ ਨੂੰ ਭੈ (ਭਾਉ) ਵਾਲਾ ਜੀਵਨ ਭਾਉਂਦਾ ਹੈ ।

੩੪. ਨੀਚ ਨਾਨਕ ਇਹ ਵਿਚਾਰ ਕਹਿੰਦਾ ਹੈ । ੮ । ੩ ।

## ੪

**੧. ਏਕੁ ਮਰੈ ਪੰਚੇ ਮਿਲਿ ਰੋਵਹਿ ।**
**੨. ਹਉਮੈ ਜਾਇ ਸਬਦਿ ਮਲੁ ਧੋਵਹਿ ।**
**੩. ਸਮਝਿ ਸੂਝਿ ਸਹਜ ਘਰਿ ਹੋਵਹਿ ।**
**੪. ਬਿਨੁ ਬੂਝੇ ਸਗਲੀ ਪਤਿ ਖੋਵਹਿ । ੧ ।**
**੫. ਕਉਣੁ ਮਰੈ ਕਉਣੁ ਰੋਵੈ ਓਹੀ ।**
**੬. ਕਰਣ ਕਾਰਣ ਸਭਸੈ ਸਿਰਿ ਤੋਹੀ । ੧ । ਰਹਾਉ ।**
**੭. ਮੂਏ ਕਉ ਰੋਵੈ ਦੁਖੁ ਕੋਇ ।**
**੮. ਸੋ ਰੋਵੈ ਜਿਸੁ ਬੇਦਨ ਹੋਇ ।**
**੯. ਜਿਸੁ ਬੀਤੀ ਜਾਣੈ ਪ੍ਰਭ ਸੋਇ ।**
**੧੦. ਆਪੇ ਕਰਤਾ ਕਰੇ ਸੁ ਹੋਇ । ੨ ।**
**੧੧. ਜੀਵਤ ਮਰਣਾ ਤਾਰੇ ਤਰਣਾ ।**

੧੨. ਜੇ ਜਗਦੀਸ ਪਰਮ ਗਤਿ ਸਰਣਾ ।
੧੩. ਹਉ ਬਲਿਹਾਰੀ ਸਤਿਗੁਰ ਚਰਣਾ ।
੧੪. ਗੁਰੁ ਬੋਹਿਥੁ ਸਬਦਿ ਭੈ ਤਰਣਾ । ੩ ।
੧੫. ਨਿਰਭਉ ਆਪਿ ਨਿਰੰਤਰਿ ਜੋਤਿ ।
੧੬. ਬਿਨੁ ਨਾਵੈ ਸੂਤਕੁ ਜਗਿ ਛੋਤਿ ।
੧੭. ਦੁਰਮਤਿ ਬਿਨਸੈ ਕਿਆ ਕਹਿ ਰੋਤਿ ।
੧੮. ਜਨਮਿ ਮੂਏ ਬਿਨੁ ਭਗਤਿ ਸਰੋਤਿ । ੪ ।
੧੯. ਮੂਏ ਕਉ ਸਚੁ ਰੋਵਹਿ ਮੀਤ ।
੨੦. ਤ੍ਰੈਗੁਣ ਰੋਵਹਿ ਨੀਤਾ ਨੀਤ ।
੨੧. ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ।
੨੨. ਤਨੁ ਮਨੁ ਸਉਪਉ ਕ੍ਰਿਸਨ ਪਰੀਤਿ । ੫ ।
੨੩. ਭੀਤਰਿ ਏਕੁ ਅਨੇਕ ਅਸੰਖ ।
੨੪. ਕਰਮ ਧਰਮ ਬਹੁ ਸੰਖ ਅਸੰਖ ।
੨੫. ਬਿਨੁ ਭੈ ਭਗਤੀ ਜਨਮੁ ਬਿਰੰਥ ।
੨੬. ਹਰਿਗੁਣ ਗਾਵਹਿ ਮਿਲਿ ਪਰਮਾਰੰਥ । ੬ ।
੨੭. ਆਪਿ ਮਰੈ ਮਾਰੇ ਭੀ ਆਪਿ ।
੨੮. ਆਪਿ ਉਪਾਏ ਥਾਪਿ ਉਥਾਪਿ ।
੨੯. ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ।
੩੦. ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ । ੭ ।
੩੧. ਸੂਤਕੁ ਅਗਨਿ ਭਖੈ ਜਗੁ ਖਾਇ ।
੩੨. ਸੂਤਕੁ ਜਲਿ ਥਲਿ ਸਭ ਹੀ ਥਾਇ ।
੩੩. ਨਾਨਕ ਸੂਤਕਿ ਜਨਮਿ ਮਰੀਜੈ ।
੩੪. ਗੁਰ ਪਰਸਾਦੀ ਹਰਿ ਰਸੁ ਪੀਜੈ । ੮ । ੪ ।

## ਪਦ-ਅਰਥ

**ਪੰਚੇ**—ਮਾਂ, ਪਿਉ, ਭਰਾ, ਇਸਤ੍ਰੀ, ਪੁੱਤਰ, ਪੰਜੇ ਸੰਬੰਧੀ; **ਪਤਿ**—ਇੱਜ਼ਤ; **ਓਹੀ**—'ਉਹ ਉਹ' ਕਰਕੇ ਰੋਣਾ; **ਜੀਵਤ ਮਰਣਾ**—ਜੀਵਤ ਭਾਵ ਤੋਂ ਮਰਣਾ; **ਬੋਹਿਥ**—ਜਹਾਜ਼; **ਨਿਰੰਤਰਿ**—ਇਕ ਰਸ ਅੰਦਰ; **ਸੂਤਕ**—ਸੂਤਕ, ਭਿਟ; **ਛੋਤਿ**—ਛੂਤ, ਭਿਟ; **ਭੀਤਰਿ**—ਵਿਚ; **ਬਿਰੰਥ**—ਨਿਸਫਲ; **ਪਰਮਾਰੰਥ**—ਪਰਮਾਰਥ ਵਾਲੇ ਪਾਸੇ ਲਗੇ ਜੀਵ; **ਭ੍ਰਾਤਿ**—ਭਰਮ ।

## ਟੀਕਾ

੧. ਇਕ ਮਨੁੱਖ ਮਰਦਾ ਹੈ ਤਾਂ ਸਾਰੇ ਉਸ ਦੇ ਸੰਬੰਧੀ 'ਕੱਠੇ ਹੋ ਕੇ ਉਸ ਨੂੰ ਰੋਂਦੇ ਹਨ' (ਇਹ ਰੋਣ ਅਪਣੱਤ ਭਾਵ ਤੋਂ ਉਪਜਦਾ ਹੈ)।

੨. ਪਰ ਜੋ ਜੀਵ-ਸ਼ਬਦ ਦੁਆਰਾ ਮਨ ਦੀ ਮੈਲ ਧੋਂਦੇ ਹਨ; ਉਨ੍ਹਾਂ ਦੀ ਹਉਮੈ ਨਾਸ਼ ਹੋ ਜਾਂਦੀ ਹੈ।

੩. ਉਹ ਅਸਲੀਅਤ ਨੂੰ ਸਮਝ ਬੁਝ ਕੇ ਸ਼ਾਤੀ ਦੀ ਹਾਲਤ ਵਿਚ ਆ ਜਾਂਦੇ ਹਨ (ਉਹ ਅਸਲੀਅਤ ਅੱਗੇ ਜਾ ਕੇ ਦੱਸੀ ਹੈ—'ਨਾ ਕੋ ਮਰੈ ਨ ਆਵੈ ਜਾਈ')

੪. ਨਹੀਂ ਤਾਂ, ਬੇਸਮਝੀ ਵਿਚ ਰੋ ਰੋ ਕੇ ਜੀਵ ਪ੍ਰਭੂ ਦੀਆਂ ਨਜ਼ਰਾਂ ਵਿਚ ਆਪਣੀ ਇਜ਼ਤ ਗਵਾ ਬੈਠਦੇ ਹਨ। (ਉਨ੍ਹਾਂ ਦੀ ਨਜ਼ਰ ਬੜੀ ਮਹਦੂਦ ਹੈ, ਉਨ੍ਹਾਂ ਨੂੰ ਦਿਸਦਾ ਨਹੀਂ ਕਿ ਸਾਰੀ ਖੇਡ ਉਸ ਦੀ ਆਪਣੀ ਹੈ)।੧।

੫. (ਦੱਸੋ), ਮਰਦਾ ਕੌਣ ਹੈ ਅਤੇ 'ਉਹ-ਉਹ' ਕਰਕੇ ਰੋਂਦਾ ਕੌਣ ਹੈ ?

੬. ਜਦੋਂ ਕਿ, ਹੇ ਪ੍ਰਭੂ, ਸਚ ਇਹ ਹੈ ਕਿ ਸਾਰਿਆਂ ਦੇ ਸਿਰਾਂ ਤੇ ਕਰਨ-ਕਾਰਨ ਤੂੰ ਆਪ ਹੀ ਹੈਂ।੧। ਰਹਾਉ।

੭. ਮੋਏ ਨੂੰ ਉਸ ਦੇ ਦੁਖ ਕਰਕੇ ਕੋਈ ਵਿਰਲਾ ਹੀ ਰੋਂਦਾ ਹੈ।

੮. ਸਗੋਂ ਰੋਂਦਾ ਉਹ ਹੈ ਜਿਸ ਦੇ ਆਪਣੇ ਲਈ (ਉਸ ਦੇ ਮਰਨ ਕਰਕੇ) ਕੋਈ ਪੀੜਾ (ਬਿਪਤਾ) ਆ ਪੈਂਦੀ ਹੈ।

੯. ਜਿਸ ਜੀਵ ਤੇ ਮੌਤ ਦੀ ਘਟਨਾ ਵਾਪਰਦੀ ਹੈ, (ਉਸ ਦਾ ਮਰ ਕੇ ਕੀ ਬਣਦਾ ਹੈ ? ਇਸ ਗੱਲ ਨੂੰ) ਆਪ ਹੀ ਜਾਣਦਾ ਹੈ,

੧੦. ਕਿਉਂਕਿ ਉਹ ਕਰਨਹਾਰ ਹੈ ਅਤੇ ਹੁੰਦਾ ਉਹ ਹੈ, ਜੋ ਉਹ ਕਰਦਾ ਹੈ।੨।

੧੧. ਜੇ ਪ੍ਰਭੂ ਕਿਸੇ ਨੂੰ ਤਾਰੇ ਤਾਂ ਉਹ ਹਉਮੈ ਨਾਸ਼ ਕਰਕੇ ਜੀਵਤ ਭਾਵ ਤੋਂ ਮਰਕੇ ਅਰਥਾਤ ਹਉਮੈ ਨਾਸ਼ ਕਰ ਕੇ ਤਰਦਾ ਹੈ।

੧੨. ਹੇ ਜਗਤ ਦੇ ਮਾਲਕ, ਤੇਰੀ ਜੈ ਹੋਵੇ, ਤੇਰੀ ਸ਼ਰਨ ਲੈ ਕੇ ਉੱਤਮ ਪਦਵੀ ਮਿਲਦੀ ਹੈ।

੧੩. ਮੈਂ ਸਤਿਗੁਰੂ ਦੇ ਚਰਨਾਂ ਤੋਂ ਕੁਰਬਾਨ ਜਾਂਦਾ ਹਾਂ।

੧੪. ਗੁਰੂ ਜਹਾਜ਼ ਹੈ, ਗੁਰੂ ਦੇ ਸ਼ਬਦ ਰਾਹੀਂ ਸੰਸਾਰ-ਭਵਜਲ ਤੋਂ ਤਰੀਦਾ ਹੈ।੩।

੧੫. ਪ੍ਰਭੂ ਨਿਰਭਉ ਹੈ, ਉਸ ਦੀ ਜੋਤ ਹਰ ਜੀਵ ਦੇ ਅੰਦਰ ਇਕ ਰਸ ਪ੍ਰਕਾਸ਼ ਕਰ ਰਹੀ ਹੈ।

੧੬, (ਮੁੜ ਵੀ) ਨਾਮ ਤੋਂ ਖੁੰਝਣ ਦੇ ਕਾਰਨ, ਜਗਤ ਵਿਚ ਸੂਤਕ ਤੇ ਭਿੱਟ ਦਾ ਭਰਮ ਵਰਤ ਰਹਿਆ ਹੈ।

੧੭. ਜੇ ਭੈੜੀ ਮਤ ਨਾਸ ਹੋ ਜਾਏ ਤਾਂ ਕੀ ਕਹਿ ਕੇ ਕੋਈ ਰੋਵੇ (ਚਾਨਣਾ ਹੋ ਜਾਣ ਨਾਲ ਅਸਲੀਅਤ ਸਮਝ ਵਿਚ ਪੈ ਜਾਂਦੀ ਹੈ, ਫਿਰ ਰੋਣ ਕਾਹਦਾ ?) ।

੧੮. ਪਰ, ਬਿਨਾਂ ਭਗਤੀ ਤੇ ਸਿਫਤ ਸਾਲਾਹ ਸੁਣਨ ਦੇ, ਜੀਵ ਜੰਮਦੇ ਮਰਦੇ ਰਹਿੰਦੇ ਹਨ । ੪ ।

੧੯. ਮੋਏ ਨੂੰ ਉਸ ਦੇ ਮਿੱਤਰ ਠੀਕ ਰੋਂਦੇ ਹਨ ।

੨੦. ਤ੍ਰੈਗੁਣਾਂ ਵਿੱਚ ਜੋ ਵੀ ਹਨ ਉਹ ਰੋਜ਼ ਹੀ ਰੋਂਦੇ ਹਨ ।

੨੧. ਇਸ ਲਈ, ਹੇ ਭਾਈ, ਦੁੱਖ ਸੁਖ ਨੂੰ ਗੰਵਾ ਕੇ (ਇਕੋ ਜਿਹਾ ਜਾਣ ਕੇ) ਸਹਜ (ਸ਼ਾਂਤੀ) ਦੀ ਹਾਲਤ ਵਿੱਚ ਅਡੋਲ ਚਿਤ ਹੋ ਜਾਉ,

੨੨. ਅਤੇ ਤਨ ਮਨ ਪ੍ਰਭੂ ਪ੍ਰੀਤ ਵਿੱਚ ਲਗਾ ਦਿਓ । ੫ ।

੨੩. ਸ੍ਰਿਸ਼ਟੀ ਦੇ ਜੀਵ ਅਨੇਕ, ਅਸੰਖ ਹਨ, ਪਰ ਉਨ੍ਹਾਂ ਅੰਦਰ ਇਕੋ ਜੋਤ ਵਰਤ ਰਹੀ ਹੈ ।

੨੪. ਸਾਸ਼ਤਰਾਂ ਦੇ ਦੱਸੇ ਕਰਮ-ਧਰਮ ਭੀ ਅਨੇਕ ਹਨ, ਅਸੰਖ ਹਨ ।

੨੫. (ਪਰ) ਪ੍ਰਭੂ-ਭੈ ਤੇ ਪ੍ਰਭੂ-ਭਗਤੀ ਤੋਂ ਬਿਨਾਂ ਮਨੁੱਖਾ-ਜਨਮ ਨਿਸਫਲ ਹੀ ਜਾਂਦਾ ਹੈ ।

੨੬. ਇਸ ਲਈ ਪਰਮਾਰਥ ਦੇ ਢੂੰਢਾਊ ਮਿਲ ਕੇ ਹਰੀ ਗੁਣ ਗਾਂਦੇ ਹਨ । ੬ ।

੨੭. ਹਰੀ ਆਪ ਹੀ ਮਰਦਾ ਹੈ, ਆਪ ਹੀ ਮਾਰਦਾ ਹੈ ।

੨੮. ਆਪ ਹੀ ਪੈਦਾ ਕਰਦਾ ਹੈ, ਆਪ ਹੀ ਨਾਸ਼ ਕਰਦਾ ਹੈ ।

੨੯. ਤੂੰ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ, ਤੂੰ ਆਪ ਹੀ ਜੋਤ ਹੈਂ ਅਤੇ ਆਪ ਹੀ ਜਾਤ (ਸ੍ਰਿਸ਼ਟੀ) ਹੈਂ ।

੩੦. ਗੁਰ ਉਪਦੇਸ਼ ਨੂੰ ਵਿਚਾਰ ਕੇ ਹਰੀ ਦਾ ਮੇਲ ਹੁੰਦਾ ਹੈ, ਫਿਰ ਭਟਕਣਾ ਨਹੀਂ ਰਹਿੰਦੀ । ੭ ।

੩੧. (ਸੂਤਕ ਦਾ ਭਰਮ ਬੇਅਰਥ ਹੈ, ਸੂਤਕ ਕਿੱਥੇ ਨਹੀਂ ?) ਸੂਤਕ ਅਗਨੀ ਵਿੱਚ ਹੈ ਜੋ ਭੜ ਭੜ ਕਰਦੀ ਸਾਰੇ ਜੱਗ ਨੂੰ ਖਾ ਜਾਂਦੀ ਹੈ ।

੩੨. ਇਹ ਸੂਤਕ ਜਲ, ਥਲ ਤੇ ਸਭ ਥਾਈਂ ਹੈ ।

੩੩. (ਨਾਨਕ) ਇਸ ਤਰ੍ਹਾਂ ਦੇ ਸੂਤਕ ਆਦਿਕ ਵਹਿਮਾਂ ਵਿੱਚ ਹੀ ਜੀਵ ਜੰਮਦੇ ਹਨ, ਮਰਦੇ ਹਨ ।

੩੪. ਇਸ ਲਈ ਗੁਰੂ ਦੀ ਕਿਰਪਾ ਨਾਲ ਹਰੀ-ਪ੍ਰੇਮ ਦਾ ਰਸ ਪੀਣਾ ਚਾਹੀਦਾ ਹੈ । ੮ । ੪ ।

੫

੧. ਆਪੁ ਵੀਚਾਰੇ ਸੁ ਪਰਖੇ ਹੀਰਾ ।
੨. ਏਕ ਦ੍ਰਿਸਟਿ ਤਾਰੇ ਗੁਰ ਪੂਰਾ ।
੩. ਗੁਰੁ ਮਾਨੈ ਮਨ ਤੇ ਮਨੁ ਧੀਰਾ ।੧।
੪. ਐਸਾ ਸਾਹੁ ਸਰਾਫੀ ਕਰੈ ।
੫. ਸਾਚੀ ਨਦਰਿ ਏਕ ਲਿਵ ਤਰੈ ।੧। ਰਹਾਉ ।
੬. ਪੂੰਜੀ ਨਾਮੁ ਨਿਰੰਜਨ ਸਾਰੁ ।
੭. ਨਿਰਮਲੁ ਸਾਚਿ ਰਤਾ ਪੈਕਾਰੁ ।
੮. ਸਿਫਤੀ ਸਹਜ ਘਰਿ ਗੁਰੁ ਕਰਤਾਰੁ ।੨।
੯. ਆਸਾ ਮਨਸਾ ਸਬਦਿ ਜਲਾਏ ।
੧੦. ਰਾਮ ਨਰਾਇਣੁ ਕਹੈ ਕਹਾਏ ।
੧੧. ਗੁਰ ਤੇ ਵਾਟ ਮਹਲੁ ਘਰੁ ਪਾਏ ।੩।
੧੨. ਕੰਚਨ ਕਾਇਆ ਜੋਤਿ ਅਨੂਪੁ ।
੧੩. ਤ੍ਰਿਭਵਣ ਦੇਵਾ ਸਗਲ ਸਰੂਪੁ ।
੧੪. ਮੈ ਸੋ ਧਨੁ ਪਲੈ ਸਾਚੁ ਅਖੂਟੁ ।੪।
੧੫. ਪੰਚ ਤੀਨਿ ਨਵ ਚਾਰਿ ਸਮਾਵੈ ।
੧੬. ਧਰਣਿ ਗਗਨੁ ਕਲਧਾਰਿ ਰਹਾਵੈ ।
੧੭. ਬਾਹਰਿ ਜਾਤਉ ਉਲਟਿ ਪਰਾਵੈ ।੫।
੧੮. ਮੂਰਖੁ ਹੋਇ ਨ ਆਖੀ ਸੂਝੈ ।
੧੯. ਜਿਹਵਾ ਰਸੁ ਨਹੀ ਕਹਿਆ ਬੂਝੈ ।
੨੦. ਬਿਖੁ ਕਾ ਮਾਤਾ ਜਗ ਸਿਉ ਲੂਝੈ ।੬।
੨੧. ਊਤਮ ਸੰਗਤਿ ਊਤਮੁ ਹੋਵੈ ।
੨੨. ਗੁਣ ਕਉ ਧਾਵੈ ਅਵਗਣ ਧੋਵੈ ।
੨੩. ਬਿਨੁ ਗੁਰ ਸੇਵੇ ਸਹਜੁ ਨ ਹੋਵੈ ।੭।
੨੪. ਹੀਰਾ ਨਾਮੁ ਜਵੇਹਰ ਲਾਲੁ ।
੨੫. ਮਨੁ ਮੋਤੀ ਹੈ ਤਿਸ ਕਾ ਮਾਲੁ ।
੨੬. ਨਾਨਕ ਪਰਖੈ ਨਦਰਿ ਨਿਹਾਲੁ ।੮।੫।

## ਪਦ-ਅਰਥ

**ਹੀਰਾ**—ਨਾਮ ਹੀਰਾ; **ਧੀਰਾ**—ਧੀਰਜ; **ਸਾਹੁ**—ਸ਼ਾਹ, ਗੁਰੂ; **ਸਰਾਫੀ**—ਪਰਖ, ਨਿਰਨਾ; **ਪੈਕਾਰੁ**—ਨਿਆਰੀਆ ਜੋ ਟਕਸਾਲ ਦੀ ਸੁਆਹ ਵਿਚੋਂ ਸੋਨਾ ਚਾਂਦੀ ਨਿਖਾਰਦਾ ਹੈ; **ਆਸਾ ਮਨਸਾ**—ਇੱਛਾ, ਸੰਕਲਪ; **ਵਾਟ**—ਰਸਤਾ; **ਮਹਲ**—ਟਿਕਾਣਾ; **ਪੰਚ**—ਪੰਜ ਤੱਤਾਂ ਵਿਚ; **ਤੀਨਿ**—ਤਿੰਨ ਭਵਨਾਂ ਵਿਚ; **ਨਵ**—ਨੌ ਖੰਡਾਂ ਵਿਚ; **ਚਾਰਿ**—ਚਾਰੇ ਪਾਸੇ; **ਸੂਝੈ**—ਦਿਸਦਾ; **ਬਿਖ**—ਜ਼ਹਿਰ, ਮਾਇਆ-ਜ਼ਹਿਰ; **ਲਝੈ**—ਝਗੜਦਾ ਹੈ।

## ਟੀਕਾ

੧. ਜੋ ਆਪੇ ਨੂੰ (ਨਿੱਜ ਸਰੂਪ ਨੂੰ, ਆਪਣੇ ਅਸਲੇ ਨੂੰ ਗੁਰ ਦੁਆਰਾ) ਖੋਜੇ, ਉਹ ਨਾਮ ਹੀਰੇ ਨੂੰ ਪਛਾਣ ਲੈਂਦਾ ਹੈ।

੨. ਪੂਰਨ ਗੁਰੂ ਉਸ ਨੂੰ ਇਕ ਨਿਗਾਹ ਨਾਲ ਪਾਰ ਲੰਘਾ ਦਿੰਦਾ ਹੈ।

੩. ਜੋ ਗੁਰੂ ਵਿਚ ਸ਼ਰਧਾ ਲਿਆਉਂਦਾ ਹੈ, ਉਸ ਦਾ ਮਨ ਆਪਣੇ ਅੰਦਰੋਂ ਹੀ ਧੀਰਜ ਪਕੜਦਾ ਹੈ (ਅਡੋਲ ਹੋ ਜਾਂਦਾ ਹੈ)।੧।

੪. ਗੁਰੂ ਐਸਾ ਸ਼ਾਹ ਹੈ ਅਤੇ ਇਸ ਤਰ੍ਹਾਂ ਦੀ ਸਰਾਫ਼ੀ ਕਰਦਾ ਹੈ (ਸਿਖ ਸੇਵਕਾਂ ਦੀ ਪਰਖ ਕਰਦਾ ਹੈ),

੫. ਕਿ ਉਸ ਦੀ ਮਿਹਰ ਦੀ ਸਚੀ ਨਜ਼ਰ ਨਾਲ ਇਕ ਪ੍ਰਭੂ ਵਿੱਚ ਲਿਵ ਲਗਦੀ ਹੈ ਅਤੇ ਜੀਵ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ।੧।ਰਹਾਉ।

੬. ਰਾਸ-ਪੂੰਜੀ ਨਿਰੰਜਨ ਹਰੀ ਦਾ ਉੱਤਮ ਨਾਮ ਹੈ।

੭. ਨਿਰਮਲ ਪਾਰਖੂ-ਜੀਵ (ਪੈਕਾਰ) ਉਸੇ ਸੱਚੇ (ਨਾਮ) ਵਿੱਚ ਰੰਗਿਆ ਰਹਿੰਦਾ ਹੈ।

੮. ਹਰੀ ਦੇ ਜਸ ਦੁਆਰਾ ਉਹ ਸਹਜ ਅਵਸਥਾ ਵਿਚ ਅਪੜ ਕੇ ਗੁਰੂ-ਕਰਤਾਰ ਨੂੰ ਮਿਲਦਾ ਹੈ।੨।

੯. ਜੋ ਜੀਵ ਇੱਛਾਵਾਂ ਤੇ ਸੰਕਲਪਾਂ ਨੂੰ ਗੁਰੂ-ਸ਼ਬਦ ਰਾਹੀਂ ਸਾੜ ਦਿੰਦਾ ਹੈ,

੧੦. ਅਤੇ ਰਾਮ ਦਾ ਨਾਮ ਜਪਦਾ ਤੇ ਜਪਾਂਦਾ ਹੈ,

੧੧. ਉਹ ਗੁਰੂ ਦੀ ਕ੍ਰਿਪਾ ਨਾਲ ਜੀਵਨ ਦੇ ਸਹੀ ਰਸਤੇ ਤੇ ਤੁਰ ਕੇ ਪ੍ਰਭੂ ਦਾ ਮਹਲ ਘਰ ਲਭ ਲੈਂਦਾ ਹੈ।੩।

੧੨. ਉਸ ਦਾ ਸਰੀਰ ਸੋਨੇ ਵਾਂਗ ਸੁੰਦਰ ਹੋ ਜਾਂਦਾ ਹੈ, ਉਸ ਦੇ ਅੰਦਰ ਉਸ ਪ੍ਰਭੂ ਦੀ ਸੁੰਦਰ ਜੋਤ ਦਾ ਪ੍ਰਕਾਸ਼ ਹੁੰਦਾ ਹੈ,

੧੩. ਜੋ ਤਿੰਨਾਂ ਭਵਨਾਂ ਦਾ ਦੇਵਤਾ ਹੈ ਅਤੇ ਸਾਰੇ ਸੰਸਾਰ ਦਾ ਸਰੂਪ ਹੈ।

੧੪. ਮੈਨੂੰ ਵੀ ਉਹ ਧਨ ਪੱਲੇ ਪਇਆ ਹੈ ਜੋ ਸਥਿਰ ਹੈ ਅਤੇ ਕਦੇ ਨਖੁਟਦਾ ਨਹੀਂ ਹੈ । ੪ ।

੧੫. ਜੋ ਪ੍ਰਭੂ ਪੰਜਾਂ ਤੱਤਾਂ, ਤਿੰਨਾਂ ਭਵਨਾਂ, ਨੌ ਖੰਡਾਂ ਅਤੇ ਚਾਰ ਦਿਸਾਂ ਵਿੱਚ ਸਮਾ ਰਹਿਆ ਹੈ,

੧੬. ਜਿਸ ਨੇ ਧਰਤੀ ਤੇ ਆਕਾਸ਼ ਨੂੰ ਆਪਣੀ ਸ਼ਕਤੀ ਨਾਲ ਥੰਮ੍ਹਿਆ ਹੋਇਆ ਹੈ,

੧੭. ਉਸ ਵੱਲ (ਗੁਰੂ) ਜੀਵਾਂ ਦੇ ਬਾਹਰ ਦੌੜਦੇ ਮਨ ਨੂੰ ਉਲਟਾ ਕੇ ਕਰ ਦਿੰਦਾ ਹੈ । ੫ ।

੧੮. ਮੂਰਖ ਜੀਵ ਨੂੰ ਅੱਖਾਂ ਨਾਲ ਵਿਆਪਕ ਹਰੀ ਦਿਸਦਾ ਨਹੀਂ ।

੧੯. ਉਸ ਦੀ ਜੀਭ ਵਿੱਚ ਨਾਮ ਰਸ ਹੁੰਦਾ ਨਹੀਂ ਤੇ ਗੁਰੂ ਦਾ ਕਹਿਆ ਉਹ ਮੰਨਦਾ ਨਹੀਂ ।

੨੦. ਮਾਇਆ ਦੀ ਜ਼ਹਿਰ ਵਿੱਚ ਰਚਿਆ ਹੋਇਆ ਲੋਕਾਂ ਨਾਲ ਝਗੜਦਾ ਫਿਰਦਾ ਹੈ । ੬ ।

੨੧. (ਗੁਰੂ ਦੀ) ਉੱਤਮ ਸੰਗਤ ਨਾਲ ਜੀਵ ਉੱਤਮ ਹੋ ਜਾਂਦਾ ਹੈ ।

੨੨. ਉਹ ਗੁਣਾਂ ਵੱਲ ਦੌੜਦਾ ਹੈ ਅਤੇ ਔਗੁਣ ਧੋਂਦਾ ਹੈ ।

੨੩. ਬਿਨਾਂ ਗੁਰੂ ਦੀ ਸ਼ਰਨ ਪਇਆਂ ਅਡੋਲ ਅਵਸਥਾ ਨਹੀਂ ਮਿਲਦੀ । ੭ ।

੨੪. ਹਰੀ ਦਾ ਨਾਮ ਹੀਰਾ, ਰਤਨ ਤੇ ਲਾਲ ਹੈ ।

੨੫. ਪਰ ਇਹ ਉਸ ਦਾ ਮਾਲ ਹੈ ਜਿਸ ਦਾ ਮਨ ਮੋਤੀ ਹੋ ਗਇਆ ਹੈ ।

੨੬. (ਨਾਨਕ) ਉਸ ਮੋਤੀ ਦੀ ਪਰਖ ਗੁਰੂ ਕਰਦਾ ਹੈ ਤੇ ਫਿਰ ਆਪਣੀ ਮਿਹਰ ਦੀ ਨਜ਼ਰ ਨਾਲ ਉਸ ਨੂੰ ਨਿਹਾਲ ਕਰ ਦਿੰਦਾ ਹੈ । ੮ । ੫ ।

### ੬

**੧. ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ।**
**੨. ਗੁਰਮੁਖਿ ਮਹਲੀ ਮਹਲੁ ਪਛਾਨੁ ।**
**੩. ਗੁਰਮੁਖਿ ਸੁਰਤਿ ਸਬਦੁ ਨੀਸਾਨੁ । ੧ ।**
**੪. ਐਸੇ ਪ੍ਰੇਮ ਭਗਤਿ ਵੀਚਾਰੀ ।**
**੫. ਗੁਰਮੁਖਿ ਸਾਚਾ ਨਾਮੁ ਮੁਰਾਰੀ । ੧ । ਰਹਾਉ ।**
**੬. ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ।**
**੭. ਤੀਨ ਭਵਨ ਨਿਹਕੇਵਲ ਗਿਆਨੁ ।**
**੮. ਸਾਚੇ ਗੁਰ ਤੇ ਹੁਕਮੁ ਪਛਾਨੁ । ੨ ।**
**੯. ਸਾਚਾ ਹਰਖੁ ਨਾਹੀ ਤਿਸੁ ਸੋਗੁ ।**

੧੦. ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ।
੧੧. ਪੰਚ ਸਮਾਈ ਸੁਖੀ ਸਭੁ ਲੋਗੁ । ੩ ।
੧੨. ਸਗਲੀ ਜੋਤਿ ਤੇਰਾ ਸਭੁ ਕੋਈ ।
੧੩. ਆਪੇ ਜੋੜਿ ਵਿਛੋੜੇ ਸੋਈ ।
੧੪. ਆਪੇ ਕਰਤਾ ਕਰੇ ਸੁ ਹੋਈ । ੪ ।
੧੫. ਢਾਹਿ ਉਸਾਰੇ ਹੁਕਮਿ ਸਮਾਵੈ ।
੧੬. ਹੁਕਮੋ ਵਰਤੈ ਜੋ ਤਿਸੁ ਭਾਵੈ ।
੧੭. ਗੁਰ ਬਿਨੁ ਪੂਰਾ ਕੋਇ ਨ ਪਾਵੈ । ੫ ।
੧੮. ਬਾਲਕ ਬਿਰਧਿ ਨ ਸੁਰਤਿ ਪਰਾਨਿ ।
੧੯. ਭਰਿ ਜੋਬਨਿ ਬੂਡੈ ਅਭਿਮਾਨਿ ।
੨੦. ਬਿਨੁ ਨਾਵੈ ਕਿਆ ਲਹਸਿ ਨਿਦਾਨਿ । ੬ ।
੨੧. ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ।
੨੨. ਭਰਮਿ ਭੁਲਾਨਾ ਫਿਰਿ ਪਛੁਤਾਨਾ ।
੨੩. ਗਲਿ ਫਾਹੀ ਬਉਰਾ ਬਉਰਾਨਾ । ੭ ।
੨੪. ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ।
੨੫. ਸਤਿਗੁਰ ਰਾਖੇ ਸੇ ਵਡਭਾਗੇ ।
੨੬. ਨਾਨਕ ਗੁਰ ਕੀ ਚਰਣੀ ਲਾਗੇ । ੮ । ੬ ।

## ਪਦ-ਅਰਥ

**ਗੁਰਮੁਖਿ**—ਗੁਰੂ ਦੁਆਰਾ, ਗੁਰੂ ਦੀ ਸ਼ਰਨ ਪੈ ਕੇ; **ਮਹਲੀ**—ਮਹਲ ਦਾ ਮਾਲਕ ਹਰੀ; **ਮੁਰਾਰੀ**—ਮੁਰ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ,-ਪ੍ਰਭੂ; **ਅਹਿਨਿਸਿ**—ਦਿਨ ਰਾਤ; **ਨਿਹਕੇਵਲ**—ਪਵਿਤਰ, ਵਾਸ਼ਨਾ ਰਹਤ; **ਹਰਖੁ**—ਖੁਸ਼ੀ; **ਪੰਚ**—ਕਾਮਾਦਿਕ; **ਸਮਾਵੈ**—ਮੁਕਾ ਦਿੰਦਾ ਹੈ; **ਜੋਬਨਿ**—ਜੁਆਨੀ ਵਿਚ; **ਅਭਿਮਾਨਿ**—ਹੰਕਾਰ ਵਿਚ; **ਸਹਜਿ**—ਅਸਲ ਗਿਆਨ ਦੀ ਕੁਦਰਤੀ ਹਾਲਤ; **ਬਉਰਾ**—ਸ਼ੁਦਾਈ, ਪਾਗਲ; **ਬੂਡਤ**—ਡੁੱਬਦਾ ।

## ਟੀਕਾ

੧. ਹੇ ਭਾਈ, ਗੁਰੂ ਦੇ ਸਨਮੁਖ ਹੋ ਕੇ (ਗੁਰੂ ਦੁਆਰਾ) ਆਪਣੇ ਮਨ ਵਿੱਚ ਗਿਆਨ, ਧਿਆਨ ਨੂੰ ਮਾਣੋ (ਆਪਣੇ ਮਨ ਦੀ ਨਿਸ਼ਾ ਕਰੋ) ।

੨. ਗੁਰੂ ਦੀ ਸ਼ਰਨ ਵਿਚ ਪੈ ਕੇ ਮਹਲ ਵਾਲੇ ਪ੍ਰਭੂ ਦੇ ਮਹਲ (ਟਿਕਾਣੇ) ਦੀ ਆਪਣੇ ਸਰੂਪ ਵਿਚ ਪਛਾਣ ਕਰੋ।

੩. ਗੁਰੂ ਦੀ ਸ਼ਰਨ ਵਿਚ ਪੈ ਕੇ ਗੁਰ ਸ਼ਬਦ ਨੂੰ ਆਪਣੀ ਸੁਰਤ ਵਿਚ ਟਿਕਾਉ ਇਸ ਨੂੰ ਜੀਵਨ ਦੀ ਰਾਹਦਾਰੀ ਬਣਾਉ।੧।

੪. ਪ੍ਰਭੂ ਦੀ ਪ੍ਰੇਮਾ ਭਗਤੀ ਕਰਕੇ ਇਸ ਤਰ੍ਹਾਂ ਦੇ ਵਿਚਾਰਵਾਨ ਹੋ ਜਾਉ,

੫. ਕਿ ਗੁਰੂ ਦੁਆਰਾ ਹਰੀ ਦਾ ਸਚਾ ਨਾਮ ਹੀ (ਤੁਹਾਡਾ ਜੀਵਨ ਅਧਾਰ ਹੋ ਜਾਏ)।੧। ਰਹਾਉ।

੬. ਦਿਨ ਰਾਤ ਆਪਣੇ ਹਿਰਦੇ ਥਾਨ ਵਿੱਚ ਪ੍ਰਭੂ ਦਾ ਨਿਰਮਲ ਸੁੰਦਰ ਅਸਥਾਨ ਬਣਾਈ ਰੱਖੋ (ਆਪਣੇ ਸਰੂਪ ਵਿੱਚ ਪ੍ਰਭੂ ਦਾ ਡੇਰਾ ਬਣਾਉ)।

੭. ਤਿੰਨਾਂ ਲੋਕਾਂ ਵਿਚ ਵਸਦੇ ਅਤੇ ਇੱਛਾ ਰਹਤ ਪਰਮਾਤਮਾ ਦਾ ਗਿਆਨ (ਪ੍ਰਾਪਤ ਕਰੋ)

੮. ਅਤੇ ਸਚੇ ਗੁਰੂ ਦੁਆਰਾ ਉਸ ਦੇ ਹੁਕਮ ਨੂੰ ਪਛਾਣੋ।੨।

੯. ਉਸ ਮਨੁੱਖ ਦੇ ਅੰਦਰ ਸਥਿਰ ਅਨੰਦ ਬਣ ਜਾਂਦਾ ਹੈ ਅਤੇ ਉਸ ਨੂੰ ਕਦੇ ਸੋਗ ਨਹੀਂ ਹੁੰਦਾ,

੧੦. ਜਿਸ ਦਾ ਖਾਣਾ ਪੀਣਾ ਸਥਿਰ ਪ੍ਰਭੂ ਦਾ ਗਿਆਨ ਤੇ ਮਹਾ ਰਸਦਾਇਕ ਨਾਮ ਹੁੰਦਾ ਹੈ।

੧੧. ਉਸ ਦੇ ਪੰਜੇ ਕਾਮਾਦਿਕ ਨਾਸ਼ ਹੋ ਜਾਂਦੇ ਹਨ ਅਤੇ ਉਸ ਦੇ ਘਰ ਦੇ ਸਾਰੇ ਲੋਕ (ਉਸ ਦੇ ਅੰਦਰ ਦੀਆਂ ਬਿਰਤੀਆਂ) ਸੁਖੀ ਵੱਸਦੇ ਹਨ।੩।

੧੨. ਹੇ ਪ੍ਰਭੂ, ਸਭ ਵਿੱਚ ਤੇਰੀ ਜੋਤ ਹੈ ਅਤੇ ਹਰ ਕੋਈ ਤੇਰਾ ਹੀ ਹੈ।

੧੩. ਤੂੰ ਆਪ ਹੀ ਕਈ ਜੀਵਾਂ ਨੂੰ ਆਪਣੇ ਨਾਲ ਜੋੜ ਦਿੰਦਾ ਹੈਂ ਤੇ ਕਈਆਂ ਨੂੰ ਆਪਣੇ ਨਾਲੋਂ ਵਿਛੋੜ ਦਿੰਦਾ ਹੈਂ।

੧੪. ਹੇ ਪ੍ਰਭੂ, ਤੂੰ ਹੀ ਸਭ ਕੁਝ ਕਰਦਾ ਹੈਂ ਅਤੇ ਹੁੰਦਾ ਵੀ ਉਹ ਹੀ ਹੈ ਜੋ ਤੂੰ ਕਰਦਾ ਹੈਂ।੪।

੧੫. ਪ੍ਰਭੂ ਆਪ ਹੀ ਰਚਨਾ ਦਾ ਨਾਸ਼ ਕਰਦਾ ਹੈ, ਆਪ ਹੀ ਪੈਦਾ ਕਰਦਾ ਹੈ ਤੇ ਫਿਰ ਆਪਣੇ ਹੁਕਮ ਵਿਚ (ਜਦੋਂ ਜੀ ਚਾਹੇ) ਇਸ ਨੂੰ ਮੁਕਾ ਦਿੰਦਾ ਹੈ।

੧੬. ਓਹੋ ਹੁਕਮ ਵਰਤਦਾ ਹੈ, ਜੋ ਉਸ ਨੂੰ ਭਾਉਂਦਾ ਹੈ।

੧੭. ਗੁਰੂ ਤੋਂ ਬਿਨਾਂ ਉਸ ਪੂਰਨ ਪਰਮਾਤਮਾ ਨੂੰ ਕੋਈ ਨਹੀਂ ਪ੍ਰਾਪਤ ਕਰ ਸਕਦਾ!੫।

੧੮. ਜਿਸ ਪ੍ਰਾਣੀ ਦੀ ਸੁਰਤ ਬਾਲਕ ਅਤੇ ਬਿਰਧ ਅਵਸਥਾ ਵਿਚ ਜਾਗਦੀ ਨਹੀਂ;

੧੯. ਅਤੇ ਜੋ ਭਰ ਜੁਆਨੀ ਵਿਚ ਹੰਕਾਰ ਨਾਲ ਡੁੱਬ ਰਹਿਆ ਹੁੰਦਾ ਹੈ;

੨੦. ਉਹ ਨਾਮ ਤੋਂ ਬਿਨਾਂ ਅੰਤ ਨੂੰ ਕੀ ਪ੍ਰਾਪਤ ਕਰੇਗਾ ? (ਕੁਝ ਨਹੀਂ) । ੬ ।

੨੧. ਜਿਸ ਪ੍ਰਭੂ ਦਾ ਅੰਨ-ਧਨ ਦਿੱਤਾ ਹੋਇਆ ਹੈ, ਉਸ ਨੂੰ ਜਿਸ ਜੀਵ ਨੇ ਸਹਜ ਵਿੱਚ ਟਿਕ ਕੇ ਜਾਣਿਆ ਨਹੀਂ,

੨੨. ਉਹ ਜੀਵ ਭਰਮ ਵਿੱਚ ਭੁਲਾ ਭਟਕਦਾ ਰਹਿੰਦਾ ਹੈ ਅਤੇ ਅੰਤ ਨੂੰ ਪਛਤਾਂਦਾ ਹੈ ।

੨੩. ਉਹ ਮਾਇਆ ਦੀ ਫਾਹੀ ਵਿੱਚ ਹੀ ਪਾਗਲਾਂ ਵਾਂਗ ਝੱਲਾ ਹੋਇਆ ਫਿਰਦਾ ਹੈ । ੭ ।

੨੪. ਜਿਨ੍ਹਾਂ ਨੇ ਜੱਗ ਨੂੰ ਡੁੱਬਦਾ ਵੇਖਿਆ ਅਤੇ ਇਸ ਤਰ੍ਹਾ ਡਰ ਕੇ ਗੁਰੂ ਦੀ ਸ਼ਰਨ ਵੱਲ ਭੱਜ ਪਏ,

੨੫. ਉਨ੍ਹਾਂ ਨੂੰ ਗੁਰੂ ਨੇ ਬਚਾ ਲਇਆ; ਉਹ (ਸੱਚ ਮੁਚ) ਵਡਭਾਗੇ ਹਨ ।

੨੬. (ਨਾਨਕ) ਮੁੜ ਉਹ ਗੁਰੂ ਦੀ ਚਰਨੀ ਲਗੇ ਰਾਂਹਦੇ ਹਨ । ੮ । ੬ ।

੭

੧. ਗਾਵਹਿ ਗੀਤੇ ਚੀਤਿ ਅਨੀਤੇ ।
੨. ਰਾਗ ਸੁਣਾਇ ਕਹਾਵਹਿ ਬੀਤੇ ।
੩. ਬਿਨੁ ਨਾਵੈ ਮਨਿ ਝੂਠੁ ਅਨੀਤੇ । ੧ ।
੪. ਕਹਾ ਚਲਹੁ ਮਨ ਰਹਹੁ ਘਰੇ ।
੫. ਗੁਰਮੁਖਿ ਰਾਮਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ । ੧ । ਰਹਾਉ ।
੬. ਕਾਮੁ ਕ੍ਰੋਧ ਮਨਿ ਮੋਹੁ ਸਰੀਰਾ ।
੭. ਲਬੁ ਲੋਭੁ ਅਹੰਕਾਰੁ ਸੁ ਪੀਰਾ ।
੮. ਰਾਮਨਾਮ ਬਿਨੁ ਕਿਉ ਮਨੁ ਧੀਰਾ । ੨ ।
੯. ਅੰਤਰਿ ਨਾਵਣੁ ਸਾਚੁ ਪਛਾਣੈ ।
੧੦. ਅੰਤਰ ਕੀ ਗਤਿ ਗੁਰਮੁਖਿ ਜਾਣੈ ।
੧੧. ਸਾਚ ਸਬੇਦ ਬਿਨੁ ਮਹਲੁ ਨ ਪਛਾਣੈ । ੩ ।
੧੨. ਨਿਰੰਕਾਰ ਮਹਿ ਆਕਾਰੁ ਸਮਾਵੈ ।
੧੩. ਅਕਲ ਕਲਾ ਸਚੁ ਸਾਚਿ ਟਿਕਾਵੈ ।
੧੪. ਸੋ ਨਰੁ ਗਰਭ ਜੋਨਿ ਨਹੀ ਆਵੈ । ੪ ।
੧੫. ਜਹਾਂ ਨਾਮੁ ਮਿਲੈ ਤਹ ਜਾਉ ।

੧੬. ਗੁਰ ਪਰਸਾਦੀ ਕਰਮ ਕਮਾਉ ।
੧੭. ਨਾਮੇ ਰਾਤਾ ਹਰਿ ਗੁਣ ਗਾਉ । ੫ ।
੧੮. ਗੁਰ ਸੇਵਾ ਤੇ ਆਪੁ ਪਛਾਤਾ ।
੧੯. ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ।
੨੦. ਅਨਦਿਨੁ ਬਾਣੀ ਨਾਮੇ ਰਾਤਾ । ੬ ।
੨੧. ਮੇਰਾ ਪ੍ਰਭੁ ਲਾਏ ਤਾ ਕੋ ਲਾਗੈ ।
੨੨. ਹਉਮੈ ਮਾਰੇ ਸਬਦੇ ਜਾਗੈ ।
੨੩. ਐਥੈ ਓਥੈ ਸਦਾ ਸੁਖੁ ਆਗੈ । ੭ ।
੨੪. ਮਨੁ ਚੰਚਲੁ ਬਿਧਿ ਨਾਹੀ ਜਾਣੈ ।
੨੫. ਮਨਮੁਖਿ ਮੈਲਾ ਸਬਦੁ ਨ ਪਛਾਣੈ ।
੨੬. ਗੁਰਮੁਖਿ ਨਿਰਮਲੁ ਨਾਮੁ ਵਖਾਣੈ । ੮ ।
੨੭. ਹਰਿ ਜੀਉ ਆਗੈ ਕਰੀ ਅਰਦਾਸਿ ।
੨੮. ਸਾਧੂ ਜਨ ਸੰਗਤਿ ਹੋਇ ਨਿਵਾਸੁ ।
੨੯. ਕਿਲਵਿਖ ਦੁਖ ਕਾਟੇ ਹਰਿਨਾਮੁ ਪ੍ਰਗਾਸੁ । ੯ ।
੩੦. ਕਰਿ ਬੀਚਾਰੁ ਆਚਾਰੁ ਪਰਾਤਾ ।
੩੧. ਸਤਿਗੁਰ ਬਚਨੀ ਏਕੋ ਜਾਤਾ ।
੩੨. ਨਾਨਕ ਰਾਮਨਾਮਿ ਮਨੁ ਰਾਤਾ । ੧੦ । ੭ ।

## ਪਦ-ਅਰਥ

**ਗੀਤੇ**—ਗੀਤ, ਭਜਨ; **ਚੀਤਿ**—ਚਿੱਤ ਵਿੱਚ; **ਅਨੀਤੇ**—ਕੁਕਰਮ, ਪਾਪ; **ਘਰੇ**—ਘਰ ਵਿਚ, ਆਪਣੇ ਸਰੂਪ ਵਿਚ; **ਪੀਰਾ**—ਪੀੜ; **ਗਤਿ**—ਹਾਲਤ; **ਮਹਲੁ**—ਪ੍ਰਭੂ ਦਾ ਟਿਕਾਣਾ; **ਬਿਧਿ**—ਤਰੀਕਾ; **ਸਚੁ**—ਅਸਲੀਅਤ (ਹੋਂਦ); **ਅਕਲ ਕਲਾ**—ਉਹ ਕਾਰੀਗਰੀ ਜਿਸ ਵਿਚ ਕਾਰੀਗਰੀ ਦਿੱਸੇ ਨਾਹ; **ਕਿਲਵਿਖ**—ਪਾਪ; **ਆਚਾਰੁ**—ਸ਼ੁਭ ਰਹਿਣੀ; **ਪਰਾਤਾ**—ਪਛਾਣਿਆ ।

## ਟੀਕਾ

੧. ਜੋ ਮਨੁੱਖ ਭਗਤੀ ਦੇ ਗੀਤ-ਭਜਨ ਗਾਂਦੇ ਹਨ ਪਰ ਉਨ੍ਹਾਂ ਦੇ ਆਪਣੇ ਮਨ ਅੰਦਰ ਪਾਪ ਹੁੰਦੇ ਹਨ;
੨. ਜੋ ਦੂਜਿਆਂ ਨੂੰ ਰਾਗ ਸੁਣਾ ਕੇ ਆਪਣੇ ਆਪ ਨੂੰ ਸੰਸਾਰਕ ਵਾਸ਼ਨਾਵਾਂ ਤੋਂ ਲੰਘ ਚੁਕਾ ਪ੍ਰਗਟ ਕਰਦੇ ਹਨ;

੩. ਉਹ ਨਾਮ ਤੋਂ ਖਾਲੀ ਹੋਣ ਕਰਕੇ ਆਪਣੇ ਮਨਾਂ ਵਿਚ ਝੂਠ ਤੇ ਪਾਪ ਲਈ ਫਿਰਦੇ ਹਨ । ੧ ।

੪, ਹੇ ਮਨ, ਕਿਉਂ ਡੋਲਦਾ ਹੈਂ, ਆਪਣੇ ਸਰੂਪ ਵਿੱਚ ਟਿਕ ਜਾ ?

੫. ਗੁਰਮੁਖ (ਗੁਰੂ ਦੇ ਸਨਮੁਖ ਹੋਏ ਲੋਕ) ਰਾਮ ਨਾਮ ਨਾਲ ਰਜਦੇ ਹਨ, ਤੂੰ ਵੀ ਅੰਦਰ ਭਾਲ ਕਰਦਿਆਂ ਸਹਜੇ ਹੀ ਹਰੀ ਨੂੰ ਪਾ ਲਵੇਂਗਾ । ੧ । ਰਹਾਉ ।

੬. ਜਿੰਨਾਂ ਚਿਰ ਮਨ ਤੇ ਸਰੀਰ ਵਿਚ ਕਾਮ, ਕ੍ਰੋਧ ਤੇ ਮੋਹ ਹਨ;

੭. ਅਤੇ ਜਿੰਨਾਂ ਚਿਰ ਲੱਬ, ਲੋਭ ਤੇ ਹੰਕਾਰ ਹਨ, ਓਨਾਂ ਚਿਰ ਦੁੱਖ-ਪੀੜ ਬਣੀ ਰਹੇਗੀ ।

੮. ਨਾਮ ਤੋਂ ਬਿਨਾਂ ਮਨ ਕਿਵੇਂ ਧੀਰਜ ਵਿੱਚ ਟਿਕ ਸਕਦਾ ਹੈ ? । ੨ ।

੯. ਪਹਿਲਾਂ ਅੰਦਰੋਂ ਇਸ਼ਨਾਨ ਕਰੇ (ਮਨ ਦੀ ਮੈਲ ਕਟੇ) ਤਾਂ ਸੱਚ ਨੂੰ ਪਛਾਣ ਸਕਦਾ ਹੈ,

੧੦. ਤੇ ਗੁਰੂ ਦੇ ਸਨਮੁਖ ਹੋਣ ਨਾਲ ਅੰਦਰ ਦੀ ਹਾਲਤ ਦਾ ਪਤਾ ਲਗਦਾ ਹੈ ।

੧੧. ਪਰ ਗੁਰੂ ਦੇ ਸੱਚੇ ਸ਼ਬਦ ਦੀ ਕਮਾਈ ਤੋਂ ਬਿਨਾਂ ਹਰੀ ਦਾ ਟਿਕਾਣਾ ਨਹੀਂ ਲੱਭਦਾ । ੩ ।

੧੨. ਜੋ ਮਨੁੱਖ ਆਕਾਰ (ਸ਼ਰੀਰਕ ਜੀਵਨ) ਨੂੰ ਨਿਰੰਕਾਰ ਵਿੱਚ ਲੀਨ ਕਰ ਦੇਵੇ (ਸ਼ਰੀਰਕ ਜੀਵਨ ਤੋਂ ਉੱਠ ਕੇ ਆਤਮਕ ਜੀਵਨ ਜੀਵੇ),

੧੩. ਜੋ ਆਪਣੀ ਸੱਚ ਸਰੂਪ ਸ਼ੁਧ ਆਤਮਾ ਨੂੰ ਸੱਚੇ ਪ੍ਰਭੂ ਵਿਚ [ਆਪਣੀ ਅਸਲੀਅਤ (ਹੋਂਦ) ਨੂੰ ਪ੍ਰਭੂ ਦੀ ਅਸਲੀਅਤ (ਹੋਂਦ) ਵਿੱਚ] ਇਸ ਕਾਰੀਗਰੀ ਨਾਲ ਟਿਕਾਵੇ ਜਿਸ ਵਿੱਚ ਕਾਰੀਗਰੀ ਦਿਸੇ ਹੀ ਨਾਹ (ਉਹ ਕਾਰੀਗਰੀ ਨਾਮ ਸਿਮਰਨ ਤੋਂ ਉਪਜਦੀ ਹੈ),

੧੪. ਉਹ ਮਨੁੱਖ ਜਨਮ ਮਰਨ ਵਿੱਚ ਨਹੀਂ ਆਉਂਦਾ । ੪ ।

੧੫. (ਸੋ) ਹੇ ਪ੍ਰਭੂ, ਮੈਂ ਉਥੇ ਜਾਵਾਂ ਜਿੱਥੇ ਨਾਮ ਮਿਲਦਾ ਹੋਵੇ ।

੧ , ਗੁਰੂ ਦੀ ਕਿਰਪਾ ਨਾਲ ਇਹ (ਨਾਮ ਜਪਣ ਦਾ) ਕਰਮ ਹੀ ਕਮਾਵਾਂ,

੧੭. ਤੇ ਨਾਮ ਵਿਚ ਭਿਜਿਆ ਹੋਇਆ ਪ੍ਰਭੂ-ਗੁਣ ਗਾਂਦਾ ਰਹਾਂ । ੫ ।

੧੮. ਜਿਸ ਨੇ ਗੁਰੂ ਦੀ ਸੇਵਾ ਦੁਆਰਾ (ਗੁਰੂ ਦੇ ਹਵਾਲੇ ਹੋ ਕੇ, ਗੁਰੂ ਦਾ ਹੁਕਮ ਮੰਨ ਕੇ) ਆਪਣਾ ਆਪ ਪਛਾਣਿਆ ਹੈ,

੧੯. ਉਸ ਦੇ ਹਿਰਦੇ ਵਿਚ ਅੰਮ੍ਰਿਤ ਨਾਮ ਵੱਸਿਆ ਹੈ-ਜੋ ਸਾਰੇ ਸੁਖਾਂ ਦੇ ਦੇਣ ਵਾਲਾ ਹੈ ।

੨੦. ਉਹ ਹਰ ਰੋਜ਼ (ਸਦਾ) ਗੁਰਬਾਣੀ ਦੀ ਵਿਚਾਰ ਅਤੇ ਨਾਮ ਵਿੱਚ ਰੱਤਾ ਰਹਿੰਦਾ ਹੈ । ੬ ।

੨੧. ਜਿਸ ਨੂੰ ਮੇਰਾ ਪ੍ਰਭੂ ਇਸ ਪਾਸੇ (ਨਾਮ ਵਿਚ) ਲਗਾਵੇ, ਉਹ ਹੀ ਇਸ ਪਾਸੇ ਲਗਦਾ ਹੈ।

੨੨. ਉਹ ਸ਼ਬਦ ਦੁਆਰਾ ਜਾਗ ਪੈਂਦਾ ਹੈ ਅਤੇ ਹਉਮੈ ਨੂੰ ਨਾਸ਼ ਕਰਦਾ ਹੈ।

੨੩. ਲੋਕ ਪਰਲੋਕ ਵਿੱਚ ਸਦਾ ਹੀ ਸੁਖ ਉਸ ਦੇ ਨਾਲ ਹੁੰਦਾ ਹੈ। ੭।

੨੪. ਇਹ ਭਟਕਦਾ ਮਨ (ਨਾਮ ਦੀ) ਵਿਧੀ (ਤਰੀਕਾ) ਨਹੀਂ ਜਾਣਦਾ,

੨੫. ਕਿਉਂਕਿ ਇਹ ਆਪ-ਹੁਦਰਾ ਮਨ ਸਦਾ ਮੈਲਾ ਰਹਿੰਦਾ ਹੈ ਅਤੇ ਸ਼ਬਦ ਦੀ ਕਦਰ ਨਹੀਂ ਜਾਣਦਾ।

੨੬. ਗੁਰਮੁਖ (ਗੁਰੂ ਦੇ ਸਨਮੁਖ ਹੋਣ ਵਾਲਾ) ਪਵਿੱਤਰ ਹੋ ਜਾਂਦਾ ਹੈ, ਉਹ ਨਾਮ ਸਿਮਰਦਾ ਹੈ। ੮।

੨੭. ਮੈਂ ਹਰੀ ਜੀ ਅਗੇ ਅਰਦਾਸ ਕਰਦਾ ਹਾਂ,

੨੮. ਕਿ ਹੇ ਪ੍ਰਭੂ, ਮੇਰਾ ਵਾਸਾ ਸਾਧੂ ਜਨਾਂ ਦੀ ਸੰਗਤ ਵਿਚ ਹੋਵੇ।

੨੯. ਤਾਂ ਜੋ ਮੇਰੇ ਹਿਰਦੇ ਵਿੱਚ ਨਾਮ ਦਾ ਪ੍ਰਕਾਸ਼ ਹੋਵੇ ਜੋ ਮੇਰੇ ਪਾਪ ਤੇ ਦੁੱਖ ਨਾਸ਼ ਕਰ ਦੇਵੇ। ੯।

੩੦. ਗੁਰੂ-ਸ਼ਬਦ ਦਾ ਵਿਚਾਰ ਕਰਕੇ ਉਹ ਜੀਵ ਸ਼ੁਭ ਆਚਰਨ ਪਛਾਣਦਾ ਹੈ (ਉਤਮ ਜੀਵਨ ਦੀ ਕਦਰ ਪਾਂਦਾ ਹੈ),

੩੧. ਜੋ ਸਤਿਗੁਰ ਦੇ ਬਚਨਾ ਦੁਆਰਾ ਇਕ ਪ੍ਰਭੂ ਨੂੰ ਸਮਝ ਜਾਦਾ ਹੈ।

੩੨. (ਨਾਨਕ) ਉਸ ਦਾ ਮਨ ਰਾਮ ਨਾਮ ਵਿਚ ਰੰਗਿਆ ਹੁੰਦਾ ਹੈ। ੧੦। ੭।

੮

੧. ਮਨੁ ਮੈਗਲੁ ਸਾਕਤੁ ਦੇਵਾਨਾ।

੨. ਬਨਖੰਡਿ ਮਾਇਆ ਮੋਹਿ ਹੈਰਾਨਾ।

੩. ਇਤ ਉਤ ਜਾਹਿ ਕਾਲ ਕੇ ਚਾਪੇ।

੪. ਗੁਰਮੁਖਿ ਖੋਜਿ ਲਹੈ ਘਰੁ ਆਪੇ। ੧।

੫. ਬਿਨੁ ਗੁਰ ਸਬਦੈ ਮਨੁ ਨਹੀ ਠਉਰਾ।

੬. ਸਿਮਰਹੁ ਰਾਮਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ। ੧। ਰਹਾਉ।

੭. ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ।

੮. ਬਿਨੁ ਸਮਝੇ ਜਮ ਕਾ ਦੁਖੁ ਸਹਸੀ।

੯. ਆਪੇ ਬਖਸੇ ਸਤਿਗੁਰੁ ਮੇਲੈ।

੧੦. ਕਾਲੁ ਕੰਟਕੁ ਮਾਰੇ ਸਚੁ ਪੇਲੈ। ੨।

Page 501

੧੧. ਇਹੁ ਮਨੁ ਕਰਮਾ ਇਹੁ ਮਨੁ ਧਰਮਾ
੧੨. ਇਹੁ ਮਨੁ ਪੰਚ ਤਤੁ ਤੇ ਜਨਮਾ ।
੧੩. ਸਾਕਤੁ ਲੋਭੀ ਇਹੁ ਮਨੁ ਮੂੜਾ ।
੧੪. ਗੁਰਮੁਖਿ ਨਾਮੁ ਜਪੈ ਮਨੁ ਰੂੜਾ । ੩ ।
੧੫. ਗੁਰਮੁਖਿ ਮਨੁ ਅਸਥਾਨੇ ਸੋਈ ।
੧੬. ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ।
੧੭. ਇਹ ਮਨੁ ਜੋਗੀ ਭੋਗੀ ਤਪੁ ਤਾਪੈ ।
੧੮. ਗੁਰਮੁਖਿ ਚੀਨੈ ਹਰਿਪ੍ਰਭੁ ਆਪੈ । ੪ ।
੧੯. ਮਨੁ ਬੈਰਾਗੀ ਹਉਮੈ ਤਿਆਗੀ ।
੨੦. ਘਟਿ ਘਟਿ ਮਨਸਾ ਦੁਬਿਧਾ ਲਾਗੀ ।
੨੧. ਰਾਮ ਰਸਾਇਣੁ ਗੁਰਮੁਖਿ ਚਾਖੈ ।
੨੨. ਦਰਿ ਘਰਿ ਮਹਲੀ ਹਰਿ ਪਤਿ ਰਾਖੈ । ੫ ।
੨੩. ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ।
੨੪. ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ।
੨੫. ਮਾਰੇ ਪੰਚ ਅਪੁਨੈ ਵਸਿ ਕੀਏ ।
੨੬. ਹਉਮੈ ਗ੍ਰਾਸਿ ਇਕਤੁ ਥਾਇ ਕੀਏ । ੬ ।
੨੭. ਗੁਰਮੁਖਿ ਰਾਗ ਸੁਆਦ ਅਨ ਤਿਆਗੇ ।
੨੮. ਗੁਰਮੁਖਿ ਇਹੁ ਮਨੁ ਭਗਤੀ ਜਾਗੇ ।
੨੯. ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ।
੩੦. ਆਤਮੁ ਚੀਨਿ੍ ਭਏ ਨਿਰੰਕਾਰੀ । ੭ ।
੩੧. ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ।
੩੨. ਗੁਰਮੁਖਿ ਭਗਤਿ ਭਾਉ ਧੁਨਿ ਹੋਈ ।
੩੩. ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ।
੩੪. ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ । ੮ ।
੩੫. ਰਾਮ ਰਸਾਇਣਿ ਇਹੁ ਮਨੁ ਮਾਤਾ ।
੩੬. ਸਰਬ ਰਸਾਇਣੁ ਗੁਰਮੁਖਿ ਜਾਤਾ ।
੩੭. ਭਗਤਿ ਹੇਤੁ ਗੁਰ ਚਰਣ ਨਿਵਾਸਾ ।
੩੮. ਨਾਨਕ ਹਰਿਜਨ ਕੇ ਦਾਸਨਿ ਦਾਸਾ । ੯ । ੮ ।

## ਪਦ-ਅਰਥ

**ਮੈਗਲੁ**—ਹਾਥੀ; **ਸਾਕਤੁ**—ਸ਼ਕਤੀ (ਮਾਇਆ) ਦਾ ਪੁਜਾਰੀ; **ਦੇਵਾਨਾ**—ਪਾਗਲ; **ਬਨਖੰਡਿ**—ਜੰਗਲ ਵਿਚ (ਸੰਸਾਰ ਵਿਚ); **ਹੈਰਾਨਾ**—ਪਰੇਸ਼ਾਨ; **ਚਾਪੇ**—ਦਬਾਏ ਹੋਏ; **ਕਉਰਾ**—ਕੌੜਾ; **ਮੁਗਧ**—ਮੂਰਖ; **ਰਹਸੀ**—ਬਚੇਗਾ; **ਕੰਟਕ**—ਕੰਡਾ; **ਬੈਰਾਗੀ**—ਤਿਆਗੀ; **ਰਸਾਇਣੁ**—ਬੁਢੇਪੇ ਨੂੰ ਦੂਰ ਕਰਨ ਵਾਲੀ ਦਵਾਈ; **ਸੂਰ ਸੰਗ੍ਰਾਮਿ**—ਰਣ ਵਿਚ ਸੂਰਮਾ; **ਗ੍ਰਾਸਿ**—ਖਾ ਕੇ; **ਅਨਹਦ**—ਆਪਣੇ ਆਪ ਹੋਣ ਵਾਲਾ ਆਤਮਕ ਸੰਗੀਤ (ਆਤਮ-ਅਨੰਦ); **ਮਾਤਾ**—ਮਸਤ ।

## ਟੀਕਾ

੧. ਮਾਇਆ ਦਾ ਪੁਜਾਰੀ ਇਹ ਮਨ ਪਾਗਲ ਹਾਥੀ (ਸਮਾਨ) ਹੈ ।

੨. ਮਾਇਆ ਦੇ ਮੋਹ ਦੇ ਕਾਰਨ ਸੰਸਾਰ ਰੂਪ ਜੰਗਲ ਵਿੱਚ ਪਰੇਸ਼ਾਨ ਹੋਇਆ ਭਟਕ ਰਹਿਆ ਹੈ ।

੩. ਮੌਤ ਦੇ ਦਬਾਏ ਹੋਏ ਜੀਵ ਇਧਰ ਉਧਰ ਭਟਕਦੇ ਹਨ ।

੪ ਪਰ ਗੁਰੂ ਦੁਆਰਾ ਜੀਵ ਆਪਣੇ ਅੰਦਰ ਪ੍ਰਭੂ ਦਾ ਟਿਕਾਣਾ ਲੱਭ ਲੈਂਦਾ ਹੈ । ੧ ।

੫. ਹੇ ਭਾਈ, ਗੁਰੂ ਦੇ ਸ਼ਬਦ ਤੋਂ ਬਿਨਾ ਮਨ ਅਡੋਲ ਨਹੀਂ ਰਹਿ ਸਕਦਾ ।

੬. ਪ੍ਰਭੂ ਦੇ ਨਾਮ ਨੂੰ ਜੋ ਅਤਿ-ਪਵਿੱਤਰ ਹੈ, ਸਿਮਰੋ ਅਤੇ ਹਉਮੈ ਤੇ ਇਸ ਤੋਂ ਉਤਪੰਨ ਕੌੜੇ ਰਸਾਂ ਨੂੰ ਛਡ ਦਿਓ । ੧ । ਰਹਾਉ ।

੭. ਇਹ ਮਨ ਮੂਰਖ ਹੈ, ਦੱਸੋ, ਇਹ ਭਟਕਣਾ ਤੋਂ ਕਿਵੇਂ ਰਹਿ ਸਕਦਾ ਹੈ ?

੮. ਵਿਚਾਰ ਤੋਂ ਬਿਨਾਂ ਇਹ ਜਮ ਦਾ ਦੁਖ ਸਹਾਰੇਗਾ ।

੯. ਜਿਸ ਤੇ ਪ੍ਰਭੂ ਆਪੇ ਬਖਸ਼ਿਸ਼ ਕਰਦਾ ਹੈ, ਉਸ ਨੂੰ ਗੁਰੂ ਮਿਲਾ ਦਿੰਦਾ ਹੈ;

੧੦. ਅਤੇ ਇਸ ਤਰ੍ਹਾਂ ਉਹ ਦੁਖਦਾਈ ਮੌਤ ਨੂੰ ਮਾਰ ਲੈਂਦਾ ਹੈ ਅਤੇ ਫਿਰ ਉਸੇ ਨੂੰ ਸੱਚ ਪ੍ਰੇਰਦਾ ਹੈ । ੨ ।

੧੧. ਇਹ ਮਨ ਹੀ ਕਰਮ ਕਰਨ ਵਾਲਾ ਹੈ ਅਤੇ ਇਹੋ ਮਨ ਧਰਮ ਕਮਾਉਣ ਵਾਲਾ ਹੈ ।

੧੨. ਇਹ ਮਨ ਪੰਜਾਂ ਤੱਤਾਂ ਤੋਂ ਜੰਮਿਆ ਹੋਇਆ ਹੈ ।

੧੩. ਇਹ ਮਨ ਮਾਇਆ ਦਾ ਪੁਜਾਰੀ, ਲੋਭੀ ਤੇ ਮੂਰਖ ਹੈ ।

੧੪. ਪਰ ਜੇ ਇਹੋ ਮਨ ਗੁਰੂ ਦੁਆਰਾ ਨਾਮ ਜਪੇ ਤਾਂ ਸੁੰਦਰ ਵੀ ਬਣ ਜਾਂਦਾ ਹੈ । ੩ ।

੧੫. ਗੁਰੂ ਦੀ ਸ਼ਰਨ ਪਇਆਂ, ਓਹੋ ਮਨ ਆਪਣੇ ਟਿਕਾਣੇ ਆ ਜਾਂਦਾ ਹੈ ।

੧੬. ਗੁਰੂ ਦੁਆਰਾ, ਇਸ ਨੂੰ ਤਿੰਨਾਂ ਭਵਨਾਂ ਵਿੱਚ ਵੱਸਦੇ ਹਰੀ ਦੀ ਸੋਝੀ ਹੁੰਦੀ ਹੈ।

੧੭. ਇਹ ਮਨ ਹੀ ਜੋਗੀ, ਭੋਗੀ ਅਤੇ ਤਪ ਤਪਣ ਵਾਲਾ ਹੈ।

੧੮. ਗੁਰੂ ਦੁਆਰਾ, ਇਹ ਮਨ ਆਪ ਹੀ ਆਪਣੇ ਅੰਦਰ ਪ੍ਰਭੂ ਦੀ ਸੋਝੀ ਵੀ ਪ੍ਰਾਪਤ ਕਰ ਲੈਂਦਾ ਹੈ। ੪।

੧੯. ਇਹ ਮਨ (ਕਦੇ ਕਦੇ) ਹਉਮੈ ਛੱਡਕੇ ਵੈਰਾਗੀ ਹੋ ਜਾਂਦਾ ਹੈ।

੨੦. (ਹਾਲਾਂ ਕਿ) ਹਰ ਮਨ ਵਿਚ ਇੱਛਾ (ਮਨਸਾ) ਅਤੇ ਦੁਬਿਧਾ (ਦੁਚਿਤਾਪਨ) ਲਗੇ ਹੁੰਦੇ ਹਨ।

੨੧. ਜੇ ਕਦੇ ਗੁਰੂ ਦੁਆਰਾ, ਇਹ ਮਨ, ਨਾਮ ਰਸਾਇਣ ਦਾ ਰਸ ਚਖਦਾ ਹੈ,

੨੨. ਤਾਂ ਇਸ ਦੀ ਇਜ਼ਤ ਪ੍ਰਭੂ ਦੇ ਦਰ-ਘਰ (ਦਰਬਾਰ) ਵਿਚ ਰਹਿੰਦੀ ਹੈ। ੫।

੨੩. ਇਹ ਮਨ ਹੀ ਰਾਜਾ ਅਤੇ ਰਣ ਵਿਚ ਜੋਧਾ ਹੁੰਦਾ ਹੈ।

੨੪. ਇਹ ਮਨ ਹੀ ਗੁਰੂ ਦੁਆਰਾ ਨਾਮ ਪ੍ਰਾਪਤ ਕਰਕੇ ਨਿਰਭਉ ਹੋ ਜਾਂਦਾ ਹੈ।

੨੫. ਇਹ ਮਨ ਹੀ ਕਾਮ ਕ੍ਰੋਧ ਆਦਿ ਪੰਜਾਂ ਨੂੰ ਮਾਰ ਕੇ ਆਪਣੇ ਅਧੀਨ ਕਰਦਾ ਹੈ।

੨੬. ਇਹੋ ਮਨ ਹਉਮੈ ਨੂੰ ਖਾ ਕੇ ਇਨ੍ਹਾਂ ਸਾਰਿਆਂ ਵੈਰੀਆਂ ਨੂੰ ਬੰਨ੍ਹ ਕੇ ਇਕ ਥਾਂ ਜਕੜ ਦਿੰਦਾ ਹੈ। ੬।

੨੭. ਗੁਰੂ ਦੁਆਰਾ ਇਹ ਮਨ ਰਾਗ (ਮੋਹ) ਅਤੇ ਦੂਜੇ ਭੋਗਾਂ ਦੇ ਸੁਆਦਾਂ ਨੂੰ ਤਿਆਗ ਦਿੰਦਾ ਹੈ।

੨੮. ਤੇ ਫਿਰ ਗੁਰੂ ਦੁਆਰਾ ਇਹੋ ਮਨ ਭਗਤੀ ਵਿਚ ਸੁਚੇਤ ਹੋ ਜਾਂਦਾ ਹੈ।

੨੯. ਇਹ ਮਨ ਹੀ ਸ਼ਬਦ ਨੂੰ ਵਿਚਾਰਦਾ ਹੈ ਤੇ ਬਿਨਾਂ ਵਜਾਇਆਂ ਵੱਜਣ ਵਾਲੇ ਆਤਮ ਸੰਗੀਤ ਨੂੰ ਸੁਣਕੇ (ਆਤਮ ਅਨੰਦ ਲੈ ਕੇ) ਇਸ ਨੂੰ ਪ੍ਰਤੀਤ ਆ ਜਾਂਦੀ ਹੈ

੩੦. ਅਤੇ ਇਹ ਆਪਣੇ ਆਪ ਨੂੰ ਪਛਾਣ ਕੇ ਨਿਰੰਕਾਰ ਨਾਲ ਅਭੇਦ ਹੋ ਜਾਂਦਾ ਹੈ। ੭।

੩੧. ਇਹੋ ਮਨ ਹਰੀ ਦੇ ਦਰ ਤੇ ਪਹੁੰਚ ਕੇ ਪਵਿੱਤਰ ਹੋ ਜਾਂਦਾ ਹੈ।

੩੨. ਗੁਰੂ ਦੁਆਰਾ ਇਸ ਨੂੰ ਭਗਤੀ ਅਤੇ ਪ੍ਰੇਮ ਦੀ ਧੁਨੀ ਪ੍ਰਾਪਤ ਹੁੰਦੇ ਹਨ।

੩੩. ਫਿਰ ਦਿਨ ਰਾਤ ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਦੀ ਸਿਫ਼ਤ ਸਾਲਾਹ ਵਿਚ ਲਗਦਾ ਹੈ

੩੪. ਅਤੇ ਇਸ ਮਨ ਨੂੰ ਆਦਿ ਜੁਗਾਦਿ ਤੋਂ ਸਥਿਰ ਪ੍ਰਭੂ ਹਰ ਹਿਰਦੇ ਵਿੱਚ ਦਿੱਸ ਪੈਂਦਾ ਹੈ। ੮।

੩੫. ਇਹ ਮਨ ਨਾਮ ਰਸਾਇਣ ਦੇ ਰਸ ਵਿੱਚ ਖੀਵਾ ਹੋ ਜਾਂਦਾ ਹੈ।

੩੬. ਗੁਰੂ ਦੇ ਸਨਮੁਖ ਹੋ ਕੇ ਇਹ ਮਨ ਸਾਰੇ ਰਸਾਂ ਦੇ ਸੋਮੇਂ ਪ੍ਰਭੂ ਨੂੰ ਜਾਣ ਲੈਂਦਾ ਹੈ।

੩੭. ਜਦੋਂ ਮਨ ਦਾ ਨਿਵਾਸ ਗੁਰੂ ਚਰਨਾਂ ਵਿਚ ਹੁੰਦਾ ਹੈ ਤਾਂ ਇਸ ਅੰਦਰ ਭਗਤੀ ਦਾ ਪ੍ਰੇਮ (ਚਾਉ) ਜਾਗ ਪੈਂਦਾ ਹੈ।

੩੮. (ਨਾਨਕ) ਤਦੋਂ ਇਹ ਮਨ ਪ੍ਰਭੂ ਦੇ ਦਾਸਾਂ ਦਾ ਦਾਸ ਬਣ ਜਾਂਦਾ ਹੈ।੬।੮।

## ੯

੧. ਤਨੁ ਬਿਨਸੈ ਧਨੁ ਕਾ ਕੋ ਕਹੀਐ।

੨. ਬਿਨੁ ਗੁਰ ਰਾਮਨਾਮੁ ਕਤ ਲਹੀਐ।

੩. ਰਾਮਨਾਮ ਧਨੁ ਸੰਗਿ ਸਖਾਈ।

੪. ਅਹਿਨਿਸਿ ਨਿਰਮਲੁ ਹਰਿ ਲਿਵ ਲਾਈ।੧।

੫. ਰਾਮਨਾਮ ਬਿਨੁ ਕਵਨੁ ਹਮਾਰਾ।

੬. ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ।੧।ਰਹਾਉ।

੭. ਕਨਿਕ ਕਾਮਨੀ ਹੇਤੁ ਗਵਾਰਾ।

੮. ਦੁਬਿਧਾ ਲਾਗੇ ਨਾਮੁ ਵਿਸਾਰਾ।

੯. ਜਿਸੁ ਤੂੰ ਬਖਸਹਿ ਨਾਮੁ ਜਪਾਇ।

੧੦. ਦੂਤੁ ਨ ਲਾਗਿ ਸਕੈ ਗੁਨ ਗਾਇ।੨।

੧੧. ਹਰਿਗੁਰੁ ਦਾਤਾ ਰਾਮ ਗੁਪਾਲਾ।

੧੨. ਜਿਉ ਭਾਵੈ ਤਿਉ ਰਾਖੁ ਦਇਆਲਾ।

੧੩. ਗੁਰਮੁਖਿ ਰਾਮੁ ਮੇਰੈ ਮਨਿ ਭਾਇਆ।

੧੪. ਰੋਗ ਮਿਟੇ ਦੁਖੁ ਠਾਕਿ ਰਹਾਇਆ।੩।

੧੫. ਅਵਰੁ ਨ ਅਉਖਧੁ ਤੰਤ ਨ ਮੰਤਾ।

੧੬. ਹਰਿ ਹਰਿ ਸਿਮਰਣੁ ਕਿਲਵਿਖ ਹੰਤਾ।

੧੭. ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ।

੧੮. ਤੂੰ ਆਪੇ ਰਾਖਹਿ ਕਿਰਪਾ ਧਾਰਿ।੪।

੧੯. ਰੋਗੁ ਭਰਮੁ ਭੇਦ ਮਨਿ ਦੂਜਾ।

੨੦. ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ।
੨੧. ਆਦਿ ਪੁਰਖ ਗੁਰ ਦਰਸ ਨ ਦੇਖਹਿ ।
੨੨. ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ । ੫ ।
੨੩. ਦੇਖਿ ਅਚਰਜੁ ਰਹੇ ਬਿਸਮਾਦਿ ।
੨੪. ਘਟਿ ਘਟਿ ਸੁਰ ਨਰ ਸਹਜ ਸਮਾਧਿ ।
੨੫. ਭਰਿਪੁਰਿ ਧਾਰਿ ਰਹੇ ਮਨ ਮਾਹੀ ।
੨੬. ਤੁਮ ਸਮਸਰਿ ਅਵਰੁ ਕੋ ਨਾਹੀ । ੬ ।
੨੭. ਜਾ ਕੀ ਭਗਤਿ ਹੇਤੁ ਮੁਖਿ ਨਾਮੁ ।
੨੮. ਸੰਤ ਭਗਤ ਕੀ ਸੰਗਤਿ ਰਾਮੁ ।
੨੯. ਬੰਧਨ ਤੋਰੇ ਸਹਜਿ ਧਿਆਨੁ ।
੩੦. ਛੂਟੈ ਗੁਰਮੁਖਿ ਹਰਿ ਗੁਰ ਗਿਆਨੁ । ੭ ।
੩੧. ਨਾ ਜਮਦੂਤ ਦੂਖੁ ਤਿਸੁ ਲਾਗੈ ।
੩੨. ਜੋ ਜਨੁ ਰਾਮਨਾਮਿ ਲਿਵ ਜਾਗੈ ।
੩੩. ਭਗਤਿ ਵਛਲੁ ਭਗਤਾ ਹਰਿ ਸੰਗਿ ।
੩੪. ਨਾਨਕ ਮੁਕਤਿ ਭਏ ਹਰਿ ਰੰਗਿ । ੮ । ੯ ।

## ਪਦ-ਅਰਥ

**ਬਿਨਸੇ**—ਨਾਸ਼ ਹੋ ਜਾਏ; **ਕਤ**—ਕਿਵੇਂ; **ਸਖਾਈ**—ਸਾਥੀ; **ਸਮ**—ਬਰਾਬਰ; **ਕਨਿਕ**—ਸੋਨਾ; **ਕਾਮਨੀ**—ਇਸਤ੍ਰੀ; **ਦੂਤ**—ਜਮਦੂਤ; **ਗੁਪਾਲਾ**—ਪ੍ਰਿਥਵੀ ਦੇ ਪਾਲਨ ਵਾਲਾ, ਪ੍ਰਭੂ; **ਠਾਕਿ**—ਰੋਕ ਕੇ; **ਅਉਖਧੁ**—ਦਵਾਈ; **ਤੰਤ ਨ ਮੰਤਾ**—ਨਾ ਟੂਣਾ ਨਾ ਮੰਤਰ; **ਕਿਲਵਿਖ ਹੰਤਾ**—ਪਾਪ ਨਾਸ਼ ਕਰਨ ਵਾਲਾ; **ਬਿਸਮਾਦਿ**—ਹੈਰਾਨ; **ਸਮਸਰਿ**—ਬਰਾਬਰ; **ਭਗਤਿ ਵਛਲੁ**—ਭਗਤੀ ਦਾ ਪਿਆਰਾ ।

## ਟੀਕਾ

੧. ਜਦੋਂ ਮਨੁੱਖ ਦਾ ਸਰੀਰ ਨਾਸ਼ ਹੁੰਦਾ ਹੈ ਤਾਂ (ਉਸ ਦਾ ਇਕਠਾ ਕੀਤਾ) ਧਨ ਕਿਸ ਦਾ ਆਖੀਏ ? (ਉਸ ਦਾ ਤਾਂ ਨਹੀਂ ਰਹਿੰਦਾ) ।

੨. (ਅਸਲ ਧਨ ਹੈ ਹਰੀ ਦਾ ਨਾਮ ਪਰ) ਗੁਰੂ ਤੋਂ ਬਿਨਾ ਨਾਮ (ਦਾ ਧਨ) ਕਿਵੇਂ ਮਿਲ ਸਕਦਾ ਹੈ ?

੩. ਰਾਮ ਨਾਮ ਉਹ ਧਨ ਹੈ ਜੋ (ਮੌਤ ਮਗਰੋਂ ਵੀ) ਜੀਵ ਦਾ ਸੰਗੀ ਸਾਥੀ ਹੁੰਦਾ ਹੈ।

੪, ਉਹ ਜੀਵ ਜੋ ਪ੍ਰਭੂ ਨਾਲ ਦਿਨ ਰਾਤ ਲਿਵ ਲਾਂਦਾ ਹੈ, ਪਵਿੱਤਰ ਹੋ ਜਾਂਦਾ ਹੈ।੧।

੫. ਰਾਮ ਨਾਮ ਤੋਂ ਬਿਨਾ ਸਾਡਾ (ਜੀਵਾਂ ਦਾ) ਹੋਰ ਕਿਹੜਾ ਆਸਰਾ ਹੈ ?

੬. (ਇਸ ਲਈ ਭਾਵੇਂ ਮੈਂ ਦੁੱਖਾਂ ਵਿੱਚ ਹੋਵਾਂ ਤੇ ਭਾਵੇਂ ਸੁਖਾਂ ਵਿਚ) ਮੈਂ ਸੁਖਾਂ ਦੁੱਖਾਂ ਨੂੰ ਬਰਾਬਰ ਸਮਝ ਕੇ (ਦੁੱਖਾਂ ਸੁਖਾਂ ਵਿਚ ਇਕੋ ਜਿਹਾ ਰਹਿਕੇ) ਨਾਮ ਨੂੰ ਨਹੀਂ ਛੱਡਾਂਗਾ। ਉਹ ਪ੍ਰਭੂ ਨਾਮ ਦੀ ਦਾਤ ਬਖਸ਼ ਕੇ ਜੀਵ ਨੂੰ ਆਪ ਹੀ ਮਿਲਾ ਲੈਂਦਾ ਹੈ।੧। ਰਹਾਉ।

੭. ਉਹ ਮੂਰਖ ਹਨ, ਜੋ ਸੋਨੇ ਅਤੇ ਇਸਤ੍ਰੀ ਦੇ ਮੋਹ ਵਿੱਚ ਪਏ ਹਨ।

੮. ਦੁਬਿਧਾ (ਦੁਚਿਤੇਪਨ) ਵਿੱਚ ਫਸਕੇ ਉਨ੍ਹਾਂ ਨਾਮ ਭੁਲਾ ਛਡਿਆ ਹੈ।

੯. ਪਰ, ਹੇ ਪ੍ਰਭੂ, ਜਿਸ ਤੇ ਤੂੰ ਮਿਹਰ ਕਰਦਾ ਹੈਂ, ਉਸ ਨੂੰ ਨਾਮ ਜਪਾਂਦਾ ਹੈਂ।

੧੦. ਫਿਰ ਜਮਦੂਤਾਂ ਦਾ ਡਰ ਉਸ ਦੇ ਨੇੜੇ ਨਹੀਂ ਆ ਸਕਦਾ, ਉਹ ਹਰੀ ਗੁਣ ਗਾਂਦਾ ਹੈ।੨।

੧੧. ਹੇ ਹਰੀ, ਹੇ ਰਾਮ, ਹੇ ਗੋਪਾਲ, ਤੂੰ ਹੀ ਮਹਾਨ ਦਾਤਾ ਹੈਂ।

੧੨. ਹੇ ਦਿਆਲ, ਜਿਵੇਂ ਤੈਨੂੰ ਭਾਵੇ ਤਿਵੇਂ ਮੈਨੂੰ (ਸੋਨੇ ਤੇ ਇਸਤ੍ਰੀ ਆਦਿਕ ਦੇ ਮੋਹ ਤੋਂ) ਬਚਾ ਲੈ।

੧੩. ਗੁਰੂ ਦੀ ਕਿਰਪਾ ਨਾਲ ਰਾਮ ਨਾਮ ਮੈਨੂੰ ਚੰਗਾ ਲੱਗਾ ਹੈ।

੧੪. ਮੇਰੇ ਰੋਗ ਨਾਸ਼ ਹੋ ਗਏ ਹਨ ਤੇ ਮੈਂ ਦੁੱਖਾਂ ਨੂੰ ਠਲ੍ਹ ਪਾ ਲਈ ਹੈ।੩।

੧੫. (ਮੋਹ ਤੋਂ ਬਚਣ ਲਈ ਨਾਮ ਤੋਂ ਬਿਨਾ) ਨਾ ਹੋਰ ਕੋਈ ਦਵਾਈ, ਨਾ ਕੋਈ ਜੰਤ੍ਰ ਨਾ ਮੰਤ੍ਰ ਹੈ।

੧੬. ਕੇਵਲ ਹਰੀ ਸਿਮਰਨ ਹੀ ਪਾਪਾਂ ਨੂੰ ਨਾਸ਼ ਕਰਨ ਵਾਲਾ ਹੈ।

੧੭. ਹੇ ਪ੍ਰਭੂ, ਤੂੰ ਆਪ ਹੀ ਜੀਵਾਂ ਨੂੰ ਨਾਮ ਤੋਂ ਖੁੰਝਾ ਕੇ, ਭੁਲੇ ਰਸਤੇ ਪਾ ਦਿੰਦਾ ਹੈਂ

੧੮. ਅਤੇ ਆਪ ਹੀ ਕਿਰਪਾ ਕਰ ਕੇ, ਉਨ੍ਹਾਂ ਨੂੰ (ਮੋਹ ਤੋਂ) ਬਚਾ ਲੈਂਦਾ ਹੈਂ।੪।

੧੯. ਜਿਨ੍ਹਾਂ ਦੇ ਮਨ ਵਿੱਚ ਦ੍ਵੈਤ ਹੈ ਉਨ੍ਹਾਂ ਨੂੰ ਰੋਗ, ਭਟਕਣਾ ਤੇ ਪ੍ਰਭੂ ਨਾਲੋਂ ਵਿਥ ਬਣੀ ਰਹਿੰਦੀ ਹੈ।

੨੦. ਉਹ ਗੁਰੂ ਤੋ ਬਿਨਾ ਭਰਮ ਵਿਚ ਦੂਜੀ ਮਾਇਆ ਦਾ ਜਾਪ ਜਪਦੇ ਹਨ।

੨੧. ਉਹ ਗੁਰੂ ਦਾ ਦਰਸ਼ਨ ਜੋ ਆਦਿ ਪੁਰਖ ਪ੍ਰਭੂ ਦਾ ਦਰਸ਼ਨ ਹੈ, ਨਹੀਂ ਕਰਦੇ।

੨੨. ਗੁਰੂ ਦੇ ਸ਼ਬਦ ਤੋਂ ਬਿਨਾ ਉਨ੍ਹਾਂ ਦਾ ਜਨਮ ਕਿਸ ਕੰਮ ਹੈ ? (ਨਿਸਫਲ ਜਾਂਦਾ ਹੈ) । ੫ ।

੨੩. ਹੇ ਪ੍ਰਭੂ, ਤੇਰਾ ਇਹ ਅਸਚਰਜ ਕੌਤਕ ਦੇਖ ਕੇ ਅਸੀਂ ਹੈਰਾਨ ਹੋ ਗਏ ਹਾਂ ।

੨੪. ਤੂੰ ਹਰ ਹਿਰਦੇ ਵਿੱਚ ਹੈਂ, ਦੇਵਤਿਆਂ ਵਿੱਚ ਹੈਂ, ਮਨੁੱਖਾਂ ਵਿੱਚ ਹੈਂ, ਅਤੇ ਸਹਜ ਸਮਾਧੀ ਵਿੱਚ ਤੇਰੇ ਸਾਖਿਆਤ ਦਰਸ਼ਨ ਹੁੰਦੇ ਹਨ ।

੨੫. ਤੂੰ ਭਰਪੂਰ ਹੈਂ ਅਤੇ ਹਰ ਮਨ ਵਿਚ ਮੌਜੂਦ ਹੋ ਕੇ ਉਸ ਨੂੰ ਸਹਾਰਾ ਦੇ ਰਹਿਆ ਹੈਂ ।

੨੬. ਤੇਰੇ ਬਰਾਬਰ ਹੋਰ ਕੋਈ ਨਹੀਂ ਹੈ । ੬ ।

੨੭. ਜਿਸ ਰਾਮ ਦੀ ਭਗਤੀ ਦਾ ਪ੍ਰੇਮ ਲਗਦਾ ਹੈ ਤੇ ਜਿਸ ਦਾ ਮੁਖੋਂ ਨਾਮ ਜਪੀਦਾ ਹੈ,

੨੮. ਉਹ ਰਾਮ ਸੰਤਾਂ ਤੇ ਭਗਤਾਂ ਦੀ ਸੰਗਤ ਵਿੱਚੋਂ ਵੀ ਮਿਲ ਜਾਂਦਾ ਹੈ ।

੨੯. ਜੋ ਜੀਵ ਮਾਇਆ ਬੰਧਨ ਤੋੜ ਦੇਵੇ ਅਤੇ ਸਹਿਜ ਵਿੱਚ ਅਪੜ ਕੇ ਉਸ ਪ੍ਰਭੂ ਵਿੱਚ ਧਿਆਨ ਲਗਾ ਲਵੇ,

੩੦. ਉਹ ਗੁਰੂ ਦੁਆਰਾ, ਹਰੀ-ਗੁਰੂ ਦਾ ਗਿਆਨ ਪ੍ਰਾਪਤ ਕਰਕੇ ਮੁਕਤ ਹੋ ਜਾਂਦਾ ਹੈ । ੭ ।

੩੧. ਉਸ ਜਨ ਨੂੰ ਜਮਦੂਤਾਂ ਦਾ ਦੁੱਖ ਨਹੀਂ ਹੁੰਦਾ,

੩੨. ਜੋ ਰਾਮ ਨਾਮ ਵਿੱਚ ਲਿਵ ਲਾ ਕੇ ਜਾਗ ਪਾਇਆ ਹੈ ।

੩੩. ਪ੍ਰਭੂ ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਇਸ ਲਈ ਭਗਤਾਂ ਦਾ ਸੰਗੀ ਹੈ ।

੩੪. (ਨਾਨਕ) ਭਗਤ ਉਸ ਦੇ ਰੰਗ ਵਿਚ ਰੰਗੇ ਜਾ ਕੇ ਮੁਕਤ ਹੁੰਦੇ ਹਨ । ੮ । ੯

### ੧੦

**੧. ਗੁਰੁ ਸੇਵੇ ਸੋ ਠਾਕੁਰ ਜਾਨੈ ।**

**੨. ਦੂਖੁ ਮਿਟੈ ਸਚੁ ਸਬਦਿ ਪਛਾਨੈ । ੧ ।**

**੩. ਰਾਮੁ ਜਪਹੁ ਮੇਰੀ ਸਖੀ ਸਖੈਨੀ ।**

**੪. ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ । ੧ । ਰਹਾਉ ।**

**੫. ਬੰਧਨ ਮਾਤ ਪਿਤਾ ਸੰਸਾਰਿ ।**

**੬. ਬੰਧਨ ਸੁਤ ਕੰਨਿਆ ਅਰੁ ਨਾਰਿ । ੨ ।**

**੭. ਬੰਧਨ ਕਰਮ ਧਰਮ ਹਉ ਕੀਆ ।**

**੮. ਬੰਧਨ ਪੁਤੁ ਕਲਤੁ ਮਨਿ ਬੀਆ । ੩ ।**

**੯. ਬੰਧਨ ਕਿਰਖੀ ਕਰਹਿ ਕਿਰਸਾਨ ।**

੧੦. ਹਉਮੈ ਡੰਨੁ ਸਹੈ ਰਾਜਾ ਮੰਗੇ ਦਾਨ । ੪ ।
੧੧. ਬੰਧਨ ਸਉਦਾ ਅਣਵੀਚਾਰੀ ।
੧੨. ਤਿਪਤਿ ਨਾਹੀ ਮਾਇਆ ਮੋਹ ਪਸਾਰੀ । ੫ ।
੧੩. ਬੰਧਨ ਸਾਹ ਸੰਚਹਿ ਧਨੁ ਜਾਇ ।
੧੪. ਬਿਨੁ ਹਰਿ ਭਗਤਿ ਨ ਪਵਈ ਥਾਇ । ੬ ।
੧੫. ਬੰਧਨ ਬੇਦੁ ਬਾਦੁ ਅਹੰਕਾਰ ।
੧੬. ਬੰਧਨਿ ਬਿਨਸੈ ਮੋਹ ਵਿਕਾਰ । ੭ ।
੧੭. ਨਾਨਕ ਰਾਮਨਾਮ ਸਰਣਾਈ ।
੧੮. ਸਤਿਗੁਰਿ ਰਾਖੇ ਬੰਧੁ ਨ ਪਾਈ । ੮ । ੧੦ ।

## ਪਦ-ਅਰਥ

**ਸਖੈਨੀ**—ਸਹੇਲੀ; **ਬੰਧਨ**—ਬੰਧਨ ਵਿੱਚ ਪਾਣ ਵਾਲੇ; **ਸੁਤ**—ਪੁੱਤਰ; **ਕੰਨਿਆ**—ਪੁੱਤਰੀ; **ਕਲਤੁ**—ਇਸਤ੍ਰੀ; **ਬੀਆ**—ਦੂਜਾ; **ਕਿਰਖੀ**—ਖੇਤੀ; **ਡੰਨੁ**—ਸਜ਼ਾ; **ਅਣਵੀਚਾਰੀ**—ਵਿਚਾਰਨ ਤੋਂ ਬਿਨਾਂ; **ਸੰਚਹਿ**—ਇਕੱਠਾ ਕਰਦੇ ਹਨ ।

## ਟੀਕਾ

੧. ਜੋ ਮਨੁੱਖ ਗੁਰੂ ਦੀ ਸੇਵਾ ਕਰਦਾ ਹੈ, ਗੁਰੂ ਦੀ ਤਾਬੇਦਾਰੀ, ਗੁਰੂ ਦੀ ਆਗਿਆ ਵਿੱਚ ਰਹਿੰਦਾ ਹੈ, ਉਹ ਮਾਲਕ-ਪ੍ਰਭੂ ਨੂੰ ਜਾਣ ਲੈਂਦਾ ਹੈ ।

੨. ਉਸ ਦਾ ਦੁੱਖ ਮਿੱਟ ਜਾਂਦਾ ਹੈ, ਗੁਰ-ਸ਼ਬਦ ਦੁਆਰਾ ਉਹ ਸੱਚ ਸਰੂਪ ਹਰੀ ਨੂੰ ਪਛਾਣ ਜਾਂਦਾ ਹੈ ।

੩. ਹੇ ਮੇਰੀ ਸਖੀ ਸਹੇਲੀਓ, ਪ੍ਰਭੂ ਦਾ ਨਾਮ ਜਪੋ ।

੪. ਸਤਿਗੁਰ ਦੀ ਸੇਵਾ ਵਿੱਚ ਰਹਿ ਕੇ ਆਪਣੀਆਂ ਅੱਖਾਂ ਨਾਲ ਪ੍ਰਭੂ ਨੂੰ ਦੇਖੋ । ੧ । ਰਹਾਉ ।

੫. (ਨਾਮ ਤੋਂ ਬਿਨਾਂ) ਮਾਤਾ ਪਿਤਾ (ਦਾ ਮੋਹ) ਸੰਸਾਰ ਵਿਚ ਬੰਧਨ ਹੋ ਜਾਂਦੇ ਹਨ (ਕਿਉਂ ? ਅੱਗੇ ਜਾ ਕੇ ਸਾਫ਼ ਕੀਤਾ ਹੈ) ।

੬. ਪੁੱਤਰ, ਪੁੱਤ੍ਰੀ ਤੇ ਇਸਤ੍ਰੀ (ਦਾ ਮੋਹ) ਵੀ ਬੰਧਨ ਦਾ ਕਾਰਨ ਬਣਦੇ ਹਨ ।੨।

੭. ਸ਼ਾਸਤਰਾਂ ਦੇ ਦੱਸੇ ਅਨੁਸਾਰ ਕੀਤੇ ਕਰਮ ਧਰਮ ਵੀ ਬੰਧਨ ਹਨ, ਜਦੋਂ ਉਨ੍ਹਾਂ ਵਿੱਚ 'ਹਉਂ ਕੀਆ' ਆ ਜਾਂਦਾ ਹੈ ।

੮. ਪੁੱਤਰ, ਇਸਤ੍ਰੀ ਬੰਧਨ ਹਨ ਜੇ ਮਨ ਵਿੱਚ ਦੂਜਾ ਭਾਵ ਆ ਗਇਆ ਹੈ ।੩।

੯. ਕਿਸਾਨ ਖੇਤੀ ਕਰਦੇ ਹਨ ਪਰ (ਨਾਮ ਤੋਂ ਬਿਨਾਂ) ਇਹ ਬੰਧਨ ਹੋ ਜਾਂਦੀ ਹੈ।

੧੦. ਰਾਜਾ ਕਿਸਾਨਾਂ ਤੋਂ ਮਾਮਲਾ ਲੈਂਦਾ ਹੈ, ਪਰ (ਨਾਮ ਤੋਂ ਬਿਨਾਂ) ਹੰਕਾਰ ਵਿੱਚ ਸਜ਼ਾ ਪਾਂਦਾ ਹੈ । ੪ ।

੧੧. ਵਪਾਰੀ ਵਪਾਰ ਕਰਦਾ ਹੈ ਪਰ ਅਸਲ ਵਿਚਾਰ ਤੋਂ ਖਾਲੀ ਹੋਣ ਕਰ ਕੇ ਉਸ ਦਾ ਵਪਾਰ ਬੰਧਨ ਹੋ ਕੇ ਰਹਿ ਜਾਂਦਾ ਹੈ ।

੧੨. (ਫਿਰ ਇਹ ਵਪਾਰ) ਮਾਇਆ ਅਤੇ ਮੋਹ ਦਾ ਪਸਾਰਾ ਹੁੰਦਾ ਹੈ, ਇਸ ਵਿੱਚ ਸ਼ਾਂਤੀ ਨਹੀਂ ਹੁੰਦੀ । ੫ ।

੧੩. ਸ਼ਾਹ ਧਨ ਇਕੱਠਾ ਕਰਦੇ ਹਨ ਜੋ ਬੰਧਨ ਹੀ ਹੁੰਦਾ ਹੈ ਤੇ ਆਖਰ ਨਾਸ਼ ਹੋ ਜਾਂਦਾ ਹੈ ।

੧੪. ਨਾਮ ਭਗਤੀ ਤੋਂ ਬਿਨਾਂ ਉਹ ਹਰੀ ਦੀ ਦਰਗਾਹ ਵਿੱਚ ਕਬੂਲ ਨਹੀਂ ਪੈਂਦੇ । ੬ ।

੧੫. ਵੇਦ-ਪਾਠ ਅਤੇ ਵੇਦ-ਚਰਚਾ ਭੀ ਬੰਧਨ ਹਨ ਜਦੋਂ ਇਹ ਹੰਕਾਰ ਪੈਦਾ ਕਰਦੇ ਹਨ ।

੧੬. ਮੋਹ ਤੇ ਵਿਕਾਰਾਂ ਦੇ ਬੰਧਨ ਵਿੱਚ ਜੀਵ ਨਾਸ਼ ਹੁੰਦਾ ਹੈ । ੭ ।

੧੭. (ਨਾਨਕ) ਜਿਹੜੇ ਮਨੁੱਖ (ਸੰਸਾਰ ਦੇ ਕੰਮ ਕਰਦੇ ਹੋਏ ਵੀ) ਰਾਮ ਨਾਮ ਦੀ ਸ਼ਰਨ ਵਿਚ ਰਹਿੰਦੇ ਹਨ,

੧੮. ਉਨ੍ਹਾਂ ਨੂੰ ਸਤਿਗੁਰੂ ਬਚਾ ਲੈਂਦਾ ਹੈ ਤੇ ਫਿਰ ਉਨ੍ਹਾਂ ਨੂੰ ਕੋਈ ਵੀ ਬੰਧਨ ਨਹੀਂ ਪੈਂਦਾ । ੮ । ੧੦ ।

## ੧੧

**ਨੋਟ :** (ਇਹ ਤੇ ਅਗਲੀ ਅਸਟਪਦੀ ਜਿਨ੍ਹਾਂ, ਨੂੰ 'ਬਾਬਰਵਾਣੀ' ਵੀ ਕਹਿੰਦੇ ਹਨ, ਬਾਬਰ ਦੇ ਸੰਨ ੧੫੨੧ ਵਾਲੇ ਐਮਨਾਬਾਦ ਉਤੇ ਹਮਲੇ ਵੇਲੇ ਉਚਾਰਨ ਹੋਈਆਂ । ਉਸ ਸਮੇਂ ਜੋ ਦੇਸ਼ ਦੀ ਦੁਰਦਸ਼ਾ ਹੋਈ, ਜੋ ਹਿੰਦੂ ਤੇ ਮੁਸਲਮਾਨ ਇਸਤ੍ਰੀਆਂ ਦੀ ਬੇਪੱਤੀ ਹੋਈ ਤੇ ਜੋ ਰਣਵਾਸਾਂ ਦਾ ਹਾਲ ਹੋਇਆ, ਉਹ ਗੁਰੂ ਜੀ ਨੇ ਅੱਖੀਂ ਡਿਠਾ ਅਤੇ ਆਪਣੇ ਦੇਸ਼-ਵਾਸੀਆਂ ਦੇ ਦੁੱਖੜੇ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੇ)

**੧. ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ।**

**੨. ਸੇ ਸਿਰ ਕਾਤੀ ਮੁਨੀਅਨਿ੍ ਗਲ ਵਿਚਿ ਆਵੈ ਧੂੜਿ ।**

**੩. ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ।੧।**

**੪. ਆਦੇਸੁ ਬਾਬਾ ਆਦੇਸੁ ।**

**੫. ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ । ੧ । ਰਹਾਉ ।**

੬. ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ।
੭. ਹੀਡੋਲੀ ਚੜਿ ਆਈਆ ਦੰਦਖੰਡ ਕੀਤੇ ਰਾਸਿ ।
੮. ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ । ੨ ।
੯. ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ।
੧੦. ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ।
੧੧. ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ । ੩ ।
੧੨. ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ।
੧੩. ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ।
੧੪. ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ । ੪ ।
੧੫. ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ।
੧੬. ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ।
੧੭. ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ । ੫ ।
੧੮. ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ।
੧੯. ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ।
੨੦. ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ । ੬ ।
੨੧. ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ।
੨੨. ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ।
੨੩. ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ । ੭ । ੧੧ ।

## ਪਦ-ਅਰਥ

**ਸੋਹਨਿ**—ਸੋਭਦੀਆਂ ਸਨ; **ਮਾਂਗੀ**—ਮਾਂਗ, ਕੇਸ਼ਾਂ ਦੇ ਵਿਚਕਾਰਲੇ ਚੀਰ ਵਿਚ; **ਕਾਤੀ**—ਕੈਂਚੀ ਨਾਲ; **ਗਲ**—ਮੂੰਹ; **ਹਦੂਰਿ**—ਬਾਹਰ, ਸ਼ਰੇ-ਆਮ ਵਿਚ; **ਆਦੇਸੁ**—ਨਮਸਕਾਰ; **ਹੀਡੋਲੀ**—ਪਾਲਕੀ; **ਰਾਸਿ**—ਸਜਾਏ ਹੋਏ; **ਪਾਣੀ**—ਸ਼ਗਨਾਂ ਦਾ ਪਾਣੀ; **ਝਲੇ**—ਪੱਖੇ; **ਸਿਲਕਾਂ**—ਰਸੀਆਂ; **ਮੋਤਸਰੀਆਂ**—ਮੋਤੀਆਂ ਦੀਆਂ ਲੜੀਆਂ; **ਅਗੋਂ**—ਪਹਿਲੋਂ ।

## ਟੀਕਾ

੧. ਸੁੰਦਰੀਆਂ ਦੇ ਜਿਨ੍ਹਾਂ ਸਿਰਾਂ ਤੇ ਵਾਲਾਂ ਦੀਆਂ ਪਟੀਆਂ ਸੋਭਦੀਆਂ ਸਨ ਅਤੇ ਪਟੀਆਂ ਦੀਆਂ ਮਾਂਗਾਂ ਵਿੱਚ ਸੰਧੂਰ ਪਾ ਕੇ (ਸਜਾਇਆ ਹੁੰਦਾ ਸੀ),

੨. ਉਹ ਸਿਰ ਹੁਣ ਕੈਂਚੀਆਂ ਨਾਲ ਮੁੰਨੇ ਜਾ ਰਹੇ ਹਨ ਅਤੇ ਸੁੰਦਰੀਆਂ ਦੇ ਮੂੰਹ ਤੇ ਮਿੱਟੀ ਪੈ ਰਹੀ ਹੈ।

੩. ਜੋ ਸੁੰਦਰੀਆਂ ਆਪਣੇ ਮਹਲਾਂ ਅੰਦਰ ਹੀ ਰਹਿੰਦੀਆਂ ਸਨ, ਹੁਣ ਉਨ੍ਹਾਂ ਨੂੰ ਬਾਹਰ ਸ਼ਰੇ-ਆਮ ਵਿਚ ਵੀ ਬੈਠਣਾ ਨਸੀਬ ਨਹੀਂ ਹੈ। ੧।

੪. ਹੇ ਅਕਾਲ ਪੁਰਖ, ਤੈਨੂੰ ਨਮਸਕਾਰ ਹੈ, ਤੈਨੂੰ ਸਦਾ ਨਮਸਕਾਰ ਹੈ।

੫. ਹੇ ਆਦਿ ਪੁਰਖ, ਤੇਰੇ ਕੌਤਕਾਂ ਦਾ ਕਿਸੇ ਨੂੰ ਭੇਦ ਨਹੀਂ ਲਭਦਾ, ਤੂੰ ਆਪ ਹੀ ਕਈ ਤਰ੍ਹਾਂ ਦੇ ਚੋਜ-(ਭਾਣੇ) ਵਰਤਾ ਕੇ ਆਪ ਹੀ ਵੇਖਦਾ ਹੈਂ। ੧। ਰਹਾਉ।

੬. ਇਹ ਸੁੰਦਰੀਆਂ ਜਦੋਂ ਵਿਆਹੀਆਂ ਹੋਈਆਂ ਆਈਆਂ ਸਨ ਓਦੋਂ ਇਨ੍ਹਾਂ ਦੇ ਲਾੜੇ ਇਨ੍ਹਾਂ ਦੇ ਨਾਲ ਸੋਹਣੇ ਲਗਦੇ ਸਨ।

੭. ਇਹ ਪਾਲਕੀਆਂ ਵਿਚ ਬੈਠ ਕੇ ਆਈਆਂ ਸਨ ਅਤੇ ਦੰਦ-ਖੰਡ ਦੇ ਚੂੜੇ ਇਨ੍ਹਾਂ ਸਜਾਏ ਹੋਏ ਸਨ।

੮. ਇਨ੍ਹਾਂ ਦੇ ਸਿਰਾਂ ਤੋਂ ਸ਼ਗਨਾਂ ਦਾ ਪਾਣੀ ਵਾਰਿਆ ਗਇਆ ਸੀ ਅਤੇ ਇਨ੍ਹਾਂ ਦੇ ਹੱਥਾਂ ਵਿਚ (ਸ਼ੀਸ਼ਿਆਂ ਨਾਲ ਜੜੇ) ਪੱਖੇ ਲਿਸ਼ਕਾਂ ਮਾਰਦੇ ਸਨ। ੨।

੯. ਇਨ੍ਹਾਂ ਨੂੰ ਬੈਠਦਿਆਂ ਉਠਦਿਆਂ ਲੱਖਾਂ ਰੁਪਏ (ਸ਼ਗਨ ਵਜੋਂ) ਚੜ੍ਹਾਏ ਜਾਂਦੇ ਸਨ।

੧੦. ਇਹ ਗਰੀ-ਛੁਹਾਰੇ ਖਾਂਦੀਆਂ ਸਨ ਤੇ ਸੋਹਣੀਆਂ ਸੇਜਾਂ ਤੇ ਸੌਂਦੀਆਂ ਸਨ।

੧੧. ਹੁਣ ਇਨ੍ਹਾਂ ਦੇ ਹੀ ਗਲਾਂ ਵਿਚ (ਬਾਬਰ ਦੇ ਜ਼ਾਲਮ ਸਿਪਾਹੀਆਂ ਨੇ) ਰਸੀਆਂ ਪਾਈਆਂ ਹੋਈਆਂ ਹਨ ਅਤੇ ਉਨ੍ਹਾਂ ਦੇ ਗਲਾਂ ਵਿਚ ਪਈਆਂ ਮੋਤੀਆਂ ਦੀਆਂ ਲੜੀਆਂ ਟੁੱਟ ਰਹੀਆਂ ਹਨ। ੩।

੧੨. ਉਹੋ ਧਨ ਅਤੇ ਜੋਬਨ ਜਿਨ੍ਹਾਂ ਨੇ ਇਨਾਂ ਸੁੰਦਰੀਆਂ ਨੂੰ ਮਸਤੀ ਚਾੜ੍ਹੀ ਹੋਈ ਸੀ, ਹੁਣ ਇਨ੍ਹਾਂ ਦੇ ਵੈਰੀ ਬਣ ਗਏ ਹਨ।

੧੩. (ਬਾਬਰ ਨੇ) ਦੂਤ ਰੂਪ ਸਿਪਾਹੀਆਂ ਨੂੰ ਹੁਕਮ ਦਿੱਤਾ ਹੋਇਆ ਹੈ ਅਤੇ ਉਹ (ਉਸ ਹੁਕਮ ਦੀ ਪਾਲਨਾ ਵਿਚ) ਇਨ੍ਹਾਂ ਸੁੰਦਰੀਆਂ ਨੂੰ ਬੇ-ਇਜ਼ਤ ਕਰਦੇ ਲੈ ਜਾ ਰਹੇ ਹਨ।

੧੪. ਜੇ ਪ੍ਰਭੂ ਨੂੰ ਭਾਵੇ ਤਾਂ ਉਹ ਜੀਵਾਂ ਨੂੰ ਇਜ਼ਤ ਦਿੰਦਾ ਹੈ ਤੇ ਜੇ ਉਸ ਨੂੰ (ਦੂਜੀ ਤਰ੍ਹਾਂ) ਭਾਵੇ ਤਾਂ ਉਨ੍ਹਾਂ ਨੂੰ ਸਜ਼ਾ ਦਿੰਦਾ ਹੈ। ੪।

੧੫. ਜੇ ਪਹਿਲਾਂ ਹੀ ਪ੍ਰਭੂ ਨੂੰ ਯਾਦ ਕਰੀਏ ਤਾਂ ਕਿਉਂ ਸਜ਼ਾ (ਦੁੱਖ) ਮਿਲੇ।

੧੬. (ਇਥੋਂ ਦੇ) ਹਾਕਮਾਂ ਨੇ ਮਾਇਆ ਦੇ ਰੰਗਾਂ, ਤਮਾਸ਼ਿਆਂ ਦੇ ਚਾਵਾਂ ਵਿਚ ਪ੍ਰਭੂ ਨੂੰ ਭੁਲਾ ਦਿੱਤਾ ਹੋਇਆ ਸੀ।

੧੭. (ਇਸ ਕਰਕੇ ਅੱਜ ਜਦ) ਬਾਬਰ ਦੀ ਦੁਹਾਈ ਫਿਰੀ ਹੈ ਤਾਂ ਹੋਰ ਦਨੀਆਂ ਤਾਂ ਕਿਤੇ ਰਹੀ, ਸ਼ਾਹਜ਼ਾਦਿਆਂ ਨੂੰ ਵੀ ਰੋਟੀ ਦਾ ਟੁਕੜਾ ਨਹੀਂ ਮਿਲ ਰਹਿਆ। ੫।

੧੮. (ਅੱਜ ਇਹ ਹਾਲ ਹੈ ਕਿ) ਮੁਸਲਮਾਨੀਆਂ ਦਾ ਨਿਮਾਜ਼ ਦਾ ਵਕਤ ਖੁੰਝ ਗਇਆ ਹੈ ਅਤੇ ਹਿੰਦਵਾਣੀਆਂ ਦਾ ਪੂਜਾ ਦਾ ਸਮਾਂ ਲੰਘ ਗਇਆ ਹੈ।

੧੯. ਬਾਹਰ ਰੁਲਦੀਆਂ ਹਿੰਦਵਾਣੀਆਂ ਹੁਣ ਬਿਨਾਂ ਇਸ਼ਨਾਨ ਤੇ ਚੌਕਾਂ ਕੀਤੇ ਕਿਵੇਂ ਟਿੱਕੇ ਲਾਣ (ਪੂਜਾ ਕਰਨ) ?

੨੦. ਇਨ੍ਹਾਂ (ਹਿੰਦਵਾਣੀਆਂ) ਨੇ ਕਦੇ ਰਾਮ ਨੂੰ ਯਾਦ ਨਹੀਂ ਸੀ ਕੀਤਾ, ਪਰ ਹੁਣ ਉਨ੍ਹਾਂ ਨੂੰ, ਜ਼ਾਲਮਾਂ ਨੂੰ ਖੁਸ਼ ਕਰਨ ਲਈ, ਖੁਦਾ ਖੁਦਾ ਕਹਿਣਾ ਵੀ ਨਹੀਂ ਮਿਲਦਾ। ੬।

੨੧. ਕੋਈ ਵਿਰਲੀਆਂ ਦੇ ਪਤੀ ਘਰੀਂ ਜੀਉਂਦੇ ਮੁੜ ਆਉਂਦੇ ਹਨ ਤੇ ਉਨ੍ਹਾਂ ਨੂੰ ਕੋਈ ਮਿਲ ਮਿਲਾ ਕੇ ਆਪਣੇ ਗੁਆਚਿਆਂ ਦੇ ਸੁਖ ਦੀ ਖਬਰ ਪੁਛਦੀਆਂ ਹਨ।

੨੨. ਇਕਨਾਂ ਵਿਚਾਰੀਆਂ ਜਿਨ੍ਹਾਂ ਦੇ ਪਤੀ ਮਾਰੇ ਗਏ ਹਨ, ਦੇ ਭਾਗਾਂ ਵਿੱਚ ਇਹੋ ਲਿਖਿਆ ਹੈ ਕਿ ਉਹ ਸਾਰੀ ਉਮਰ ਬੈਠੀਆਂ ਰੋਣ।

੨੩. ਪਰ, ਜੋ ਪ੍ਰਭੂ ਨੂੰ ਭਾਉਂਦਾ ਹੈ, ਉਹ ਹੁੰਦਾ ਹੈ, (ਨਾਨਕ) ਮਨੁੱਖ ਵਿਚਾਰੇ ਕੀ ਕਰਨ ਜੋਗੇ ਹਨ ? । ੭ । ੧੧ ॥

## ੧੨

**੧. ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ।**
**੨. ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ।**
**੩. ਕਹਾ ਸੁ ਆਰਸੀਆ ਮੁਹ ਬੰਕੇ ਐਥੇ ਦਿਸਹਿ ਨਾਹੀ । ੧ ।**
**੪. ਇਹੁ ਜਗੁ ਤੇਰਾ ਤੂ ਗੋਸਾਈ।**
**੫. ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ । ੧ । ਰਹਾਉ ।**
**੬. ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ।**
**੭. ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ।**
**੮. ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ । ੨ ।**
**੯. ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ।**
**੧੦. ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ।**

੧੧. ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ । ੩ ।

੧੨. ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ।

੧੩. ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ।

੧੪. ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ । ੪ ।

੧੫. ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ।

੧੬. ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ।

੧੭. ਜਿਨ੍ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ । ੫ ।

੧੮. ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ।

੧੯. ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ।

੨੦. ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ । ੬ ।

੨੧. ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ।

੨੨. ਦੁਖੁ ਸੁਖ ਤੇਰੈ ਭਾਣੈ ਹੋਵੈ ਕਿਸਥੈ ਜਾਇ ਰੂਆਈਐ ।

੨੩. ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ । ੭ । ੧੨ ।

## ਪਦ-ਅਰਥ

**ਕਹਾ**—ਕਿੱਥੇ ਗਏ; **ਭੇਰੀ ਸਹਨਾਈ**—ਨਗਾਰਾ ਤੇ ਤੂਤੀ; **ਤੇਗਬੰਦ**—ਗਾਤਰੇ; **ਗਾਡੇਰੜਿ**—ਪਸ਼ਮੀਨੇ ਦੇ; **ਲਾਲ ਕਵਾਈ**—ਲਾਲ ਚੋਗੇ (ਵਰਦੀਆਂ); **ਆਰਸੀਆਂ**—ਸ਼ੀਸ਼ੇ; **ਜਰੁ**—ਜ਼ਰ, ਦੌਲਤ; **ਮੰਡਪ**—ਮਾੜੀਆਂ; **ਬੰਕ ਸਰਾਈ**—ਬਾਂਕੀਆਂ (ਸੋਹਣੀਆਂ) ਸਰਾਵਾਂ; **ਕਾਮਣਿ**—ਇਸਤ੍ਰੀ; **ਤੰਬੋਲੀ**—ਪਾਨ ਵੇਚਣ ਵਾਲੀ; **ਹਰਮਾ**—ਪਰਦੇਦਾਰ ਇਸਤ੍ਰੀਆਂ; **ਛਾਈ ਮਾਈ**—ਗੁੰਮ ਹੋ ਗਈਆਂ; **ਘਣੀ**—ਬਹੁਤੀ (ਲੋਕਾਈ); **ਵਿਗੁਤੀ**—ਖੁਆਰ ਹੋਈ; **ਖੁਆਏ**—ਭੁਲੀਂ ਪਾ ਦੇਵੇ; **ਮੀਰ**—ਬਾਦਸ਼ਾਹ (ਬਾਬਰ); **ਬਿਜ ਮੰਦਰ**—ਬੱਜਰ ਵਰਗੇ ਪਕੇ ਮਕਾਨ; **ਮੁਛਿ ਮੁਛਿ**—ਕੱਟ ਕੱਟ ਕੇ; **ਕੁਇਰ**—ਸ਼ਹਿਜ਼ਾਦੇ; **ਤੁਪਕ**—ਬੰਦੂਕ; **ਹਸਤਿ ਚਿੜਾਈ**—ਹਾਥੀ ਚਿੜ੍ਹਾ ਕੇ (ਅੱਗੇ ਵਧਾਏ); **ਚੀਰੀ**—ਖ਼ਤ; **ਪੇਰਣ**—ਬੁਰਕੇ; **ਖੁਰ**—ਪੈਰ ਤੀਕ; **ਬੰਕੇ**—ਬਾਂਕੇ (ਪਤੀ); **ਹੁਕਮੀ**—ਰਜ਼ਾ ਦਾ ਮਾਲਕ, ਪ੍ਰਭੂ ।

## ਟੀਕਾ

੧. ਕਿੱਥੇ ਹਨ (ਸੈਦਪੁਰ ਦੇ ਫੌਜੀਆਂ ਦੇ ਖੜ ਤਮਾਸ਼ਿਆਂ ਦੀਆਂ ਰੌਣਕਾਂ) ? ਕਿੱਥੇ ਹਨ ਘੋੜੇ ਤੇ ਤਬੇਲੇ ? ਕਿੱਥ ਗਏ ਹਨ ਨਗਾਰੇ ਤੇ ਤੂਤੀਆਂ ?

੨. ਕਿੱਥੇ ਨੇ ਉਹ ਪਸ਼ਮੀਨੇ ਦੇ ਗਾਤਰੇ ? ਕਿੱਥੇ ਹਨ ਉਹ ਲਾਲ ਵਰਦੀਆਂ ?

੩. ਕਿੱਥ ਹਨ ਸ਼ੀਸ਼ੇ ਤੇ ਸ਼ੀਸ਼ਿਆਂ ਵਿੱਚੋਂ ਵੇਖੇ ਜਾਣ ਵਾਲੇ ਸੋਹਣੇ ਮੂੰਹ ? ਇਹ (ਸੈਦਪੁਰ ਵਿੱਚ) ਹੁਣ ਕਿਤੇ ਨਹੀਂ ਦਿਸਦੇ । ੧ ।

੪. ਹੇ ਪ੍ਰਭੂ, ਇਹ ਸੰਸਾਰ ਤੇਰਾ ਹੈ, ਤੂੰ ਇਸ ਦਾ ਮਾਲਕ ਹੈਂ ।

੫. ਉਹ ਪ੍ਰਭੂ ਇਕ ਘੜੀ ਵਿਚ ਰਚਨਾ ਰਚ ਦਿੰਦਾ ਹੈ ਤੇ ਘੜੀ ਵਿਚ ਤਬਾਹ ਕਰ ਦਿੰਦਾ ਹੈ; ਪਰ ਦੌਲਤ ਨੇ ਅੱਜ (ਉਹਦੇ ਹੁਕਮ ਵਿੱਚ) ਭਰਾਵਾਂ ਨੂੰ ਪਾੜ ਦਿੱਤਾ ਹੈ (ਅੱਜ ਵੇਖੋ ਕੀ ਕੌਤਕ ਵਰਤਾਇਆ ਹੈ ਮੁਗ਼ਲ ਤੇ ਪਠਾਣ ਦੋਵੇਂ ਭਰਾ ਹੀ ਸਨ) । ੧ । ਰਹਾਉ ।

੬. ਕਿੱਥੇ ਹਨ ਉਹ ਸੋਹਣੇ ਘਰ, ਮਹਲ-ਮਾੜੀਆਂ ? ਕਿੱਥੇ ਹਨ ਉਹ ਸੋਹਣੀਆਂ ਸਰਾਵਾਂ ?

੭. ਕਿੱਥੇ ਹੈ ਉਹ ਸੇਜਾ ਤੇ ਸੋਹਣੀ ਇਸਤ੍ਰੀ ਜਿਸ ਦਾ ਸਰੂਪ ਵੇਖਦਿਆਂ ਨੀਂਦ ਭੁਲ ਜਾਂਦੀ ਸੀ ।

੮. ਕਿੱਥੇ ਹਨ ਉਹ ਪਾਨ ਤੇ ਕਿੱਥੇ ਹਨ ਪਾਨ ਵੇਚਣ ਵਾਲੀਆਂ–ਸਭ ਗੁੰਮ ਹੋ ਚੁਕੀਆਂ ਹਨ । ੨ ।

੯. ਇਸ ਦੌਲਤ ਦੀ ਖਾਤਰ ਬਹੁਤ ਲੋਕਾਈ ਖੁਆਰ ਹੋਈ । ਇਸ ਧਨ ਨੇ ਬਹੁਤੀ ਦੁਨੀਆਂ ਕੁਰਾਹੇ ਪਾਈ ।

੧੦. ਪਾਪਾਂ ਤੋਂ ਬਿਨਾਂ ਇਹ ਇਕੱਠੀ ਨਹੀਂ ਹੁੰਦੀ ਅਤੇ ਮਰਨ ਵੇਲੇ ਨਾਲ ਵੀ ਨਹੀਂ ਜਾਂਦੀ ।

੧੧. (ਪਰ ਇਹ ਸਭ ਉਸ ਦੇ ਹੁਕਮ ਅਨੁਸਾਰ ਹੋ ਰਹਿਆ ਹੈ) ਜਿਸ ਨੂੰ ਪ੍ਰਭੂ ਨੇ ਆਪ ਭੁਲਾਣਾ ਹੁੰਦਾ ਹੈ, ਉਸ ਤੋਂ ਪਹਿਲਾਂ ਉਹ ਚੰਗਿਆਈ ਖੋਹ ਲੈਂਦਾ ਹੈ (ਤੇ ਮੁੜ ਉਸ ਮਰਣਾ ਹੀ ਹੁੰਦਾ ਹੈ) । ੩ ।

੧੨. (ਜਦੋਂ ਹਿੰਦ ਵਾਸੀਆਂ ਨੇ) ਮੀਰ ਬਾਬਰ ਚੜ੍ਹਿਆ ਆਉਂਦਾ ਸੁਣਿਆ ਤ ਕਰੋੜਾਂ ਪੀਰ ਉਸ ਨੂੰ (ਫੋਕੀਆਂ ਅਰਦਾਸਾਂ, ਟੂਣੇ, ਮੰਤ੍ਰ, ਤਵੀਤ ਆਦਿਕ ਨਾਲ) ਰੋਕਦੇ ਰਹਿ ਗਏ ।

੧੩. ਤਕੀਏ ਤੇ ਟਿਕਾਣੇ ਅਤੇ ਬੱਜਰ ਵਰਗੇ ਪਕੇ ਮੰਦਰ ਸੜ ਗਏ; (ਮੁਗਲਾਂ ਨੇ) ਪਠਾਣ ਸ਼ਹਿਜਾਦੀਆਂ ਨੂੰ ਟੁਕੜੇ ਟੁਕੜੇ ਕਰਕੇ ਮਿੱਟੀ ਵਿੱਚ ਰੋਲ ਦਿੱਤਾ ।

੧੪. (ਪੀਰਾਂ ਦੀਆਂ ਅਰਦਾਸਾਂ ਤੇ ਟੂਣਿਆ ਨਾਲ) ਕੋਈ ਮੁਗਲ ਅੰਨ੍ਹਾ ਨਾ ਹੋਇਆ (ਕਿਸੇ ਮੁਗਲ ਦਾ ਕੁਝ ਨਾ ਵਿਗੜਿਆ), ਕਿਸੇ ਪੀਰ ਨੇ ਕੋਈ ਕਰਾਮਾਤ ਨਾ ਵਿਖਾਈ । ੪ ।

੧੫. ਮੁਗਲਾਂ ਅਤੇ ਪਠਾਣਾਂ ਦੀ ਲੜਾਈ ਹੋਈ, ਦੋਹਾਂ ਧਿਰਾਂ ਨੇ ਲੜਾਈ ਦੇ ਮੈਦਾਨ ਵਿੱਚ ਤਲਵਾਰ ਚਲਾਈ।

੧੬. ਮੁਗਲਾਂ ਨੇ ਬੰਦੂਕ ਤਾਣ ਕੇ (ਸ਼ਿਸਤ ਲਾ ਕੇ) ਚਲਾਈ, ਪਠਾਣਾਂ ਨੇ ਹਾਥੀ ਚਿੜ੍ਹਾ ਕੇ ਅੱਗੇ ਵਧਾਏ।

੧੭. ਜਿਨ੍ਹਾਂ ਦੀ ਪਰਚੀ (ਚਿਠੀ) ਦਰਗਾਹ ਵਿਚੋਂ ਹੀ ਪਾਟੀ ਹੋਈ ਹੁੰਦੀ ਹੈ (ਜਿਨ੍ਹਾਂ ਦੇ ਮਰਨ ਦਾ ਸਮਾਂ ਆ ਜਾਂਦਾ ਹੈ) ਉਨ੍ਹਾਂ ਦਾ ਮਰਨਾ ਜ਼ਰੂਰੀ ਹੋ ਗਇਆ। ੫।

੧੮. ਕੀ ਹਿੰਦੂ ਇਸਤ੍ਰੀਆਂ, ਕੀ ਮੁਸਲਮਾਨ ਔਰਤਾ ਤੇ ਕੀ ਭੱਟਾਂ ਤੇ ਠਾਕਰਾਂ ਦੀਆਂ ਜਨਾਨੀਆਂ,

੧੯. ਕਈਆਂ ਦੇ ਬੁਰਕੇ ਸਿਰ ਤੋਂ ਪੈਰਾਂ ਤੀਕ ਲੀਰੋ ਲੀਰ ਹੋ ਗਏ ਅਤੇ ਕਈਆਂ ਦਾ ਮਰ ਕੇ ਵਾਸਾ ਮਸਾਣਾਂ ਵਿੱਚ ਜਾ ਹੋਇਆ।

੨੦. ਉਹ, ਜਿਨ੍ਹਾਂ ਦੇ ਸੋਹਣੇ ਪਤੀ ਘਰਾਂ ਨੂੰ ਨਾ ਪਰਤੇ, ਉਨ੍ਹਾਂ ਦੇ ਦੁੱਖ ਦੀ ਰਾਤ ਕਿਵੇਂ ਗੁਜ਼ਰੀ ਹੋਵੇਗੀ ? । ੬ ।

੨੧. (ਪਰ) ਪ੍ਰਭੂ ਆਪ ਹੀ ਸਭ ਕੁਝ ਕਰਦਾ ਹੈ, ਆਪ ਹੀ ਜੀਵਾਂ ਤੋਂ ਕਰਾਂਦਾ ਹੈ; ਸੋ ਦੁੱਖ ਦੀ ਇਹ ਕਹਾਣੀ ਕਿਸਨੂੰ ਸੁਣਾਈਏ ?

੨੨. ਹੇ ਪ੍ਰਭੂ, ਦੁੱਖ ਤੇ ਸੁਖ ਦੋਵੇਂ ਤੇਰੇ ਹੀ ਭਾਣੇ ਵਿਚ ਵਰਤਦੇ ਹਨ, ਤੈਥੋਂ ਬਿਨਾਂ ਹੋਰ ਕਿਸ ਪਾਸ ਜਾ ਕੇ ਫਰਿਆਦ ਕਰੀਏ ?

੨੩. (ਨਾਨਕ) ਰਜ਼ਾ ਦਾ ਮਾਲਕ ਆਪਣੀ ਰਜ਼ਾ ਵਿਚ ਜਗਤ ਦੀ ਕਾਰ ਚਲਾ ਰਹਿਆ ਹੈ ਤੇ ਇਸ ਕਾਰ ਨੂੰ ਵੇਖ ਵੇਖ ਪ੍ਰਸੰਨ ਹੋ ਰਹਿਆ ਹੈ–ਹਰ ਕੋਈ ਆਪਣੇ ਲਿਖੇ ਕਰਮਾਂ ਅਨੁਸਾਰ ਫਲ ਭੋਗਦਾ ਹੈ। ੭। ੧੨।

## ੧੩

**੧. ਜੇਸ ਗੋਇਲਿ ਗੋਇਲੀ ਤੈਸੇ ਸੰਸਾਰਾ।**

**੨. ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ। ੧।**

**੩. ਜਾਗਹ ਜਾਗਹੁ ਸੂਤਿਹੋ ਚਲਿਆ ਵਣਜਾਰਾ। ੧। ਰਹਾਉ।**

**੪. ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ।**

**੫. ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ। ੨।**

**੬. ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ।**

**੭. ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ। ੩।**

**੮. ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ।**

९. ਓਹੁ ਨ ਸੁਣਈ ਕਤਹੀ ਤੁਮ੍ ਲੋਕ ਸੁਣਾਵਹੁ ।੪।
੧੦. ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ।
੧੧. ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ।੫।
੧੨. ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ।
੧੩. ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ।੬।
੧੪. ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ।
੧੫. ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ।੭।
੧੬. ਧਰਮੁ ਭੁਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ।
੧੭. ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ।੮।
੧੮. ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ।
੧੯. ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ।੯।
੨੦. ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ।
੨੧. ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ।੧੦।੧੩।

## ਪਦ-ਅਰਥ

**ਗੋਇਲਿ**—ਚਰਾਂਦ ਵਿੱਚ; **ਗੋਇਲੀ**—ਗਵਾਲਾ; **ਵਣਜਾਰਾ**—ਵਪਾਰੀ (ਜੀਵ); **ਪਿੰਡੁ ਪਵੈ**—ਸਰੀਰ ਡਿੱਗ ਪੈਂਦਾ ਹੈ; **ਓਹੀ ਓਹੀ**—ਹਾਇ ਹਾਇ; **ਧੰਧਾ**—ਵਿਅਰਥ ਕੰਮ; **ਸੁਤਾ**—ਭੁੱਲਾ ਹੈ; **ਸੰਪੈ**—ਧਨ; **ਸੰਚਹੁ**—ਇਕੱਠਾ ਕਰੋ; **ਮਖਸਦ**—ਮਨੋਰਥ, ਪਰਯੋਜਨ; **ਕਿਰਸ**—ਕਿਸਾਣੀ; **ਕਰਮ**—ਬਖਸ਼ਿਸ਼; **ਤੋਟਾ**—ਘਾਟਾ ।

## ਟੀਕਾ

੧. ਜਿਸ ਤਰ੍ਹਾਂ ਚਰਾਂਦ ਵਿੱਚ ਆ ਕੇ ਗਵਾਲਾ (ਥੋੜ੍ਹੇ ਚਿਰ ਲਈ ਗਊਆਂ ਚਰਾਂਦਾ ਹੈ, ਫਿਰ ਉਸ ਤੁਰ ਜਾਣਾ ਹੁੰਦਾ ਹੈ) ਤਿਵੇਂ ਜੀਵ ਸੰਸਾਰ ਵਿਚ ਥੋੜ੍ਹੇ ਚਿਰ ਲਈ ਹੈ ।

੨. ਕਈ ਮਨੁੱਖ ਘਰ ਬਾਰ ਇਉਂ ਪੱਕੇ ਬਣਾਈ ਜਾਂਦੇ ਹਨ (ਕਿ ਜਿਵੇਂ ਸਦਾ ਟਿਕ ਰਹਿਣਾ ਹੈ) ਉਨ੍ਹਾਂ ਦੀ ਇਹ ਸਾਰੀ ਕਮਾਈ (ਖੇਚਲ) ਕੂੜ (ਵਿਅਰਥ) ਹੈ ।੧।

੩. ਹੇ ਮਾਇਆ ਮੋਹ ਦੀ ਨੀਂਦ ਵਿਚ ਸੁਤੇ ਜੀਵੋ, ਹੋਸ਼ ਕਰੋ, ਤੁਹਾਡੇ ਸਾਹਮਣੇ ਜੀਵ-ਵਣਜਾਰਾ ਜਾ ਰਹਿਆ ਜੇ (ਤੇ ਤੁਸੀਂ ਵੀ ਜਾਣਾ ਹੈ)।੧। ਰਹਾਉ ।

੪. ਸਦਾ ਰਹਿਣ ਵਾਲੇ ਪਕੇ ਘਰ ਤਾਂ ਬਣਾਏ ਜਾਣੇ ਚਾਹੀਦੇ ਹਨ ਜੇ ਆਪ ਵੀ ਸਦਾ ਇੱਥੇ ਰਹਿਣਾ ਹੋਵੇ ।

੫ ਪਰ ਜੇ ਕੋਈ ਇਸ ਗੱਲ ਨੂੰ ਵਿਚਾਰੇ (ਤਾਂ ਉਹਨੂੰ ਸਮਝ ਆ ਜਾਏਗੀ ਕਿ ਸਰੀਰ ਡਿੱਗ ਪੈਂਦਾ ਹੈ ਅਤੇ ਆਤਮਾ ਨਿਕਲ ਜਾਂਦੀ ਹੈ । ੨ ।

੬. (ਮਰ ਗਏ ਕਿਸੇ ਸੰਬੰਧੀ ਲਈ) 'ਹਾਇ ਹਾਇ' ਕਰਕੇ ਕਿਉਂ ਰੋਂਦੇ ਹੋ, ਸਥਿਰ ਕੇਵਲ ਪਰਮਾਤਮਾ ਹੈ, ਜੋ ਹੁਣ ਹੈ ਅਤੇ ਸਦਾ ਰਹੇਗਾ ਵੀ ।

੭. ਤੁਸੀਂ ਉਸ ਨੂੰ ਰੋ ਰਹੇ ਹੋ, (ਕਲ੍ਹ ਤੁਸੀਂ ਮਰਨਾ ਹੈ) ਤੁਹਾਨੂੰ ਕੌਣ ਰੋਵੇਗਾ (ਕੋਈ ਤੁਹਾਡੇ ਜਿਹਾ ਹੀ) ? । ੩ ।

੮. ਭਰਾਵੋ, ਤੁਸੀਂ ਵਿਅਰਥ ਪਿੱਟ ਰਹੇ ਹੋ, ਤੁਸੀਂ ਕੂੜ ਕਮਾ ਰਹੇ ਹੋ ।

੯. ਮਰਨ ਵਾਲਾ ਤੇ ਤੁਹਾਡਾ ਪਿੱਟਣਾ ਸੁਣ ਨਹੀਂ ਸਕਦਾ ਤੇ ਤੁਸੀਂ ਵੀ ਕੇਵਲ ਲੋਕਾਚਾਰੀ ਲਈ ਰੋ ਰੋ ਕੇ ਦੁਨੀਆ ਨੂੰ ਦੱਸ ਰਹੇ ਹੋ । ੪ ।

੧੦. (ਪਰ ਜੀਵ ਵਿਚਾਰੇ ਦੇ ਕੀ ਵੱਸ ਹੈ ?) ਜਿਸ ਪ੍ਰਭੂ ਦੇ ਹੁਕਮ ਅਨੁਸਾਰ ਜੀਵ ਮਾਇਆ ਮੋਹ ਵਿਚ ਸੁੱਤਾ ਹੈ, ਉਹੋ ਇਸ ਨੂੰ ਸਚੇਤ ਕਰੇ (ਤਾਂ ਹੁੰਦਾ ਹੈ) ।

੧੧. ਜੇ ਇਸ ਨੂੰ ਆਪਣੇ ਅਸਲੀ ਘਰ ਦਾ ਪਤਾ ਹੋਵੇ ਤਾਂ ਇਹ ਕਦੇ ਮਾਇਆ ਦੀ ਨੀਂਦ ਵਿੱਚ ਨਾ ਸਵੇਂ । ੫ ।

੧੨. ਹੇ ਭਾਈ, ਜੇ ਕੋਈ ਮਰਨ ਵਾਲਾ ਕਦੇ ਧਨ ਨਾਲ ਲੈ ਗਇਆ ਹੈ,

੧੩. ਤਾਂ ਤੁਸੀਂ ਵੀ ਬੇਸ਼ਕ ਧਨ ਇਕਠਾ ਕਰੋ-ਇਸ ਗੱਲ ਨੂੰ ਵਿਚਾਰ ਕੇ ਸਮਝੋ ।੬।

੧੪. ਹੇ ਭਾਈ, ਐਸਾ ਵਪਾਰ ਕਰੋ ਜਿਸ ਨਾਲ ਤੁਹਾਨੂੰ ਜੀਵਨ ਮਨੋਰਥ ਦੀ ਪਰਾਪਤੀ ਹੋਵੇ ਅਤੇ ਪਛਤਾਵਾ ਨਾ ਪਵੇ ।

੧੫. (ਉਹ ਵਪਾਰ ਇਹ ਹੈ ਕਿ) ਔਗੁਣਾਂ ਨੂੰ ਤਿਆਗੋ, ਗੁਣਾਂ ਨੂੰ ਇਕੱਠਾ ਕਰੋ– ਇਸ ਤਰ੍ਹਾਂ ਅਸਲੀਅਤ ਨੂੰ ਜਾਣੋ । ੭ ।

੧੬. ਧਰਮ ਨੂੰ ਧਰਤੀ ਬਣਾਵੋ, ਸਚ ਦਾ ਬੀਜ ਬੋਵੋ-ਇਹੋ ਜਿਹੀ ਖੇਤੀ ਕਰੋ ।

੧੭. ਤੁਸੀਂ ਚੰਗੇ ਵਪਾਰੀ ਤਦ ਹੀ ਸਮਝੇ ਜਾ ਸਕਦੇ ਹੋ, ਜੇ ਇਥੋਂ ਲਾਹਾ ਖੱਟ ਕੇ ਜਾਵੋ । ੮ ।

੧੮. ਜੇ ਪ੍ਰਭੂ ਦੀ ਬਖਸ਼ਿਸ਼ ਹੋਵੇ; ਤਾਂ ਸਤਿਗੁਰੂ ਮਿਲਦਾ ਹੈ ਤੇ ਫਿਰ ਇਸ (ਉਤਲੀ) ਵਿਚਾਰ ਦੀ ਸੋਝੀ ਹੁੰਦੀ ਹੈ ।

੧੯. (ਫਿਰ) ਮਨੁੱਖ ਨਾਮ ਹੀ ਉਚਾਰਦਾ ਹੈ, ਨਾਮ ਹੀ ਸੁਣਦਾ ਹੈ, ਨਾਮ ਦਾ ਹੀ ਵਪਾਰ ਕਰਦਾ ਹੈ । ੯ ।

੨੦. ਜਿਵੇਂ ਵਪਾਰ ਵਿੱਚ ਕਿਸੇ ਵਪਾਰੀ ਨੂੰ ਨਫਾ ਤੇ ਕਿਸੇ ਨੂੰ ਨੁਕਸਾਨ ਹੁੰਦਾ ਹੈ ਤਿਵੇਂ ਜੀਵਾਂ ਨੂੰ ਵੀ ਇਸ ਜੀਵਨ ਵਿੱਚ ਕਿਸੇ ਨੂੰ ਲਾਭ ਤੇ ਕਿਸੇ ਨੂੰ ਹਾਣ ਹੁੰਦਾ ਹੈ, ਇਹ ਮਰਯਾਦਾ ਧੁਰੋਂ ਚਲਦੀ ਆਈ ਹੈ ।

੨੧. (ਨਾਨਕ), ਪਰਮਾਤਮਾ ਨੂੰ ਜੋ ਕੁਝ ਚੰਗਾ ਲਗਦਾ ਹੈ, ਉਹ ਹੀ ਹੁੰਦਾ ਹੈ- ਜੀਵ ਲਈ ਪ੍ਰਭੂ ਦਾ ਭਾਣਾ ਮੰਨਣ ਵਿੱਚ ਵਡਿਆਈ (ਭਲਿਆਈ) ਹੈ। ੧੦। ੧੩।

## ੧੪

੧. ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ।
੨. ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ। ੧।
੩. ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ ।
੪. ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ। ੧। ਰਹਾਉ ।
੫. ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ।
੬. ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ । ੨ ।
੭. ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ।
੮. ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ । ੩ ।
੯. ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ।
੧੦. ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ । ੪ ।
੧੧. ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ।
੧੨. ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ । ੫ ।
੧੩. ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ।
੧੪. ਬਿਨੁ ਗੁਰ ਸਬਦੁ ਨ ਛੂਟਹੀ ਭ੍ਰਮਿ ਆਵਹਿ ਜਾਵਹਿ । ੬ ।
੧੫. ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ।
੧੬. ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ । ੭ ।
੧੭. ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਵਾਣੈ ।
੧੮. ਨਾਨਕ ਨਾਮੁ ਨ ਵੀਸਰੈ ਸਾਚੇ ਮਨ ਮਾਨੈ । ੮ । ੧੪ ।

## ਪਦ-ਅਰਥ

**ਕੁੰਡਾ**—ਕੂੰਟਾਂ, ਤਰਫ਼ਾਂ; **ਨੀਮ੍ਹੀ**—ਨਹੀਂ ਹੈ; **ਬੀਭਾ**—ਦੂਸਰਾ; **ਨੀਮਿਕੋ**—ਨਹੀਂ ਹੈ; **ਭੋਗੀ**—ਭੋਗਾਂ ਵਿੱਚ ਲੱਗੇ ਹੋਏ; **ਕਾਪੜੀ**—ਲੀਰਾਂ ਦਾ ਚੋਲਾ ਪਾਣ ਵਾਲੇ; **ਦਿਸੰਤਰ**—(ਘਰ ਛੱਡ ਕੇ) ਦੇਸਾਂ ਪ੍ਰਦੇਸਾਂ ਵਿੱਚ; **ਚੀਨਹੀ**—ਸਮਝਦੇ; **ਜੋਇਸੀ**—ਜੋਤਸ਼ੀ; **ਤਾਮਸੀ**—ਕ੍ਰੋਧੀ; **ਬਿੰਦੁ**—ਵੀਰਜ; **ਭ੍ਰਮਿ**—ਭਟਕਣਾਂ ਵਿੱਚ ।

## ਟੀਕਾ

੧. ਮੈਂ ਚਾਰੇ ਪਾਸੇ (ਸਾਰੀ ਸ੍ਰਿਸ਼ਟੀ) ਭਾਲ ਵੇਖੀ ਹੈ (ਹੇ ਪ੍ਰਭੂ, ਤੇਰੇ ਬਿਨਾਂ) ਮੇਰਾ (ਪੱਕ ਤੌਰ ਤੇ) ਕੋਈ ਨਹੀਂ।

੨. ਹੇ ਮੇਰੇ ਮਾਲਕ, ਜੇ ਤੈਨੂੰ ਚੰਗਾ ਲਗੇ ਤਾਂ ਐਸੀ ਕਿਰਪਾ ਕਰ ਕਿ ਤੂੰ ਮੇਰਾ ਹੋ ਜਾਵੇਂ ਤੇ ਮੈਂ ਤੇਰਾ ਹੋ ਜਾਵਾਂ।੧।

੩. (ਹੇ ਪ੍ਰਭੂ) ਮੇਰੇ ਲਈ (ਤੇਰੇ) ਦਰ ਤੋਂ ਬਿਨਾਂ ਦੂਸਰਾ ਕੋਈ ਦਰ ਨਹੀਂ, ਹੋਰ ਕਿੱਥੇ ਜਾ ਕੇ ਮੈਂ ਸਲਾਮ ਕਰਾਂ (ਕਿਸੇ ਮੰਗ ਦੀ ਪੂਰਤੀ ਲਈ) ?

੪. ਮੇਰਾ ਇਕੋ ਤੂੰ ਹੀ ਮਾਲਕ ਹੈਂ (ਪਰ ਮੰਗਦਾ ਮੈਂ ਇਹ ਹਾਂ ਕਿ) ਤੇਰਾ ਸਚਾ ਨਾਮ ਮੁੱਖੋਂ ਜਪਦਾ ਰਹਾਂ।੧। ਰਹਾਉ।

੫. ਕਈ ਸਿਧ-ਪੀਰ (ਬਣਨ ਲਈ) ਸਿਧਾਂ ਨੂੰ ਪੂਜਦੇ ਹਨ ਅਤੇ ਉਨ੍ਹਾਂ ਤੋਂ ਰਿਧੀਆਂ ਸਿਧੀਆਂ ਮੰਗਦੇ ਹਨ।

੬. ਪਰ, ਹੇ ਪ੍ਰਭੂ, (ਮੇਰੀ ਮੰਗ ਇਹ ਹੈ ਕਿ) ਸੱਚੇ ਗੁਰੂ ਦੀ ਮੱਤ ਦੁਆਰਾ ਮੈਨੂੰ ਤੇਰਾ ਨਾਮ ਨਾ ਭੁੱਲੇ।੨।

੭. ਜੋਗੀ, ਭੋਗੀ ਤੇ ਕਾਪੜੀ ਕਿਉਂ ਬੇਅਰਥ ਦੇਸਾਂ ਦੇਸਾਂਤਰਾਂ ਵਿੱਚ ਭਟਕਦੇ ਹਨ ?

੮. ਉਹ ਗੁਰੂ ਦਾ ਸ਼ਬਦ ਨਹੀਂ ਬੁਝਦੇ (ਜਿਸ ਦੁਆਰਾ ਉਨ੍ਹਾਂ ਨੂੰ ਪਤਾ ਲੱਗ ਸਕਦਾ ਹੈ (ਕਿ ਸ੍ਰੇਸ਼ਟ ਅਸਲੀਅਤ) (ਬ੍ਰਹਮ) ਇਕ ਰਸ ਅੰਦਰ ਹੀ ਹੈ।੩।

੯. ਪੰਡਤ ਪਾਂਧੇ ਅਤੇ ਜੋਤਸ਼ੀ ਰੋਜ਼ ਵਦ-ਪੁਰਾਣ ਪੜ੍ਹਦੇ ਹਨ।

੧੦. (ਪਰ) ਉਹ ਅੰਦਰ ਦੀ ਵਸਤੂ ਨੂੰ ਨਹੀਂ ਜਾਣਦੇ ਕਿ ਹਿਰਦੇ ਵਿਚ ਬ੍ਰਹਮ ਲੁਕਿਆ ਹੋਇਆ ਹੈ।੪।

੧੧. ਕਈ ਤਪਸਵੀ ਜੰਗਲ ਵਿੱਚ ਤਪ ਕਰਦੇ ਹਨ, ਸਦਾ ਤੀਰਥਾਂ ਤੇ ਵਸਦੇ ਹਨ।

੧੨. ਪਰ ਉਹ ਤਾਮਸੀ (ਕ੍ਰੋਧੀ) ਜਦ ਆਪੇ ਨੂੰ ਨਹੀਂ ਸਮਝਦੇ ਤਾਂ ਉਨ੍ਹਾਂ ਨੂੰ ਉਦਾਸੀ ਹੋਣ ਦਾ ਕੀ ਲਾਭ ?।੫।

੧੩. ਅਨੇਕ ਮਨੁੱਖ ਐਸੇ ਹਨ ਜੋ ਹਠ-ਯਤਨ ਨਾਲ ਵੀਰਜ ਰੋਕ ਰੱਖਦੇ ਹਨ ਅਤੇ ਜਤੀ ਅਖਵਾਂਦੇ ਹਨ।

੧੪. ਪਰ ਗੁਰੂ ਦੇ ਸ਼ਬਦ ਤੋਂ ਬਿਨਾ ਮੁਕਤ ਨਹੀਂ ਹੋ ਸਕਦੇ ਤੇ ਭਟਕਣਾਂ ਦੇ ਕਾਰਨ ਜਨਮ ਮਰਨ ਵਿਚ ਹੀ ਪਏ ਰਹਿੰਦੇ ਹਨ।੬।

੧੫. ਕਈ ਗ੍ਰਿਹਸਥੀ ਵੀ ਐਸੇ ਹਨ ਜੋ ਸੇਵਾ ਕਰਨ ਵਾਲੇ ਹਨ, (ਸ੍ਵੈ-ਕਾਬੂ ਲਈ) ਸਾਧਨਾ ਵਿਚ ਲਗਦੇ ਹਨ ਅਤੇ ਗੁਰੂ ਦੀ ਮਤ ਅਨੁਸਾਰ ਤੁਰਦੇ ਹਨ।

੧੬. ਉਹ ਨਾਮ ਦਾਨ ਤੇ ਇਸ਼ਨਾਨ ਨੂੰ ਆਪਣੇ ਜੀਵਨ ਵਿੱਚ ਦ੍ਰਿੜ੍ਹ (ਪਕਿਆਂ) ਕਰਦੇ ਹਨ ਅਤੇ ਪ੍ਰਭੂ ਭਗਤੀ ਦੁਆਰਾ ਸਾਵਧਾਨ ਰਹਿੰਦੇ ਹਨ । ੭ ।

੧੭. ਆਪਣਾ ਅਸਲੀ ਦਰ-ਘਰ ਗੁਰੂ ਪਾਸੋਂ ਹੀ ਪਤਾ ਲਗਦਾ ਹੈ ਤੇ ਉਸ ਦਰ-ਘਰ ਨੂੰ ਉਹ ਹੀ ਪਛਾਣ ਸਕਦਾ ਹੈ ਜੋ ਗੁਰੂ ਪਾਸ ਜਾਂਦਾ ਹੈ ।

੧੮. (ਨਾਨਕ) ਫਿਰ ਉਸ ਨੂੰ ਨਾਮ ਨਹੀਂ ਭੁਲਦਾ ਅਤੇ ਸਥਿਰ ਪ੍ਰਭੂ ਨਾਲ ਉਸ ਦਾ ਮਨ ਪਤੀਜ ਜਾਂਦਾ ਹੈ । ੮ । । ੧੪ ।

## ੧੫

੧. ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ।
੨. ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ । ੧ ।
੩. ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ।
੪. ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ । ੧ । ਰਹਾਉ ।
੫. ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ ।
੬. ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ । ੨ ।
੭. ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ।
੮. ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ । ੩ ।
੯. ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ।
੧੦. ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ । ੪ ।
੧੧. ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ।
੧੨. ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ । ੫ ।
੧੩. ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ।
੧੪. ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ । ੬ ।
੧੫. ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ।
੧੬. ਜਲ ਮਹਿ ਕੇਤਾ ਰਾਖੀਐ ਅਭਅੰਤਰਿ ਸੂਕਾ । ੭ ।
੧੭. ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ।
੧੮. ਨਾਨਕ ਨਾਮੁ ਨਾ ਵੀਸਰੈ ਮਥਿ ਅੰਮ੍ਰਿਤੁ ਪੀਆ । ੮ । ੧੫ ।

## ਪਦ-ਅਰਥ

**ਮਨਸਾ**—ਮਨ ਦੇ ਮਾਇਕ ਫੁਰਨੇ; **ਭਉਜਲੁ**—ਸੰਸਾਰ ਸਾਗਰ; **ਦਾਤੌ**—ਦਾਤਾ; **ਜਾਚਿਕ**—ਮੰਗਤੇ; **ਭੀਜੈ**—ਰਸ ਨਾਲ ਭਿਜਦਾ ਹੈ; **ਪਰਮਾਰਥੁ**—ਪਰਮ

ਅਰਥ, ਸ੍ਰੇਸ਼ਟ ਧਨ, ਆਤਮ ਗਿਆਨ; **ਨਿਵਾਰੀਐ**—ਦੂਰ ਕਰੀਏ; **ਗਡਾਵੈ**—ਖੁਭਿਆ ਹੈ; **ਬਿਖੁ**—ਜ਼ਹਰ; **ਦੁਬਿਧਾ**—ਦੁਚਿਤਾਪਨ; **ਕੁਵਾਟੜੀ**—ਕੁਰਾਹ, ਭੈੜਾ ਰਾਹ; **ਮੁਸਹੁਗੇ**—ਲੁਟੇ ਜਾਉਗੇ; **ਸੈਲੁ**—ਚਟਾਨ; **ਅਭਅੰਤਰਿ**—ਦਿਲ ਦੇ ਅੰਦਰੋਂ; **ਮਥਿ**—ਰਿੜਕ ਕੇ ।

## ਟੀਕਾ

੧. (ਹੇ ਭਾਈ) ਮਨ ਵਿਚ ਉਪਜਦੇ ਮਾਇਕ ਫੁਰਨਿਆਂ ਨੂੰ ਮਨ ਵਿਚ ਹੀ ਦਬਾ ਦੇ, (ਸੱਚ ਦੀ ਪ੍ਰਾਪਤੀ ਲਈ ਇਹ ਜ਼ਰੂਰੀ ਕਦਮ ਹੈ); ਸੰਸਾਰ ਸਾਗਰ ਸੱਚ ਰਾਹੀਂ ਹੀ ਤਰੀਦਾ ਹੈ ।

੨. ਹੇ ਪ੍ਰਭੂ, ਤੂੰ ਆਦਿ-ਜੁਗਾਦ ਤੋਂ ਕਿਰਪਾਲੂ ਹੈਂ, ਹੇ ਮੇਰੇ ਠਾਕਰ (ਮਾਲਕ), ਮੈਂ ਤੇਰੀ ਸ਼ਰਨ ਆਇਆ ਹਾਂ (ਮੈਨੂੰ ਮਨ ਦੀਆਂ ਖੋਟੀਆਂ ਵਾਸ਼ਨਾਵਾਂ ਤੋਂ ਬਚਾ ਕੇ ਸੱਚ ਦੀ ਦਾਤ ਕਰ) । ੧ ।

੩. ਹੇ ਪ੍ਰਭੂ, ਤੂੰ ਦਾਤਾ ਹੈਂ, ਅਸੀਂ ਮੰਗਤੇ ਹਾਂ, ਸਾਨੂੰ ਆਪਣੇ ਦਰਸ਼ਨ ਦੀ ਦਾਤ ਕਰ ।

੪. (ਦਰਸ਼ਨ ਨਾਮ ਦੁਆਰਾ ਹੁੰਦੇ ਹਨ ਤੇ) ਨਾਮ ਗੁਰੂ ਦੁਆਰਾ ਸਿਮਰਿਆ ਜਾਂਦਾ ਹੈ; ਜੋ ਸਿਮਰਦਾ ਹੈ ਉਸ ਦਾ ਮਨ-ਮੰਦਰ ਹਰੀ ਰਸ ਨਾਲ ਭਿੱਜ ਜਾਂਦਾ ਹੈ । (ਇਸ ਭਿੱਜੀ ਹਾਲਤ ਵਿਚ ਸੁਰਤ ਆਤਮ ਮੰਡਲ ਵਿਚ ਅਪੜਦੀ ਹੈ ਜਿੱਥੇ ਦਰਸ਼ਨ ਹੁੰਦੇ ਹਨ) । ੧ । ਰਹਾਉ ।

੫. ਜੇ ਮਾਇਆ ਦਾ ਭੈੜਾ ਲਾਲਚ ਛਡਿਆ ਜਾਏ ਤਾਂ ਹੀ ਸੱਚ ਦੀ ਸੋਝੀ ਹੁੰਦੀ ਹੈ ।

੬. ਗੁਰੂ ਦੇ ਸ਼ਬਦ ਦੁਆਰਾ ਨਾਮ ਵਿਚ ਲੀਨ ਹੋਵੀਦਾ ਹੈ ਤੇ ਮੁੜ ਪਰਮਾਰਥ ਦੀ ਸੂਝ ਹੁੰਦੀ ਹੈ । ੨ ।

੭. ਸਰੀਰ ਦਾ ਇਹ ਰਾਜਾ ਮਨ ਲੋਭੀ ਹੋ ਗਇਆ ਹੈ ਅਤੇ ਲੋਭਾਂ ਵਿਚ ਲਲਚਦਾ ਹੈ ।

੮. ਜੇ ਗੁਰੂ ਦੁਆਰਾ ਲੋਭ ਦੂਰ ਕਰੀਏ ਤਾਂ ਹਰੀ-ਪ੍ਰਭੂ ਨਾਲ ਪ੍ਰੀਤੀ ਬਣਦੀ ਹੈ । ੩ ।

੯. ਕੱਲਰ-ਜ਼ਮੀਨ ਵਿਚ ਬੀਜ ਬੀਜਣ ਨਾਲ ਕਿਵੇਂ ਕੋਈ ਲਾਭ ਪਾ ਸਕਦਾ ਹੈ?

੧੦. ਮਨਮੁਖ ਜੀਵ ਸੱਚ ਵਿਚ ਨਹੀਂ ਰਚਦਾ, ਉਹ ਕੂੜਾ ਹੈ, ਇਸ ਲਈ ਝੂਠ ਵਿਚ ਖੁਭਿਆ ਰਹਿੰਦਾ ਹੈ ।

੧੧. ਹੇ ਮਾਇਆ ਮੋਹ ਵਿਚ ਅੰਨ੍ਹੇ ਹੋਏ ਜੀਵੋ, ਮਾਇਆ ਦਾ ਲਾਲਚ ਤਿਆਗੋ, ਇਸ ਲਾਲਚ ਕਰਕੇ ਬਹੁਤ ਦੁੱਖ ਲਗਦਾ ਹੈ ।

੧੨. ਜਿਸ ਮਨੁੱਖ ਦੇ ਹਿਰਦੇ ਵਿਚ ਸਚਾ ਮਾਲਕ ਆ ਵੱਸਦਾ ਹੈ, ਉਹ ਹਉਮੈਂ ਦੀ ਜ਼ਹਿਰ ਨੂੰ ਕੱਟ ਲੈਂਦਾ ਹੈ । ੫ ।

੧੩. ਹੇ ਭਾਈ, ਦੁਚਿਤਾਪਨ ਦਾ ਭੈੜਾ ਰਾਹ ਛੱਡ ਦਿਓ, (ਨਹੀਂ ਤੇ) ਲੁੱਟੇ ਜਾਉਗੇ ।

੧੪. ਸਤਿਗੁਰੂ ਦੀ ਸ਼ਰਨ ਪੈ ਕੇ, ਦਿਨ ਰਾਤ (ਸਦਾ) ਨਾਮ ਦੀ ਸਿਫਤ ਸਾਲਾਹ ਕਰਨੀ ਚਾਹੀਦੀ ਹੈ । ੬ ।

੧੫. ਮਨਮੁਖ ਦਾ ਹਿਰਦਾ ਪਥਰ-ਚਟਾਨ ਵਾਂਗ ਹੈ, ਧਿੱਕਾਰ ਹੈ ਉਸ ਦੇ ਰਸ-ਹੀਨ ਜੀਵਨ ਨੂੰ ।

੧੬. ਪਥਰ ਨੂੰ ਭਾਵੇਂ ਕਿੰਨਾਂ ਸਮਾਂ ਹੀ ਜਲ ਵਿਚ ਰੱਖ ਛਡੀਏ, ਇਹ ਅੰਦਰੋਂ ਸੁੱਕਾ ਹੀ ਰਹਿੰਦਾ ਹੈ (ਤਿਵੇਂ ਮਨਮੁਖ ਦਾ ਪਥਰ ਹਿਰਦਾ ਸਤਸੰਗ ਵਿਚ ਵੀ ਨਹੀਂ ਭਿੱਜਦਾ) । ੭ ।

੧੭. ਪ੍ਰਭੂ ਦਾ ਨਾਮ ਖਜ਼ਾਨਾ ਹੈ ਜੋ ਪੂਰੇ ਗੁਰੂ ਨੇ ਮਨੁੱਖਾਂ ਨੂੰ ਦਿੱਤਾ ਹੈ ।

੧੮. (ਨਾਨਕ) ਜਿਸ ਨੂੰ ਨਾਮ ਨਹੀਂ ਵਿਸਰਦਾ, ਉਹ ਨਾਮ ਨੂੰ ਰਿੜਕ ਕੇ (ਨਾਮ-ਰਸ ਪੀਂਦਾ ਹੈ) ਆਤਮਕ ਅਨੰਦ ਪ੍ਰਾਪਤ ਕਰਦਾ ਹੈ । ੮ । ੧੫ ।

## ੧੬

੧. ਚਲੇ ਚਲਣਹਾਰ ਵਾਟ ਵਟਾਇਆ ।
੨. ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ । ੧ ।
੩. ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ।
੪. ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ।੧।ਰਹਾਉ।
੫. ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ।
੬. ਸਚ ਸਿਉ ਚਿਤੁ ਲਾਇ ਬਹੁੜਿ ਨ ਆਈਐ । ੨ ।
੭. ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ।
੮. ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ । ੩ ।
੯. ਹੁਕਮੀ ਵਜਹੁ ਲਿਖਾਇ ਆਇਆ ਜਾਣੀਐ ।
੧੦. ਲਾਹਾ ਪਲੈ ਪਾਇ ਹੁਕਮੁ ਸਿਞਾਣੀਐ । ੪ ।
੧੧. ਹੁਕਮੀ ਪੈਧਾ ਜਾਇ ਦਰਗਹ ਭਾਣੀਐ ।
੧੨. ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ । ੫ ।
੧੩. ਲਾਹਾ ਸਚੁ ਨਿਆਉ ਮਨਿ ਵਸਾਈਐ ।
੧੪. ਲਿਖਿਆ ਪਲੈ ਪਾਇ ਗਰਬੁ ਵਞਾਈਐ । ੬ ।

੧੫. ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ ।
੧੬. ਠਗਿ ਮੁਠੀ ਕੂੜਿਆਰ ਬੰਨਿ੍ ਚਲਾਈਐ । ੭ ।
੧੭. ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ।
੧੮. ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ । ੮ ।
੧੯. ਨਾਨਕੁ ਮੰਗੈ ਸਚੁ ਗੁਰਮੁਖਿ ਘਾਲੀਐ ।
੨੦. ਮੈ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਲੀਐ । ੯ ।੧੬।

## ਪਦ-ਅਰਥ

**ਚਲਣਹਾਰ**—ਮੁਸਾਫ਼ਰ, ਪ੍ਰਾਣੀ; **ਵਾਟ**—ਰਸਤਾ; **ਧੰਧੁ ਪਿਟੇ**—ਝੂਠੇ ਜੰਜਾਲਾਂ ਵਿਚ ਖਚਿਤ ਹੈ, ਵਿਅਰਥ ਕੰਮ ਕਰਦਾ ਹੈ; **ਭਵੀਐ**—ਭਟਕਣ ਦੀ; **ਵਿਸਰਜਿਆ**—ਦੂਰ ਕੀਤਾ; **ਰੋਇ ਨ ਜਾਣਹੁ**—ਤੁਸੀਂ ਰੋਣਾ ਨਹੀਂ ਜਾਣਦੇ; **ਵਜਹੁ**—ਤਨਖਾਹ, ਵਜ਼ੀਫ਼ਾ; **ਵਾਦਿ**—ਝਗੜੇ ਵਿਚ; **ਨਿਹਾਲੀਐ**—ਵੇਖੋ ।

## ਟੀਕਾ

੧. ਮੁਸਾਫਰ-ਪ੍ਰਾਣੀ (ਇਸ ਜਗਤ ਤੋਂ ਸੱਚ ਦਾ) ਰਸਤਾ (ਝੂਠ ਦੇ ਰਸਤੇ ਨਾਲ) ਬਦਲ ਕੇ ਤੁਰ ਜਾਂਦੇ ਹਨ ।
੨. ਸਾਰਾ ਸੰਸਾਰ ਧੰਧੇ ਪਿੱਟ ਰਹਿਆ ਹੈ (ਝੂਠੇ ਜੰਜਾਲਾਂ ਵਿਚ ਖਚਤ ਹੈ), ਸੱਚ ਇਸ ਨੂੰ ਪਿਆਰਾ ਨਹੀਂ ਲਗਦਾ । ੧ ।
੩. ਜਿਸ ਜੀਵ ਨੂੰ ਪ੍ਰਭੂ ਗੁਰ ਸ਼ਬਦ ਦੁਆਰਾ ਆਪਣਾ ਆਪ ਪ੍ਰਗਟ ਕਰ ਦਿੰਦਾ ਹੈ, ਉਸ ਨੂੰ ਬਾਹਰ ਭਟਕਣ ਜਾਂ ਬਾਹਰ ਢੂੰਢਣ ਦੀ ਕੀ ਲੋੜ ਹੈ ?
੪. ਉਸ ਨੇ ਮਮਤਾ ਦਾ ਮੋਹ ਦੂਰ ਕੀਤਾ ਹੈ ਤੇ ਉਹ ਆਪਣੇ ਅਸਲ ਟਿਕਾਣੇ (ਆਪਣੇ ਸਰੂਪ ਵਿਚ) ਆ ਟਿਕਿਆ ਹੈ । ੧ । ਰਹਾਉ ।
੫. ਜੋ ਜੀਵ ਸੱਚ ਵਾਲਾ ਹੋਇਆ ਹੈ, ਉਹ ਸੱਚ ਰਾਹੀਂ ਹਰੀ ਨੂੰ ਮਿਲਿਆ ਹੈ, ਕੂੜ ਰਾਹੀਂ ਹਰੀ ਨੂੰ ਨਹੀਂ ਪਾਈਦਾ ।
੬. ਜੇ ਸੱਚੇ ਪ੍ਰਭੂ ਵਿਚ ਲਿਵ ਲਾਈਏ ਤਾਂ ਮੁੜ ਕੇ ਆਵਾਗਵਨ ਨਹੀਂ ਹੁੰਦਾ । ੨ ।
੭. ਹੇ ਭਾਈ, ਤੁਸੀਂ ਮੋਏ ਸੰਬੰਧੀਆਂ ਨੂੰ ਕੀ ਰੋਂਦੇ ਹੋ, ਤੁਹਾਨੂੰ ਪਤਾ ਨਹੀਂ ਕਿ ਕਿਹੜਾ ਰੋਣਾ ਠੀਕ ਹੈ ?
੮. ਤੁਸੀਂ ਸਚੇ ਹਰੀ ਨੂੰ ਸਾਲਾਹ ਕੇ (ਉਸ ਦੇ ਵੈਰਾਗ ਵਿਚ) ਰੋਵੋ ਤੇ ਇਉਂ ਉਸ ਦੇ ਹੁਕਮ ਨੂੰ ਸਮਝੋ । ੩ ।

੯. ਹੇ ਭਾਈ, ਇਹ ਗੱਲ ਸਮਝ ਲਉ ਕਿ ਹਰ ਜੀਵ ਉਸ ਪ੍ਰਭੂ ਦੇ ਹੁਕਮ ਵਿਚ ਤਨਖਾਹ ਲਿਖਾ ਕੇ ਆਇਆ ਹੈ (ਉਸ ਨੂੰ ਤਨਖਾਹ-ਦਾਰ ਸੇਵਕ ਬਣਾਇਆ ਗਇਆ ਹੈ)।

੧੦. (ਪਰ ਤਨਖਾਹ ਤੋਂ ਇਲਾਵਾ) ਉਸ ਦੇ ਪੱਲੇ ਲਾਭ ਵੀ ਪੈਂਦਾ ਹੈ, ਜੇ ਉਹ ਹੁਕਮ ਨੂੰ ਪਛਾਣੇ।੪।

੧੧. ਉਸ ਦੇ ਹੁਕਮ ਵਿਚ ਹੀ ਉਹ ਸਿਰੋਪਾ ਲੈ ਕੇ (ਮਾਨ ਨਾਲ) ਇਥੋਂ ਜਾਂਦਾ ਹੈ ਤੇ ਦਰਗਾਹ ਵਿਚ ਹਰੀ ਨੂੰ ਚੰਗਾ ਲਗਦਾ ਹੈ।

੧੨. (ਦੂਜੇ ਪਾਸੇ ਕਈਆਂ ਨੂੰ) ਹੁਕਮ ਵਿਚ ਹੀ ਰੱਬ ਦੀ ਕੈਦ ਵਿਚ ਪੈ ਕੇ ਸਿਰ ਤੇ ਮਾਰ ਪੈਂਦੀ ਹੈ।੫।

੧੩. ਜੇ ਮਨ ਵਿਚ ਸੱਚ, ਇਨਸਾਫ ਵਸਾਈਏ ਤਾਂ ਲਾਭ ਮਿਲਦਾ ਹੈ।

੧੪. ਜੇ ਹੰਕਾਰ ਗਵਾ ਦਈਏ ਤਾਂ ਲਿਖਿਆ ਹੋਇਆ ਵਜਹੁ (ਤਨਖਾਹ) ਮਿਲਦਾ ਰਹਿੰਦਾ ਹੈ।੬।

੧੫. ਮਨਮੁਖ ਜੀਵ-ਇਸਤ੍ਰੀ ਨੂੰ ਸਿਰ ਤੇ ਮਾਰ ਪੈਂਦੀ ਹੈ ਕਿਉਂਕਿ ਉਹ ਝਗੜਿਆਂ ਵਿਚ ਹੀ ਖੱਪਦੀ ਰਹਿੰਦੀ ਹੈ।

੧੬. ਉਹ ਕੂੜਿਆਰ ਹੈ, ਠੱਗੀ ਲੁੱਟੀ ਜਾਂਦੀ ਹੈ ਅਤੇ ਇਥੋਂ ਬੰਨ੍ਹ ਕੇ ਧੱਕੀ ਜਾਂਦੀ ਹੈ।੭।

੧੭. ਜੋ ਜੀਵ ਪ੍ਰਭੂ ਮਾਲਕ ਨੂੰ ਹਿਰਦੇ ਵਿਚ ਵਸਾਂਦਾ ਹੈ, ਉਸ ਨੂੰ ਪਛਤਾਣਾ ਨਹੀਂ ਪੈਂਦਾ।

੧੮. ਪ੍ਰਭੂ ਉਸ ਦੇ ਪਾਪ ਬਖਸ਼ਣ ਵਾਲਾ ਹੈ, ਜੋ ਸ਼ਬਦ ਦੀ ਕਮਾਈ ਕਰੇ (ਨਾਮ ਜਪੇ)।੮।

੧੯. ਹੇ ਪ੍ਰਭੂ, ਨਾਨਕ ਸੱਚ ਮੰਗਦਾ ਹੈ ਜੋ ਗੁਰੂ ਰਾਹੀਂ ਕਮਾਈਦਾ ਹੈ।

੨੦. ਤੇਰੇ ਬਿਨਾਂ ਮੇਰਾ ਕੋਈ ਹੋਰ ਨਹੀਂ, ਤੂੰ ਮੇਰੇ ਵੱਲ ਮਿਹਰ ਦੀ ਨਜ਼ਰ ਨਾਲ ਵੇਖ।੯।੧੬।

### ੧੭

**੧. ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ।**

**੨. ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ।੧।**

**੩. ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ।**

**੪. ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ।੧। ਰਹਾਉ।**

**੫. ਆਪਿ ਮਿਲਾਵੈ ਸਚੁ ਤਾ ਮਨਿ ਭਾਵਈ।**

੬. ਚਲੈ ਸਦਾ ਰਜਾਇ ਅੰਕਿ ਸਮਾਵਈ । ੨ ।
੭. ਸਚਾ ਸਾਹਿਬੁ ਮਨਿ ਵਸੈ ਵਸਿਆ ਮਨ ਸੋਈ ।
੮. ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ । ੩ ।
੯. ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ।
੧੦. ਪਥਰ ਕੀ ਬੇੜੀ ਜੇ ਚੜੈ ਭਰਨਾਲਿ ਬੁਡਾਵੈ । ੪ ।
੧੧. ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ।
੧੨. ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ । ੫ ।
੧੩. ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ।
੧੪. ਆਪੁ ਗਵਾਇਆ ਮਰਿ ਰਹੇ ਫਿਰਿ ਮਰਣ ਨ ਥੀਆ । ੬ ।
੧੫. ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ।
੧੬. ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ । ੭ ।
੧੭. ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ।
੧੮. ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ । ੪ । ੧੭ ।

## ਪਦ-ਅਰਥ

**ਉਤਾਵਲਾ**—ਛੇਤੀ; **ਮਹਲੁ**—ਪ੍ਰਭੂ-ਦਰ; **ਅੰਕਿ**—ਗੋਦ ਵਿਚ; **ਅਬੇ ਤਬੇ**—ਐਰੇ ਗੈਰੇ ਦੀ, ਜਣੇ ਖਣੇ ਦੀ; **ਭਰਨਾਲਿ**—ਸਮੁੰਦਰ ਵਿਚ; **ਰਤਨਾ**—ਗੁਰਮੁਖ ਜੀਵ ਰੂਪ ਰਤਨਾਂ ।

## ਟੀਕਾ

੧. (ਪ੍ਰਭੂ ਦੇ ਦਰਸ਼ਨਾਂ ਲਈ) ਮੈਂ ਜੰਗਲ ਨੂੰ ਕਿਉਂ ਜਾ ਕੇ ਢੂੰਢਾਂ ? ਮੈਂ ਘਰ ਵਿਚ ਹੀ ਹਰਾ ਸੋਹਣਾ ਜੰਗਲ ਬਣਾ ਲਇਆ ਹੈ (ਜਿੱਥੇ ਮੈਨੂੰ ਹਰੀ ਦੇ ਦਰਸ਼ਨ ਹੁੰਦੇ ਹਨ)

੨. ਸੱਚੇ ਸ਼ਬਦ ਦੁਆਰਾ ਉਹ ਹਰੀ ਛੇਤੀ ਹੀ ਹਿਰਦੇ ਘਰ ਵਿਚ ਟਿਕ ਜਾਂਦਾ ਹੈ । ੧ ।

੩. ਮੈਂ ਜਿਧਰ ਦੇਖਦਾ ਹਾਂ, ਮੈਨੂੰ ਪ੍ਰਭੂ ਹੀ ਦਿਸਦਾ ਹੈ-ਉਸ ਤੋਂ ਬਿਨਾਂ ਕੋਈ ਹੋਰ ਤਾਂ ਵੇਖੀਦਾ ਹੀ ਨਹੀਂ (ਵੇਖ ਸਕੀਦਾ ਹੀ ਨਹੀਂ)

੪. ਗੁਰੂ ਦੀ ਕਾਰ ਵਿਚ ਲਗ ਕੇ ਪ੍ਰਭੂ-ਟਿਕਾਣੇ ਦੀ ਪਛਾਣ ਹੁੰਦੀ ਹੈ (ਉਹ ਹਿਰਦੇ ਘਰ ਵਿਚ ਵੱਸਦਾ ਹੈ) । ੧ । ਰਹਾਉ ।

Page 526

੫. ਜਦੋਂ ਸੱਚ ਸਰੂਪ ਪ੍ਰਭੂ ਆਪ ਕਿਸੇ ਨੂੰ ਆਪਣੇ ਨਾਲ ਮਿਲਾਂਦਾ ਹੈ, ਤਾਂ ਉਹ ਮਨ ਵਿਚ ਚੰਗਾ ਲਗਣ ਲੱਗ ਪੈਂਦਾ ਹੈ।

੬. ਫਿਰ ਉਹ ਸਦਾ ਉਸ ਦੀ ਰਜ਼ਾ ਵਿਚ ਚਲਦਾ ਹੈ ਅਤੇ ਉਸ ਦੀ ਗੋਦ ਵਿਚ ਸਮਾ ਜਾਂਦਾ ਹੈ। ੨।

੭. ਉਹ ਜੀਵ ਹੀ ਆਪਣੇ ਮਨ (ਸਰੂਪ) ਵਿਚ ਟਿਕਿਆ ਜਾਣੋ ਜਿਸ ਦੇ ਮਨ ਵਿਚ ਸੱਚਾ ਮਾਲਕ ਵੱਸ ਜਾਏ।

੮. ਉਸ ਨੂੰ ਫਿਰ ਉਹ ਆਪ ਹੀ ਵਡਿਆਈਆਂ ਦਿੰਦਾ ਹੈ ਅਤੇ ਇੰਨੀਆਂ ਦਿੰਦਾ ਹੈ ਕਿ ਮੁਕਦੀਆਂ ਨਹੀਂ। ੩।

੯. ਕਿਸੇ ਐਰੇ ਗ਼ੈਰੇ (ਕਿਸੇ ਛੋਟੇ ਮੋਟੇ ਜਿਵੇਂ ਕਿ ਕਈ ਗੁਰੂ ਬਣੇ ਫਿਰਦੇ ਹਨ) ਦੀ ਚਾਕਰੀ (ਪੂਜਾ) ਕੀਤਿਆਂ ਕਿਵੇਂ ਕੋਈ ਪ੍ਰਭੂ-ਦਰਗਾਹ ਤੀਕ ਪੁਜ ਸਕਦਾ ਹੈ?

੧੦. (ਭਲਾ) ਜੇ ਕੋਈ ਪਥਰ ਦੀ ਬੇੜੀ ਵਿਚ ਚੜ੍ਹਦਾ ਹੈ, ਤਾਂ ਉਹ (ਅਵਸ਼) ਸਾਗਰ ਵਿਚ ਡੁੱਬਦਾ ਹੈ। ੪।

੧੧. ਜੇ ਆਪਣਾ ਮਨ ਗੁਰੂ ਪਾਸ ਵੇਚ ਦੇਈਏ ਤੇ ਨਾਲੇ ਹੀ ਸਿਰ ਭੀ ਉਸਦੇ ਹਵਾਲੇ ਕਰ ਦਈਏ,

੧੨. ਅਤੇ ਗੁਰੂ ਦੁਆਰਾ ਨਾਮ ਸੌਦਾ ਪਰਖੀਏ, ਤਾਂ ਆਪਣੇ ਅੰਦਰੋ ਹੀ ਭਾਲਣ ਨਾਲ ਪ੍ਰਭੂ ਮਿਲ ਪੈਂਦਾ ਹੈ। ੫।

੧੩. ਜਿਸ ਨੂੰ ਅਸੀਂ ਜਨਮ-ਮਰਨ ਦਾ ਚੱਕਰ ਕਹਿੰਦੇ ਹਾਂ, ਇਹ ਪ੍ਰਭੂ-ਕਰਤਾਰ ਨੇ ਆਪ ਬਣਾਇਆ ਹੈ, (ਇਸ ਚੱਕਰ ਵਿਚੋਂ ਸਭ ਨੂੰ) ਲੰਘਣਾ ਪੈਂਦਾ ਹੈ।

੧੪. (ਪਰ) ਜੋ ਜੀਵ ਆਪਾ ਭਾਵ ਨਾਸ਼ ਕਰਕੇ ਮਰਦੇ ਹਨ, ਉਨ੍ਹਾਂ ਨੂੰ ਮੁੜ ਮਰਨਾ ਨਹੀਂ ਪੈਂਦਾ। ੬।

੧੫. (ਜੀਵ) ਉਹ ਕੁਝ ਹੀ ਕਾਰ ਕਮਾਂਦਾ ਹੈ, ਜੋ ਧੁਰੋਂ ਪਰਮਾਤਮਾ ਨੇ ਫੁਰਮਾ ਦਿੱਤੀ ਹੈ।

੧੬. (ਪਰ) ਜੇ ਕੋਈ ਜੀਵ ਆਪਣਾ ਮਨ ਸਤਿਗੁਰੂ ਨੂੰ ਭੇਟਾ ਦੇ ਕੇ ਮਿਲੇ ਤਾਂ ਉਸ ਜੀਵ ਦੀ ਕੌਣ ਕੀਮਤ ਪਾ ਸਕਦਾ ਹੈ ? (ਕੋਈ ਨਹੀਂ ਪਾ ਸਕਦਾ)। ੭।

੧੭. ਅਜਿਹੇ ਜੀਵਾਂ ਰੂਪ ਰਤਨਾਂ ਦੇ ਪਰਖਣ ਵਾਲਾ ਉਹ ਮਾਲਕ ਆਪ ਹੈ ਤੇ ਉਹੋ ਉਨ੍ਹਾਂ ਦੀ ਕੀਮਤ ਪਾਣ ਵਾਲਾ ਹੈ।

੧੮. (ਨਾਨਕ) ਜੇ ਉਹ ਮਾਲਕ ਕਿਸੇ ਜੀਵ ਦੇ ਮਨ ਵਿਚ ਵੱਸ ਜਾਵੇ ਤਾਂ ਉਸ ਜੀਵ ਨੂੰ ਸਚੀ ਵਡਿਆਈ (ਸ਼ੋਭਾ) ਪ੍ਰਾਪਤ ਹੁੰਦੀ ਹੈ। ੮। ੧੭।

## ੧੮

**੧. ਜਿਨੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ।**

**੨. ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ। ੧।**

੩. ਬਿਨੁ ਨਾਵੈ ਕਿਉ ਛੂਟੀਐ ਜ ਜਾਣੈ ਕੋਈ ।

੪. ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ । ੧ ।ਰਹਾਉ।

੫. ਜਿਨੀ ਏਕੋ ਸੇਵਿਆ ਪੂਰੀ ਮਤਿ ਭਾਈ ।

੬. ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ । ੨ ।

੭. ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ।

੮. ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ । ੩ ।

੯. ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ।

੧੦. ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ । ੪ ।

੧੧. ਮਨੁਮੁਖ ਜੇ ਸਮਝਾਈਐ ਭੀ ਉਝੜਿ ਜਾਏ ।

੧੨. ਬਿਨੁ ਹਰਿਨਾਮ ਨ ਛੂਟਸੀ ਮਰਿ ਨਰਕ ਸਮਾਏ । ੫ ।

੧੩. ਜਨਮਿ ਮਰੈ ਭਰਮਾਈਐ ਹਰਿਨਾਮੁ ਨ ਲੇਵੈ ।

੧੪. ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ । ੬ ।

੧੫. ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ।

੧੬. ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ । ੭ ।

੧੭. ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ।

੧੮. ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ । ੮ । ੧੮ ।

## ਪਦ-ਅਰਥ

**ਦੂਜੇ ਭਰਮਿ**—ਹਰੀ ਨੂੰ ਛੱਡ ਕੇ ਹੋਰ ਹੋਰ ਭਟਕਣਾਂ ਵਿਚ; **ਮੂਲ**—ਜੜ੍ਹ; **ਡਾਲੀ**—ਸ਼ਾਖਾਂ; **ਛਾਈ**—ਸੁਆਹ; **ਪਰਥਾਈ**—ਸਦਕੇ; **ਵਾਟੜੀ**—ਰਸਤਾ; **ਉਝੜਿ**—ਕੁਰਾਹੇ ।

## ਟੀਕਾ

੧. ਜਿਨ੍ਹਾਂ ਨੇ ਹੋਰ (ਮਾਇਕ) ਭਟਕਣਾ ਵਿਚ ਉਲਝ ਕੇ ਪ੍ਰਭੂ ਦਾ ਨਾਮ ਵਿਸਾਰ ਦਿੱਤਾ ਹੈ,

੨. ਉਹ ਮਾਨੋਂ ਬ੍ਰਿਛ ਦੇ ਮੁੱਢ ਨੂੰ ਛੱਡ ਕੇ ਬ੍ਰਿਛ ਦੀਆਂ ਸ਼ਾਖਾਂ ਨਾਲ ਲੱਗੇ ਪਏ ਹਨ (ਬ੍ਰਿਛ ਪ੍ਰਭੂ ਹੈ ਤੇ ਮਾਇਕ ਪਦਾਰਥ ਸ਼ਾਖਾਂ ਹਨ) । ਉਨ੍ਹਾਂ ਨੂੰ ਕੀ ਪ੍ਰਾਪਤ ਹੋਣਾ ਹੋਇਆ ? ਸੁਆਹ (ਕੁਝ ਵੀ ਨਾਹ) । ੧ ।

੩. ਨਾਮ ਤੋਂ ਬਿਨਾ ਮਾਇਆ ਦੇ ਬੰਧਨਾਂ ਤੋਂ ਕੋਈ ਬਚ ਨਹੀਂ ਸਕਦਾ ਪਰ ਜੇ ਕੋਈ ਇਸ ਗੱਲ ਨੂੰ ਸਮਝ ਜਾਏ (ਤਾਂ ਹੀ ਇਸ ਦੀ ਕੀਮਤ ਪਾਂਦਾ ਹੈ) ।

੪. ਗੁਰੂ ਦੇ ਸਨਮੁਖ ਹੋ ਕੇ ਹੀ ਛੁੱਟੀਦਾ ਹੈ, ਆਪ ਹੁਦਰੇ ਹੋਇਆਂ ਤਾਂ (ਦਰਗਾਹ ਵਿਚ) ਇਜ਼ਤ ਗਵਾਚਦੀ ਹੈ । ੧ । ਰਹਾਉ ।

੫. ਹੇ ਭਾਈ, ਜਿਨ੍ਹਾਂ ਮਨੁੱਖਾਂ ਨੇ ਇਕ ਪ੍ਰਭੂ ਨੂੰ ਪੂਜਿਆ ਹੈ, ਉਨ੍ਹਾਂ ਦੀ ਮੱਤ ਪੂਰੀ ਹੈ (ਉਹ ਭੁਲਦੇ ਨਹੀਂ) ।

੬. ਉਹ ਉਸ ਪ੍ਰਭੂ ਦੀ ਸ਼ਰਨ ਵਿਚ ਟਿਕੇ ਰਹਿੰਦੇ ਹਨ ਜੋ ਆਦਿ ਤੋਂ ਹੈ, ਜੁਗਾਂ ਦੇ ਅਰੰਭ ਤੋਂ ਹੈ ਅਤੇ ਜੋ ਮਾਇਆ ਦੇ ਪ੍ਰਭਾਵ ਤੋਂ ਉੱਤੇ ਹੈ । ੨ ।

੭. ਹੇ ਭਾਈ, ਮੇਰਾ ਮਾਲਕ ਇਕੋ ਹੈ, ਹੋਰ ਮੇਰਾ ਕੋਈ ਮਾਲਕ ਨਹੀਂ ।

੮. ਉਸ ਸੱਚੇ ਪ੍ਰਭੂ ਦੇ ਸਦਕੇ, ਉਸਦੀ ਮਿਹਰ ਨਾਲ, ਸੁਖ ਪਾਈਦਾ ਹੈ । ੩ ।

੯. ਬਥੇਰੀ ਦੁਨੀਆਂ ਪ੍ਰਭੂ ਪ੍ਰਾਪਤੀ ਦੇ ਹੋਰ ਹੋਰ ਰਸਤੇ ਪਈ ਦੱਸਦੀ ਹੈ, ਪਰ ਗੁਰੂ ਤੋਂ ਬਿਨਾਂ ਉਸ ਦੀ ਪ੍ਰਾਪਤੀ ਨਹੀਂ ਹੁੰਦੀ ।

੧੦. (ਗੁਰੂ ਰੂਪ ਵਿਚ ਪ੍ਰਭੂ) ਆਪ ਹੀ ਮਿਲਾਪ ਦਾ ਰਸਤਾ ਦਿਖਾ ਦਿੰਦਾ ਹੈ ਤੇ ਮਨੁੱਖ ਦੇ ਹਿਰਦੇ ਵਿਚ ਸੱਚੀ ਭਗਤੀ ਦ੍ਰਿੜ੍ਹ ਕਰ ਦਿੰਦਾ ਹੈ । ੪ ।

੧੧. ਮਨਮੁਖ ਨੂੰ ਜੇ ਕੋਈ ਸਮਝਾਵੇ ਵੀ, ਤਾਂ ਵੀ ਉਹ ਕੁਰਾਹੇ ਹੀ ਜਾਦਾ ਹੈ ।

੧੨. ਹਰੀ ਨਾਮ ਬਿਨਾਂ ਉਹ ਛੁੱਟ ਨਹੀਂ ਸਕਦਾ ਅਤੇ ਮਰ ਕੇ ਨਰਕ ਵਿਚ ਪੈਂਦਾ ਹੈ । ੫ ।

੧੩. ਜੋ ਹਰੀ ਨਾਮ ਦਾ ਸਿਮਰਨ ਨਹੀਂ ਕਰਦਾ, ਉਹ ਆਵਾਗਵਨ ਵਿਚ ਭਟਕਦਾ ਹੈ ।

੧੪. ਗੁਰੂ ਦੀ ਸ਼ਰਨ ਪੈਣ ਬਿਨਾਂ ਉਹ ਪ੍ਰਭੂ ਦੀ ਕੀਮਤ ਨਹੀਂ ਪਾ ਸਕਦਾ । ੬ ।

੧੫. ਜੈਸੀ ਸੇਵਾ ਕਿਸੇ ਤੋਂ ਪ੍ਰਭੂ ਕਰਾਏ ਉਹੋ ਹੀ ਉਸ ਕਰਨੀ ਹੁੰਦੀ ਹੈ ।

੧੬. ਵਾਸਤਵ ਵਿਚ ਉਹ ਆਪ ਹੀ ਸਭ ਕੁਝ ਕਰਦਾ ਹੈ, ਫਿਰ ਕਿਸ ਪਾਸ ਫਰਿਆਦ ਕਰੀਏ, (ਉਸ ਦਾ ਕੀਤਾ ਹੋਇਆ ਉਸ ਦੀ ਵਡਿਆਈ ਹੀ ਪ੍ਰਗਟ ਕਰਦਾ ਹੈ) । ਇਸ ਆਪਣੀ ਵਡਿਆਈ ਨੂੰ ਉਹ ਵੇਖਦਾ ਹੈ (ਇਸ ਦੀ ਸੰਭਾਲ ਕਰਦਾ ਹੈ) । ੭ ।

੧੭. ਗੁਰੂ ਦੀ ਸੇਵਾ ਵੀ ਉਹ ਕਰਦਾ ਹੈ, ਜਿਸ ਤੋਂ ਆਪ ਪ੍ਰਭੂ ਕਰਾਂਦਾ ਹੈ ।

੧੮. ਪਰ (ਨਾਨਕ) (ਇਹ ਸੇਵਾ ਬੜੀ ਕਠਿਨ ਹੈ) ਆਪਣਾ ਸਿਰ (ਆਪਣਾ ਸਭ ਕੁਝ) ਗੁਰੂ ਨੂੰ ਅਰਪਨ ਕਰਕੇ ਛੁਟਕਾਰਾ ਹੁੰਦਾ ਹੈ (ਮਾਇਆ ਤੋਂ) ਤੇ ਹਰੀ ਦੀ ਦਰਗਾਹੇ ਮਾਨ ਪਾਈਦਾ ਹੈ । ੮ । ੧੮ ।

## ੧੯

**੧. ਕੂੜੋ ਠਾਕੁਰ ਮਾਹਰੋ ਕੂੜੀ ਗੁਰਬਾਣੀ ।**

**੨. ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ । ੧ ।**

੩. ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ।
੪. ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ । ੧ ।ਰਹਾਉ।
੫. ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ।
੬. ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ । ੨ ।
੭. ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ।
੮. ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ । ੩ ।
੯. ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ।
੧੦. ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ । ੪ ।
੧੧. ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ।
੧੨. ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ । ੫ ।
੧੩. ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ।
੧੪. ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ । ੬ ।
੧੫. ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ।
੧੬. ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ । ੭ ।
੧੭. ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ।
੧੮. ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ । ੮ । ੧੯ ।

## ਪਦ-ਅਰਥ

**ਰੂੜੇ**—ਸੁੰਦਰ; **ਮਾਹਰੋ**—ਪਰਧਾਨ, ਮੁਖੀ; **ਨਿਰਬਾਣੀ**—ਨਿਰਦੁਖ ਹਾਲਤ, ਮੋਖ, ਮੁਕਤੀ; **ਓਲ੍ਗੀ**—ਕੰਮੀ; **ਛੋਰੂ**—ਛੋਟਾ ਸੇਵਕ; **ਥਾਰੇ**—ਤੇਰੇ; **ਪਤਿ**—ਇਜ਼ਤ; **ਹਰੇ**—ਨਾਸ਼ ਕਰਦਾ ਹੈ; **ਨਿਹਾਲੀਐ**—ਦੇਖੀਐ; **ਪੂਰਬਿ**—ਪਹਿਲਾਂ ਤੋਂ ਭਾਗਾਂ ਵਿਚ; **ਨਿਰਾਲਮੋ**—ਨਿਰਲੇਪ ।

## ਟੀਕਾ

੧. ਹੇ ਮਾਲਕ-ਪ੍ਰਭੂ, ਤੂੰ ਸੁੰਦਰ ਹੈਂ, ਤੂੰ ਮੁਖੀਆ (ਪਰਧਾਨ) ਹੈਂ ਤੇ ਗੁਰੂ ਦੀ ਬਾਣੀ ਵੀ ਕਿੱਡੀ ਸੁੰਦਰ ਹੈ ? (ਜਿਸ ਦੁਆਰਾ ਤੂੰ ਮਿਲਦਾ ਹੈਂ)
੨. (ਜਿਸ ਸਤਿਗੁਰ ਦੀ ਇਹ ਬਾਣੀ ਹੈ) ਉਹ ਸਤਿਗੁਰ ਚੰਗੇ ਭਾਗਾਂ ਨਾਲ ਮਿਲਦਾ ਹੈ ਅਤੇ ਫਿਰ ਮੋਖ (ਦੁੱਖ ਰਹਤ ਹਾਲਤ) ਪਾਈਦੀ ਹੈ । ੧ ।
੩. ਹੇ ਪ੍ਰਭੂ, ਮੈਂ ਤੇਰੇ ਦਾਸਾਂ ਦਾ ਦਾਸ ਹਾਂ, ਮੈਂ ਤੇਰਾ ਨਿਮਾਣਾ ਸੇਵਕ ਹਾਂ ।

੪. (ਕਿਰਪਾ ਕਰ) ਮੈਨੂੰ ਆਪਣੀ ਰਜ਼ਾ ਵਿਚ ਰਾਜ਼ੀ ਰੱਖ ਅਤੇ ਮੇਰੇ ਮੂੰਹ ਵਿਚ ਤੇਰਾ ਨਾਮ ਰਹੇ। ੧। ਰਹਾਉ।

੫. ਮੇਰੇ ਹਿਰਦੇ ਵਿਚ ਤੇਰੇ ਦਰਸ਼ਨ ਦੀ ਤੀਬਰ ਇੱਛਾ ਹੈ—ਪਰ ਜੇ ਤੇਰੀ ਰਜ਼ਾ ਹੋਵੇ ਤਾਂ ਮੈਂ ਤੇਰੇ ਮਨ ਵਿਚ ਚੰਗਾ ਲਗਾਂ।

੬. ਮੇਰੇ ਮਾਲਕ-ਪ੍ਰਭੂ ਦੇ ਹੱਥ ਵਿਚ ਸਭ ਵਡਿਆਈਆਂ ਹਨ, ਜੇ ਉਸ ਨੂੰ ਪਰਵਾਨ ਹੋਵੇ ਤਾ ਇੱਜ਼ਤ ਪਾਈਦੀ ਹੈ। ੨।

੭. ਉਸ ਸਥਿਰ ਪ੍ਰਭੂ ਨੂੰ ਦੂਰ ਨਹੀਂ ਸਮਝਣਾ ਚਾਹੀਦਾ, ਹਿਰਦੇ ਅੰਦਰ ਉਹ ਹੀ ਵੱਸਦਾ ਹੈ।

੮. ਜਿਧਰ ਮੈਂ ਵੇਖਦਾ ਹਾਂ ਉਧਰ ਹੀ ਉਹ ਵਿਆਪਕ ਹੈ, ਕਿਸੇ ਜੀਵ ਤੋਂ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ੩।

੯. ਪਰਮਾਤਮਾ ਆਪ ਹੀ ਸੰਸਾਰ ਬਣਾਂਦਾ ਹੈ, ਆਪ ਹੀ ਨਾਸ਼ ਕਰਦਾ ਹੈ ਤੇ ਆਪ ਹੀ ਬਨਾਣ ਤੇ ਢਾਹਣ ਦੀ ਆਪਣੀ ਵਡਿਆਈ ਵੇਖਦਾ ਹੈ।

੧੦. ਜੇ ਗੁਰੂ ਦੇ ਸਨਮੁਖ ਹੋ ਕੇ ਵੇਖੀਏ ਤਾਂ ਉਸ ਦੀ ਵਡਿਆਈ ਦਾ ਅੰਦਾਜ਼ਾ ਹੁੰਦਾ ਹੈ। ੪।

੧੧. ਜੇ ਮਨੁੱਖ ਗੁਰੂ ਦੀ ਕਾਰ (ਸੇਵਾ) ਵਿਚ ਲੱਗੇ ਤਾਂ ਇਸੇ ਜੀਵਨ ਵਿਚ ਫਲ ਮਿਲ ਜਾਂਦਾ ਹੈ।

੧੨. ਪਰ ਜੇ ਪਹਿਲੇ ਕਰਮਾਂ ਅਨੁਸਾਰ ਭਾਗਾਂ ਵਿਚ ਲਿਖਿਆ ਹੋਵੇ, ਤਦ ਹੀ ਗੁਰੂ ਦਾ ਮਿਲਾਪ ਹੁੰਦਾ ਹੈ। ੫।

੧੩. ਮਨਮੁਖਾਂ ਨੂੰ ਸਦਾ ਘਾਟਾ ਹੀ ਘਾਟਾ ਹੈ ਅਤੇ ਉਹ ਭਟਕਾਏ ਹੋਏ ਭਟਕਦੇ ਰਹਿੰਦੇ ਹਨ।

੧੪. ਮਨਮੁਖ ਅੰਨ੍ਹਾ ਹੈ, ਪ੍ਰਭੂ ਨੂੰ ਸਿਮਰਦਾ ਨਹੀਂ ਫਿਰ ਉਸ ਨੂੰ ਪ੍ਰਭੂ ਦਰਸ਼ਨ ਕਿਵੇਂ ਮਿਲੇ ? । ੬।

੧੫. ਸੰਸਾਰ ਤੇ ਆਉਣਾ ਉਸ ਦਾ ਸਫਲ ਜਾਣੋ, ਜੋ ਸੱਚੇ ਪ੍ਰਭੂ ਵਿਚ ਸੁਰਤ ਜੋੜਦਾ ਹੈ।

੧੬. ਜੋ ਜੀਵ ਗੁਰੂ ਨੂੰ ਮਿਲ ਪੈਂਦੇ ਹਨ ਉਹ ਪਾਰਸ ਹੋ ਜਾਂਦੇ ਹਨ, ਉਨ੍ਹਾਂ ਦੀ ਜੋਤ ਪਰਮਾਤਮਾ ਦੀ ਜੋਤ ਵਿਚ ਮਿਲੀ ਰਹਿੰਦੀ ਹੈ। ੭।

੧੭. ਜੋ ਜੀਵ ਧੁਰੋਂ ਮਿਲੀ ਕਾਰ (ਸਿਮਰਨ ਦੀ) ਕਰਦਾ ਹੈ, ਉਹ ਦਿਨ-ਰਾਤ (ਸਦਾ ਮਾਇਆ ਤੋਂ) ਨਿਰਲੇਪ ਰਹਿੰਦਾ ਹੈ।

੧੮. (ਨਾਨਕ) ਨਾਮ ਨਾਲ ਮਨੁੱਖ ਸੰਤੋਖੀ ਹੋ ਜਾਂਦੇ ਹਨ ਅਤੇ ਸਦਾ ਪ੍ਰਭੂ ਚਰਨਾਂ ਨਾਲ ਜੁੜੇ ਰਹਿੰਦੇ ਹਨ। ੮। ੧੯।

## ੨੦

੧. ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ ।
੨. ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ । ੧ ।
੩. ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ।
੪. ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ । ੧ । ਰਹਾਉ ।
੫. ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ।
੬. ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ । ੨ ।
੭. ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ।
੮. ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ । ੩ ।
੯. ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ।
੧੦. ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ । ੪ ।
੧੧. ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ।
੧੨. ਖੋਟੇ ਨਦਰਿ ਨ ਆਵਨੀ ਲੇ ਅਗਨ ਜਲਾਈਐ । ੫ ।
੧੩. ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ।
੧੪. ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ । ੬ ।
੧੫. ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ।
੧੬. ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ । ੭ ।
੧੭. ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ।
੧੮. ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ।੮।੨੦।

### ਪਦ-ਅਰਥ

**ਕੇਤਾ**—ਕਿੰਨਾ; **ਨਿਧਰਿਆ**—ਨਿਆਸਰਾ; **ਸੁਹੇਲਾ**—ਸੁਖੀ; **ਗਰਬੁ**—ਹੰਕਾਰ; **ਬਿਘਨੁ**—ਵਿਘਨੁ, ਰੋਕ; **ਠਵਰ**—ਥਾਂ; **ਜੂਠਾਨੇ**—ਜੂਠੇ, ਝੂਠੇ; **ਚੀਨਿਆ**—ਸਮਝਿਆ; **ਅਘਾਈ**—ਰੱਜ ਗਏ ।

### ਟੀਕਾ

੧. ਭਾਵੇਂ ਕਿੰਨਾ ਕੁਝ ਉਸ ਪ੍ਰਭੂ ਬਾਰੇ ਬਿਆਨ ਕੀਤਾ ਜਾਏ, ਮੈਂ ਉਸ ਦਾ ਅੰਤ ਨਹੀਂ ਜਾਣ ਸਕਦਾ ।

੨. ਹੇ ਪ੍ਰਭੂ, ਮੈਂ ਨਿਆਸਰੇ ਦਾ ਤੂੰ ਹੀ ਇਕੋ ਆਸਰਾ ਹੈਂ, ਤੂੰ ਹੀ ਮੇਰਾ ਤਕੜਾ ਜ਼ੋਰ ਹੈਂ । ੧ ।

੩. ਨਾਨਕ ਦੀ ਇਹ ਅਰਦਾਸ (ਬੇਨਤੀ) ਹੈ ਕਿ ਉਹ ਤੇਰੇ ਸੱਚੇ ਨਾਮ ਦੁਆਰਾ ਸੁਖੀ ਹੋ ਗਇਆ ਹੈ।

੪. ਉਸਦਾ ਆਪਾ-ਭਾਵ ਮਿਟ ਗਇਆ ਹੈ, ਉਸ ਨੂੰ ਸੋਝੀ ਹੋਈ ਹੈ ਅਤੇ ਉਸ ਦਾ ਗੁਰੂ ਸ਼ਬਦ ਦੁਆਰਾ ਪ੍ਰਭੂ ਨਾਲ ਮੇਲ ਹੋ ਗਇਆ ਹੈ। ੧। ਰਹਾਉ।

੫. ਜੇ ਹੰਕਾਰ ਮਿਟਾ ਦਈਏ ਤਾਂ (ਸਹੀ) ਵਿਚਾਰ ਪ੍ਰਾਪਤ ਹੁੰਦਾ ਹੈ (ਜੀਵਨ ਕੀਮਤਾਂ ਦਰੁਸਤ ਹੋ ਜਾਂਦੀਆਂ ਹਨ)।

੬. ਜਦੋਂ ਪ੍ਰਭੂ-ਮਾਲਕ ਨਾਲ ਮਨ ਪਰਚ ਜਾਂਦਾ ਹੈ ਤਾਂ ਪ੍ਰਭੂ (ਜੀਵਨ ਦਾ) ਸੱਚ ਰੂਪ ਆਧਾਰ ਦਿੰਦਾ ਹੈ। ੨।

੭. ਜੋ ਦਿਨ ਰਾਤ ਨਾਮ ਦੁਆਰਾ ਰੱਜ ਗਇਆ ਹੈ, ਇਹੋ ਉਸ ਲਈ ਸੇਵਾ ਹੈ ਤੇ ਇਹੋ ਉਸ ਲਈ ਸੱਚ ਹੈ।

੮. ਫਿਰ ਉਸ ਨੂੰ ਜੀਵਨ ਵਿੱਚ ਕੋਈ ਵਿਘਨ ਨਹੀਂ ਹੁੰਦਾ, ਉਹ ਰਜ਼ਾ ਵਾਲੇ ਪ੍ਰਭੂ ਦੇ ਹੁਕਮ ਵਿੱਚ ਤੁਰਦਾ ਹੈ। ੩।

੯. ਜੋ ਰਜਾਈ (ਰਜ਼ਾ ਵਾਲੇ ਪ੍ਰਭੂ) ਦੇ ਹੁਕਮ ਵਿੱਚ ਤੁਰਦਾ ਹੈ, ਉਹ ਖਰੇ ਰੁਪਏ ਵਾਂਗ ਪ੍ਰਭੂ ਦੇ ਦਰਬਾਰ ਵਿੱਚ ਪਰਵਾਨ ਹੁੰਦਾ ਹੈ।

੧੦. ਖੋਟੇ ਸਿੱਕਿਆਂ (ਖੋਟਿਆਂ ਪੁਰਸ਼ਾਂ) ਨੂੰ ਕਿਤੇ ਥਾਂ ਨਹੀਂ ਮਿਲਦੀ (ਕੋਈ ਪਰਵਾਨ ਨਹੀਂ ਕਰਦਾ) ਅਤੇ ਜਾ ਕੇ ਜੂਠਿਆਂ ਖੋਟਿਆਂ ਨਾਲ ਰਲੇ ਰਹਿੰਦੇ ਹਨ। ੪।

੧੧. ਸਦਾ ਖਰਾ ਸਿੱਕਾ ਹੀ ਸੰਭਾਲਿਆ ਜਾਂਦਾ ਹੈ ਅਤੇ ਉਸ ਨਾਲ ਹੀ ਕੀਤਾ ਸੌਦਾ ਠੀਕ ਮੰਨਿਆ ਜਾਂਦਾ ਹੈ।

੧੨. ਖੋਟੇ ਨਿਗਾਹ ਵਿੱਚ ਹੀ ਨਹੀਂ ਚੜ੍ਹਦੇ, ਉਨ੍ਹਾਂ ਨੂੰ ਲੈ ਕੇ ਅੱਗ ਵਿੱਚ ਤਪਾਇਆ ਜਾਂਦਾ ਹੈ। ੫।

੧੩. ਜਿਨ੍ਹਾਂ ਨੇ ਆਪਣੇ ਆਤਮਾ ਨੂੰ ਜਾਣਿਆ ਹੈ, ਉਹ ਹੀ ਪਰਮਾਤਮਾ ਨੂੰ ਜਾਣਦੇ ਹਨ।

੧੪. (ਉਹ ਸਮਝਦੇ ਹਨ ਕਿ) ਕੇਵਲ ਪਰਮਾਤਮਾ ਹੀ ਅੰਮ੍ਰਿਤ ਦਾ ਬ੍ਰਿਛ ਹੈ ਜਿਸ ਨੂੰ ਫਲ ਵੀ ਅੰਮ੍ਰਿਤ ਹੀ ਲਗਦਾ ਹੈ। ੬।

੧੫. ਜਿਨ੍ਹਾਂ ਨੇ ਇਸ ਅੰਮ੍ਰਿਤ ਫਲ ਨੂੰ ਚੱਖਿਆ ਹੈ ਉਹ ਸੱਚ ਦੁਆਰਾ ਰੱਜੇ ਰਹਿੰਦੇ ਹਨ।

੧੬. ਉਨ੍ਹਾਂ ਨੂੰ ਕੋਈ ਭਰਮ ਨਹੀਂ ਹੁੰਦਾ, ਕਿਤੇ ਵਿਖੇਵਾਂ ਨਹੀਂ ਦਿਸਦਾ, ਉਹ ਸਦਾ ਨਾਮ ਰਸ ਵਿੱਚ ਰਹਿੰਦੇ ਹਨ। ੭।

੧੭. ਹੇ ਜੀਵ, ਤੂੰ ਹਰੀ ਦੇ ਹੁਕਮ ਨਾਲ ਕੀਤੇ ਕਰਮਾਂ ਦੇ ਸੰਜੋਗਾਂ ਕਰਕੇ, ਇਸ ਜਨਮ ਵਿੱਚ ਆਇਆ ਹੈਂ, ਹਮੇਸ਼ਾ ਉਸ ਦੀ ਰਜ਼ਾ ਵਿੱਚ ਰਹੁ।

੧੮. ਮੈਂ ਔਗੁਣਹਾਰੇ ਨੂੰ ਗੁਣ ਮਿਲੇ, ਇਸ ਨਾਨਕ ਨੂੰ ਸੱਚ ਦੀ ਦਾਤ ਮਿਲੇ, ਇਸ ਵਿੱਚ ਉਸ ਦੀ ਵਡਿਆਈ ਹੈ। ੮। ੨੦।

## ੨੧

੧. ਮਨੁ ਰਾਤਉ ਹਰਿਨਾਇ ਸਚੁ ਵਖਾਣਿਆ ।
੨. ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ । ੧ ।
੩. ਜਉ ਲਗੁ ਜੀਉ ਪਰਾਣ ਸਚੁ ਧਿਆਈਐ ।
੪. ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ । ੧ । ਰਹਾਉ ।
੫. ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ।
੬. ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ । ੨ ।
੭. ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ।
੮. ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ । ੩ ।
੯. ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ।
੧੦. ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ । ੪ ।
੧੧. ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿਨਾਮੁ ਸੇਇ ।
੧੨. ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ । ੫ ।
੧੩. ਸਚੇ ਸਚਾ ਨੇਹੁ ਸਚੈ ਲਾਇਆ ।
੧੪. ਆਪੇ ਕਰੇ ਨਿਆਉ ਜੋ ਤਿਸੁ ਭਾਇਆ । ੬ ।
੧੫. ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ।
੧੬. ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ । ੭ ।
੧੭. ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ।
੧੮. ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ । ੮ । ੨੧ ।

## ਪਦ-ਅਰਥ

**ਰਾਤਉ**—ਰਚਿਆ ਹੈ; **ਵਖਾਣਿਆ**—ਬਿਆਨ ਕੀਤਾ ਹੈ; **ਲਉ**—ਤੀਕ; **ਟੇਕ**—ਆਸਰਾ; **ਦਰਵਾਨੁ**—ਦਰਬਾਨ; **ਵੇਲਾ**—ਜੀਵਨ ਸਮਾਂ; **ਤੋਸਾ**—ਸਫ਼ਰ ਦਾ ਖਰਚ; **ਅਮੋਲੁ**—ਨਿਰਮੋਲਕ; **ਕਾਂਢਿਆ**—ਕਹਿਆ ਜਾਂਦਾ ਹਾਂ; **ਵਾਂਢਿਆ**—ਵਿਛੜਿਆਂ ਨੂੰ ।

## ਟੀਕਾ

੧. ਮੇਰਾ ਮਨ ਹਰੀ ਨਾਮ ਨਾਲ ਰੰਗਿਆ ਗਇਆ ਹੈ, (ਇਸ ਲਈ) ਮੈਂ ਹੁਣ ਸੱਚੇ ਦੇ ਗੁਣ ਹੀ ਗਾਂਦਾ ਹਾਂ ।

੨. ਪਰ ਲੋਕਾਂ ਦਾ ਕੀ ਵਿਗੜਦਾ ਹੈ (ਜੇ ਪ੍ਰਭੂ ਰੰਗ ਵਿੱਚ ਰੰਗਿਆ ਜਾ ਕੇ) ਮੈਂ ਤੈਨੂੰ ਚੰਗਾ ਲਗਦਾ ਹਾਂ ? (ਉਹ ਕਿਉਂ ਮੈਨੂੰ ਦੀਵਾਨਾ, ਬਉਰਾ, ਪਾਗਲ ਕਹਿੰਦੇ ਹਨ ?) । ੧ ।

੩. ਜਦੋਂ ਤੀਕ ਸਰੀਰ ਵਿੱਚ ਜਿੰਦ ਹੈ ਤੇ ਪ੍ਰਾਣ ਚਲਦੇ ਹਨ, ਸੱਚੇ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ ।

੪. ਹਰੀ ਦੇ ਗੁਣ ਗਾਇਨ ਕਰਨ ਨਾਲ ਇਹ ਲਾਭ ਮਿਲਦਾ ਹੈ ਕਿ ਸੁਖ ਪ੍ਰਾਪਤ ਕਰ ਲਈਦਾ ਹੈ । ੧ । ਰਹਾਉ ।

੫. ਹੇ ਦਇਆਲ ਪ੍ਰਭੂ, ਮੈਨੂੰ ਆਪਣੀ ਭਗਤੀ ਦੀ ਸੱਚੀ ਸੇਵਾ ਬਖਸ਼ ।

੬. ਮੈਂ ਤੇਰੀ ਸਿਫ਼ਤ ਸਾਲਾਹ ਕਰਕੇ ਜੀਂਦਾ ਹਾਂ, ਇਕ ਤੂੰ ਹੀ ਮੇਰੀ ਟੇਕ ਹੈਂ, ਮੇਰਾ ਆਸਰਾ ਹੈਂ । ੨ ।

੭. ਮੈਂ ਤੇਰੇ ਦਰ ਤੇ ਸੇਵਕ ਹਾਂ, ਤੇਰਾ ਦਰ ਮੈਂ ਦਰਬਾਨ ਦੀ ਤਰ੍ਹਾਂ ਮੱਲਿਆ ਹੈ, ਤੂੰ ਮੇਰਾ ਦਰਦ ਜਾਣਦਾ ਹੈਂ ।

੮. ਤੇਰਾ ਮੈਂ ਸੇਵਕ ਹੈਰਾਨ ਹਾਂ ਕਿ ਤੇਰੀ ਭਗਤੀ ਇਸ ਸੇਵਕ ਦਾ ਦਰਦ ਦੂਰ ਕਰ ਦਿੰਦੀ ਹੈ । ੩ ।

੯. ਜੋ ਗੁਰੂ ਦੇ ਸਨਮੁਖ ਹੁੰਦਾ ਹੈ, ਉਸ ਨੂੰ ਸਮਝ ਆਉਂਦੀ ਹੈ ਕਿ ਹਰੀ ਦੀ ਦਰਗਾਹ ਵਿੱਚ, ਉਸ ਦੀ ਹਜ਼ੂਰੀ ਵਿੱਚ, ਨਾਮ ਹੀ ਪਰਵਾਨ ਹੁੰਦਾ ਹੈ ।

੧੦. ਸੋ, ਉਹ ਜੀਵਨ ਹੀ ਸੱਚਾ ਹੈ ਤੇ ਲੇਖੇ ਲਗਦਾ ਹੈ ਜੋ ਸ਼ਬਦ ਨੂੰ ਪਛਾਣਦਾ ਹੈ । ੪ ।

੧੧. ਜੋ ਪਹਿਲਾਂ ਸੱਤ, ਸੰਤੋਖ ਤੇ ਪ੍ਰੇਮ ਨੂੰ ਜੀਵਨ-ਸਫ਼ਰ ਦਾ ਖਰਚ ਬਣਾਂਦਾ ਹੈ, ਹਰਿਨਾਮ ਉਸ ਨੂੰ ਹੀ ਮਿਲਦਾ ਹੈ ।

੧੨. ਜੋ ਪਹਿਲਾਂ ਮਨ ਤੋਂ ਵਿਕਾਰ ਛੱਡਦਾ ਹੈ ਉਸ ਨੂੰ ਸੱਚਾ ਪ੍ਰਭੂ ਸੱਚ ਬਖਸ਼ਦਾ ਹੈ । ੫ ।

੧੩. ਸੱਚੇ ਪੁਰਸ਼ ਨੂੰ ਸੱਚੇ ਨਾਮ ਦਾ ਪ੍ਰੇਮ ਸੱਚਾ-ਪ੍ਰਭੂ ਆਪ ਹੀ ਲਾਂਦਾ ਹੈ ।

੧੪. ਉਹ ਆਪ ਹੀ (ਸੱਚਿਆਂ ਨਾਲ) ਨਿਆਂ ਕਰਦਾ ਹੈ, ਜੋ ਉਸ ਨੂੰ ਪਸੰਦ ਆਏ ਹਨ (ਉਨ੍ਹਾਂ ਨੂੰ ਉਹ ਨਾਮ ਦਾ ਪ੍ਰੇਮ ਦਿੰਦਾ ਹੈ) । ੬ ।

੧੫. ਹੇ ਸੱਚੇ ਪ੍ਰਭੂ, ਮੈਨੂੰ ਨਾਮ ਦੀ ਸੱਚੀ ਦਾਤ ਦੇਹ, ਤੂੰ ਦਇਆਲ ਹੈਂ ।

੧੬. ਮੈਂ ਦਿਨ ਰਾਤ ਉਸ ਦੀ ਸੇਵਾ ਕਰਦਾ ਰਹਾਂ (ਉਸ ਨੂੰ ਸਿਮਰਦਾ ਰਹਾਂ) ਕਿਉਂਕਿ ਉਸ ਦਾ ਨਾਮ ਅਮੋਲਕ ਹੈ । ੭ ।

੧੭. ਹੇ ਪ੍ਰਭੂ, ਤੂੰ ਉਤਮ ਹੈਂ, ਮੈਂ ਨੀਚ ਹਾਂ, ਪਰ ਤੇਰਾ ਸੇਵਕ ਆਖਿਆ ਜਾਂਦਾ ਹਾਂ ।

੧੮. (ਨਾਨਕ, ਅਰਦਾਸ ਕਰ ਕਿ ਹੇ ਪ੍ਰਭੂ), ਮਿਹਰ ਦੀ ਨਜ਼ਰ ਕਰੋ ਕਿ ਮੈਂ ਵਿਛੜੇ ਹੋਏ ਨੂੰ ਸੱਚਾ ਨਾਮ ਮਿਲੇ । ੮ । ੨੧ ।

## ੨੨

੧. ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ।
੨. ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ । ੧ ।
੩. ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ।
੪. ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ ।੧।ਰਹਾਉ।
੫. ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ।
੬. ਰਾਮੁਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ । ੨ ।
੭. ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ।
੮. ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ । ੩ ।
੯. ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ।
੧੦. ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ । ੪ ।
੧੧. ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ।
੧੨. ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ । ੫ ।
੧੩. ਜਿਉ ਅੰਧੁਲੈ ਹਥਿ ਟੋਹਣੀ ਹਰਿਨਾਮੁ ਹਮਾਰੈ ।
੧੪. ਰਾਮਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ । ੬ ।
੧੫. ਜਿਉ ਤੂੰ ਰਾਖਹਿ ਤਿਉ ਰਹਾ ਹਰਿਨਾਮ ਅਧਾਰਾ ।
੧੬. ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ । ੭ ।
੧੭. ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ।
੧੮. ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ । ੮ । ੨੨ ।

### ਪਦ-ਅਰਥ

**ਆਵਣ ਜਾਣਾ**—ਜਨਮ ਮਰਨ; **ਘਣੋ**—ਬਹੁਤ; **ਸਹਸਾ ਦੋਈ**—ਦ੍ਵੈਤ ਦਾ ਭਰਮ; **ਰਾਸਿ**—ਪੂੰਜੀ; **ਬਿਨਸੈ**—ਨਾਸ਼ ਹੋਵੈ; **ਕੂਰਾ**—ਕੂੜਾ; **ਅਪਰੰਪਰਾ**—ਪਰੇ ਤੋਂ ਪਰੇ, ਪਾਰ ਰਹਤ; **ਬਾਜੀ**—ਖੇਡ; **ਅੰਧੁਲੈ**—ਅੰਨ੍ਹੇ ਦੇ; **ਟੋਹਣੀ**—ਸੋਟੀ; **ਨਿਸਿ**—ਰਾਤ; **ਦਉਤ**—ਚਾਨਣਾ; **ਸਵਾਰੈ**—ਸਵਾਰਦਾ ਹੈ; **ਸਖਾਈ**—ਸਾਥੀ ।

### ਟੀਕਾ

੧. ਹੇ ਭਾਈ, ਜਨਮ ਮਰਨ ਕਿਵੇਂ ਛੁੱਟੇ ਤੇ ਪ੍ਰਭੂ ਨਾਲ ਮਿਲਾਪ ਕਿਵੇਂ ਹੋਵੇ ?
੨. ਜਨਮ ਮਰਨ ਦਾ ਦੁੱਖ ਭਾਰਾ ਹੈ, ਨਿਤ ਹੀ ਦ੍ਵੈਤ ਦਾ ਭਰਮ ਬਣਿਆ ਰਹਿੰਦਾ ਹੈ । ੧ ।

੩. ਨਾਮ ਤੋਂ ਬਿਨਾਂ ਜੀਣਾ ਕੀ ਜੀਣਾ ਹੈ ? ਧਿੱਕਾਰ ਹੈ, ਫਿੱਟਕਾਰ ਹੈ, ਨਿਰੇ ਚਤਰਾਈਆਂ ਵਾਲੇ ਜੀਵਨ ਨੂੰ ।

੪.. (ਉਸ ਜੀਵਨ ਨੂੰ ਜਿਸ ਵਿਚ) ਗੁਰੂ-ਸਾਧੂ ਦੀ ਸੇਵਾ ਨਹੀਂ ਅਤੇ ਹਰੀ-ਭਗਤੀ ਦਾ ਪ੍ਰੇਮ ਨਹੀਂ । ੧ । ਰਹਾਉ ।

੫. ਜਨਮ, ਮਰਨ ਤਾਂ ਤੱਦ ਛੁੱਟਦਾ ਹੈ ਜੇ ਪੂਰੇ ਗੁਰੂ ਦਾ ਮਿਲਾਪ ਹੋਵੇ ।

੬. ਉਹ (ਗੁਰੂ) ਰਾਮ ਨਾਮ ਰੂਪ ਧਨ ਦੀ ਪੂੰਜੀ ਦੇਂਦਾ ਹੈ ਜਿਸ ਕਰ ਕੇ ਕੂੜਾ ਭਰਮ ਨਾਸ਼ ਹੁੰਦਾ ਹੈ । ੨ ।

੭. ਜੋ ਸੰਤ ਜਨਾਂ ਦੀ ਸੰਗਤ ਵਿਚ ਜੁੜ ਜਾਏ, ਪ੍ਰਭੂ ਨੂੰ ਧੰਨ ਧੰਨ ਕਰੇ, ਪ੍ਰਭੂ ਦਾ ਜਸ ਗਾਵੇ;

੮. ਉਹ ਗੁਰੂ ਦੁਆਰਾ ਆਦਿ ਪੁਰਖ, ਬੇਅੰਤ, ਪ੍ਰਭੂ ਨੂੰ ਪਾ ਲੈਂਦਾ ਹੈ । ੩ ।

੯. ਜਿਸ ਤਰ੍ਹਾਂ ਮਦਾਰੀ ਸਾਂਗ ਬਣਾਉਂਦਾ ਹੈ, ਇਸੇ ਤਰ੍ਹਾਂ ਇਹ ਸੰਸਾਰ ਇਕ ਖੇਡ ਹੈ ।

੧੦. ਥੋੜ੍ਹੇ ਸਮੇਂ ਲਈ ਇਹ ਖੇਡ ਦੇਖੀਦੀ ਹੈ, ਇਸ ਦੇ ਉਜੜਦਿਆਂ ਦੇਰ ਨਹੀਂ ਲਗਦੀ । ੪ !

੧੧. ਜੀਵ ਹਉਮੈ ਦੀ ਚੌਪੜ-ਖੇਡ ਝੂਠ ਅਤੇ ਹੰਕਾਰ ਦੀਆਂ ਨਰਦਾਂ ਨਾਲ ਖੇਡਦੇ ਹਨ ।

੧੨. ਇਸ ਖੇਡ ਵਿਚ ਸਾਰੇ ਜੀਵ ਹਾਰਦੇ ਹਨ, ਪਰ ਜਿਤਦਾ ਉਹ ਹੈ ਜੋ ਗੁਰ-ਸ਼ਬਦ ਨੂੰ ਵਿਚਾਰਦਾ ਹੈ । ੫ ।

੧੩. ਜਿਵੇਂ ਅੰਨ੍ਹੇ ਨੂੰ ਸੋਟੀ ਦਾ ਆਸਰਾ ਹੁੰਦਾ ਹੈ, ਤਿਵੇਂ ਸਾਨੂੰ ਨਾਮ ਦਾ ਆਸਰਾ ਹੈ ।

੧੪. ਰਾਮ ਨਾਮ ਦਾ ਆਸਰਾ ਐਸਾ ਹੈ, ਜੋ (ਉਮਰ ਰੂਪੀ) ਰਾਤ ਨੂੰ ਚਾਨਣਾ ਦੇ ਕੇ ਸਵਾਰ ਦਿੰਦਾ ਹੈ । ੬ ।

੧੫. ਹੇ ਪ੍ਰਭੂ, ਜਿਵੇਂ ਤੂੰ ਮੈਨੂੰ ਰੱਖਦਾ ਹੈਂ, ਤਿਵੇਂ ਮੈਂ ਰਹਿੰਦਾ ਹਾਂ, ਹੁਣ ਹਰੀ ਨਾਮ ਮੇਰੇ ਜੀਵਨ ਦਾ ਆਸਰਾ ਹੋ ਗਇਆ ਹੈ ।

੧੬. ਮੈਂ ਦਾਸ ਨੂੰ ਅੰਤ ਸਮੇਂ ਤਕ ਨਿੱਭਣ ਵਾਲਾ ਨਾਮ-ਸਾਥੀ ਲੱਭਾ ਹੈ, ਮੈਨੂੰ ਮੋਖ ਦਾ ਇਹ ਦਰਵਾਜ਼ਾ ਮਿਲਿਆ ਹੈ । ੭ ।

੧੭. ਪ੍ਰਭੂ ਦਾ ਨਾਮ ਜਪ ਕੇ ਮੈਂ ਜਨਮ ਮਰਨ ਦਾ ਦੁੱਖ ਨਾਸ਼ ਕੀਤਾ ਹੈ ।

੧੮. (ਨਾਨਕ) ਜਿਸ ਨੂੰ ਨਾਮ ਨਹੀਂ ਭੁਲਦਾ, ਉਸ ਨੂੰ ਪੂਰਾ ਗੁਰੂ ਤਾਰ ਦਿੰਦਾ ਹੈ । ੮ । ੨੨ ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਆਸਾ ਮਹਲਾ ੧ ਪਟੀ ਲਿਖੀ ॥

**੧. ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ।**
**੨. ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ। ੧।**

### ਪਦ-ਅਰਥ

**ਸਸੈ**—ਸਸੇ ਅੱਖਰ ਦੁਆਰਾ (ਉਪਦੇਸ਼ ਦ੍ਰਿੜ੍ਹ ਕਰਦੇ ਹਨ); **ਆਇਆ**—(ਸੰਸਾਰ ਵਿਚ ਤੇਰਾ) ਆਉਣਾ, ਜਨਮ।

### ਟੀਕਾ

੧. ਉਹੋ ਇਕ ਪ੍ਰਭੂ ਸਭ ਜੀਵਾਂ ਦਾ ਮਾਲਕ ਹੈ ਜਿਸ ਨੇ ਸਾਰੇ ਜਗਤ ਦੀ ਰਚਨਾ ਬਣਾਈ ਹੈ।

੨. ਜੋ ਉਸ ਨੂੰ ਸੇਵਦੇ ਰਹੇ ਹਨ, ਜਿਨ੍ਹਾਂ ਦਾ ਚਿਤ ਉਸ ਵਿਚ ਲਗ ਰਹਿਆ ਹੈ, ਉਨ੍ਹਾਂ ਦਾ ਸੰਸਾਰ ਵਿਚ ਆਉਣਾ ਸਫਲ ਹੋਇਆ ਹੈ। ੧।

**੧. ਮਨ ਕਾਹੇ ਭੂਲੇ ਮੂੜ ਮਨਾ।**
**੨. ਜਬ ਲੇਖਾ ਦੇਵਹਿ ਬੀਰਾ ਤਉ ਪੜਿਆ। ੧। ਰਹਾਉ।**

**ਨੋਟ** : ਇਸ ਰਹਾਓ ਦੀ ਤੁਕ ਵਿਚ 'ਪਟੀ' ਦਾ ਨਿਚੋੜ ਹੈ।

### ਪਦ-ਅਰਥ

**ਮਨ**—ਹੇ ਮਨ; **ਭੂਲੈ**—ਭੁੱਲ ਵਿਚ, ਭੁਲਾਵੇ ਵਿਚ; **ਮੂੜ**—ਮੂਰਖ।

## ਟੀਕਾ

੧. ਹੇ ਮਨ, ਹੇ ਮੇਰੇ ਮੂਰਖ ਮਨ, ਤੂੰ ਕਿਉਂ (ਵਿਦਿਆ ਦੇ) ਭੁਲਾਵੇ ਵਿਚ ਫਿਰਦਾ ਹੈਂ।

੨. ਹੇ ਭਾਈ, ਜੇ ਤੂੰ ਆਪਣੇ ਕਰਮਾਂ ਦਾ ਲੇਖਾ ਦੇ ਸਕੇਂਗਾ (ਕਿ ਤੇਰੇ ਕਰਮ ਠੀਕ ਹਨ) ਤਾਂ ਤੈਨੂੰ ਅਸਲ ਪੜ੍ਹਿਆ ਹੋਇਆ ਸਮਝਿਆ ਜਾ ਸਕੇਗਾ। ੧। । ਰਹਾਉ ।

## ੨

**੧. ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ।**

**੨. ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ। ੨।**

## ਪਦ-ਅਰਥ

**ਆਦਿ ਪੁਰਖੁ**—ਉਹ ਪੁਰਖ (ਹਸਤੀ) ਜੋ ਸਭ ਦਾ ਮੂਲ ਹੈ।

## ਟੀਕਾ

੧. ਉਹ ਆਦਿ ਪੁਰਖ ਸਭ ਨੂੰ ਦੇਣ ਵਾਲਾ ਹੈ, ਉਹ ਇਕਲਾ ਆਪ ਹੀ ਸੱਚਾ (ਸਦਾ ਕਾਇਮ) ਹੈ।

੨. ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ, ਉਸ ਪ੍ਰਭੂ ਨੂੰ ਇਨ੍ਹਾਂ ਅਖਰਾਂ ਦੁਆਰਾ (ਇਨ੍ਹਾਂ ਅਖਰਾਂ ਰਾਹੀਂ ਪ੍ਰਾਪਤ ਕੀਤੀ ਵਿਦਿਆ ਦੁਆਰਾ) ਜਾਣ ਲੈਂਦਾ ਹੈ, ਉਸ ਦੇ ਸਿਰ ਕਰਮਾਂ ਦਾ ਲੇਖਾ ਨਹੀਂ ਰਹਿ ਜਾਂਦਾ। ੨।

## ੩

**੧. ਉੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ।**

**੨. ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ। ੩।**

## ਟੀਕਾ

੧. ਸਿਫਤ ਸਾਲਾਹ ਉਸ ਪ੍ਰਭੂ ਦੀ ਕਰਨੀ ਚਾਹੀਦਾ ਹੈ ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ।

੨. ਜੋ ਉਸ ਨੂੰ ਸੇਵਦੇ ਹਨ ਉਨ੍ਹਾਂ ਨੂੰ ਹੀ ਫਲ ਪ੍ਰਾਪਤ ਹੁੰਦਾ ਹੈ। ਉਹ ਐਸੇ ਪੁਰਸ਼ ਹਨ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਸੱਚ ਨੂੰ ਕਮਾਇਆ ਹੈ। ੩।

੪

੧. ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ ।

੨. ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ ।੪।

## ਟੀਕਾ

੧. ਅਸਲ ਪੜ੍ਹਿਆ ਹੋਇਆ ਪੰਡਿਤ ਉਹ ਹੈ ਜੋ ਇਹ ਗਿਆਨ ਦੀ ਗੱਲ ਜਾਣਦਾ ਹੈ (ਕਿ ਸਭ ਜੀਵਾਂ ਵਿਚ ਹਰੀ ਵੱਸਦਾ ਹੈ) ।

੨. ਜੋ ਸਾਰੇ ਜੀਵਾਂ ਵਿਚ ਇਕ ਪ੍ਰਭੂ ਨੂੰ ਵੇਖ ਲੈਂਦਾ ਹੈ, ਉਹ ਹੰਕਾਰ ਦੀ ਕੋਈ ਗੱਲ ਨਹੀਂ ਕਹਿੰਦਾ । ੪ ।

੫

੧. ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ।

੨. ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ । ੫ ।

## ਟੀਕਾ

੧. ਵਾਲ ਜਦੋਂ ਚਿੱਟੇ (ਕਮਲ ਦੀ ਤਰ੍ਹਾਂ) ਹੋ ਗਏ, (ਐਸੇ ਚਿੱਟੇ ਕਿ) ਬਿਨਾਂ ਸਾਬਣ ਲਾਇਆਂ ਹੀ ਚਿੱਟੇ ਹਨ (ਪੂਰਾ ਬੁਢੇਪਾ ਆ ਗਇਆ ਹੈ)।

੨. ਫਿਰ ਜਮਰਾਜੇ ਦੇ ਦੂਤ ਆ ਜਾਂਦੇ ਹਨ ਤੇ ਉਸ ਮਾਇਆ ਦੇ ਸੰਗਲਾਂ ਨਾਲ ਜਕੜੇ ਜੀਵ ਨੂੰ ਉਨ੍ਹਾਂ ਸੰਗਲਾਂ ਵਿਚ ਹੀ ਬੰਨ੍ਹ ਕੇ ਲੈ ਤੁਰਦੇ ਹਨ (ਮਾਇਆ ਦੇ ਸੰਗਲ ਨਾਲ ਹੀ ਜਾਂਦੇ ਹਨ) । ੫ ।

੬

੧. ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ।

੨. ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ । ੬ ।

## ਟੀਕਾ

੧. ਖੁਦਾ (ਪ੍ਰਭੂ) ਸਾਰੇ ਸੰਸਾਰ ਦਾ ਮਾਲਕ ਹੈ, ਜਿਸ ਨੇ ਜੀਵ ਨੂੰ ਖਰੀਦ ਕੇ (ਆਪਣਾ ਚਾਕਰ ਬਣਾ ਕੇ ਸੰਸਾਰ ਵਿਚ ਨਾਮ ਸੌਦਾ ਖਰੀਦਣ ਲਈ) ਖਰਚ

ਦੇ ਕੇ ਭੇਜਿਆ ਹੈ (ਜੀਵ ਦੇ ਅੰਦਰ ਸੂਝ ਪਾਈ ਹੈ, ਇਹ ਮਾਨੋ ਉਸ ਲਈ ਖਰਚ ਹੈ)।

੨. ਸਾਰਾ ਸੰਸਾਰ ਉਸ ਦੇ ਕਾਬੂ ਵਿਚ ਹੈ, (ਉਸੇ ਦਾ ਹੁਕਮ ਚਲਦਾ ਹੈ) ਕਿਸੇ ਹੋਰ ਦਾ ਹੁਕਮ ਨਹੀਂ ਚਲਦਾ। ੬।

੭

**੧. ਗਰੋ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ।**

**੨. ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ। ੭।**

## ਪਦ-ਅਰਥ

**ਗੋਇ ਗਾਇ**—(ਸ੍ਰਿਸ਼ਟੀ) ਬਣਾਈ ਤੇ ਸਵਾਰੀ ਹੈ।

## ਟੀਕਾ

੧. ਜਿਸ ਗੋਬਿੰਦ ਨੇ ਸ੍ਰਿਸ਼ਟੀ ਬਣਾ ਸੁਆਰ ਛੱਡੀ ਹੈ ਉਸ (ਬੇਅੰਤ) ਗੋਬਿੰਦ ਨੂੰ ਜੋ ਪੁਰਸ਼ ਨਿਰੀਆਂ ਗੱਲਾਂ ਨਾਲ ਪ੍ਰਾਪਤ ਕਰ ਚੁੱਕਾ ਸਮਝ ਬੈਠਾ ਹੈ, ਉਹ ਹੰਕਾਰੀ ਹੈ (ਇਸ ਲਈ ਕੱਚਾ ਹੈ)।

੨. ਜਿਸ ਪ੍ਰਭੂ ਨੇ ਜੀਵ ਭਾਂਡੇ ਘੜ ਕੇ ਆਵਾਗਵਨ ਰੂਪ ਆਵੀ ਵੀ ਸਾਜੀ ਹੋਈ ਹੈ, (ਆਵਾਗਵਨ ਵਿੱਚ ਪਾ ਕੇ ਕੱਚਿਆਂ ਨੂੰ ਪਕਾਂਦਾ ਹੈ) ਉਸ ਨੇ ਉਸ ਕੱਚੇ ਨੂੰ ਵੀ ਉਥੇ ਚਾੜ੍ਹਨ ਲਈ (ਪਕਾਣ ਲਈ) ਤਿਆਰ ਕੀਤਾ ਹੋਇਆ ਹੈ। ੭।

੮

**੧. ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ।**

**੨. ਬੁਰਾ ਭਲਾ ਜੋ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ। ੮।**

## ਪਦ-ਅਰਥ

**ਘਾਲ**—ਕਮਾਈ; **ਸਮ**—ਬਰਾਬਰ; **ਰਮਤੁ ਰਹੈ**—ਮਾਣਦਾ ਰਹੇਗਾ (ਪ੍ਰਭੂ ਦੇ ਮੇਲ ਦਾ ਅਨੰਦ)।

## ਟੀਕਾ

੧. ਜੇ ਕੋਈ ਸੇਵਕ ਇਹ ਘਾਲਣਾ ਘਾਲੇ ਕਿ ਗੁਰੂ ਦੇ ਸ਼ਬਦ ਵਿਚ (ਸਦਾ) ਸੁਰਤ ਜੋੜੀ ਰੱਖੇ,

੨. (ਅਤੇ) ਚੰਗਾ ਜਾਂ ਮੰਦਾ (ਜੋ ਵੀ ਪ੍ਰਭੂ ਵਲੋਂ ਵਾਪਰਦਾ ਹੈ) ਇਕੋ ਜਿਹਾ ਜਾਣੇ, ਤਾਂ ਇਸ ਤਰ੍ਹਾਂ ਉਹ (ਸੇਵਕ) ਪ੍ਰਭੂ ਨੂੰ ਮਾਣਦਾ ਰਹੇਗਾ । ੮ ।

## ੯

**੧. ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ।**

**੨. ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ । ੯ ।**

## ਟੀਕਾ

੧. ਜਿਸ ਪ੍ਰਭੂ ਨੇ ਚਾਰੇ ਵੇਦ ਬਣਾਏ ਹਨ, ਚਾਰੇ ਖਾਣੀਆਂ ਅਤੇ ਚਾਰੇ ਜੁਗ ਸਾਜੇ ਹਨ,

੨. ਉਹ ਸੱਦਾ ਨਿਰਲੇਪ ਰਹਿੰਦਾ ਹੈ । ਪਰ ਆਪ ਹੀ ਖਾਣੀਆਂ ਦੇ ਜੀਵਾਂ ਦੇ ਰੂਪ ਵਿਚ ਭੋਗੀ ਵੀ ਹੋ ਰਹਿਆ ਹੈ ਤੇ ਆਪ ਹੀ ਪੜ੍ਹਿਆ ਤੇ ਵਿਦਵਾਨ ਹੋਇਆ ਹੈ । ੯ ।

## ੧੦

**੧. ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ।**

**੨. ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ ਗੁਰੂ ਮਿਲਿਆ । ੧੦ ।**

## ਪਦ-ਅਰਥ

**ਛਾਇਆ**—ਛਾਂ, ਅਵਿਦਿਆ ।

## ਟੀਕਾ

੧. ਹੇ ਪ੍ਰਭੂ, ਸਾਰੇ ਜੀਵਾਂ ਵਿਚ ਅਗਿਆਨਤਾ ਵਰਤ ਗਈ ਹੈ-ਪਰ ਇਹ ਤੇਰਾ ਹੀ ਬਣਾਇਆ ਹੋਇਆ ਭਰਮ ਹੈ ।

੨. ਤੂੰ ਆਪ ਹੀ ਇਸ ਭਰਮ ਨੂੰ ਪੈਦਾ ਕਰਕੇ ਜੀਵਾਂ ਨੂੰ ਭੁਲਾਇਆ ਹੈ, ਪਰ ਜਿਸ ਤੇ ਤੇਰੀ ਬਖਸ਼ਿਸ਼ ਹੁੰਦੀ ਹੈ, ਉਸ ਨੂੰ ਗੁਰੂ (ਗਿਆਨ) ਮਿਲਦਾ ਹੈ (ਤੇ ਭਰਮ ਦੂਰ ਹੋ ਜਾਂਦਾ ਹੈ) । ੧੦ ।

## ੧੧

**੧. ਜਜੇ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ।**

**੨. ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ । ੧੧ ।**

## ਪਦ-ਅਰਥ

**ਜਾਨੁ**—ਸੂਝ, ਗਿਆਨ ।

## ਟੀਕਾ

੧. ਮੈਂ ਮੰਗਤਾ, ਤੇਰਾ ਸੇਵਕ, ਉਸ ਗਿਆਨ ਦਾ ਦਾਨ ਮੰਗਦਾ ਹਾਂ, ਜਿਸ ਲਈ ਮੈਂ ਚੌਰਾਸੀ ਲੱਖ ਜੂਨਾਂ ਵਿਚ ਭਟਕਦਾ ਰਹਿਆ ਹਾਂ ।

੨. (ਇਹ ਦਾਨ) ਤੂੰ ਹੀ ਪ੍ਰਭੂ ਲੈਣ ਵਾਲਾ ਹੈ; ਮੇਰੇ ਅੰਦਰ ਦਾਖਲ ਹੋ ਕੇ ਤੇ ਆਪ ਹੀ ਦੇਣ ਵਾਲਾ ਹੈਂ, ਤੇਰੇ ਬਿਨਾਂ ਕੋਈ ਹੋਰ ਦੂਜਾ ਮੈਂ ਨਹੀਂ ਸੁਣਿਆ । ੧੧ ।

## ੧੨

**੧. ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ।**

**੨. ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ । ੧੨ ।**

## ਟੀਕਾ

੧. ਹੇ ਜੀਵ, ਕਿਉਂ ਝੂਰ ਝੂਰ ਕੇ ਦੁਖੀ ਹੁੰਦਾ ਹੈਂ, ਜੋ ਕੁਝ ਉਸ ਪ੍ਰਭੂ ਨੇ ਦੇਣਾ ਹੈ, ਉਹ ਦੇ ਰਹਿਆ ਹੈ ।

੨. ਜਿਵੇਂ ਜਿਵੇਂ ਜੀਵਾਂ ਦੀ ਰੋਜ਼ੀ ਮੁਕਰਰ ਹੈ, ਉਹ ਦੇ ਰਹਿਆ ਹੈ, ਉਨ੍ਹਾਂ ਜੀਵਾਂ ਦੀ ਸੰਭਾਲ ਕਰ ਰਹਿਆ ਹੈ ਅਤੇ (ਸਾਰੇ ਜਗਤ ਵਿਚ) ਆਪਣਾ ਹੁਕਮ ਵਰਤੋਂ ਵਿਚ ਲਿਆ ਰਹਿਆ ਹੈ । ੧੨ ।

## ੧੩

**੧. ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ।**

**੨. ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ । ੧੩ ।**

## ਟੀਕਾ

੧. ਹੇ ਮਨ, ਜਦੋਂ ਮੈਂ ਧਿਆਨ ਨਾਲ ਵੇਖਦਾ ਹਾਂ ਮੈਨੂੰ ਕੋਈ ਹੋਰ ਨਹੀਂ ਦਿਸਦਾ।

੨. ਇਕੋ ਪਰਮਾਤਮਾ ਹੀ ਹਰ ਥਾਂ ਵਿਆਪਕ ਦਿਸਦਾ ਹੈ ਅਤੇ ਹਰ ਇਕ ਹਿਰਦੇ ਵਿਚ ਵੀ ਵਸ ਰਹਿਆ ਹੈ। ੧੩।

## ੧੪

**੧. ਟਟੇ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ।**

**੨. ਜੂਐ ਜਨਮੁ ਨ ਹਾਰਹੁ ਆਪਣਾ ਭਾਜਿ ਪੜਹੁ ਤੁਮ ਹਰਿ ਸਰਣਾ। ੧੪।**

## ਪਦ–ਅਰਥ

**ਟੰਚੁ**—ਵਿਅਰਥ ਧੰਧਾ; **ਮੁਹਤਿ**—ਮਹੂਰਤ, ਦੋ ਘੜੀ।

## ਟੀਕਾ

੧. ਹੇ ਪ੍ਰਾਣੀ ਵਿਅਰਥ ਧੰਧਿਆਂ ਵਿਚ ਕਿਉਂ ਗਲਤਾਨ ਹੈ, ਜਦੋਂ ਕਿ ਘੜੀ ਦੇ ਘੜੀ (ਥੋੜੇ ਸਮੇਂ) ਮਗਰੋਂ ਇਥੋਂ ਚਲੇ ਜਾਣਾ ਹੈ ?

੨. ਸੋ, ਆਪਣਾ ਜਨਮ ਬੇਅਰਥ ਨਾ ਗਵਾ ਤੇ ਛੇਤੀ ਨਾਲ ਪ੍ਰਭੂ ਦੀ ਸ਼ਰਨ ਪੈ ਜਾ। ੧੪।

## ੧੫

**੧. ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ।**

**੨. ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ। ੧੫।**

## ਟੀਕਾ

੧. ਜਿਨ੍ਹਾਂ ਦਾ ਮਨ ਪ੍ਰਭੂ ਚਰਨਾਂ ਵਿਚ ਸਿਮਰਨ ਦੁਆਰਾ ਜੁੜਦਾ ਹੈ, ਉਨ੍ਹਾਂ ਦੇ ਹਿਰਦੇ ਅੰਦਰ ਸ਼ਾਂਤੀ ਹੁੰਦੀ ਹੈ।

੨. ਜਿਨ੍ਹਾਂ ਦਾ ਮਨ ਸਿਮਰਨ ਵਿਚ ਲੱਗਾ ਹੈ, ਉਹ ਸੰਸਾਰ ਸਾਗਰ ਤੋਂ ਤਰ ਗਏ ਹਨ, ਤੇਰੀ ਕਿਰਪਾ ਦੁਆਰਾ ਉਨ੍ਹਾਂ ਨੂੰ ਸੁਖ ਪ੍ਰਾਪਤ ਹੋਇਆ ਹੈ । ੧੫ ।

### ੧੬

**੧. ਡਡੇ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ।**

**੨. ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ । ੧੬ ।**

## ਪਦ-ਅਰਥ

**ਡੰਫੁ**—ਦੰਭ, ਦਿਖਾਵਾ ।

## ਟੀਕਾ

੧. ਹੇ ਜੀਵ, ਕਿਉਂ ਵਿਖਾਵਾ ਕਰਦਾ ਹੈਂ, ਸਾਰਾ ਸੰਸਾਰ ਚਲਾਏਮਾਨ ਹੈ ।

੨. ਉਸ ਪ੍ਰਭੂ ਨੂੰ ਸਿਮਰੋ ਜੋ ਸਭ ਵਿਚ ਵਿਆਪਕ ਹੈ, ਤਦ ਸੁਖ ਪ੍ਰਾਪਤ ਹੋਵੇਗਾ । ੧੬ ।

### ੧੭

**੧. ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ।**

**੨. ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ । ੧੭ ।**

## ਟੀਕਾ

੧. ਪਰਮਾਤਮਾ ਆਪ ਹੀ ਸੰਸਾਰ ਨੂੰ ਨਾਸ਼ ਕਰਦਾ ਹੈ, ਆਪ ਹੀ ਬਣਾਂਦਾ ਹੈ, ਜਿਵੇਂ ਉਸ ਨੂੰ ਚੰਗਾ ਲਗਦਾ ਹੈ ਤਿਵੇਂ ਕਰਦਾ ਹੈ ।

੨. ਉਹ ਸੰਸਾਰ ਪੈਦਾ ਕਰ ਕੇ ਸੰਭਾਲ ਕਰਦਾ ਹੈ, ਆਪਣਾ ਹੁਕਮ ਚਲਾਂਦਾ ਹੈ ਅਤੇ ਜਿਸ ਤੇ ਬਖ਼ਸ਼ਿਸ਼ ਕਰਦਾ ਹੈ, ਉਸ ਨੂੰ ਸੰਸਾਰ ਤੋਂ ਤਾਰ ਲੈਂਦਾ ਹੈ ।੧੭।

### ੧੮

**੧. ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ।**

**੨. ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ ।੧੮।**

## ਪਦ-ਅਰਥ

ਰਵਤੁ—ਸਮਾ ਰਹਿਆ ਹੈ; ਪੁਨਰਪਿ—ਮੁੜ ਕੇ।

## ਟੀਕਾ

੧. ਜਿਸ ਜੀਵ ਨੂੰ ਆਪਣੇ ਹਿਰਦੇ ਵਿਚ ਪ੍ਰਭੂ ਸਮਾ ਰਹਿਆ ਦਿਸ ਪਏ, ਉਹ ਉਸ ਦੇ ਗੁਣ ਗਾਉਂਦਾ ਹੈ।

੨. ਜਦੋਂ ਪ੍ਰਭੂ ਕਿਸੇ ਨੂੰ ਆਪਣੇ ਆਪ ਨਾਲ ਮਿਲਾ ਲੈਂਦਾ ਹੈ ਤਾਂ ਫਿਰ ਉਸ ਦਾ ਜਨਮ (ਮਰਨ) ਨਹੀਂ ਹੁੰਦਾ। ੧੮।

## ੧੯

**੧. ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ।**

**੨. ਨਾ ਤਰਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ।੧੯।**

## ਟੀਕਾ

੧. ਇਹ ਸੰਸਾਰ ਸਮੁੰਦਰ ਬਹੁਤ ਡੂੰਘਾ ਹੈ, ਇਸ ਦਾ ਪਾਰਲਾ ਬੰਨਾ ਵੀ ਨਹੀਂ ਲੱਭਦਾ।

੨. ਸਾਡੇ ਪਾਸ ਨਾ ਕੋਈ ਬੇੜੀ ਹੈ ਨਾ ਤੁਲਹਾ ਹੈ, ਅਸੀਂ ਡੁੱਬ ਜਾਵਾਂਗੇ, ਹੇ ਤਾਰਨ ਯੋਗ ਮਾਲਕ, ਸਾਨੂੰ ਤਾਰ ਲੈ। ੧੯।

## ੨੦

**੧. ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ।**

**੨. ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ।੨੦।**

## ਟੀਕਾ

੧. ਜਿਸ ਪ੍ਰਭੂ ਦਾ ਬਣਾਇਆ ਹੋਇਆ ਇਹ ਸੰਸਾਰ ਹੈ, ਉਹ ਇਸ ਵਿਚ ਹਰ ਥਾਂ ਵਿਆਪਕ ਹੈ।

੨. ਇਹ ਭਰਮ ਹੈ ਤੇ ਇਹ ਮਾਇਆ ਹੈ—ਇਹ ਕੀ ਕਹਿਣਾ ਹੋਇਆ, (ਜਦ ਕਿ ਉਹ ਆਪ ਹੀ ਆਪ ਕਰਨ ਕਾਰਣ ਹੈ)—ਜੋ ਉਸ ਨੂੰ ਭਾਉਂਦਾ ਹੈ, ਉਹੋ ਹੀ ਹੁੰਦਾ ਹੈ। ੨੦।

## ੨੧

੧. ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ।

੨. ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ।੨੧।

### ਟੀਕਾ

੧. ਮੈਨੂੰ ਕਿਸੇ ਹੋਰ ਨੂੰ ਦੋਸ਼ ਨਹੀਂ ਦੇਣਾ ਚਾਹੀਦਾ, ਕੇਵਲ ਆਪਣੇ (ਮੰਦੇ) ਕਰਮਾਂ ਨੂੰ ਹੀ ਦੋਸ਼ ਦੇਣਾ ਬਣਦਾ ਹੈ ।

੨. (ਕਿਉਂਕਿ) ਜੋ ਕਰਮ ਮੈਂ ਕੀਤੇ ਹਨ, ਉਨ੍ਹਾਂ ਦਾ ਫਲ ਮੈਂ ਪਾਂਦਾ ਹਾਂ ? (ਹੇ ਭਾਈ) ਹੋਰਾਂ ਨੂੰ ਦੋਸ਼ ਨਾ ਦੇਹ । ੨੧ ।

## ੨੨

੧. ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ।

੨. ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ । ੨੨ ।

### ਟੀਕਾ

੧. ਜਿਸ ਪ੍ਰਭੂ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ ਸ਼ਕਤੀ ਟਿਕਾ ਰੱਖੀ ਹੈ ਅਤੇ ਜਿਸ ਨੇ ਹਰ ਚੀਜ਼ ਨੂੰ (ਵਖ ਵਖ) ਰੰਗ ਦਿੱਤਾ ਹੈ,

੨. ਉਸ ਦਾ ਹੀ ਦਿੱਤਾ ਹਰ ਕੋਈ ਲੈਂਦਾ ਹੈ । ਪਰ ਹਰ ਇਕ ਦੇ ਆਪਣੇ ਆਪਣੇ ਕਰਮਾਂ ਅਨੁਸਾਰ ਪ੍ਰਭੂ ਦਾ ਹੁਕਮ ਚਲਦਾ ਹੈ । ੨੨ ।

## ੨੩

੧. ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ।

੨. ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ । ੨੩ ।

### ਟੀਕਾ

੧. ਪ੍ਰਭੂ ਪਤੀ ਆਪਣੀਆਂ ਸੁਹਾਗਣਾਂ ਨੂੰ ਨਿਤ ਭੋਗਦਾ ਹੈ, ਪਰ ਮੈਂ ਅੱਜ ਤੀਕ ਉਸ ਨੂੰ ਨਾ ਵੇਖਿਆ ਹੈ ਨਾ ਉਸ ਨੂੰ ਕਦੇ ਯਾਦ ਕੀਤਾ ਹੈ ।

੨. ਮੈਂ ਕੇਵਲ ਗੱਲਾਂ ਨਾਲ ਹੀ ਸੁਹਾਗਣ ਬਣੀ ਫਿਰਦੀ ਹਾਂ, ਮੈਨੂੰ ਪਤੀ ਕਦੀ ਮਿਲਿਆ ਨਹੀਂ । ੨੩ ।

## ੨੪

੧. ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ।

੨. ਦੇਖੈ ਬੂਝੈ ਸਭ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ । ੨੪ ।

### ਪਦ-ਅਰਥ

**ਪਰਪੰਚੁ**—ਪੰਜਾਂ ਤੱਤਾਂ ਦਾ ਵਿਸਤਾਰ, ਸੰਸਾਰ ।

### ਟੀਕਾ

੧. ਪਰਮੇਸ਼ਰ ਪਾਤਸ਼ਾਹ ਹੈ ਉਸ ਨੇ ਆਪਣੇ ਵੇਖਣ ਲਈ (ਸ਼ੌਕ ਲਈ) ਇਹ ਸੰਸਾਰ ਬਣਾਇਆ ਹੈ ।

੨. ਉਹ ਆਪ ਹਰ ਇਕ ਜੀਵ ਦੀ ਸੰਭਾਲ ਕਰਦਾ ਹੈ, ਦਿਲਾਂ ਦੀ ਬੁਝਦਾ ਹੈ, ਸਭ ਕੁਝ ਜਾਣਦਾ ਹੈ, ਕਿਉਂਕਿ ਅੰਦਰ ਬਾਹਰ ਹਰ ਥਾਂ ਵਿਆਪਕ ਹੋ ਰਹਿਆ ਹੈ । ੨੪ ।

## ੨੫

੧. ਫਫੈ ਫਾਹੀ ਸਭ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ।

੨. ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ । ੨੫ ।

### ਟੀਕਾ

੧. ਸਾਰਾ ਸੰਸਾਰ ਮਾਇਆ ਦੀ ਫਾਹੀ ਵਿਚ ਫਸਿਆ ਹੈ, ਇਸ ਲਈ ਇਸ ਨੂੰ ਜਮਦੂਤਾਂ ਦੇ ਸੰਗਲਾਂ ਨਾਲ (ਜਮਦੂਤਾਂ ਨੇ) ਬੰਨ੍ਹ ਲਇਆ ਹੈ ।

੨. ਗੁਰੂ ਦੀ ਕਿਰਪਾ ਨਾਲ ਉਹ ਜੀਵ ਬਚਦੇ ਹਨ, ਜੋ ਦੌੜ ਕੇ ਪ੍ਰਭੂ-ਸ਼ਰਨ ਵਿਚ ਆ ਜਾਂਦੇ ਹਨ । ੨੫ ।

## ੨੬

੧. ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ।

੨. ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ । ੨੬ ।

## ਟੀਕਾ

੧. ਪ੍ਰਭੂ ਨੇ ਆਪ ਹੀ ਚਾਰੇ ਜੁਗ ਚੌਪੜ ਦੇ ਚਾਰੇ ਪਾਸੇ (ਪਲੇ) ਬਣਾਏ ਹਨ, ਆਪ ਹੀ ਖੇਡ ਖੇਡ ਰਹਿਆ ਹੈ।

੨. ਸਾਰੇ ਜੀਵ-ਜੰਤੂ ਨਰਦਾਂ ਹਨ, ਆਪ ਹੀ ਪਾਸੇ ਸੁੱਟ ਰਹਿਆ ਹੈ। ੨੬।

### ੨੭

**੧. ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ।**

**੨. ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ। ੨੭।**

## ਟੀਕਾ

੧. ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਭੈ ਟਿਕਦਾ ਹੈ ਤੇ ਉਸ ਦੀ ਭਾਲ ਕਰਦੇ ਹਨ, ਉਹੋ ਫਲ ਪ੍ਰਾਪਤ ਕਰਦੇ ਹਨ।

੨. ਮਨਮੁਖ ਟੱਕਰਾਂ ਮਾਰਦੇ ਹਨ, ਉਹ ਉਸ ਨੂੰ ਯਾਦ ਨਹੀਂ ਕਰਦੇ, ਉਨ੍ਹਾਂ ਨੂੰ ਆਵਾਗਵਨ ਦਾ ਗੇੜ ਪੈਂਦਾ ਹੈ। ੨੭।

### ੨੮

**੧. ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ।**

**੨. ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਾਰਿਆ। ੨੮।**

## ਪਦ-ਅਰਥ

**ਮਧੁਸੂਦਨੁ**—ਮਧੁ ਰਾਖਸ਼ ਦੇ ਮਾਰਨ ਵਾਲਾ, ਕ੍ਰਿਸ਼ਨ, ਪ੍ਰਭੂ।

## ਟੀਕਾ

੧. (ਮੰਮੇ ਅਖਰ ਦੀ ਜਗਤ ਲਈ ਬੜੀ ਮਹਾਨਤਾ ਹੈ। ਇਹ ਮਹ, ਮਰਨ ਅਤ ਮਧੁਸੂਦਨ ਤਿੰਨਾਂ ਦਾ ਹੀ ਪਤਾ ਦਿੰਦਾ ਹੈ) ਮੋਹ ਜੀਵ ਲਈ ਮੌਤ ਲਿਆਉਂਦਾ ਹੈ, (ਜਨਮ ਮਰਨ ਦਾ ਕਾਰਣ ਬੰਨ੍ਦਾ ਹੈ) ਕਿਉਂਕਿ ਇਸ ਦਿਸ਼ਾ ਵਿਚ ਮਧੁਸੂਦਨ ਪ੍ਰਭੂ ਵਿਸਰਿਆ ਰਹਿੰਦਾ ਹੈ ਤੇ ਉਦੋ ਹੀ ਚੇਤਾ ਆਉਂਦਾ ਹੈ, ਜਦ ਮੌਤ ਸਿਰ ਤੇ ਆ ਖਲੋਂਦੀ ਹੈਂ।

੨. ਜਦੋਂ ਤੀਕ ਸਰੀਰ ਵਿਚ ਜਾਨ ਸੀ, ਤਦ ਤਕ ਇਹ ਜੀਵ ਹੋਰ ਕੁਝ ਹੀ ਪੜ੍ਹਦਾ ਰਹਿਆ ਹੈ (ਵਿਸ਼ੇ ਵਿਕਾਰ ਚਿਤਵਦਾ ਰਹਿਆ ਹੈ) ਅਤੇ ਇਸ ਨੂੰ ਮੰਮਾ ਅਖਰ ਭੁਲਿਆ ਰਹਿਆ ਹੈ (ਜੇ ਮੰਮਾ ਚੇਤੇ ਰਖਦਾ ਤਾਂ ਮੋਹ ਤੋਂ ਬਚਦਾ ਮਧਸੂਦਨ ਨੂੰ ਯਾਦ ਕਰਦਾ ਤੇ ਜਨਮ ਮਰਨ ਤੋਂ ਛੁਟਕਾਰਾ ਪਾਂਦਾ) । ੨੮ ।

### ੨੯

**੧. ਯਯੈ ਜਨਮੁ ਨ ਹੋਵੀ ਕਦ ਹੀ ਜੇਕਰਿ ਸਚੁ ਪਛਾਣੈ ।**
**੨. ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ । ੨੯ ।**

### ਟੀਕਾ

੧. ਜੇ ਜੀਵ ਸੱਚ ਪ੍ਰਭੂ ਨੂੰ ਪਛਾਣ ਲਵੇ ਤਾਂ ਉਹ ਜਨਮ ਮਰਨ ਵਿਚੋਂ ਨਿਕਲ ਜਾਂਦਾ ਹੈ ।

੨. ਮੁੜ ਉਹ ਜੀਵ ਗੁਰੂ ਦੁਆਰਾ ਪ੍ਰਭੂ ਦੀ ਹੀ ਸਿਫਤ ਸਾਲਾਹ ਕਰਦਾ ਹੈ, ਉਸ ਨੂੰ ਬੂਝਦਾ ਹੈ ਅਤੇ ਉਸ ਨੂੰ ਹੀ ਹਰ ਥਾਂ ਵਿਆਪਕ ਸਮਝਦਾ ਹੈ । ੨੯ ।

### ੩੦

**੧. ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ।**
**੨. ਜੰਤ ਉਪਾਇ ਧੰਧੇ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ । ੩੦ ।**

### ਟੀਕਾ

੧. ਜਿਤਨੇ ਵੀ ਜੀਵ ਜੰਤ ਪ੍ਰਭੂ ਨੇ ਸਾਜੇ ਹਨ, ਉਹ ਉਨ੍ਹਾਂ ਸਭਨਾਂ ਵਿਚ ਵਿਆਪਕ ਹੈ ।

੨. ਜੀਵਾਂ ਨੂੰ ਪੈਦਾ ਕਰ ਕੇ ਮਾਇਆ ਦੇ ਧੰਧਿਆਂ ਵਿਚ ਲਗਾ ਦਿੱਤਾ ਹੈ, ਪਰ ਜਿਸ ਤੇ ਉਸ ਦੀ ਬਖਸ਼ਿਸ਼ ਹੁੰਦੀ ਹੈ, ਉਸ ਨੂੰ ਨਾਮ ਮਿਲਦਾ ਹੈ । ੩੦ ।

### ੩੧

**੧. ਲਲੈ ਲਾਇ ਧੰਧੇ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ।**
**੨. ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ । ੩੧ ।**

Page 550

## ਟੀਕਾ

੧. ਜਿਸ ਪਰਮਾਤਮਾ ਨੇ ਸ੍ਰਿਸ਼ਟੀ ਨੂੰ ਮਾਇਆ ਦੀ ਕਿਰਤ ਕਾਰ ਵਿਚ ਲਾਇਆ ਹੋਇਆ ਹੈ ਅਤੇ ਜਿਸ ਨੇ ਜੀਵਾਂ ਲਈ ਮਾਇਆ ਦਾ ਮੋਹ ਮਿੱਠਾ ਬਣਾ ਦਿੱਤਾ ਹੈ,

੨. ਉਸੇ ਦੀ ਰਜ਼ਾ ਵਿਚ ਜੀਵਾਂ ਨੂੰ ਜੋ ਵੀ ਖਾਣਾ ਪੀਣਾ ਮਿਲੇ (ਚੰਗਾ ਹੋਵੇ ਜਾਂ ਮੰਦਾ) ਇਕੋ ਜਿਹਾ ਪ੍ਰਵਾਨ ਕਰਨਾ ਪੈਂਦਾ ਹੈ। ਇਹ ਉਸ ਦਾ ਹੁਕਮ ਹੈ। ੩੧।

## ੩੨

**੧. ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ।**

**੨. ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ। ੩੨।**

## ਪਦ-ਅਰਥ

**ਵਾਸੁਦੇਉ**—ਵਿਆਪਕ ਹਰੀ।

## ਟੀਕਾ

੧. ਪਰਮੇਸਰ ਆਪ ਹੀ ਸਰਬ ਵਿਆਪਕ ਹੋਇਆ ਹੈ। ਉਸ ਨੇ ਜਗਤ ਤਮਾਸ਼ਾ ਵੇਖਣ ਵਾਸਤੇ ਆਪ ਹੀ (ਨਿਰਗੁਣ ਤੋਂ ਸਰਗੁਣ) ਰੂਪ ਬਣਾਇਆ ਹੈ।

੨. ਉਹ ਆਪ ਜਗਤ ਦੀ ਸੰਭਾਲ ਕਰਦਾ ਹੈ ਤੇ ਹਰ ਇਕ ਦੇ ਹਿਰਦੇ ਦੀ ਜਾਣਦਾ ਹੈ, (ਕਿਉਂਕਿ) ਅੰਦਰ ਬਾਹਰ ਹਰ ਥਾਂ ਵਿਆਪਕ ਹੈ। ੩੨।

## ੩੩

**੧. ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ।**

**੨. ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ। ੩੩।**

## ਪਦ-ਅਰਥ

**ਰਾੜਿ**—ਝਗੜਾ; **ਅਮਰੁ**—ਮੌਤ ਰਹਤ।

## ਟੀਕਾ

੧. ਹੇ ਪ੍ਰਾਣੀ, ਧੰਧਿਆਂ ਦੇ ਝਗੜੇ ਕਿਉਂ ਕਰਦਾ ਹੈ, ਉਸ ਨੂੰ ਸਿਮਰ ਜੋ ਸਦਾ ਸਥਿਰ ਹੈ ।

੨. ਉਸ ਨੂੰ ਸਿਮਰੋ ਤੇ ਉਸ ਸੱਚੇ ਵਿਚ ਲੀਨ ਹੋਵੋ । ਮੈਂ ਉਸ ਉਤੋਂ ਸਭ ਕੁਝ ਕੁਰਬਾਨ ਕੀਤਾ ਹੈ । ੩੩ ।

## ੩੪

**੧. ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ ।**

**੨. ਹਰਿਨਾਮੁ ਧਿਆਵਹੁ ਹਰਿਨਾਮਿ ਸਮਾਵਹੁ ਅਨਦਿਨੁ ਲਾਹਾ ਹਰਿਨਾਮ ਲੀਆ । ੩੪ ।**

## ਟੀਕਾ

੧. ਜਿਸ ਪ੍ਰਭੂ ਨੇ ਜੀਵ ਪੈਦਾ ਕਰਕੇ ਉਨ੍ਹਾਂ ਨੂੰ ਰੋਜ਼ੀ ਦਿੱਤੀ ਹੈ, ਉਸ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ ।

੨. (ਹੇ ਭਾਈ, ਇਸ ਲਈ) ਉਸ ਦੇ ਨਾਮ ਦਾ ਹੀ ਸਿਮਰਨ ਕਰੋ ਤੇ ਉਸ ਦੇ ਨਾਮ ਵਿਚ ਹੀ ਲੀਨ ਹੋਵੋ । ਮੈਂ ਤਾਂ ਰਾਤ ਦਿਨ ਹਰੀ ਨਾਮ ਦਾ ਹੀ ਲਾਭ ਖੱਟਿਆ ਹੈ । ੩੪ ।

## ੩੫

**੧. ਆਇੜੇ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ।**

**੨. ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ । ੩੫ ।**

## ਟੀਕਾ

੧. ਜਿਸ ਪ੍ਰਭੂ ਨੇ ਆਪ ਸ੍ਰਿਸ਼ਟੀ ਬਣਾ ਛੱਡੀ ਹੈ (ਬਣਾਈ ਹੈ), ਉਹ ਜਿਵੇਂ ਉਸ ਨੂੰ ਭਾਉਂਦਾ ਹੈ ਤਿਵੇਂ ਕਰ ਰਹਿਆ ਹੈ ।

੨. ਆਪ ਹੀ ਕਰਨ ਵਾਲਾਂ ਹੈ, ਆਪ ਹੀ ਜੀਵਾਂ ਤੋਂ ਕਰਾਣ ਵਾਲਾ ਹੈ, ਸਭ ਕੁਝ ਜਾਣਨ ਵਾਲਾ ਹੈ । ਹੇ ਨਾਨਕ ਸ਼ਾਇਰ, ਤੂੰ ਇਉਂ ਕ਼ਹਿਆ ਹੈ । ੩੫ ।

ੴ ਸਤਿਗੁਰ ਪ੍ਰਸਾਦਿ ।

## ਰਾਗੁ ਆਸਾ ਮਹਲਾ ੧

### ਛੰਤ

੧

੧. ਮੁੰਧ ਜੋਬਨਿ ਬਾਲੜੀਏ ਮੇਰਾ ਪਿਰੁ ਰਲੀਆਲਾ ਰਾਮ ।
੨. ਧਨ ਪਿਰ ਨੇਹੁ ਘਣਾ ਰਸਿ ਪ੍ਰੀਤਿ ਦਇਆਲਾ ਰਾਮ ।
੩. ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ।
੪. ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ।
੫. ਕਰਿ ਦਇਆ ਮਇਆ ਦਇਆਲ ਸਾਚੇ ਸਬਦਿ ਮਿਲਿ ਗੁਣ ਗਾਵਓ ।
੬. ਨਾਨਕਾ ਹਰਿ ਵਰੁ ਦੇਖਿ ਬਿਗਸੀ ਮੁੰਧ ਮਨਿ ਓਮਾਹਓ ।੧।
੭. ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮਿ ਬਿਨੰਤੀ ਰਾਮ ।
੮. ਮੈ ਮਨਿ ਤਨਿ ਹਰਿ ਭਾਵੈ ਪ੍ਰਭੁ ਸੰਗਮਿ ਰਾਤੀ ਰਾਮ ।
੯. ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੈ ਸੁਖਿ ਵਸੈ ।
੧੦. ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ ਗੁਣਹ ਵਸਿ ਅਵਗਣ ਨਸੈ ।
੧੧. ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ।
੧੨. ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ।੨।
੧੩. ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ।
੧੪. ਹਰਿਨਾਮੋ ਵਣੰਜੜਿਆ ਰਸਿ ਮੋਲਿ ਅਪਾਰਾ ਰਾਮ ।

१५. ਮੋਲਿ ਅਮੋਲੋ ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ ।
१६. ਇਕਿ ਸੰਗਿ ਹਰਿ ਕੈ ਕਰਹਿ ਰਲੀਆ ਹਉ ਪੁਕਾਰੀ ਦਰਿ ਖਲੀ ।
१੭. ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ।
१੮. ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ । ੩ ।
१੯. ਹਮ ਘਰਿ ਸਾਚਾ ਸੋਹਿਲੜਾ ਪ੍ਰਭ ਆਇਅੜੇ ਮੀਤਾ ਰਾਮ ।
੨੦. ਰਾਵੇ ਰੰਗਿ ਰਾਤੜਿਆ ਮਨੁ ਲੀਅੜਾ ਦੀਤਾ ਰਾਮ ।
੨੧. ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ।
੨੨. ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ।
੨੩. ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ ।
੨੪. ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ । ੪ । ੧ ।

## ਪਦ-ਅਰਥ

**ਮੁੰਧ**—ਇਸਤ੍ਰੀ; **ਜੋਬਨਿ**—ਜੋਬਨ ਵਿਚ, (ਭਰੀ) ਜਵਾਨੀ ਵਿਚ; **ਬਾਲੜੀਏ**—ਅਣਜਾਣ; **ਰਲੀਆਲਾ**—ਅਨੰਦ ਦਾ ਸੋਮਾ; **ਧਨ**—ਇਸਤ੍ਰੀ; **ਸਾਤ ਸਰ**—ਸਭੇ ਸੋਤ, ਪੰਜ ਇੰਦ੍ਰੇ, ਮਨ ਤੇ ਬੁਧੀ; **ਸਲੋਨੜੀਏ**—ਸੁੰਦਰ ਨੈਣਾਂ ਵਾਲੀਏ; **ਸੰਗਮਿ**—ਮੇਲ ਵਿਚ; **ਢੋਲੋ**—ਪਿਆਰਾ; **ਸ੍ਰੀਧਰ**—ਲਖਸ਼ਮੀ ਦੇ ਆਸਰਾ, ਮਾਇਆ ਦਾ ਪਤੀ, ਵਿਸ਼ਨੂੰ, ਕਰਤਾਰ; **ਲੋਕਾਣੇ**—ਗ਼ੈਰ, ਪਰਾਏ ।

## ਟੀਕਾ

੧. ਹੇ ਜੋਬਨ ਭਰੀ ਅਣਜਾਣ ਇਸਤ੍ਰੀਏ, (ਕੀ ਤੈਨੂੰ ਪਤਾ ਹੈ ਕਿ) ਮੇਰਾ ਪ੍ਰਭੂ ਪਤੀ ਅਨੰਦ ਦਾ ਸੋਮਾ ਹੈ ।
੨. ਜੇ ਜੀਵ-ਇਸਤ੍ਰੀ ਦਾ ਉਸ ਪਤੀ-ਪ੍ਰਭੂ ਨਾਲ ਬਹੁਤ ਪਿਆਰ ਹੋ ਜਾਏ ਤਾਂ ਕ੍ਰਿਪਾਲੂ ਪ੍ਰਭੂ ਖੁਸ਼ ਹੋ ਕੇ ਉਸ ਨੂੰ ਆਪਣਾ ਪਿਆਰ ਦਿੰਦਾ ਹੈ ।
੩. ਫਿਰ ਸੁਆਮੀ ਪ੍ਰਭੂ ਕਿਰਪਾ ਕਰਦਾ ਹੈ ਤੇ ਜੀਵ ਇਸਤ੍ਰੀ ਦਾ ਪ੍ਰਭੂ ਪਤੀ ਨਾਲ ਮਿਲਾਪ ਹੁੰਦਾ ਹੈ ।
੪. ਇਸਤ੍ਰੀ ਦੇ ਪਤੀ ਮਿਲਾਪ ਵਿਚ ਹਿਰਦਾ ਰੂਪ ਸੇਜਾ ਸੁਖਾਵੀਂ ਹੋ ਜਾਂਦੀ ਹੈ ਅਤੇ ਸਭੇ ਸੋਤ ਅੰਮ੍ਰਿਤ ਨਾਲ ਭਰਪੂਰ ਹੋ ਜਾਂਦੇ ਹਨ ।

੫. ਹੇ ਸਥਿਰ, ਦਇਆਲ ਪ੍ਰਭੂ, ਮੇਰੇ ਤੇ ਵੀ ਮਿਹਰ ਕਰ ਕਿ ਮੈਂ ਸ਼ਬਦ ਵਿਚ ਮਿਲ ਕੇ (ਜੁੜ ਕੇ) ਤੇਰੇ ਗੁਣ ਗਾਵਾਂ (ਤੇ ਤੇਰਾ ਮੇਲ ਪ੍ਰਾਪਤ ਕਰਾਂ)।

੬. (ਨਾਨਕ) ਜੀਵ ਇਸਤ੍ਰੀ ਹਰੀ-ਵਰ ਨੂੰ ਵੇਖ ਕੇ ਪ੍ਰਸੰਨ ਹੁੰਦੀ ਹੈ ਅਤੇ ਉਸ ਦੇ ਹਿਰਦੇ ਵਿਚ (ਪ੍ਰਭੂ ਨਾਲ ਜੁੜੇ ਰਹਿਣ ਦਾ) ਚਾ ਹੁੰਦਾ ਹੈ। ੧।

੭. ਹੇ ਕੁਦਰਤੀ ਸੁੰਦਰ ਨੈਣਾਂ ਵਾਲੀ ਇਸਤ੍ਰੀਏ, ਮੈਂ ਇਕ ਪਿਆਰ ਦੀ ਗੱਲ (ਤੇਰੇ ਨਾਲ) ਕਰਦੀ ਹਾਂ।

੮. ਮੇਰੇ ਮਨ ਤੇ ਸਰੀਰ ਵਿਚ ਪ੍ਰਭੂ ਭਾਉਂਦਾ ਹੈ, ਤੇ ਉਸ ਦੇ ਮੇਲ ਵਿਚ ਮੈਂ ਮਸਤ ਹਾਂ।

੯. ਜੋ ਜੀਵ ਇਸਤ੍ਰੀ ਪ੍ਰਭੂ ਪ੍ਰੇਮ ਵਿਚ ਮਸਤ ਹੈ, ਉਹ ਉਸ ਪਾਸੋਂ ਕੇਵਲ ਨਾਮ ਮੰਗਦੀ ਹੈ ਨਾਮ ਵਿਚ ਸੁਖੀ ਵਸਦੀ ਹੈ।

੧੦. ਹੇ ਪ੍ਰਭੂ, ਜਦੋਂ ਜੀਵ ਇਸਤ੍ਰੀਆਂ ਤੇਰੇ ਗੁਣਾਂ ਨੂੰ ਪਛਾਣ ਜਾਂਦੀਆਂ ਹਨ ਤਾਂ ਉਹ ਤੈਨੂੰ ਪ੍ਰਭੂ ਨੂੰ ਮਿਲ ਪੈਂਦੀਆਂ ਹਨ, ਉਨ੍ਹਾਂ ਵਿਚ ਗੁਣ ਆ ਵਸਦੇ ਹਨ ਅਤੇ ਉਨ੍ਹਾਂ ਦੇ ਔਗੁਣ ਚਲੇ ਜਾਂਦੇ ਹਨ।

੧੧. ਹੇ ਪ੍ਰਭੂ, ਮੈਂ ਤੈਥੋਂ ਬਿਨਾਂ ਇਕ ਖਿਨ ਨਹੀਂ ਰਹਿ ਸਕਦੀ, ਨਿਰੀਆਂ ਗੱਲਾਂ ਸੁਣਨ ਜਾਂ ਕਹਿਣ ਨਾਲ ਮੈਨੂੰ ਧੀਰਜ ਨਹੀਂ ਆਉਂਦੀ।

੧੨. (ਨਾਨਕ) ਹੁਣ ਮੇਰੀ ਰਸਨਾ ਪ੍ਰਭੂ ਨੂੰ 'ਹੇ ਪਿਆਰੇ, ਪਿਆਰੇ' ਕਰਕ ਯਾਦ ਕਰਦੀ ਹੈ। ਮੇਰੀ ਜੀਭ ਰਸ ਨਾਲ ਭਰੀ ਹੈ ਅਤੇ ਮਨ ਪਿਆਰ ਨਾਲ ਭਿਜਿਆ ਹੈ। ੨।

੧੩. ਹੇ ਸਖੀ ਸਹੇਲੀਓ, ਮੇਰਾ ਪ੍ਰਭੂ ਪਤੀ, ਪ੍ਰੇਮ ਦਾ ਵਪਾਰੀ ਹੈ।

੧੪. ਜਿਸ ਨੇ ਉਸ ਨੂੰ ਨਾਮ ਦਾ ਵਪਾਰ ਦਿੱਤਾ ਹੈ। ਉਹ ਪ੍ਰੇਮ ਦੁਆਰਾ ਇਤਨੀ ਉੱਚੀ ਹੋ ਜਾਂਦੀ ਹੈ ਕਿ ਉਸ ਦਾ ਮੁੱਲ ਨਹੀਂ ਪੈ ਸਕਦਾ।

੧੫. ਪ੍ਰਭੂ ਪਿਆਰੇ ਦੇ ਹਿਰਦੇ-ਘਰ ਵਿਚ ਆਉਣ ਨਾਲ ਜੀਵ-ਇਸਤ੍ਰੀ ਅਮੋਲਕ ਮੁੱਲ ਦੀ ਹੋ ਜਾਂਦੀ ਹੈ—ਜੋ ਇਸਤ੍ਰੀ ਪ੍ਰਭੂ ਨੂੰ ਚੰਗੀ ਲਗ ਗਈ, ਉਹੋ ਚੰਗੀ ਜਾਣੋ।

੧੬. ਕਈ ਜੀਵ ਇਸਤ੍ਰੀਆਂ ਪ੍ਰਭੂ ਨਾਲ ਮਿਲ ਕੇ ਮੌਜਾਂ ਮਾਣਦੀਆਂ ਹਨ, ਪਰ ਮੈਂ ਅਜੇ ਦਰਵਾਜ਼ੇ ਤੇ ਖੜੀ ਹੀ ਉਸ ਨੂੰ ਪੁਕਾਰ ਰਹੀ ਹਾਂ।

੧੭. ਉਹ ਮਾਇਆ ਦਾ ਪਤੀ (ਪ੍ਰਭੂ) ਆਪ ਸਰਬ ਕਲਾ ਸਮਰਥ ਹੈ, ਕਾਰਨ ਪੈਦਾ ਕਰਨ ਵਾਲਾ ਹੈ, ਉਹ ਆਪ ਹੀ ਕਾਰਜ ਸਿਰੇ ਚਾੜ੍ਹਦਾ ਹੈ (ਮੇਰੀ ਪੁਕਾਰ ਸੁਣ ਕੇ ਮੈਨੂੰ ਵੀ ਆਪਣੇ ਨਾਲ ਮਿਲਾ ਲਏਗਾ)।

੧੮. (ਨਾਨਕ) ਪ੍ਰਭੂ ਦੀ ਇਕ ਮਿਹਰ ਦੀ ਨਜ਼ਰ ਨਾਲ ਜੀਵ ਇਸਤ੍ਰੀ ਭਾਗਾਂ ਵਾਲੀ ਹੋ ਜਾਂਦੀ ਹੈ ਅਤੇ ਗੁਰੂ ਦਾ ਸ਼ਬਦ ਉਸ ਦੇ ਹਿਰਦੇ ਨੂੰ ਟੇਕ ਦਿੰਦਾ ਹੈ। ੩।

੧੯. ਮੇਰੇ ਹਿਰਦੇ ਵਿਚ ਖੁਸ਼ੀ ਦਾ ਗੀਤ ਹੋ ਰਹਿਆ ਹੈ, ਪ੍ਰਭੂ ਮਿੱਤਰ (ਮੇਰੇ ਹਿਰਦੇ ਘਰ ਵਿਚ) ਆਇਆ ਹੈ।

੨੦. ਉਹ ਪ੍ਰਭੂ ਪ੍ਰੇਮ ਵਿਚ ਰੰਗਿਆਂ ਹੋਇਆਂ ਨੂੰ ਆਪੇ ਆ ਕੇ ਮਾਣਦਾ ਹੈ। ਉਨ੍ਹਾਂ ਉਸ ਦਾ ਮਨ ਲਇਆ ਹੁੰਦਾ ਹੈ ਤੇ ਆਪਣਾ ਦਿੱਤਾ ਹੁੰਦਾ ਹੈ।

੨੧. ਜਿਸ ਨੇ ਵੀ ਆਪਣਾ ਮਨ ਪ੍ਰਭੂ ਦੇ ਹਵਾਲੇ ਕੀਤਾ ਹੁੰਦਾ ਹੈ, ਉਸ ਨੇ ਪ੍ਰਭੂ ਪਤੀ ਨੂੰ ਪ੍ਰਾਪਤ ਕੀਤਾ ਹੁੰਦਾ ਹੈ, ਫਿਰ ਜਿਵੇਂ ਉਸ ਨੂੰ ਭਾਉਂਦਾ ਹੈ, ਤਿਵੇਂ ਉਹ ਮਾਣਦਾ ਹੈ।

੨੨. ਜੋ ਤਨ ਮਨ ਪ੍ਰਭੂ ਦੇ ਅਰਪਨ ਕਰਦੀ ਹੈ, ਉਹ ਸ਼ਬਦ ਦੁਆਰਾ ਭਾਗਾਂ ਵਾਲੀ ਹੋ ਜਾਂਦੀ ਹੈ ਅਤੇ ਆਪਣੇ ਹਿਰਦੇ ਵਿਚੋਂ ਅੰਮ੍ਰਿਤ ਲੱਭ ਲੈਂਦੀ ਹੈ।

੨੩. ਪ੍ਰਭੂ ਪਾਠਾਂ ਜਾਂ ਚਤਰਾਈਆਂ ਨਾਲ ਪ੍ਰਾਪਤ ਨਹੀਂ ਹੁੰਦਾ, ਉਹ ਪ੍ਰੇਮ ਨਾਲ ਮਿਲਦਾ ਹੈ ਜੇ ਉਸ ਦੇ ਮਨ ਵਿਚ ਕਿਸੇ ਦਾ ਪ੍ਰੇਮ ਭਾ ਜਾਵੇ।

੨੪. (ਨਾਨਕ) ਪ੍ਰਭੂ ਜੀ ਸਾਡੇ ਮਿੱਤਰ ਹਨ, (ਤੇ ਅਸੀਂ ਉਨ੍ਹਾਂ ਦੇ ਹਾਂ) ਅਸੀਂ ਕੋਈ ਬੇਗਾਨੇ ਤਾਂ ਨਹੀਂ !।੪।੧।

## ੨

੧. ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ।

੨. ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ।

੩. ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ।

੪. ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ।

੫. ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ।

੬. ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ।੧।

੭. ਤਿਤੁ ਅਗਮ ਤਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ।

੮. ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ।

੯. ਸਚੁ ਸਬਦੁ ਕਮਾਈਐ ਨਿਜਘਰਿ ਜਾਈਐ ਪਾਈਐ ਗੁਣੀ ਨਿਧਾਨਾ।

੧੦. ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ ਸਿਰਿ ਸਭਨਾ ਪਰਧਾਨਾ।

੧੧. ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ।

੧੨. ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ।੨।

੧੩. ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ।
੧੪. ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ।
੧੫. ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ ।
੧੬. ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿਧਾਰੇ ।
੧੭. ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ ।
੧੮. ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ । ੩ ।
੧੯. ਹਉ ਬਨੁ ਬਨੋ ਦੇਖਿ ਰਹੀ ਤ੍ਰਿਣੁ ਦੇਖਿ ਸਬਾਇਆ ਰਾਮ ।
੨੦. ਤ੍ਰਿਭਵਣੋ ਤੁਝਹਿ ਕੀਆ ਸਭੁ ਜਗਤੁ ਸਬਾਇਆ ਰਾਮ ।
੨੧. ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ।
੨੨. ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ।
੨੩. ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ।
੨੪. ਰਾਮਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ।੪।੨।

## ਪਦ–ਅਰਥ

**ਅਨਹਦੋ ਅਨਹਦੁ**—ਬਿਨਾ ਵਜਾਏ ਵਜਣ ਵਾਲਾ, ਅੰਦਰ ਦਾ ਸੰਗੀਤਕ ਹੋਇਆ ਆਤਮਕ ਅਨੰਦ; **ਰੁਣ ਝੁਣਕਾਰੇ**—ਰਣਤਕਾਰ ਤੋਂ ਝਣਤਕਾਰ, ਘੁੰਗਰੂ ਝਾਂਜਰਾਂ ਦੀ ਆਵਾਜ਼; **ਅਪਰੰਪਰੁ**—ਬਿਅੰਤ; **ਅਲਖੁ**—ਜੋ ਸਮਝ ਤੋਂ ਪਰੇ ਹੈ; **ਅਗਮਪੁਰੇ**—ਉਸ ਅਪਹੁੰਚ ਸ਼ਹਿਰ ਵਿਚ ਜਿਥੇ ਹਰੀ ਵਸਦਾ ਹੈ; **ਹਠਿ ਨਿਗ੍ਰਹਿ**—ਹਠ ਦੁਆਰਾ ਇੰਦ੍ਰਿਆਂ ਨੂੰ ਰੋਕਣ ਨਾਲ; **ਰਤਨਾਗਰੁ**—ਰਤਨਾਂ (ਗੁਣਾਂ) ਦੀ ਖਾਣ; **ਘਣੇਰਾ**—ਬਹੁਤ; **ਮਜਨੋ**—ਇਸ਼ਨਾਨ; **ਸਪਤ ਸਰੇ**—ਸਤ ਸਮੁੰਦਰਾਂ ਵਿਚ, ਗੁਰ ਸੰਗਤ ਵਿਚ; **ਜਾਚਿਕ**—ਮੰਗਣ ਵਾਲੇ ।

## ਟੀਕਾ

੧. ਮੇਰੇ ਅੰਦਰ ਅਨਹਦ ਵਾਜਿਆਂ ਦੀ ਝੁਣਕਾਰ ਹੋ ਰਹੀ ਹੈ (ਆਤਮਕ ਅਨੰਦ ਮਾਨੋ ਸੰਗੀਤਕ ਹੋਇਆ ਹੈ) ।

੨. (ਕਿਉਂਕਿ) ਮੇਰਾ ਮਨ ਪਿਆਰੇ ਪ੍ਰਭੂ ਵਿਚ ਰੰਗਿਆ ਗਇਆ ਹੈ ।

੩. ਇਹ ਮੇਰਾ ਮਨ, ਹੁਣ ਮਾਇਆ ਵਲੋਂ ਉਪਰਾਮ ਹੋ ਕੇ, ਦਿਨ ਰਾਤ ਪ੍ਰਭੂ ਵਿਚ ਰੰਗਿਆ ਰਹਿੰਦਾ ਹੈ ਅਤੇ ਇਸ ਨੇ (ਆਤਮ ਮੰਡਲ ਦੀ) ਨਿਰਵਿਕਲਪ ਹਾਲਤ ਵਿਚ ਅਪੜ ਕੇ ਆਪਣਾ ਘਰ (ਟਿਕਾਣਾ ਸਰੂਪ,) ਲਭ ਲਇਆ ਹੈ ।

੪. ਸਤਿਗੁਰੂ ਨੇ ਮੈਨੂੰ ਉਹ ਅਲਖ ਪ੍ਰਭੂ ਵਿਖਾ ਦਿੱਤਾ ਹੈ ਜੋ ਸਭ ਦਾ ਆਦਿ ਹੈ, ਸਰਬ-ਵਿਆਪਕ ਹੈ, ਪਰੇ ਤੋਂ ਪਰੇ ਹੈ ਤੇ ਸਭ ਦਾ ਪਿਆਰਾ ਹੈ।

੫. ਪ੍ਰਭੂ, ਜੋ ਆਪਣੇ ਟਿਕਾਣੇ ਤੇ ਆਪਣੇ ਆਸਣ ਤੇ ਸਥਿਰ ਹੋ ਕੇ ਬਿਰਾਜਮਾਨ ਹੈ, ਉਸ ਵਿਚ ਮੇਰਾ ਮਨ ਗੁਰੂ ਦੀ ਵਿਚਾਰ ਦੁਆਰਾ ਰੰਗਿਆ ਗਇਆ ਹੈ।

੬. (ਨਾਨਕ) ਇਸ ਤਰ੍ਹਾਂ ਜੋ ਵੀ ਮਾਇਆ ਵਲੋਂ ਉਪਰਾਮ ਹੋ ਕੇ ਨਾਮ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਦੇ ਮਨਾਂ ਅੰਦਰ ਆਤਮਕ ਅਨੰਦ ਬਣਿਆ ਰਹਿੰਦਾ ਹੈ। ੧।

੭. ਹੇ ਸਹੇਲੀਓ (ਸਤਿਸੰਗੀਓ), ਪ੍ਰਭੂ ਦੇ ਅਪਹੁੰਚ ਨਗਰ ਵਿਚ ਕਿਵੇਂ ਪਹੁੰਚੀਦਾ ਹੈ ?

੮. (ਉੱਤਰ ਇਹ ਹੈ ਕਿ) ਸੱਚ ਤੇ ਇੰਦ੍ਰਿਆਂ ਦੇ ਵਸੀਕਾਰ ਵਾਲੀ ਰਹਿਣੀ ਹੋਵੇ, ਹਰੀ ਦੇ ਗੁਣਾਂ ਦੀ ਸੰਭਾਲ ਹੋਵੇ ਤੇ ਗੁਰੂ ਸ਼ਬਦ ਦੀ ਕਮਾਈ ਕੀਤੀ ਹੋਵੇ।

੯. ਇਸ ਤਰ੍ਹਾਂ ਸੱਚੇ ਤੇ ਸ਼ਬਦ ਦੀ ਕਮਾਈ ਦੁਆਰਾ ਆਪਣੇ ਸਰੂਪ ਵਿਚ ਪੁਜੀਦਾ ਹੈ, ਉਥੇ ਪੁਜ ਕੇ ਗੁਣਾਂ ਦਾ ਖ਼ਜ਼ਾਨਾ ਪ੍ਰਭੂ ਪ੍ਰਾਪਤ ਕਰੀਦਾ ਹੈ।

੧੦. ਪ੍ਰਭੂ ਉਹ ਬ੍ਰਿਛ ਹੈ, ਜਿਸ ਦੀਆਂ ਨਾ ਕੋਈ ਸ਼ਾਖ਼ਾਂ ਹਨ, ਨਾ ਜੜ੍ਹ ਹੈ, ਨਾ ਪੱਤਰ ਹਨ, (ਭਾਵ ਤ੍ਰਿਗੁਣਾਤੀਤ ਹੈ) ਪਰ ਜਿਸ ਦਾ ਰਾਜ ਸਭ ਉੱਪਰ ਹੈ, ਸੋ ਉਸ ਨੂੰ ਮਿਲਣ ਲਈ ਤਿੰਨਾਂ ਗੁਣਾਂ ਤੋਂ ਉੱਤੇ ਸਹਜ ਵਿਚ ਜਾਣਾ ਹੋਵੇਗਾ।

੧੧. ਨਿਰੇ ਜਪ, ਤਪ, ਸੰਜਮ ਤੇ ਹਠ ਦੁਆਰਾ ਇੰਦ੍ਰਿਆਂ ਦਾ ਵਸੀਕਾਰ ਕਰ ਕੇ ਵੀ ਦੁਨੀਆਂ ਥੱਕ ਗਈ ਹੈ—ਇਸ ਤਰ੍ਹਾਂ ਵੀ ਪ੍ਰਭੂ ਨਹੀਂ ਮਿਲਦਾ।

੧੨. (ਨਾਨਕ) ਸਹਜ ਦੀ ਹਾਲਤ ਵਿਚ ਅਪੜ ਕੇ ਜਗਤ ਦਾ ਜੀਵਨ ਪ੍ਰਭੂ ਮਿਲਦਾ ਹੈ ਤੇ ਸਤਿਗੁਰੂ ਹੀ ਇਸ ਤਰ੍ਹਾਂ ਦੀ ਸੋਝੀ ਬਖ਼ਸ਼ਦਾ ਹੈ। ੨।

੧੩. ਗੁਰੂ ਸਾਗਰ ਹੈ, ਰਤਨਾਂ ਦੀ ਖਾਣ ਹੈ, ਉਸ ਵਿਚ ਅਨੇਕ ਰਤਨ (ਗੁਣ) ਹਨ।

੧੪. ਹੇ ਮੇਰੇ ਮਨ, ਗੁਰਸੰਗਤ ਰੂਪ ਸੱਤ ਸਮੁੰਦਰਾਂ ਵਿਚ ਇਸ਼ਨਾਨ ਕਰ ਤੇ ਨਿਰਮਲ ਹੋ ਜਾ।

੧੫, ਐਸੇ ਨਿਰਮਲ ਜਲ (ਗੁਰਸੰਗਤ) ਵਿਚ ਕੋਈ ਤਾਂ ਇਸ਼ਨਾਨ ਕਰ ਸਕਦਾ ਹੈ ਜੇ ਉਹ ਪ੍ਰਭੂ ਨੂੰ ਚੰਗਾ ਲਗੇ। ਤਦੋਂ ਉਹ ਪੰਜ ਗੁਣਾਂ (ਸਤ, ਸੰਤੋਖ, ਦਇਆ, ਧਰਮ, ਧੀਰਜ) ਨੂੰ ਗੁਰੂ ਦੀ ਵਿਚਾਰ ਦੁਆਰਾ ਪ੍ਰਾਪਤ ਕਰਦਾ ਹੈ,

੧੬. ਅਤੇ ਕਾਮ, ਕ੍ਰੋਧ, ਕਪਟ ਦੇ ਵਿਸ਼ਿਆਂ ਨੂੰ ਛੱਡ ਕੇ ਸਦਾ ਸਥਿਰ ਨਾਮ ਨੂੰ ਹਿਰਦੇ ਵਿਚ ਵਸਾਂਦਾ ਹੈ।

੧੭. ਜਦੋਂ ਦੀਨਾ ਤੇ ਦਇਆ ਕਰਨ ਵਾਲਾ ਪਰਮਾਤਮਾ ਮਿਲਦਾ ਹੈ ਤਾਂ ਹਉਮੈ, ਲਬ ਤੇ ਲੋਭ ਦਾ ਜ਼ੋਰ ਖ਼ਤਮ ਹੋ ਜਾਂਦਾ ਹੈ।

੧੮. (ਨਾਨਕ) ਗੁਰ ਸਮਾਨ ਹੋਰ ਕੋਈ ਤੀਰਥ ਨਹੀਂ ਹੈ, ਗੁਰੂ ਸੱਚੇ ਗੋਪਾਲ (ਪ੍ਰਭੂ) ਦਾ ਰੂਪ ਹੈ। ੩।

੧੯. ਹੇ ਪ੍ਰਭੂ, ਮੈਂ ਸਾਰੇ ਜੰਗਲ ਦੇਖ ਚੁੱਕੀ ਹਾਂ, ਘਾਹ ਦਾ ਤੀਲਾ ਤੀਲਾ ਦੇਖ ਚੁੱਕੀ ਹਾਂ।

੨੦. (ਮੈਨੂੰ ਇਹੋ ਸਮਝ ਆਈ ਹੈ ਕਿ) ਤੂੰ ਹੀ ਤਿੰਨੇ ਭਵਨ ਬਣਾਏ ਹਨ, ਤੂੰ ਹੀ ਸਾਰਾ ਜਗਤ ਬਣਾਇਆ ਹੈ।

੨੧. ਸਭ ਕੁਝ ਤੇਰਾ ਹੀ ਕੀਤਾ ਹੋਇਆ ਹੈ, ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਤੇਰੇ ਬਰਾਬਰ ਹੋਰ ਕੋਈ ਨਹੀਂ ਹੈ।

੨੨. ਤੂੰ ਦਾਤਾ ਦੇਣ ਵਾਲਾ ਹੈਂ, ਸਾਰੇ ਤੇਰੇ ਪਾਸੋਂ ਮੰਗਣ ਵਾਲੇ ਹਨ, ਮੈਂ ਤੇਰੇ ਬਿਨਾਂ ਹੋਰ ਕਿਸ ਦੀ ਉਪਮਾ ਕਰਾਂ।

੨੩. ਹੇ ਦਾਤਾਰ, ਤੂੰ ਜੀਵਾਂ ਦੇ ਮੰਗਣ ਤੋਂ ਬਿਨਾਂ ਹੀ ਬਖ਼ਸ਼ਿਸ਼ ਕਰੀ ਜਾਂਦਾ ਹੈਂ, ਤੇਰੇ ਭਗਤੀ ਦੇ ਭੰਡਾਰ ਭਰੇ ਪਏ ਹਨ।

੨੪. (ਅੰਤ ਨੂੰ) ਨਾਨਕ ਇਹ ਤਤ-ਵਿਚਾਰ ਦਸਦਾ ਹੈ, ਕਿ ਐਸੇ ਪਰਮਾਤਮਾ ਦੇ ਨਾਮ ਸਿਮਰਨ ਤੋਂ ਬਿਨਾਂ ਕਿਸੇ ਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ੪।੨।

### ੩

੧. ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ।

੨. ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ।

੩. ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ।

੪. ਆਦਿ ਜੁਗਾਦੀ ਹੈ ਭੀ ਹੋਸੀ ਅਵਰੁ ਝੂਠਾ ਸਭੁ ਮਾਨੋ।

੫. ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ।

੬. ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ ।੧।

੭. ਮੇਰਾ ਮਨੋ ਮੇਰਾ ਮਨੁ ਮਾਨਿਆ ਨਾਮੁ ਸਖਾਈ ਰਾਮ।

੮. ਹਉਮੈ ਮਮਤਾ ਮਾਇਆ ਸੰਗਿ ਨ ਜਾਈ ਰਾਮ।

੯. ਮਾਤਾ ਪਿਤਾ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ।

੧੦. ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ।

੧੧. ਆਦਿ ਪੁਰਖਿ ਇਕੁ ਚਲਤੁ ਦਿਖਾਇਆ ਜਹ ਦੇਖਾ ਤਹ ਸੋਈ।

੧੨. ਨਾਨਕ ਹਰ ਕੀ ਭਗਤਿ ਨ ਛੋਡਉ ਸਹਜੇ ਹੋਇ ਸੁ ਹੋਈ।੨।

੧੩. ਮੇਰਾ ਮਨੋ ਮੇਰਾ ਮਨੁ ਨਿਰਮਲੁ ਸਾਚੁ ਸਮਾਲੇ ਰਾਮ।

੧੪. ਅਵਗਣ ਮੇਟਿ ਚਲੇ ਗੁਣ ਸੰਗਮ ਨਾਲੇ ਰਾਮ।

੧੫. ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ।
੧੬. ਆਵਣੁ ਜਾਵਣੁ ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ।
੧੭. ਸਾਜਨੁ ਮੀਤੁ ਸੁਜਾਣੁ ਸਖਾ ਤੂੰ ਸਚਿ ਮਿਲੈ ਵਡਿਆਈ ।
੧੮. ਨਾਨਕ ਨਾਮੁ ਰਤਨੁ ਪਰਗਾਸਿਆ ਐਸੀ ਗੁਰਮਤਿ ਪਾਈ ।੩।
੧੯. ਸਚ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ।
੨੦. ਮਨਿ ਤਨਿ ਰਵਿ ਰਹਿਆ ਜਗ ਜੀਵਨੋ ਦਾਤਾ ਰਾਮ ।
੨੧. ਜਗ ਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਐ ।
੨੨. ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ ।
੨੩. ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ ।
੨੪. ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ ।੪।੩।

## ਪਦ-ਅਰਥ

**ਧਾਰੇ**—ਆਸਰਾ ਦਿੰਦਾ ਹੈ; **ਅਗਮ**—ਪਹੁੰਚ ਤੋਂ ਪਰੇ; **ਅਗੋਚਰੁ**—ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ; **ਪਰਧਾਨੋ**—ਸ਼੍ਰੋਮਣੀ; **ਸਖਾਈ**—ਸਾਥੀ; **ਮਮਤਾ**—ਅਪਣਤ; **ਸੰਪੈ**—ਦੌਲਤ; **ਸਾਇਰ ਦੀ ਪੁਤ੍ਰੀ**—ਸਮੁੰਦਰ ਦੀ ਧੀ, ਲੱਛਮੀ, ਮਾਇਆ; **ਅੰਜਨੋ**—ਸੁਰਮਾ; **ਬੈਰਾਗੀ**—ਵੈਰਾਗਵਾਨ, ਵਿਰਕਤ; **ਪਤੀਣੇ**—ਪਤੀਜ ਗਏ; **ਉਦਾਸਾ**—ਵੈਰਾਗਵਾਨ, ਤਿਆਗੀ ।

## ਟੀਕਾ

੧. ਮੇਰਾ ਮਨ ਪਿਆਰੇ ਪਰਮਾਤਮਾ ਦੇ ਨਾਮ ਨਾਲ ਰੰਗਿਆ ਗਇਆ ਹੈ,
੨. (ਉਸ ਪਰਮਾਤਮਾ ਦੇ ਨਾਮ ਨਾਲ) ਜੋ ਸੱਚਾ ਹੈ, ਮਾਲਕ ਹੈ, ਆਦਿ ਪੁਰਖ (ਸਭ ਦਾ ਮੁੱਢ) ਹੈ, ਪਰੇ ਤੋਂ ਪਰੇ ਹੈ, ਸਭ ਨੂੰ ਆਸਰਾ ਦਿੰਦਾ ਹੈ ।
੩. ਜੋ ਪਹੁੰਚ ਤੋਂ ਪਰੇ ਹੈ, ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ, ਜਿਸ ਤੋਂ ਪਰੇ ਹੋਰ ਕੋਈ ਨਹੀਂ, ਜੋ ਬੇਅੰਤ ਹੈ ਜੋ ਸਭ ਤੋਂ ਸ਼੍ਰੋਮਣੀ ਹੈ ।
੪. ਜੋ ਸ੍ਰਿਸ਼ਟੀ ਦੇ ਅਰੰਭ ਤੋਂ ਅਤੇ ਜੁਗਾਂ ਦੇ ਅਰੰਭ ਤੋਂ ਮੌਜੂਦ ਹੈ, ਜੋ ਹੁਣ ਭੀ ਹੈ ਅਤੇ ਅਗੋਂ ਭੀ ਰਹੇਗਾ—ਉਸ ਤੋਂ ਬਿਨਾਂ ਹੋਰ ਸਭ ਝੂਠਾ (ਨਾਸ਼ਵੰਤ) ਹੈ ।
੫. ਮੇਰਾ ਮਨ ਧਾਰਮਿਕ ਕਰਮ ਕਾਂਡਾ ਦੀ ਸਾਰ ਨਹੀਂ ਜਾਣਦਾ, (ਇਸ ਮਨ ਨੂੰ ਕਰਮ ਕਾਂਡ ਦੀ ਖਬਰ ਨਹੀਂ) ਨਾ ਇਸ ਨੂੰ ਇਹ ਸੋਝੀ ਹੈ ਕਿ (ਅਖੌਤੀ) ਮੁਕਤੀ ਕਿਵੇਂ ਪਾਈਦੀ ਹੈ ।

੬. (ਨਾਨਕ) ਗੁਰੂ ਦੁਆਰਾ ਸ਼ਬਦ ਵਿਚ ਜੁੜ ਕੇ ਮੇਰਾ ਮਨ ਕੇਵਲ ਇਸ ਗੱਲ ਨੂੰ ਪਛਾਣਦਾ ਹੈ, ਕਿ ਦਿਨ ਰਾਤ ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ। ੧।

੭. ਮੇਰਾ ਮਨ ਇਸ ਨਿਸਚੇ ਤੇ ਪਹੁੰਚਿਆ ਹੈ, ਕਿ ਨਾਮ ਹੀ (ਸਦਾ ਨਿਭਣ ਵਾਲਾ) ਸਾਥੀ ਹੈ।

੮. ਹਉਮੈ ਤੇ ਪਦਾਰਥਾਂ ਦਾ ਮੋਹ ਜੀਵ ਦੇ ਨਾਲ ਨਿਭਣ ਵਾਲਾ ਨਹੀਂ,

੯. ਨਾ ਹੀ ਮਾਤਾ, ਪਿਤਾ, ਭਰਾ, ਪੁਤਰ, ਧਨ, ਇਸਤ੍ਰੀ ਤੇ ਸਿਆਣਪ ਨਾਲ ਨਿਭਣ ਵਾਲੇ ਹਨ।

੧੦. (ਇਸ ਲਈ) ਮੈਂ ਮਾਇਆ (ਸਮੁੰਦਰ ਦੀ ਧੀ) ਬਿਲਕੁਲ ਹੀ ਛੱਡ ਦਿੱਤੀ ਹੈ, ਗੁਰੂ ਦੇ ਵਿਚਾਰ ਦੁਆਰਾ ਮੈਂ ਇਸ ਨੂੰ ਪੈਰਾਂ ਥੱਲੇ ਲਿਤਾੜ ਦਿੱਤਾ ਹੈ।

੧੧. ਆਦਿ ਪੁਰਖ (ਪਰਮਾਤਮਾ) ਨੇ ਮੈਨੂੰ ਇਕ ਐਸਾ ਅਜੀਬ ਕੌਤਕ ਵਿਖਾਇਆ ਹੈ ਕਿ ਮੈਂ ਹੁਣ ਜਿਧਰ ਵੇਖਦਾ ਹਾਂ ਓਧਰ ਹੀ ਮੈਨੂੰ ਓਹੋ ਹਰੀ ਦਿਸਦਾ ਹੈ।

੧੨. ਇਸ ਲਈ (ਨਾਨਕ), ਮੈਂ ਪ੍ਰਭੂ ਭਗਤੀ ਨਹੀਂ ਛੱਡਾਂਗਾ। (ਮੈਨੂੰ ਹੁਣ ਦਿਸ ਪਇਆ ਹੈ ਕਿ) ਇਸ ਸੰਸਾਰ ਵਿਚ ਜੋ ਕੁਝ ਵਰਤਦਾ ਹੈ ਉਹ ਸਹਜੇ ਹੀ (ਸੁਤੇ ਹੀ) ਉਸ ਦੇ ਹੁਕਮ ਵਿਚ ਵਰਤਦਾ ਹੈ। ੨।

੧੩. ਮੇਰਾ ਮਨ ਸੱਚੇ ਪ੍ਰਭੂ ਦਾ ਸਿਮਰਨ ਕਰ ਕੇ ਨਿਰਮਲ ਹੋ ਗਇਆ ਹੈ।

੧੪. ਮੇਰਾ ਮਨ ਹੁਣ ਔਗੁਣਾਂ ਨੂੰ ਨਾਸ਼ ਕਰ ਕੇ ਤੇ ਗੁਣਾਂ ਨੂੰ ਨਾਲ ਲੈ ਕੇ (ਜੀਵਨ ਸਫਰ ਵਿਚ) ਤੁਰ ਪਇਆ ਹੈ।

੧੫. ਜੋ ਕੋਈ ਆਪਣੇ ਔਗੁਣ ਦੂਰ ਕਰ ਲੈਂਦਾ ਹੈ ਅਤੇ ਆਪਣੀ ਕਰਨੀ ਨਿਰਮਲ ਕਰ ਦਿੰਦਾ ਹੈ, ਉਹ ਸੱਚੇ ਪ੍ਰਭੂ ਦੀ ਦਰਗਾਹ ਵਿਚ ਸੱਚਾ ਪਰਵਾਨ ਕੀਤਾ ਜਾਂਦਾ ਹੈ।

੧੬. ਉਹ ਗੁਰੂ ਦੁਆਰਾ ਅਸਲੀਅਤ ਨੂੰ ਸਮਝ ਕੇ ਆਪਣਾ ਆਵਾਗਵਨ ਮੁਕਾ ਲੈਂਦਾ ਹੈ।

੧੭. ਹੇ ਪ੍ਰਭੂ, ਤੂੰ ਹੀ ਮੇਰਾ ਸਜਣ ਹੈਂ, ਮਿਤਰ ਹੈਂ; ਸਿਆਣਾ ਸਾਥੀ ਹੈਂ—ਤੇਰੇ ਸੱਚੇ ਨਾਮ ਵਿਚ ਜੁੜਨ ਨਾਲ ਵਡਿਆਈ ਮਿਲਦੀ ਹੈ।

੧੮. (ਨਾਨਕ) ਮੇਰੇ ਹਿਰਦੇ ਵਿਚ ਨਾਮ ਰਤਨ ਰੋਸ਼ਨ ਹੋਇਆ ਹੈ, ਐਸੀ ਗੁਰਮਤਿ ਮੈਨੂੰ ਪ੍ਰਾਪਤ ਹੋਈ ਹੈ। ੩।

੧੯. ਸੱਚ ਸੁਰਮਾ ਹੈ, ਇਸ ਸੁਰਮੇ ਨੂੰ ਪਾ ਕੇ ਮੈਂ ਮਾਇਆ-ਰਹਤ ਪ੍ਰਭੂ ਦੇ ਨਾਮ ਵਿਚ ਰੰਗਿਆ ਗਇਆ ਹਾਂ।

੨੦. (ਹੁਣ) ਸਾਰੇ ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ ਮੇਰੇ ਮਨ ਤੇ ਤਨ ਵਿਚ ਵੱਸ ਗਇਆ ਹੈ।

੨੧. ਉਹ ਜੋ ਜਗਤ ਦਾ ਜੀਵਨ ਤੇ ਸਭ ਨੂੰ ਦਾਤਾ ਦੇਣ ਵਾਲਾ ਹੈ ਉਸ ਨਾਲ ਮੇਰਾ ਮਨ ਰੱਤਾ ਹੈ, ਉਸ ਨੂੰ ਸਹਿਜੇ ਹੀ ਮਿਲ ਪਇਆ ਹੈ ਤੇ (ਗੁਰੂ ਨੇ) ਮਿਲਾਇਆ ਹੈ ।

੨੨. ਪ੍ਰਭੂ ਦੀ ਮਿਹਰ ਨਾਲ, ਗੁਰਮੁਖਾਂ ਤੇ ਸੰਤਾਂ ਦੀ ਸੰਗਤ ਵਿਚ ਸੁਖ ਪ੍ਰਾਪਤ ਹੋ ਗਇਆ ਹੈ ।

੨੩. ਜੋ ਪ੍ਰਭੂ ਨਾਮ ਵਿਚ ਰੱਤੇ ਹਨ, ਉਹ ਅਸਲ ਬੈਰਾਗੀ ਹਨ ਅਤੇ ਉਨ੍ਹਾਂ ਦੇ ਮੋਹ ਤੇ ਤ੍ਰਿਸ਼ਨਾ ਮੁੱਕੇ ਹਨ ।

੨੪. (ਨਾਨਕ) ਐਸੇ ਬੈਰਾਗੀ ਸੇਵਕ ਵਿਰਲੇ ਹਨ, ਜੋ ਹਉਮੈ ਨੂੰ ਨਾਸ਼ ਕਰਕੇ ਪ੍ਰਭੂ ਨਾਮ ਵਿਚ ਪਤੀਜ ਜਾਂਦੇ ਹਨ । ੪ । ੩ । ੪ । ੩ ।

੪

੧. **ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ।**

੨. **ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ।**

੩. **ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ।**

੪. **ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ।**

੫. **ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ।**

੬. **ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ । ੧ ।**

੭. **ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ।**

੮. **ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ ।**

੯. **ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ।**

੧੦. **ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ ।**

੧੧. **ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰਧਾਰਿ ਜੀਉ ।**

੧੨. **ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀ । ੨ ।**

੧੩. ਜਿਨਿ ਜਗਤੁ ਉਪਾਇਆ ਧੰਧੇ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ।

੧੪. ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ।

੧੫. ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ।

੧੬. ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ ਨਿਤ ਹਰਿ ਗੁਣ ਆਖਿ ਵਖਾਣੈ ।

੧੭. ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ ।

੧੮. ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ । ੩ ।

੧੯. ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ।

੨੦. ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ।

੨੧. ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ।

੨੨. ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿਨਾਮੁ ਧਿਆਵੈ ।

੨੩. ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਇ ਜੀਉ ।

੨੪. ਨਾਮੁ ਲੈਨ੍ਹਿ ਸਿ ਸੋਹਹਿ ਤਿਨ੍ ਸੁਖਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ । ੪ । ੧ । ੪ ।

## ਪਦ-ਅਰਥ

**ਕਰਮ ਬਿਧਾਤਾ**—ਕਰਮਾਂ ਅਨੁਸਾਰ ਫਲ ਦੇਣ ਵਾਲਾ; **ਕੋਟ ਕੋਟੰਤਰ**—ਕ੍ਰੋੜਾਂ ਕ੍ਰੋੜ, ਢੇਰ; **ਹੰਸ**—ਉੱਤਮ ਪੁਰਸ਼; **ਬਗ**—ਪਖੰਡੀ, ਪਾਪੀ ਪੁਰਸ਼; **ਇਕਮਨਿ**—ਇਕਾਗਰ; **ਸਾਰਹਿ**—ਸੰਭਾਲਦੇ ਹਨ; **ਪਾਵੈ**—ਪੈਰੀਂ; **ਉਰਧਾਰਿ**—ਹਿਰਦੇ ਵਿਚ ਵਸਾ ਕੇ; **ਵਿਟਹੁ**—ਉਤੋਂ; **ਵਖਾਣੈ**—ਬਿਆਨ ਕਰਦਾ ਹੈ; **ਜਰਾ**—ਬੁਢੇਪਾ; **ਸੂਕਹਿ**—ਸੁਕਦੇ ।

## ਟੀਕਾ

੧. ਹੇ ਪ੍ਰਭੂ, ਜਿਥੇ ਵੀ ਮੈਂ ਜਾਂਦਾ ਹਾਂ, ਤੂੰ ਮੈਨੂੰ ਸਾਰੀਆਂ ਥਾਵਾਂ ਤੇ ਮੌਜੂਦ ਦਿਸਦਾ ਹੈਂ, ਤੂੰ ਸੱਚਾ (ਸਦਾ ਥਿਰ) ਹੈਂ, ਸੰਸਾਰ ਦਾ ਸਿਰਜਣਹਾਰ ਹੈਂ ।

੨. ਤੂੰ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ, ਤੂੰ ਸਾਰਿਆਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਫਲ ਪਰਦਾਨ ਕਰਨ ਵਾਲਾ ਹੈਂ ।

੩. ਪ੍ਰਭੂ ਸਭ ਦੇ ਦੁੱਖ ਨਾਸ਼ ਕਰਨ ਵਾਲਾ ਹੈ, ਸਭ ਦਾ ਮਾਲਕ ਹੈਂ, ਉਸੇ ਦਾ ਕੀਤਾ ਸਭ ਕੁਝ ਹੁੰਦਾ ਹੈ ।

੪. ਉਹ ਜੀਵਾਂ ਦੇ ਪਾਪਾਂ ਦੇ ਢੇਰਾਂ ਦੇ ਢੇਰ ਇਕ ਘੜੀ ਵਿਚ ਨਾਸ਼ ਕਰ ਦਿੰਦਾ ਹੈ ।

੫. ਉਹ ਹਰ ਜੀਵ ਦੇ ਦਿਲ ਦਾ ਇਸ ਤਰ੍ਹਾਂ ਸਪਸ਼ਟ ਵਿਚਾਰ (ਨਿਰਨਾ) ਕਰਦਾ ਹੈ, ਕਿ ਜੋ ਹੰਸ (ਉੱਤਮ ਪੁਰਸ਼) ਹਨ ਉਨ੍ਹਾਂ ਨੂੰ ਹੰਸ ਠਹਿਰਾਉਂਦਾ ਹੈ ਅਤੇ ਜੋ ਬਗਲੇ (ਪਾਪੀ ਪਖੰਡੀ) ਹਨ, ਉਨ੍ਹਾਂ ਨੂੰ ਬਗਲੇ ਠਹਿਰਾਉਂਦਾ ਹੈ ।

੬. ਹੇ ਪ੍ਰਭੂ, ਜਿਥੇ ਵੀ ਮੈਂ ਜਾਂਦਾ ਹਾਂ, ਤੂੰ ਮੈਨੂੰ ਸਾਰੀਆਂ ਥਾਵਾਂ ਤੇ ਮੌਜੂਦ ਦਿਸਦਾ ਹੈਂ, ਤੂੰ ਸੱਚਾ (ਸਦਾ ਥਿਰ) ਹੈਂ, ਤੂੰ ਸੰਸਾਰ ਦਾ ਸਿਰਜਣਹਾਰ ਹੈਂ । ੧ ।

੭. ਜਿਨ੍ਹਾਂ ਨੇ ਇਕਾਗਰ ਮਨ ਨਾਲ ਉਸ ਨੂੰ ਸਿਮਰਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ—ਪਰ ਸੰਸਾਰ ਵਿਚ ਐਸੇ ਹੁੰਦੇ ਵਿਰਲੇ ਹੀ ਹਨ ।

੮. (ਜਿਹੜੇ ਹਨ) ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, (ਕਿਉਂਕਿ) ਉਹ ਸ਼ਬਦ ਦੀ ਕਮਾਈ ਕਰਦੇ ਹਨ । ਉਹ ਕਦੇ ਜੀਵਨ ਬਾਜ਼ੀ ਹਾਰ ਕੇ ਨਹੀਂ ਆਉਂਦੇ ।

੯. ਉਹ ਕਦੇ ਜੀਵਨ ਬਾਜ਼ੀ ਨਹੀਂ ਹਾਰਦੇ, (ਕਿਉਂਕਿ) ਉਹ ਪ੍ਰਭੂ ਦੇ ਗੁਣ ਆਪਣੇ ਅੰਦਰ ਵਸਾਂਦੇ ਹਨ, ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ ।

੧੦. ਜੋ ਜੋ ਪੁਰਸ਼ ਵੀ ਪ੍ਰਭੂ ਦੇ ਚਰਨਾਂ ਵਿਚ ਧਿਆਨ ਜੋੜਦੇ ਹਨ, ਉਨ੍ਹਾਂ ਸਭਨਾਂ ਦਾ ਜਨਮ ਮਰਨ ਦਾ ਗੇੜ ਮੁੱਕ ਜਾਂਦਾ ਹੈ ।

੧੧. ਉਨ੍ਹਾਂ ਗੁਰੂ ਦੀ ਮਤ ਲੈ ਕੇ ਹਰੀ ਨਾਮ ਦਾ ਰਸ ਚਖਿਆ ਹੈ, ਨਾਮ ਰੂਪੀ ਫਲ ਪ੍ਰਾਪਤ ਕੀਤਾ ਹੈ ਅਤੇ ਹਿਰਦੇ ਅੰਦਰ ਨਾਮ ਵਸਾਇਆ ਹੈ ।

੧੨. ਜਿਨ੍ਹਾਂ ਨੇ ਇਕਾਗਰ ਹੋ ਕੇ ਸਿਮਰਨ ਕੀਤਾ ਹੈ, ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ—ਪਰ ਸੰਸਾਰ ਵਿਚ ਐਸੇ ਜੀਵ ਹੁੰਦੇ ਵਿਰਲੇ ਹੀ ਹਨ । ੨ ।

੧੩. ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਤਾ ਹੈ ਅਤੇ ਜੀਵਾਂ ਨੂੰ ਜਗਤ ਦੇ ਧੰਧਿਆਂ ਵਿਚ ਲਗਾਇਆ ਹੈ, ਮੈਂ ਉਸ ਤੋਂ ਕੁਰਬਾਨ ਹਾਂ ।

੧੪. ਉਸ ਪ੍ਰਭੂ ਦੀ ਸੇਵਾ ਵਿਚ ਲਗਣਾ ਚਾਹੀਦਾ ਹੈ । ਸੰਸਾਰ ਵਿਚ ਇਹ ਲਾਭ ਖਟਣਾ ਚਾਹੀਦਾ ਹੈ—ਇਸੇ ਤਰ੍ਹਾਂ ਉਸ ਦੀ ਦਰਗਾਹ ਵਿਚ ਇੱਜ਼ਤ ਮਿਲਦੀ ਹੈ ।

੧੫. ਪ੍ਰਭੂ ਦੀ ਦਰਗਾਹ ਵਿਚ ਮਾਣ ਉਸੇ ਨੂੰ ਮਿਲਦਾ ਹੈ, ਜੋ ਇਕ ਪ੍ਰਭੂ ਨੂੰ ਹੀ ਹਰ ਥਾਂ ਵਸਦਾ ਜਾਣ ਲੈਂਦਾ ਹੈ ।

੧੬. ਉਸ ਨੂੰ ਮਾਨੋਂ ਨਵੇਂ ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ, ਉਹ ਗੁਰਮਤਿ ਦੁਆਰਾ ਨਾਮ ਦਾ ਸਿਮਰਨ ਕਰਦਾ ਹੈ ਅਤੇ ਉਸ ਦੇ ਗੁਣ ਗਾਉਂਦਾ ਤੇ ਬਿਆਨ ਕਰਦਾ ਹੈ ।

੧੭. ਦਿਨ ਰਾਤ ਉਸ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ ਜੋ ਉੱਤਮ ਹੈ, ਸਰਬ ਵਿਆਪਕ ਹੈ ਅਤੇ ਸਭ ਤੋਂ ਵੱਡਾ ਹੈ ।

੧੮. ਜਿਸ ਪ੍ਰਭੂ ਨੇ ਸੰਸਾਰ ਪੈਦਾ ਕੀਤਾ ਹੈ ਅਤੇ ਜੀਵਾਂ ਨੂੰ ਜਗਤ ਦੇ ਧੰਧਿਆਂ ਵਿਚ ਲਗਾਇਆ ਹੈ, ਮੈਂ ਉਸ ਤੋਂ ਸਦਕੇ ਜਾਂਦਾ ਹਾਂ । ੩ ।

੧੯. ਜਿਹੜੇ ਜੀਵ ਪ੍ਰਭੂ ਦਾ ਨਾਮ ਸਿਮਰਦੇ ਹਨ, ਉਹ ਦਰਗਾਹ ਵਿਚ ਸੋਭਾ ਪਾਂਦੇ ਹਨ, ਉਨ੍ਹਾਂ ਨੂੰ ਸੁਖ ਰੂਪ ਫਲ ਮਿਲਦਾ ਹੈ, ਉਹ ਹਰ ਥਾਂ ਸਤਕਾਰੇ ਜਾਂਦੇ ਹਨ, ਉਹ ਜੀਵਨ ਬਾਜ਼ੀ ਜਿੱਤ ਕੇ ਜਾਂਦੇ ਹਨ ।

੨੦. ਉਨ੍ਹਾਂ ਨੂੰ ਸੁਖ ਰੂਪ ਫਲ ਦੀ ਕਦੇ ਤੋਟ ਨਹੀਂ ਆਉਂਦੀ ਭਾਵੇਂ ਕਿਤਨੇ ਜੁਗ ਵੀ ਬੀਤ ਜਾਣ, ਕਿਉਂਕਿ ਪ੍ਰਭੂ ਨੂੰ ਇਵੇਂ ਭਾਉਂਦਾ ਹੈ ।

੨੧. ਹੇ ਮਾਲਕ, ਸਿਮਰਨ ਵਾਲਿਆਂ ਨੂੰ ਨਾਮ ਸਿਮਰਨ ਦੁਆਰਾ ਪ੍ਰਾਪਤ ਹੋਏ ਫਲ ਦੀ ਕਦੇ ਤੋਟ ਨਹੀਂ ਆਉਂਦੀ ਭਾਵੇਂ ਕਿਤਨੇ ਜੁਗ ਵੀ ਬੀਤ ਜਾਣ ।

੨੨. ਜੋ ਵੀ ਨਾਮ ਦਾ ਸਿਮਰਨ ਕਰਦੇ ਹਨ, ਉਨ੍ਹਾਂ ਨੂੰ ਨਾ ਬੁਢੇਪਾ ਹੈ, ਨਾ ਮੌਤ ਹੈ, ਨਾ ਨਰਕ ਦਾ ਵਾਸ ਹੈ ।

੨੩. ਜੋ ਨਾਮ ਦਾ ਸਿਮਰਨ ਕਰਦੇ ਹਨ, ਸੁਕਦੇ ਨਹੀਂ (ਸਦਾ ਹਰੇ ਭਰੇ ਖਿੜੇ ਰਹਿੰਦੇ ਹਨ) (ਨਾਨਕ) ਉਨ੍ਹਾਂ ਨੂੰ ਕਦੇ ਦੁੱਖ ਨਹੀਂ ਹੁੰਦਾ ।

੨੪. ਜੋ ਨਾਮ ਸਿਮਰਦੇ ਹਨ, ਉਹ ਦਰਗਾਹ ਵਿਚ ਸੋਭਾ ਪਾਂਦੇ ਹਨ ਉਨ੍ਹਾਂ ਨੂੰ ਸੁਖ ਰੂਪ ਫਲ ਮਿਲਦਾ ਹੈ, ਉਹ ਹਰ ਥਾਂ ਸਤਿਕਾਰੇ ਜਾਂਦੇ ਹਨ, ਉਹ ਜੀਵਨ ਬਾਜ਼ੀ ਜਿਤ ਕੇ ਜਾਂਦੇ ਹਨ । ੪ । ੧ । ੪ ।

### ੫

**੧. ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ।**
**੨. ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ ।**
**੩. ਫਿਰਿ ਹੋਇ ਤਾਤਾ ਖਰਾ ਮਾਤਾ ਨਾਮੁ ਬਿਨੁ ਪਰਤਾਪਏ ।**
**੪. ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ।**
**੫. ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ।**
**੬. ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ ।੧।**

੭. ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ।

੮. ਮੈਂ ਗੁਰ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ ।

੯. ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਾਤਓ ।

੧੦. ਸੂਰਜੁ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ ।

੧੧. ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ ।

੧੨. ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ ।੨।

੧੩. ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ।

੧੪. ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮਜਾਲੇ ਰਾਮ ।

੧੫. ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ।

੧੬. ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ ।

੧੭. ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ ।

੧੮. ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ ।੩।

੧੯. ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ।

੨੦. ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ ।

੨੧. ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ ।

੨੨. ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ ।

੨੩. ਹਰਿਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ ।

੨੪. ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ ।੪।੧।੫।

## ਪਦ-ਅਰਥ

**ਹਰਣਾ**—ਹੇ ਹਰਣ ਰੂਪ ਮਨਾ; **ਵਾੜੀਐ**—ਸੰਸਾਰ ਦੀ ਵਿਸ਼ੇ ਵਾੜੀ ਵਿਚ; **ਰਾਤਾ**—ਮਸਤ; **ਤਾਤਾ**—ਤੱਤਾ, ਦੁੱਖ ਦਾਇਕ; **ਖਰਾ ਮਾਤਾ**—ਬਹੁਤ ਮਸਤ; **ਪਰਤਾਪਏ**—ਦੁੱਖ ਦੇਂਦਾ ਹੈ; **ਜੇਵ**—ਜਿਵੇਂ; **ਸਾਇਰ**—ਸਮੁੰਦਰ; **ਬੇਲੀ**—ਵੇਲਾਂ ਵਿਚ; **ਸੂਰਜੁ ਚੜਿਆ**—ਉਮਰ ਰੂਪੀ ਰਾਤ ਮੁੱਕੀ; **ਪਿੰਡੁ ਪੜਿਆ**—ਸਰੀਰ ਡਿੱਗ ਪਇਆ; **ਤਾਵਣਿ**—ਕੜਾਹੀ ਵਿਚ; **ਬੇਤਾਲਿਆ**—ਭੂਤਨਾ; **ਬਧਿਕਿ**—ਸ਼ਿਕਾਰੀ, ਮਾਛੀ; **ਪਚਹਿ**—ਨਾਸ਼ ਹੁੰਦੇ ਹਨ; **ਧਾਹੀ**—ਢਾਹ ਮਾਰ ਕੇ; **ਚਿਰੀ**—ਚਿਰਾਂ ਤੋਂ।

## ਟੀਕਾ

੧. ਹੇ ਕਾਲੇ ਹਰਨ ਰੂਪ ਮੇਰੇ ਮਨ, ਸੁਣ (ਮੈਂ ਤੈਥੋਂ ਪੁੱਛਦਾ ਹਾਂ ਕਿ) ਤੂੰ ਸੰਸਾਰ ਵਾੜੀ ਵਿਚ ਕਿਉਂ ਮਸਤ ਹੋਇਆ ਫਿਰਦਾ ਹੈਂ।

੨. ਮਾਇਕ ਫਲ ਜ਼ਹਿਰ ਹੈ, ਇਹ ਥੋੜ੍ਹਾ ਸਮਾਂ ਠੀਕ ਮਿੱਠਾ ਲਗਦਾ ਹੈ, ਫਿਰ (ਛੇਤੀ ਹੀ) ਦੁੱਖਦਾਈ ਹੋ ਜਾਂਦਾ ਹੈ।

੩. ਜਿਸ ਫਲ ਤੇ ਤੂੰ ਬਹੁਤ ਮਸਤ ਹੈਂ ਉਹ ਅੰਤ ਨੂੰ ਦੁਖਦਾਈ ਹੋ ਜਾਏਗਾ, ਨਾਮ ਤੋਂ ਬਿਨਾਂ ਇਹ ਬਹੁਤ ਦੁੱਖ ਦਿੰਦਾ ਹੈ।

੪. ਉਹ (ਇਵੇਂ ਹੀ ਅਨਸਥਿਰ ਹੈ) ਜਿਵੇਂ ਸਾਗਰ ਦੀ ਲਹਿਰ ਜਾਂ ਜਿਵੇਂ ਬਿਜਲੀ ਦਾ ਲਿਸ਼ਕਾਰਾ ਹੈ।

੫. ਪਰਮਾਤਮਾ ਤੋਂ ਬਿਨਾਂ ਤੇਰੀ ਸਹਾਇਤਾ ਕਰਨ ਵਾਲਾ ਕੋਈ ਨਹੀਂ ਅਤੇ ਉਸੇ ਨੂੰ ਤੂੰ ਵਿਸਾਰਿਆ ਹੋਇਆ ਹੈ।

੬. ਹੇ ਮੇਰੇ ਮਨ (ਕਾਲੇ ਹਰਣ) ਨਾਨਕ ਤੈਨੂੰ ਸੱਚ ਕਹਿੰਦਾ ਹੈ ਕਿ ਤੂੰ ਪ੍ਰਭੂ ਦਾ ਸਿਮਰਨ ਕਰ, ਤੂੰ ਸੰਸਾਰ ਤੋਂ ਆਖਰ ਤੁਰ ਜਾਣਾ ਹੈ। ੧।

੭. ਹੇ ਫੁੱਲ ਫੁੱਲ ਤੇ ਫਿਰਨ ਵਾਲੇ ਭੌਰੇ, (ਰੂਪ ਮੇਰੇ ਮਨ ਜਾਣ ਕਿ) ਇਸ ਫਿਰਨ ਵਿਚੋਂ ਭਾਰੀ ਦੁੱਖ ਨਿਕਲੇਗਾ।

੮. ਮੈਂ ਆਪਣੇ ਗੁਰੂ ਨੂੰ ਪੁਛਿਆ ਹੈ, ਮੇਰਾ ਗੁਰੂ ਸਦਾ ਸੱਚ ਦਾ ਵਿਚਾਰ ਕਰਦਾ ਹੈ (ਉਹ ਜੋ ਦਸਦਾ ਹੈ ਠੀਕ ਦਸਦਾ ਹੈ)।

੯. ਤੇਰੀ ਇਹ ਹਾਲਤ ਵਿਚਾਰ ਕੇ, ਮੈਂ ਸਤਿਗੁਰੂ ਨੂੰ ਪੁਛਿਆ ਸੀ ਕਿ ਇਹ ਮਨ ਤਾਂ ਸੰਸਾਰਕ ਪਦਾਰਥਾਂ ਰੂਪ ਵੇਲ ਤੇ ਮਸਤ ਫਿਰਦਾ ਹੈ (ਇਸ ਦਾ ਕੀ ਬਣੇਗਾ ?)।

੧੦. (ਗੁਰੂ ਨੇ ਦਸਿਆ ਹੈ ਕਿ) ਜਦੋਂ ਕਿਸੇ ਦੀ ਜੀਵਨ ਰਾਤ ਮੁੱਕ ਜਾਂਦੀ ਹੈ ਤਾਂ ਉਸ ਦਾ ਸਰੀਰ ਡਿੱਗ ਪੈਂਦਾ ਹੈ ਅਤੇ ਫਿਰ (ਮਾਇਕ ਰਸਾਂ ਵਿਚ ਲੀਨ ਰਹਿਣ ਦੇ ਕਾਰਨ, ਉਸ ਨੂੰ ਇਸ ਤਰ੍ਹਾਂ ਸਜ਼ਾ ਹੁੰਦੀ ਹੈ ਜਿਵੇਂ) ਤੇਲ ਤਾਉਣੀ ਵਿਚ ਤਾਇਆ ਜਾਂਦਾ ਹੈ।

੧੧. ਹੇ ਭੂਤਨਾ ਬਣੇ ਪ੍ਰਾਣੀ, ਸ਼ਬਦ ਦੀ ਕਮਾਈ ਤੋਂ ਬਿਨਾਂ ਤੂੰ ਜਮਾਂ ਦੇ ਰਸਤੇ ਉਤੇ ਬੰਨ੍ਹਿਆ ਹੋਇਆ ਜਾਏਂਗਾ ਅਤੇ ਸੱਟਾਂ ਖਾਏਂਗਾ।

੧੨. ਹੇ ਭੌਰੇ ਮਨ, ਨਾਨਕ ਤੈਨੂੰ ਸੱਚ ਕਹਿੰਦਾ ਹੈ, ਕਿ ਤੂੰ ਪ੍ਰਭੂ ਦਾ ਸਿਮਰਨ ਕਰ, ਤੂੰ ਸੰਸਾਰ ਤੋਂ ਆਖਰ ਤੁਰ ਜਾਣਾ ਹੈ। ੨।

੧੩. ਹੇ ਮੇਰੇ ਪਰਦੇਸੀ ਜੀਅੜੇ ਤੂੰ ਕਿਉਂ (ਮਾਇਆ ਦੇ) ਜੰਜਾਲਾਂ ਵਿਚ ਫਸ ਰਹਿਆ ਹੈਂ ?

੧੪. ਜੇ ਸੱਚਾ ਮਾਲਕ (ਤੇਰੇ) ਮਨ ਵਿਚ ਵਸਦਾ ਹੋਵੇ ਤਾਂ ਕਿਉਂ ਤੂੰ ਜਮਾਂ ਦੀ ਫਾਹੀ ਵਿਚ ਫਸੇਂ ?

੧੫, (ਹੇ ਮੇਰੇ ਮਨ, ਵੇਖ) ਜਦ ਸ਼ਿਕਾਰੀ ਜਾਲ ਸੁੱਟਦਾ ਹੈ ਤਾਂ ਮਛਲੀ (ਭਿਤੀ ਦੇ ਲੋਭ ਵਿਚ ਫਸ ਜਾਂਦੀ ਹੈ) ਪਾਣੀ ਤੋਂ ਵਿਛੜ ਜਾਂਦੀ ਹੈ ਤੇ ਫਿਰ ਰੋਂਦੀ (ਪਛਤਾਂਦੀ ਹੈ)।

੧੬. (ਇਸੇ ਤਰ੍ਹਾਂ) ਸੰਸਾਰ ਨੂੰ ਮਾਇਆ ਦਾ ਮੋਹ ਮਿੱਠਾ ਲਗਦਾ ਹੈ (ਪਰ ਅੰਤ ਤੇ ਅਸਲੀਅਤ ਉਘੜਦੀ ਹੈ) ਤੇ ਭੁਲੇਖਾ ਦੂਰ ਹੁੰਦਾ ਹੈ।

੧੭. ਹੇ ਮਨ, ਪ੍ਰਭੂ ਵਿਚ ਚਿਤ ਜੋੜ ਕੇ ਭਗਤੀ ਕਰ ਅਤੇ ਮਨ ਵਿਚੋਂ ਫਿਕਰ ਅੰਦੇਸ਼ੇ ਦੂਰ ਕਰ।

੧੮. ਹੇ ਮੇਰੇ ਪਰਦੇਸੀ ਜੀਅੜੇ, ਸਿਮਰਨ ਕਰ, ਨਾਨਕ ਤੈਨੂੰ ਸੱਚ ਕਹਿੰਦਾ ਹੈ।੩।

੧੯. ਜੇ ਨਦੀਆਂ ਤੇ ਵਹਿਣ (ਸਮੁੰਦਰ ਤੋਂ) ਨਿਖੜ ਜਾਣ ਤਾਂ ਉਨ੍ਹਾਂ ਦਾ ਮੁੜ ਕੇ ਸਮੁੰਦਰ ਨਾਲ ਮੇਲਾ ਭਾਗਾਂ ਨਾਲ ਹੀ ਹੁੰਦਾ ਹੈ। (ਵਾਹਿਗੁਰੂ ਸਮੁੰਦਰ ਤੋਂ ਵਿਛੜ ਕੇ ਵੀ ਜੀਵ ਮੁੜ ਭਾਗਾਂ ਨਾਲ ਮਿਲਦਾ ਹੈ)।

੨੦. ਕੋਈ ਵਿਰਲਾ ਜੋਗੀ ਹੀ (ਮਾਇਆ ਤੋਂ ਨਿਰਲੇਪ ਹੋਇਆ ਤੇ ਰੱਬ ਵਿਚ ਜੁੜਿਆ ਮਨੁੱਖ) ਸਮਝਦਾ ਹੈ ਕਿ ਮਾਇਆ ਦਾ ਮੋਹ ਭਾਵੇਂ ਕਿੰਨਾ ਹੀ ਸਮਾਂ ਮਿੱਠਾ ਪਇਆ ਹੋਵੇ ਪਰ ਅੰਦਰੋਂ ਜ਼ਹਿਰ ਨਾਲ ਭਰਿਆ ਹੈ।

੨੧. ਕੋਈ ਵਿਰਲਾ ਜੋ ਸਤਿਗੁਰੂ ਨੂੰ ਚੇਤੇ ਰਖਦਾ ਹੈ, ਉਹ ਤਿੰਨ ਗੁਣਾਂ ਤੋਂ ਉੱਚਾ ਹੋ ਕੇ ਇਹ ਗੱਲ ਜਾਣਦਾ ਹੈ, ਉਹੋ ਪ੍ਰਭੂ ਨੂੰ ਪਛਾਣਦਾ ਹੈ।

੨੨. ਨਾਮ ਤੋਂ ਬਿਨਾਂ ਮਾਇਆ ਦੀ ਭਟਕਣਾ ਵਿਚ ਫਸ ਕੇ ਅਨੇਕਾਂ ਗਾਫਲ ਮੂਰਖ ਨਾਸ਼ ਹੁੰਦੇ ਹਨ।

੨੩. ਜੋ ਨਾਮ ਭਗਤੀ ਨਹੀਂ ਕਰਦੇ ਤੇ ਆਪਣੇ ਹਿਰਦੇ ਵਿਚ ਪ੍ਰਭੂ ਨੂੰ ਨਹੀਂ ਵਸਾਂਦੇ ਉਹ ਅੰਤ ਨੂੰ ਢਾਹਾਂ ਮਾਰ ਮਾਰ ਕੇ ਰੋਂਦੇ ਹਨ।

੨੪. ਨਾਨਕ ਸੱਚ ਕਹਿੰਦਾ ਹੈ ਕਿ ਪ੍ਰਭੂ, ਸ਼ਬਦ ਦੁਆਰਾ, ਚਿਰਾਂ ਤੋਂ ਵਿਛੜੇ ਬੰਦਿਆਂ ਨੂੰ ਆਪਣੇ ਆਪ ਨਾਲ ਮਿਲਾ ਲੈਂਦਾ ਹੈ।੪।੧।੫।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੇ ਕੀ ਧੁਨੀ ॥

ਇਹ ਆਸਾ ਰਾਗ ਵਿਚ ਉਚਾਰਨ ਹੋਈ ਵਾਰ ਹੈ। ਇਹ ਵਾਰ ਨਿਰੀਆਂ ਪਉੜੀਆਂ ਹੀ ਨਹੀਂ ਸਗੋਂ ਇਸ ਨਾਲ ਮਹਲੇ ਪਹਿਲੇ ਦੇ ਸਲੋਕ ਭੀ ਲਗਾ ਦਿੱਤੇ ਗਏ ਹਨ। ਇਸ ਵਾਰ ਦੀਆਂ ਪਉੜੀਆਂ ਉਸ ਸੁਰ ਨਾਲ ਗਾਉਣੀਆਂ ਹਨ ਜਿਸ ਨਾਲ ਟੁੰਡੇ ਅਸਰਾਜੇ ਦੀ ਵਾਰ ਗਾਈ ਜਾਂਦੀ ਹੈ।

ਅਸਰਾਜ, ਰਾਜਾ ਸਾਰੰਗ ਦਾ ਪੁੱਤਰ ਮਤ੍ਰਏ ਭਰਾਵਾਂ (ਸਰਦੂਲ ਰਾਏ ਅਤੇ ਸੁਲਤਾਨ ਖਾਂ) ਨੇ ਫੱਟੜ ਕਰ ਕੇ ਖੂਹ ਵਿਚ ਸੁੱਟ ਦਿੱਤਾ। ਉਥੋਂ ਕੋਈ ਵਣਜਾਰੇ ਉਸ ਨੂੰ ਕੱਢ ਕੇ ਉਸ ਦੇਸ਼ ਵਿਚ ਲੈ ਗਏ ਜਿਥੋਂ ਦਾ ਰਾਜਾ ਨਿਰਸੰਤਾਨ ਮਰ ਗਇਆ ਸੀ। ਵਜ਼ੀਰਾਂ ਦੇ ਫ਼ੈਸਲੇ ਮੁਜਬ—ਸ਼ਹਿਰ ਵਿਚ ਸਭ ਤੋਂ ਪਹਿਲਾਂ ਦਾਖਲ ਹੋਣ ਕਰ ਕੇ—ਅਸਰਾਜ ਨੂੰ ਰਾਜਾ ਬਣਾਇਆ ਗਇਆ। ਇਸ ਦਾ ਆਪਣੇ ਭਰਾਵਾਂ ਨਾਲ ਜੰਗ ਹੋਇਆ। ਜਿਸ ਵਿਚ ਇਹ ਜਿੱਤ ਗਇਆ ਅਤੇ ਆਪਣੇ ਪਿਤਾ ਦੀ ਗੱਦੀ ਦਾ ਮਾਲਕ ਬਣਿਆ। ਇਸ ਸਾਕੇ ਨੂੰ ਦੇਸ਼ ਦੇ ਢਾਡੀਆਂ ਨੇ ਵਾਰ ਵਿਚ ਆਖਿਆ ਜਿਸ ਵਾਰ ਦੀ ਧੁਨੀ ਉਤੇ ਆਸਾ ਦੀ ਵਾਰ ਗਾਉਣੀ ਹੈ।

**ਨੋਟ:** ਇਸ ਵਾਰ ਵਿਚ ਸ਼ਲੋਕ ਮਹਲੇ ਦੂਜੇ ਦੇ ਵੀ ਹਨ। ਉਹ ਸ਼ਲੋਕ ਦੇ ਦਿੱਤੇ ਗਏ ਹਨ, ਪਰ ਉਨ੍ਹਾਂ ਦੇ ਪਦ-ਅਰਥ ਤੇ ਟੀਕਾ ਨਹੀਂ ਕੀਤੇ ਗਏ)।

### ੧

### ਸਲੋਕ ਮ: ੧

੧. **ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।**
੨. **ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ। ੧।**

## ਪਦ-ਅਰਥ

**ਦਿਉਹਾੜੀ**—ਦਿਨ ਵਿਚ; **ਸਦ ਵਾਰ**—ਸੌ ਵਾਰੀ; **ਵਾਰ**—ਦੇਰ ।

## ਟੀਕਾ

੧. ਮੈਂ ਆਪਣੇ ਗੁਰੂ ਤੋਂ ਦਿਨ ਵਿਚ ਸੌ ਵਾਰੀ ਸਦਕੇ ਜਾਂਦਾ ਹਾਂ ।

੨. ਜਿਸ ਗੁਰੂ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤੇ ਹਨ ਅਤੇ ਐਸਾ ਕਰਦਿਆਂ ਉਸ ਨੂੰ ਦੇਰ ਵੀ ਨਹੀਂ ਲੱਗੀ । ੧ ।

## ਮਹਲਾ ੨

**੧. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ।**

**੨. ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ । ੨ ।**

## ਮ: ੧

**੧. ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ।**

**੨. ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ।**

**੩. ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ।**

**੪. ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ । ੩ ।**

## ਪਦ-ਅਰਥ

**ਨ ਚੇਤਨੀ**—ਚੇਤੇ ਨਹੀਂ ਕਰਦੇ; ਆਪਣੇ ਧਿਆਨ ਵਿਚ ਨਹੀਂ ਲਿਆਉਂਦੇ, ਲੋੜ ਨਹੀਂ ਸਮਝਦੇ; **ਸੁਚੇਤ**—ਨਿਪੁੰਨ, ਸਿਆਣੇ; **ਤਿਲ ਬੂਆੜ**—ਸੜੇ ਹੋਏ ਤਿਲ; **ਸਉ ਨਾਹ**—ਸੌ ਮਾਲਕ, ਸੌ ਖਸਮ; **ਬਪੁੜੇ**—ਵਿਚਾਰੇ; **ਸੁਆਹ**—ਛਾਈ ।

## ਟੀਕਾ

੧. (ਨਾਨਕ) ਜੋ ਮਨੁੱਖ ਗੁਰੂ ਨੂੰ ਚੇਤੇ ਨਹੀਂ ਕਰਦੇ (ਗੁਰੂ ਦੀ ਲੋੜ ਨਹੀਂ ਸਮਝਦੇ) ਅਤੇ ਆਪਣੇ ਮਨ ਅੰਦਰ (ਆਪਣੇ ਆਪ ਨੂੰ ਹੀ) ਸਿਆਣੇ ਸਮਝਦੇ ਹਨ (ਕਿਸੇ ਹੋਰ ਦੀ ਅਗਵਾਈ ਕਬੂਲ ਨਹੀਂ ਕਰਦੇ),

੨. ਉਨ੍ਹਾਂ ਨੂੰ ਇਉਂ ਸਮਝੋ ਜਿਵੇਂ ਸੁੰਞੇ ਖੇਤ ਵਿਚ ਬੂਆੜ ਤਿਲ ਨਿਖਸਮੇ ਹੁੰਦੇ ਹਨ ।

੩. (ਨਾਨਕ) ਤੂੰ ਆਖ (ਸੱਚ ਜਾਣ) ਕਿ ਖੇਤ ਵਿਚ ਨਿਖਸਮੇ ਪਏ ਉਨ੍ਹਾਂ ਬੂਆੜ ਤਿਲਾਂ ਦੇ ਸੌ ਖਸਮ ਆ ਬਣਦੇ ਹਨ (ਜੋ ਆਇਆ ਚੁਕ ਕੇ ਲੈ ਜਾਂਦਾ ਹੈ। ਤਿਵੇਂ ਜੋ ਨਿਗੁਰੇ ਹਨ ਉਨ੍ਹਾਂ ਦਾ ਰਾਹ ਧੁੰਧਲਾ ਹੁੰਦਾ ਹੈ। ਉਨ੍ਹਾਂ ਦੇ ਦਿਮਾਗ਼ ਤੇ ਹਰ ਕੋਈ ਗ਼ਲਬਾ ਪਾ ਸਕਦਾ ਹੈ)।

੪. ਉਹ ਤਿਲ ਭਾਵੇਂ ਜ਼ਾਹਿਰਾ ਤਾਂ ਫਲਦੇ ਫੁਲਦੇ ਵੀ ਦਿਸਦੇ ਹਨ, ਪਰ ਉਨ੍ਹਾਂ ਵਿਚਾਰਿਆਂ ਦੇ ਅੰਦਰ ਤਾਂ ਸੁਆਹ ਹੀ ਭਰੀ ਹੁੰਦੀ ਹੈ। ੩।

## ਪਉੜੀ–੧

**੧. ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ।**
**੨. ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।**
**੩. ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ।**
**੪. ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ।**
**੫. ਕਰਿ ਆਸਣੁ ਡਿਠੋ ਚਾਉ ।੧।**

## ਪਦ–ਅਰਥ

**ਆਪੀਨੈ**—ਆਪ ਹੀ ਨੇ, ਪ੍ਰਭੂ ਨੇ ਆਪ ਹੀ; **ਆਪੁ**—ਆਪਣਾ ਆਪ; **ਰਚਿਓ ਨਾਉ**—ਆਤਮ ਸਰੂਪ ਦਾ ਜ਼ਹੂਰ (ਪ੍ਰਗਟਾਵਾ) ਕੀਤਾ, ਸਰਗੁਨ ਰੂਪ ਵਿਚ ਪ੍ਰਗਟ, ਨਾਮ ਬਣਾਇਆ; **ਦੁਯੀ**—ਆਪਣੇ ਆਪ ਤੋਂ ਛੁਟ, ਦੂਜੀ; **ਚਾਉ**—ਸ਼ੌਕ, ਦਿਲ ਪਰਚਾਵਾ, ਲੀਲਾ; **ਤੁਸਿ**—ਤੁੱਠ ਕੇ, ਖ਼ੁਸ਼ ਹੋ ਕੇ; **ਪਸਾਉ**—ਪ੍ਰਸਾਦਿ, ਕਿਰਪਾ, ਬਖ਼ਸ਼ਿਸ਼; **ਜਾਣੋਈ**—ਜਾਣਨ ਵਾਲਾ; **ਜਿੰਦ**—ਜਾਨ; **ਕਵਾਉ**—ਪੋਸ਼ਾਕ (ਜਿੰਦ ਹੀ), ਸਰੀਰ।

## ਟੀਕਾ

੧. ਪ੍ਰਭੂ ਨੇ ਆਪ ਹੀ ਆਪਣਾ ਆਪ (ਨਿਰਗੁਣ ਰੂਪ) ਸਾਜਿਆ ਅਤੇ ਆਪ ਹੀ ਆਪਣੇ ਆਤਮ ਸਰੂਪ ਅਰਥਾਤ ਨਾਮ (ਸਰਗੁਣ ਰੂਪ) ਨੂੰ ਰਚਿਆ (ਨਿਰਗੁਣ ਤੇ ਸਰਗੁਣ ਦੋਵੇਂ ਰੂਪ ਉਸ ਦੇ ਆਪਣੇ ਕੀਤੇ ਹਨ)।

੨. ਆਪਣੇ ਆਪ ਤੋਂ ਇਲਾਵਾ, ਫਿਰ ਉਸ ਨੇ ਕੁਦਰਤ ਰਚੀ ਜਿਸ ਵਿਚ ਆਸਣ ਜਮਾ ਕੇ ਉਹ ਆਪਣਾ ਰਚਿਆ ਇਹ ਚਾਉ, ਇਹ ਦਿਲ ਪਰਚਾਵਾ (ਜਗਤ) ਵੇਖ ਰਹਿਆ ਹੈ (ਇਹ ਉਸ ਦਾ ਸਰਬ-ਵਿਆਪਕ ਰੂਪ ਹੈ—ਨਿਰਗੁਣ ਤੇ ਸਰਗੁਣ ਤੋਂ ਛੁੱਟ ਉਹ ਸਰਬ-ਵਿਆਪਕ ਹੈ ਆਪਣੀ ਰਚਨਾ ਦੇ ਅੰਦਰ ਵਸਦਾ ਹੈ)।

੩. ਹੇ ਪ੍ਰਭੂ, ਤੂੰ ਆਪ ਹੀ ਪੈਦਾ ਕਰਨ ਵਾਲਾ ਹੈਂ, ਤੂੰ ਆਪ ਹੀ ਤੁੱਠ ਕੇ ਬਖ਼ਸ਼ਿਸ਼ ਕਰਨ ਵਾਲਾ ਹੈਂ।

੪. ਤੂੰ ਸਭ ਦੇ ਦਿਲਾਂ ਦੀ ਜਾਣਨ ਵਾਲਾ ਹੈਂ; ਤੂੰ ਆਪ ਹੀ ਜਿੰਦ ਅਤੇ ਸਰੀਰ ਦੇ ਕੇ ਮੁੜ ਆਪ ਹੀ ਲੈ ਲੈਂਦਾ ਹੈਂ।

੫. ਤੂੰ ਕੁਦਰਤ ਵਿਚ ਆਸਣ ਜਮਾ ਕੇ ਆਪਣਾ ਰਚਿਆ ਇਹ ਸ਼ੌਕ (ਜਗਤ) ਵੇਖ ਰਹਿਆ ਹੈ। ੧।

## ੨

## ਸਲੋਕੁ ਮ: ੧

੧. **ਸਚੇ ਤੇਰੇ ਖੰਡ ਸਚੇ ਬ੍ਰਹਮੰਡ।**
੨. **ਸਚੇ ਤੇਰੇ ਲੋਅ ਸਚੇ ਆਕਾਰ।**
੩. **ਸਚੇ ਤੇਰੇ ਕਰਣੇ ਸਰਬ ਬੀਚਾਰ।**
੪. **ਸਚਾ ਤੇਰਾ ਅਮਰੁ ਸਚਾ ਦੀਬਾਣੁ।**
੫. **ਸਚਾ ਤੇਰਾ ਹੁਕਮੁ ਸਚਾ ਫੁਰਮਾਣੁ।**
੬. **ਸਚਾ ਤੇਰਾ ਕਰਮੁ ਸਚਾ ਨੀਸਾਣੁ।**
੭. **ਸਚੇ ਤੁਧੁ ਆਖਹਿ ਲਖ ਕਰੋੜਿ।**
੮. **ਸਚੈ ਸਭਿ ਤਾਣਿ ਸਚੈ ਸਭਿ ਜੋਰਿ।**
੯. **ਸਚੀ ਤੇਰੀ ਸਿਫਤਿ ਸਚੀ ਸਾਲਾਹ।**
੧੦. **ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ।**
੧੧. **ਨਾਨਕ ਸਚੁ ਧਿਆਇਨਿ ਸਚੁ।**
੧੨. **ਜੋ ਮਰਿ ਜੰਮੇ ਸੁ ਕਚੁ ਨਿਕਚੁ। ੧।**

## ਪਦ-ਅਰਥ

**ਖੰਡ**—ਸ੍ਰਿਸ਼ਟੀ ਦੇ ਹਿੱਸੇ; **ਬ੍ਰਹਮੰਡ**—ਸਾਰੀ ਰਚਨਾ; **ਲੋਅ**—ਲੋਕ; **ਆਕਾਰ**—ਸਰੀਰਕ ਰਚਨਾ; **ਕਰਣੇ**—ਕੰਮ; **ਅਮਰੁ**—ਹਕੂਮਤ, ਪਾਤਸ਼ਾਹੀ; **ਦੀਬਾਣੁ**—ਕਚਹਿਰੀ; **ਫੁਰਮਾਣੁ**—ਹੁਕਮ; **ਕਰਮ**—ਬਖ਼ਸ਼ਿਸ਼; **ਨੀਸਾਣੁ**—(ਪ੍ਰਵਾਨਗੀ ਦਾ) ਨਿਸ਼ਾਨ; **ਸਚੈ**—ਸਚੇ ਦੇ; **ਸਚੁ**—ਸੱਚ ਸਰੂਪ ਪ੍ਰਭੂ ਨੂੰ (ਆਖ਼ਰੀ ਦੋ ਤੁਕਾਂ ਵਿਚ ਲਫ਼ਜ਼ 'ਸਚੁ' ਵਰਤਿਆ ਹੈ ਤੇ ਪਹਿਲੀਆਂ ਵਿਚ 'ਸਚੇ' ਜਾਂ 'ਸਚਾ'। ਇਸ ਤਰ੍ਹਾਂ ਅਰਥਾਂ ਦਾ ਫ਼ਰਕ ਹੋ ਗਇਆ ਹੈ, ਪਹਿਲਾਂ ਸੰਸਾਰ ਵਿਚ ਵਰਤ ਰਹੀਆਂ ਸਚਾਈਆਂ

Page 572

(ਅਸਲੀਅਤਾਂ) ਹਨ ਤੇ ਫਿਰ ਸੱਚ ਸਰੂਪ ਤੇ ਕੱਚ ਸਰੂਪ ਦਾ ਨਿਖੇੜਾ ਕੀਤਾ ਹੈ); **ਕਚੁ ਨਿਕਚੁ**—ਨਿਰੋਲ ਕੱਚੇ ।

## ਟੀਕਾ

੧. ਹੇ ਪ੍ਰਭੂ, ਤੇਰੇ (ਪੈਦਾ ਕੀਤੇ ਹੋਏ) ਖੰਡ ਤੇ ਬ੍ਰਹਮੰਡ ਸਚੇ ਹਨ (ਅਸਲੀਅਤ, ਸਚਾਈ, ਹੋਂਦ ਵਾਲੇ ਹਨ, ਕੋਈ ਨਿਰਾ ਭਰਮ ਨਹੀਂ) ।

੨. ਤੇਰੇ (ਪੈਦਾ ਕੀਤੇ ਹੋਏ) ਲੋਕ ਤੇ ਆਕਾਰ ਭੀ ਸੱਚੇ ਹਨ ।

੩. ਤੇਰੇ ਕੰਮ ਅਤੇ ਤੇਰੇ ਉਨ੍ਹਾਂ ਕੰਮਾਂ ਨੂੰ ਚਲਾਣ ਦੇ ਵਿਚਾਰ ਸੱਚੇ ਹਨ ।

੪. ਤੇਰੀ ਹਕੂਮਤ ਤੇ ਤੇਰਾ ਦਰਬਾਰ (ਕਚਹਿਰੀ) ਸੱਚੇ ਹਨ (ਤੇਰੇ ਅਟਲ ਨਿਯਮਾਂ ਅਨੁਸਾਰ ਸਭ ਨੂੰ ਠੀਕ ਠੀਕ ਲੇਖਾ ਦੇਣਾ ਪੈਂਦਾ ਹੈ, ਤੇਰੇ ਦਰਬਾਰ ਵਿਚ) ।

੫. ਤੇਰਾ ਹੁਕਮ ਤੇ ਤੇਰਾ ਫੁਰਮਾਣ ਸੱਚੇ ਹਨ ।

੬. ਤੇਰੀ ਬਖ਼ਸ਼ਿਸ਼ ਤੇ ਤੇਰੀ (ਪ੍ਰਵਾਨਗੀ ਦੇ) ਨਿਸ਼ਾਨ ਸੱਚੇ ਹਨ (ਬਖਸ਼ਿਸ ਦਾ ਪ੍ਰਬੰਧ ਵੀ ਕੀਤਾ ਹੈ) ।

੭. ਤੈਨੂੰ ਸਿਮਰਨ ਵਾਲੇ ਲੱਖਾਂ ਕਰੋੜਾਂ ਜੀਵ ਸੱਚੇ ਹਨ ।

੮. (ਸਾਰੀ ਰਚਨਾ) ਸੱਚੇ ਪ੍ਰਭੂ ਦੇ ਤਾਣ ਤੇ ਪ੍ਰਭੂ ਦੇ ਜ਼ੋਰ ਵਿਚ ਹੈ (ਉਸ ਦੇ ਹੁਕਮ ਵਿਚ ਚਲਦੀ ਹੈ) ।

੯. ਤੇਰੀ ਸਿਫਤ ਸੱਚੀ ਹੈ, ਤੇਰੀ ਸਾਲਾਹ ਸੱਚੀ ਹੈ ।

੧੦. ਹੇ ਸੱਚੇ ਪਾਤਸ਼ਾਹ, ਸੱਚੀ ਹੈ, ਤੇਰੀ ਇਹ ਸਾਰੀ ਕੁਦਰਤ ।

੧੧. (ਨਾਨਕ) ਜੋ ਸੱਚ ਸਰੂਪ ਪ੍ਰਭੂ ਨੂੰ ਸਿਮਰਦੇ ਹਨ, ਉਹ ਆਪ ਵੀ ਸੱਚ ਸਰੂਪ ਹੋ ਜਾਂਦੇ ਹਨ ।

੧੨. (ਪਰ) ਜੋ (ਸੱਚ ਨੂੰ ਨਹੀਂ ਸਿਮਰਦੇ ਤੇ ਇਸ ਕਰਕੇ) ਜਨਮ ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ, ਉਹ ਨਿਰੋਲ ਕੱਚੇ ਹਨ । ੧ ।

## ਮ: ੧

**੧. ਵਡੀ ਵਡਿਆਈ ਜਾ ਵਡਾ ਨਾਉ ।**
**੨. ਵਡੀ ਵਡਿਆਈ ਜਾ ਸਚੁ ਨਿਆਉ ।**
**੩. ਵਡੀ ਵਡਿਆਈ ਜਾ ਨਿਹਚਲ ਥਾਉ ।**
**੪. ਵਡੀ ਵਡਿਆਈ ਜਾਣੈ ਆਲਾਉ ।**
**੫. ਵਡੀ ਵਡਿਆਈ ਬੁਝੈ ਸਭਿ ਭਾਉ ।**

੬. **ਵਡੀ ਵਡਿਆਈ ਜਾ ਪੁਛਿ ਨ ਦਾਤਿ ।**

੭. **ਵਡੀ ਵਡਿਆਈ ਜਾ ਆਪੇ ਆਪਿ ।**

੮. **ਨਾਨਕ ਕਾਰ ਨ ਕਥਨੀ ਜਾਇ ।**

੯. **ਕੀਤਾ ਕਰਣਾ ਸਰਬ ਰਜਾਇ ।੨।**

## ਪਦ-ਅਰਥ

**ਸਚੁ**—ਉਕਾਈ ਰਹਤ, ਪੂਰਨ; **ਨਿਹਚਲ**—ਅਟਲ; **ਆਲਾਉ**—ਬੋਲ, ਆਖਿਆ ਹੋਇਆ; **ਭਾਉ**—ਦਿਲ ਦੇ ਭਾਵ; **ਕਾਰ**—ਕਰਨੀ, ਕਰਤੂਤ, ਰਚੀ ਖੇਡ; **ਰਜਾਇ**—ਹੁਕਮ ਵਿਚ ।

## ਟੀਕਾ

੧. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਸ ਦਾ ਨਾਉਂ (ਪ੍ਰਗਟਾਵਾ) ਵੱਡਾ ਹੈ ('ਜੇਤਾ ਕੀਤਾ ਤੇਤਾ ਨਾਉਂ') ।

੨. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਸ ਦਾ ਨਿਆਂ ਸੱਚ (ਪੂਰਨ) ਹੈ ।

੩. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਸ ਦਾ ਆਸਣ ਅਟੱਲ ਹੈ (ਉਸ ਦੀ ਪਾਤਸ਼ਾਹੀ ਸਦਾ ਕਾਇਮ ਹੈ) ।

੪. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਹਰ ਇਕ ਦੇ ਦਿਲ ਦਾ ਆਖਿਆ ਜਾਣਦਾ ਹੈ ।

੫. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਹ ਹਰ ਹਿਰਦੇ ਦੇ ਭਾਵ ਨੂੰ ਬੁਝਦਾ ਹੈ ।

੬. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਹ ਕਿਸੇ ਨੂੰ ਪੁਛ ਕੇ ਦਾਤ ਨਹੀਂ ਦਿੰਦਾ ।

੭. ਪ੍ਰਭੂ ਦੀ ਵਡਿਆਈ ਵੱਡੀ ਹੈ, ਕਿਉਂਕਿ ਉਹ ਆਪਣੇ ਵਰਗਾ ਆਪ ਹੀ ਹੈ ।

੮. (ਨਾਨਕ) ਉਸ ਦੀ ਰਚੀ ਖੇਡ ਦਾ ਬਿਆਨ ਨਹੀਂ ਹੋ ਸਕਦਾ ।

੯. ਉਸ ਦਾ ਕੀਤਾ ਸਾਰਾ ਕਰਤਵ ਉਸ ਦੇ ਹੁਕਮ ਵਿਚ ਚਲ ਰਹਿਆ ਹੈ ।੨।

## ਮ: ੨

੧. **ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ।**

੨. **ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ।**

੩. **ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ।**

੪. ਏਵ ਭਿ ਆਖਿ ਨ ਜਾਪਦੀ ਜਿ ਕਿਸੈ ਆਣੇ ਰਾਸਿ ।
੫. ਨਾਨਕ ਗੁਰਮੁਖਿ ਜਾਣੀਐ ਜਾਕਉ ਆਪਿ ਕਰੇ ਪਰਗਾਸੁ ।੩।

## ਪਉੜੀ–੨

੧. ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ।
੨. ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ।
੩. ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ।
੪. ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ।
੫. ਲਿਖਿ ਨਾਵੈ ਧਰਮੁ ਬਹਾਲਿਆ ।੨।

## ਪਦ–ਅਰਥ

**ਉਪਾਇ ਕੈ**—ਪੈਦਾ ਕਰ ਕੇ; **ਨਾਵੈ**—ਹਿਸਾਬ, ਕਰਮਾਂ ਦਾ ਲੇਖ; **ਧਰਮੁ**—ਧਰਮ ਰਾਜਾ; **ਨਿਬੜੈ**—ਨਿਬੜਦਾ ਹੈ, ਪੁਗਦਾ ਹੈ, ਪਰਵਾਨ ਹੁੰਦਾ ਹੈ; **ਜਜਮਾਲਿਆ**—ਜਜ਼ਾਮੀ ਲੋਕ, ਕੋਹੜੇ ਗੰਦੇ, ਕੂੜਿਆਰ, ਮੰਦ-ਕਰਮੀ; **ਥਾਉ ਨ ਪਾਇਨਿ**—ਟਿਕਾਣਾ ਨਹੀਂ ਮਿਲਣਾ; **ਮੁਹ ਕਾਲੈ**—ਬੇਇਜ਼ਤ; **ਦੋਜ਼ਕਿ**—ਨਰਕ ਨੂੰ; **ਜਿਣਿ**—ਜਿਤ ਗਏ; **ਠਗਣ ਵਾਲਿਆ**—ਠੱਗੀ ਕਰਨ ਵਾਲੇ ।

## ਟੀਕਾ

੧. (ਨਾਨਕ) ਪ੍ਰਭੂ ਨੇ ਜੀਵਾਂ ਨੂੰ ਪੈਦਾ ਕਰਕੇ ਉਨ੍ਹਾਂ ਉਤੇ ਧਰਮ ਨੂੰ ਥਾਪਿਆ ਹੋਇਆ ਹੈ ਤਾਂ ਜੋ ਉਨ੍ਹਾਂ ਦੇ ਕੀਤੇ ਕੰਮਾਂ ਦਾ ਲੇਖਾ ਲਿਖਦਾ ਰਹੇ ।

੨. ਉਸ ਧਰਮ ਰਾਜ ਦੀ ਕਚਹਿਰੀ ਵਿਚ ਸੱਚੇ ਹੀ (ਪੁਗਦੇ ਹਨ ਕਿਉਂਕਿ ਉਥੇ) ਹਰ ਕੋਈ ਸੱਚ ਦੁਆਰਾ ਪੁਗਦਾ ਹੈ । ਉਥੇ ਕੂੜਿਆਰਾਂ (ਮੰਦਿਆਂ) ਨੂੰ ਚੁਣ ਕੇ ਵਖਰੇ ਕੀਤਾ ਜਾਂਦਾ ਹੈ ।

੩. ਉਸ ਦੀ ਕਚਹਿਰੀ ਵਿਚ ਕੂੜਿਆਰ ਲੋਕਾਂ ਨੂੰ ਟਿਕਾਣਾ ਨਹੀਂ ਮਿਲਦਾ, (ਸਗੋਂ) ਉਨ੍ਹਾਂ ਦੀ ਬੇਪਤੀ ਹੁੰਦੀ ਹੈ ਅਤੇ ਉਨ੍ਹਾਂ ਨੂੰ ਨਰਕਾਂ ਵੱਲ ਧੱਕਿਆ ਜਾਂਦਾ ਹੈ ।

੪. ਹੇ ਪ੍ਰਭੂ, ਜੋ ਮਨੁੱਖ ਤੇਰੇ ਨਾਮ ਵਿਚ ਰੰਗੇ ਹੁੰਦੇ ਹਨ, ਉਹ ਜੀਵਨ-ਬਾਜ਼ੀ ਜਿੱਤ ਜਾਂਦੇ ਹਨ ਅਤੇ ਠੱਗੀ ਕਰਨ ਵਾਲੇ ਹਾਰ ਜਾਂਦੇ ਹਨ ।

੫. ਪ੍ਰਭੂ ਨੇ ਜੀਵਾਂ ਦੇ ਸਿਰ ਤੇ ਧਰਮ ਰਾਜਾ ਥਾਪਿਆ ਹੋਇਆ ਹੈ, ਤਾਂ ਜੋ ਉਨ੍ਹਾਂ ਦੇ ਕੀਤੇ ਕੰਮਾਂ ਦਾ ਲੇਖਾ ਲਿਖਦਾ ਰਹੇ (ਸੰਸਕਾਰਾਂ ਦੇ ਰੂਪ ਵਿਚ ਜੀਵ ਦੇ ਕਰਮ ਉਸ ਦੀ ਆਤਮਾ ਅੰਦਰ ਉਕਰੇ ਜਾਂਦੇ ਹਨ) । ੨ ।

੩

੧. **ਵਿਸਮਾਦੁ ਨਾਦ ਵਿਸਮਾਦੁ ਵੇਦ ।**

੨. **ਵਿਸਮਾਦੁ ਜੀਅ ਵਿਸਮਾਦੁ ਭੇਦ ।**

੩. **ਵਿਸਮਾਦੁ ਰੂਪ ਵਿਸਮਾਦੁ ਰੰਗ ।**

੪. **ਵਿਸਮਾਦੁ ਨਾਗੇ ਫਿਰਹਿ ਜੰਤ ।**

੫. **ਵਿਸਮਾਦੁ ਪਉਣੁ ਵਿਸਮਾਦੁ ਪਾਣੀ ।**

੬. **ਵਿਸਮਾਦੁ ਅਗਨੀ ਖੇਡਹਿ ਵਿਡਾਣੀ ।**

੭. **ਵਿਸਮਾਦੁ ਧਰਤੀ ਵਿਸਮਾਦੁ ਖਾਣੀ ।**

੮. **ਵਿਸਮਾਦੁ ਸਾਦਿ ਲਗਹਿ ਪਰਾਣੀ ।**

੯. **ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ।**

੧੦. **ਵਿਸਮਾਦੁ ਭੁਖ ਵਿਸਮਾਦੁ ਭੋਗੁ ।**

੧੧. **ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ।**

੧੨. **ਵਿਸਮਾਦੁ ਉਝੜ ਵਿਸਮਾਦੁ ਰਾਹ ।**

੧੩. **ਵਿਸਮਾਦੁ ਨੇੜੈ ਵਿਸਮਾਦੁ ਦੂਰਿ ।**

੧੪. **ਵਿਸਮਾਦੁ ਦੇਖੈ ਹਾਜਰਾ ਹਜੂਰਿ ।**

੧੫. **ਵੇਖਿ ਵਿਡਾਣੁ ਰਹਿਆ ਵਿਸਮਾਦੁ ।**

੧੬. **ਨਾਨਕ ਬੁਝਣੁ ਪੂਰੈ ਭਾਗਿ । ੧ ।**

## ਪਦ-ਅਰਥ

**ਵਿਸਮਾਦੁ**—ਹੈਰਾਨਗੀ ਦੀ ਹਾਲਤ; **ਨਾਦ**—ਰਾਗ, ਆਵਾਜ਼; **ਅਗਨੀ**—ਅਗਨੀਆਂ (ਬੜਵਾ, ਜਠਰ, ਦਾਵਾ, ਕੋਪ, ਚਿੰਤਾ ਆਦਿ); **ਖਾਣੀ**—ਉਤਪਤੀ ਦੇ ਸੋਮੇਂ (ਅੰਡਜ, ਜੇਰਜ. ਸੇਤਜ, ਉਤਭੁਜ); **ਸਾਦਿ**—ਸੁਆਦ ਵਿਚ; **ਸੰਜੋਗੁ**—ਮੇਲ ਦਾ ਕਾਨੂੰਨ; **ਵਿਜੋਗੁ**—ਵਿਛੋੜੇ ਦਾ ਕਾਨੂੰਨ, **ਉਝੜ**—ਗਲਤ ਰਸਤਾ; **ਵਿਡਾਣੁ**—ਅਸਚਰਜ ਖੇਡ ।

## ਟੀਕਾ

੧. ਵਿਸਮਾਦ ਹੁੰਦਾ ਹੈ (ਹੈਰਾਨਗੀ ਛਾ ਜਾਂਦੀ ਹੈ ਇਹ ਕਿਆਸ ਕੀਤਿਆਂ) ਕਿ ਕਿਤਨੇ ਨਾਦ ਹਨ ਅਤੇ ਕਿਤਨੇ ਧਰਮ ਪੁਸਤਕ (ਗਿਆਨ ਦੇ ਭੰਡਾਰ) ਹਨ ।

੨. ਵਿਸਮਾਦ (ਹੈਰਾਨਗੀ) ਛਾ ਜਾਂਦਾ ਹੈ ਕਿ ਕਿਤਨੇ ਹੀ ਜੀਵ ਹਨ ਅਤੇ ਉਨ੍ਹਾਂ ਦੇ ਕਈ ਪ੍ਰਸਪਰ ਭੇਦ ਹਨ ।

੩. ਵਿਸਮਾਦ (ਹੈਰਾਨਗੀ) ਛਾ ਜਾਂਦਾ ਹੈ ਕਿ ਬੇਅੰਤ ਰੂਪ ਤੇ ਰੰਗ ਹਨ ਜੀਵਾਂ ਦੇ ।

੪. ਵਿਸਮਾਦ (ਹੈਰਾਨਗੀ) ਛਾ ਜਾਂਦਾ ਹੈ ਕਿ ਕਿਤਨੇ ਜੀਵ-ਜੰਤ ਨੰਗੇ ਹੀ ਫਿਰਦੇ ਹਨ ।

੫. ਵਿਸਮਾਦ (ਹੈਰਾਨਗੀ) ਲਿਆਂਦਾ ਹੈ ਪਾਣੀ ਤੇ ਵਿਸਮਾਦ ਲਿਆਂਦਾ ਹੈ ਹਵਾ ।

੬. ਵਿਸਮਾਦ (ਹੈਰਾਨਗੀ) ਛਾ ਜਾਂਦਾ ਹੈ ਕਿ ਕਿੰਨੀਆ ਹੀ ਅਗਨੀਆਂ ਹਨ ਜੋ ਅਸਚਰਜ ਖੇਡਾਂ ਕਰ ਰਹੀਆਂ ਹਨ ।

੭. ਵਿਸਮਾਦ (ਹੈਰਾਨਗੀ) ਉਤਪੰਨ ਹੁੰਦਾ ਹੈ ਧਰਤੀ ਨੂੰ ਵੇਖ ਕੇ ਅਤੇ ਵਿਸਮਾਦ ਉਤਪੰਨ ਹੁੰਦਾ ਹੈ ਉਤਪਤੀ ਦੇ ਸਾਧਨਾਂ ਨੂੰ ਵੇਖ ਕੇ ।

੮. ਵਿਸਮਾਦ (ਹੈਰਾਨਗੀ) ਛਾ ਜਾਂਦਾ ਹੈ ਕਿ ਜੀਵ ਕਿਹੜੇ ਕਿਹੜੇ ਸੁਆਦ ਵਿਚ ਲੱਗੇ ਹੋਏ ਹਨ ।

੯. ਹੈਰਾਨਗੀ ਛਾ ਜਾਂਦੀ ਹੈ ਸੰਸਾਰ ਵਿਚ ਮੇਲ (ਸੰਜੋਗ) ਅਤੇ ਵਿਛੋੜੇ (ਵਿਜੋਗ) ਦੇ ਕਾਨੂੰਨ ਵਰਤਦੇ ਵੇਖ ਕੇ ।

੧੦. ਹੈਰਾਨਗੀ ਛਾ ਜਾਂਦੀ ਹੈ ਜੀਵਾਂ ਦੀਆਂ ਭੁੱਖਾਂ ਅਤੇ ਉਨ੍ਹਾਂ ਦੇ ਤ੍ਰਿਪਤੀ-ਸਾਧਨਾ ਨੂੰ ਵੇਖ ਕੇ ।

੧੧. ਹੈਰਾਨਗੀ ਛਾ ਜਾਂਦੀ ਹੈ ਪ੍ਰਭੂ ਦੀ ਸਿਫਤ-ਸਾਲਾਹ ਹੋ ਰਹੀ ਦੇਖ ਕੇ ।

੧੨. ਹੈਰਾਨਗੀ ਛਾ ਜਾਂਦੀ ਹੈ ਕਿ ਕਈ ਜੀਵ ਗ਼ਲਤ ਰਸਤੇ ਪਏ ਹੋਏ ਹਨ ਅਤੇ ਕਈ ਠੀਕ ਰਾਹ ਤੇ ਹਨ ।

੧੩. ਹੈਰਾਨਗੀ ਛਾ ਜਾਂਦੀ ਹੈ ਕਿ ਕਈ ਪ੍ਰਭੂ ਨੂੰ ਨੇੜੇ ਵੇਖ ਲੈਂਦੇ ਹਨ ਅਤੇ ਕਈ ਹੋਰ ਉਸ ਨੂੰ ਦੂਰ ਸਮਝਦੇ ਹਨ ।

੧੪. ਹੈਰਾਨਗੀ ਛਾ ਜਾਂਦੀ ਹੈ ਕਿ ਕਈ ਹੋਰ ਉਸ ਨੂੰ ਹਰ ਥਾਂ ਵਿਆਪਕ ਦੇਖਦੇ ਹਨ ।

੧੫. ਇਸ ਅਸਚਰਜ ਖੇਡ ਨੂੰ ਦੇਖ ਕੇ ਵਿਸਮਾਦ ਛਾ ਗਇਆ ਹੈ ।

੧੬. ਪਰ, (ਨਾਨਕ) ਪੂਰੇ ਭਾਗਾਂ ਨਾਲ ਹੀ ਇਸ ਵਿਸਮਾਦ ਨੂੰ ਬੁਝਿਆ ਜਾ ਸਕਦਾ ਹੈ । ੧ ।

ਮ: ੧

੧. ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ।
੨. ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ।
੩. ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ।
੪. ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ।
੫. ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ।
੬. ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ।
੭. ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ।
੮. ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ।
੯. ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ । ੨ ।

## ਪਦ-ਅਰਥ

**ਕੁਦਰਤਿ**—ਸ਼ਕਤੀ, ਸ਼ਕਤੀ ਦਾ ਪ੍ਰਗਟਾਵਾ, ਸ਼ਕਤੀ ਦਾ ਸੂਚਕ; **ਆਕਾਰੁ**—ਸਰੀਰਕ ਰਚਨਾ; **ਕਤੇਬਾ**—ਮੁਸਲਮਾਨੀ ਤੇ ਈਸਾਈ ਪੁਸਤਕਾਂ; **ਜਾਤੀ**—ਕਿਸਮਾਂ; **ਜਿਨਸੀ**—ਵੰਨਗੀਆਂ; **ਅਭਿਮਾਨੁ**—ਅਪਮਾਨ; **ਬੈਸੰਤਰੁ**—ਅੱਗ; **ਧਰਤੀ ਖਾਕੁ**—ਧਰਤੀ ਦੀ ਮਿੱਟੀ; **ਕਾਦਿਰੁ**—ਕੁਦਰਤ ਦਾ ਮਾਲਕ; **ਪਾਕੀ**—ਪਵਿਤਰ; **ਨਾਈ**—ਵਡਿਆਈ; **ਵਰਤੈ ਤਾਕੋ ਤਾਕੁ**—ਇਕਲਾ ਆਪ ਹੀ ਮੌਜੂਦ ਹੈ ।

## ਟੀਕਾ

੧. ਜੋ ਕੁਝ ਦਿਸ ਰਹਿਆ ਹੈ, ਤੇਰੀ ਸ਼ਕਤੀ ਦਾ ਪ੍ਰਗਟਾਵਾ ਹੈ ਜੋ ਕੁਝ ਸੁਣਿਆ ਜਾ ਰਿਹਾ ਹੈ, ਤੇਰੀ ਸ਼ਕਤੀ ਦਾ ਸੂਚਕ ਹੈ, ਇਹ ਕੁਦਰਤ ਡਰ ਦਾ ਭਾਵ ਪੈਦਾ ਕਰਦੀ ਹੈ ਅਤੇ ਸੁਖਾਂ ਦਾ ਮੂਲ ਵੀ ਹੈ । ਕੁਦਰਤ ਦੇ ਅਲੌਕਿਕ ਕ੍ਰਿਸ਼ਮੇ ਵੇਖ ਕੇ ਕਈਆਂ ਅੰਦਰ ਇਕ ਸਹਮ ਜਿਹਾ ਪੈਦਾ ਹੁੰਦਾ ਹੈ ਤੇ ਕਈਆਂ ਲਈ ਸੁਖਾਂ ਦਾ ਮੂਲ ਬਣ ਜਾਂਦੇ ਹਨ ।

੨. ਪਾਤਾਲ ਤੇ ਆਕਾਸ਼ ਵਿਚ ਤੇਰੀ ਕੁਦਰਤ ਪ੍ਰਗਟ ਹੋ ਰਹੀ ਹੈ, ਇਹ ਸਾਰਾ ਦ੍ਰਿਸ਼ਟਮਾਨ ਜਗਤ ਤੇਰੀ ਹੀ ਕੁਦਰਤ ਹੈ।

੩. ਵੇਦ, ਪੁਰਾਣ, ਕਤੇਬਾਂ ਅਤੇ ਸਾਰਾ ਵਿਚਾਰ ਤੇਰੀ ਹੀ ਕੁਦਰਤ (ਦੇ ਕ੍ਰਿਸ਼ਮੇ) ਹਨ ।

੪. ਖਾਣ, ਪੀਣ ਤੇ ਪਹਿਨਣ ਸਭ ਤੇਰੀ ਕੁਦਰਤ ਹਨ, ਜੀਵਾਂ ਅੰਦਰ ਵਰਤਦਾ ਸਾਰਾ ਪਿਆਰ ਤੇਰੀ ਕੁਦਰਤ ਹੈ।

੫. ਜਾਤਾਂ, ਜਿਨਸਾਂ ਤੇ ਰੰਗਾਂ ਵਿਚ ਅਤੇ ਸੰਸਾਰ ਦੇ ਜੀਵਾਂ ਵਿਚ ਤੇਰੀ ਕੁਦਰਤ ਪ੍ਰਗਟ ਹੋ ਰਹੀ ਹੈ।

੬. ਜੀਵਾਂ ਵਿਚ ਕਿਤੇ ਨੇਕੀ ਕਿਤੇ ਬਦੀ ਦੇ ਭਾਵ ਅਤੇ ਕਿਤੇ ਮਾਨ ਤੇ ਕਿਤੇ ਨਿਰਾਦਰੀ ਦੇ ਭਾਵ ਤੇਰੀ ਹੀ ਕੁਦਰਤ ਦੇ ਵੱਖ, ਵੱਖ ਰੰਗ ਹਨ।

੭. ਕੁਦਰਤੀ ਨਿਯਮਾਂ ਅਨੁਸਾਰ ਹੀ ਹਵਾ, ਪਾਣੀ, ਅਗਨੀ ਅਤੇ ਧਰਤੀ ਦੀ ਖ਼ਾਕ ਇਹ ਸਭ ਤੇਰੀ ਹੀ ਕੁਦਰਤ ਪ੍ਰਗਟ ਕਰਦੇ ਹਨ।

੮. ਹੇ ਪ੍ਰਭੂ, ਇਹ ਸਭ ਤੇਰੀ ਸ਼ਕਤੀ ਵਰਤ ਰਹੀ ਹੈ, ਤੂੰ ਇਸ ਦਾ ਮਾਲਕ ਹੈਂ; ਇਸ ਦਾ ਸਿਰਜਨਹਾਰ ਹੈਂ; ਤੇਰੀ ਵਡਿਆਈ ਪਵਿਤਰ ਹੈ ਕਿਉਂਕਿ ਤੂੰ ਆਪ ਪਵਿਤਰ ਹੈਂ।

੯. (ਨਾਨਕ) ਪ੍ਰਭੂ ਸਾਰੀ ਰਚਨਾ ਨੂੰ ਆਪਣੇ ਹੁਕਮ ਅੰਦਰ ਰੱਖ ਕੇ ਇਸਦੀ ਸੰਭਾਲ ਕਰਦਾ ਹੈ ਅਤੇ (ਸਭ ਥਾਂਈ) ਆਪ ਹੀ ਆਪ ਵਰਤ ਰਹਿਆ ਹੈ। ੨।

## ਪਉੜੀ-੩

**੧. ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।**

**੨. ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ।**

**੩. ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ।**

**੪. ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ।**

**੫. ਮਨਿ ਅੰਧੈ ਜਨਮੁ ਗਵਾਇਆ। ੩।**

## ਪਦ-ਅਰਥ

**ਆਪੀਨੈ**—ਆਪ ਹੀ ਇਸ ਜੀਵ ਨੇ (ਆਪਣਾ ਬੁਰਾ ਹਾਲ ਕੀਤਾ ਹੈ); **ਭੋਗ ਭੋਗਿ ਕੈ**—ਐਸ਼ੋ ਇਸ਼ਰਤ ਦੇ ਭੋਗ ਮਾਣ ਕੇ; **ਭਸਮੜਿ**—ਭਸਮ ਦੀ ਢੇਰੀ; **ਭਉਰੁ**—ਰੂਹ, ਜੀਵਾਤਮਾ; **ਸਿਧਾਇਆ**—ਟੁਰ ਗਇਆ; **ਵਡਾ ਹੋਆ**—ਮਰ ਗਇਆ; **ਦੁਨੀਦਾਰ**—ਮਾਇਆਧਾਰੀ; **ਕੀਰਤਿ**—ਸਿਫਤ ਸਾਲਾਹ; **ਵਾਚੀਐ**—ਪੜਤਾਲੇ ਜਾਂਦੇ ਹਨ; **ਥਾਉ**—ਥਾਂ ਨਹੀਂ ਮਿਲਦੀ (ਸਿਰ ਲੁਕਾਣ ਨੂੰ); **ਪਉਦੀਈ**—ਜਤੀਆਂ ਦੀ ਮਾਰ ਪੈਂਦਿਆਂ; **ਰੂਆਇਆ**—ਰੋਣ ਦੀ।

## ਟੀਕਾ

੧. ਇਸ ਮਾਇਆਧਾਰੀ ਜੀਵ ਨੇ ਆਪ ਹੀ ਐਸ਼ੋ ਇਸ਼ਰਤ ਦੇ ਭੋਗ ਮਾਣ ਕੇ (ਅੰਤ ਨੂੰ) (ਅਪਣਾ ਬੁਰਾ ਹਾਲ ਕੀਤਾ ਹੈ)। ਇਸ ਦਾ ਸਰੀਰ ਭਸਮ ਦੀ ਢੇਰੀ ਹੋ ਜਾਂਦਾ ਹੈ, ਰੂਹ (ਜੀਵਾਤਮਾ) ਸਰੀਰ ਤਿਆਗ ਕੇ ਟੁਰ ਜਾਂਦੀ ਹੈ।

੨. ਦੁਨੀਆਦਾਰ (ਮਾਇਆਧਾਰੀ) ਮਰਦਾ ਹੈ ਤੇ ਉਸ ਦੇ ਗਲੇ ਵਿਚ ਸੰਗਲ ਪਾ ਕੇ ਉਸ ਨੂੰ ਅੱਗੇ ਲਾਇਆ ਜਾਂਦਾ ਹੈ।

੩. ਅੱਗੇ ਧਰਮਰਾਜ ਦੇ ਦਰਬਾਰ ਵਿਚ ਉਸ ਦੇ ਕੀਤੇ ਕਰਮਾਂ ਦਾ ਲੇਖਾ ਕੀਤਾ ਜਾਂਦਾ ਹੈ ਅਤੇ ਸਾਰਾ ਹਿਸਾਬ ਉਸ ਨੂੰ ਚੰਗੀ ਤਰ੍ਹਾਂ ਸਮਝਾਇਆ ਜਾਂਦਾ ਹੈ।

੪. (ਫਿਰ) ਜੁਤੀਆਂ ਦੀ ਮਾਰ ਪੈਂਦਿਆਂ ਉਸ ਨੂੰ ਸਿਰ ਲੁਕਾਣ ਲਈ ਕਿਤੇ ਥਾਂ ਨਹੀਂ ਮਿਲਦੀ। ਉਸ ਦੇ ਰੋਣ ਕੁਰਲਾਣ ਦੀ ਕੋਈ ਸੁਣਾਈ ਨਹੀਂ ਹੁੰਦੀ।

੫. ਅੰਨ੍ਹੇ ਮਨ (ਮੂਰਖ ਜੀਵ) ਨੇ ਆਪਣਾ ਜਨਮ ਅੰਜਾਈ ਗਵਾ ਲਇਆ ਹੈ। ੩।

## ੪

## ਸਲੋਕੁ ਮ: ੧

੧. ਭੈ ਵਿਚਿ ਪਵਣੁ ਵਹੈ ਸਦਵਾਉ।
੨. ਭੈ ਵਿਚਿ ਚਲਹਿ ਲਖ ਦਰੀਆਉ।
੩. ਭੈ ਵਿਚਿ ਅਗਨਿ ਕਢੈ ਵੇਗਾਰਿ।
੪. ਭੈ ਵਿਚਿ ਧਰਤੀ ਦਬੀ ਭਾਰਿ।
੫. ਭੈ ਵਿਚਿ ਇੰਦੁ ਫਿਰੈ ਸਿਰ ਭਾਰਿ।
੬. ਭੈ ਵਿਚਿ ਰਾਜਾ ਧਰਮ ਦੁਆਰੁ।
੭. ਭੈ ਵਿਚਿ ਸੂਰਜੁ ਭੈ ਵਿਚਿ ਚੰਦੁ।
੮. ਕੋਹ ਕਰੋੜੀ ਚਲਤ ਨ ਅੰਤੁ।
੯. ਭੈ ਵਿਚਿ ਸਿਧ ਬੁਧ ਸੁਰ ਨਾਥ।
੧੦. ਭੈ ਵਿਚਿ ਆਡਾਣੇ ਆਕਾਸ।
੧੧. ਭੈ ਵਿਚਿ ਜੋਧ ਮਹਾਬਲ ਸੂਰ।
੧੨. ਭੈ ਵਿਚਿ ਆਵਹਿ ਜਾਵਹਿ ਪੂਰ।
੧੩. ਸਗਲਿਆ ਭਉ ਲਿਖਿਆ ਸਿਰਿ ਲੇਖੁ।
੧੪. ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ। ੧।

## ਪਦ-ਅਰਥ

**ਭੈ**—(ਪ੍ਰਭੂ ਦੇ) ਭੈ; **ਸਦਵਾਉ**—ਸਦੀਵੀ, ਸਦਾ; **ਦਬੀ ਭਾਰਿ**—ਭਾਰ ਹੇਠਾਂ ਨੱਪੀ; **ਇੰਦੁ**—ਇੰਦਰ ਰਾਜਾ, ਬੱਦਲ; **ਆਡਾਣੇ**—ਅੜੇ ਰਹਿੰਦੇ ਹਨ, ਤਣੇ ਰਹਿੰਦੇ ਹਨ; **ਸੂਰ**—ਸੂਰਮੇ; **ਪੂਰ**—ਪੂਰਾਂ ਦੇ ਪੂਰ, ਬਹੁਤ ਲੋਕ; **ਸਗਲਿਆ**—ਸਾਰਿਆਂ ਦੇ।

## ਟੀਕਾ

੧. ਹਵਾ ਸਦਾ ਪ੍ਰਭੂ ਦੇ ਭੈ (ਡਰ) ਵਿਚ ਵਗਦੀ ਹੈ।
੨. ਲੱਖਾਂ ਦਰਿਆ ਵੀ ਉਸ ਦੇ ਭੈ ਵਿਚ ਚਲ ਰਹੇ ਹਨ।
੩. ਅੱਗ ਆਪਣੇ ਜ਼ਿੰਮੇ ਆਇਆ ਕੰਮ ਉਸ ਦੇ ਭੈ ਵਿਚ ਕਰ ਰਹੀ ਹੈ।
੪. ਧਰਤੀ ਉਸ ਦੇ ਭੈ ਵਿਚ ਹੋ ਕੇ ਹੀ ਭਾਰ ਥੱਲੇ ਨੱਪੀ ਹੋਈ ਹੈ।
੫. ਇੰਦਰ ਰਾਜਾ (ਬੱਦਲ) ਉਸ ਦੇ ਭੈ ਵਿਚ ਹੀ ਸਿਰ ਭਾਰ ਫਿਰਦਾ ਹੈ।
੬. ਧਰਮਰਾਜ ਦਾ ਦਰਬਾਰ ਭੀ ਉਸ ਦੇ ਭੈ ਵਿਚ ਚਲਦਾ ਹੈ।
੭. ਸੂਰਜ ਤੇ ਚੰਦ੍ਰਮਾ ਉਸ ਦੇ ਭੈ ਵਿਚ ਹਨ।
੮. ਜੋ ਕਰੋੜਾਂ ਕੋਹਾਂ ਚਲਦੇ ਹਨ ਤੇ (ਉਨ੍ਹਾਂ ਦੇ ਪੈਂਡੇ ਦਾ) ਅੰਤ ਨਹੀਂ ਹੈ।
੯. ਸਿਧ, ਬੁਧ, ਦੇਵਤੇ ਤੇ ਜੋਗੀ ਉਸ ਦੇ ਭੈ ਵਿਚ ਹਨ।
੧੦. ਆਕਾਸ਼ ਉਸ ਦੇ ਭੈ ਵਿਚ ਤਣੇ ਰਹਿੰਦੇ ਹਨ।
੧੧. ਜੋਧੇ ਤੇ ਮਹਾਬਲੀ ਸੂਰਮੇ ਉਸ ਦੇ ਭੈ ਵਿਚ ਹਨ।
੧੨. ਜੀਵਾਂ ਦੇ ਪੂਰਾਂ ਦੇ ਪੂਰ ਉਸ ਦੇ ਭੈ ਵਿਚ ਜੰਮਦੇ ਮਰਦੇ ਸਨ।
੧੩. ਸਾਰੇ ਜੀਵਾਂ ਦੇ ਮੱਥੇ ਤੇ ਪ੍ਰਭੂ ਦੇ ਭੈ ਦਾ ਲੇਖ ਲਿਖਿਆ ਹੋਇਆ ਹੈ।
੧੪. (ਨਾਨਕ) ਕੇਵਲ ਸੱਚਾ (ਸਦਾ ਕਾਇਮ ਰਹਿਣ ਵਾਲਾ) ਨਿਰੰਕਾਰ ਹੀ ਭੈ ਰਹਿਤ ਹੈ।

## ਮ: ੧

**੧. ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ।**
**੨. ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ।**
**੩. ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ।**
**੪. ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ।**
**੫. ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ।**

੬. ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ।
੭. ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ।
੮. ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ।
੯. ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ।੨।

## ਪਦ-ਅਰਥ

**ਰਵਾਲ**—ਧੂੜੀ, ਤੁੱਛ; **ਕੰਨ੍ ਕਹਾਣੀਆ**—ਕ੍ਰਿਸ਼ਨ ਦੀਆਂ ਕਥਾਵਾਂ; **ਗਿੜਿ ਮੁੜਿ**—ਮੁੜ ਤੁੜ ਕੇ; **ਬਾਜਾਰੀ**—ਰਾਸ ਧਾਰੀਏ; **ਆਲ ਪਤਾਲ**—ਘਰ ਤੇ ਪਤਾਲ ਦੇ, ਇਥੋਂ ਉਥੋਂ ਦੇ, ਹਰ ਪ੍ਰਕਾਰ ਦੇ; **ਮੁੰਦੜੇ**—ਵਾਲੇ; **ਛਾਰ**—ਸੁਆਹ; **ਕਰੜਾ ਸਾਰੁ**—ਲੋਹੇ ਵਾਂਗ ਸਖ਼ਤ; **ਹਿਕਮਤਿ**—ਵਿਉਂਤ, ਢੰਗ ।

## ਟੀਕਾ

੧. (ਨਾਨਕ) ਇਕ ਨਿਰੰਕਾਰ ਹੀ ਭੈ ਰਹਤ ਹੈ, ਹੋਰ ਅਨੇਕਾਂ ਰਾਮ ਆਦਿਕ (ਉਸ ਦੇ ਮੁਕਾਬਲੇ) ਤੁੱਛ ਹਨ ।

੨, ਤਿਵੇਂ ਹੀ ਕ੍ਰਿਸ਼ਨ ਦੀਆਂ ਅਨੇਕ ਕਹਾਣੀਆਂ ਅਤੇ ਵੇਦਾਂ ਦੇ ਅਨੇਕ ਵਿਚਾਰ ਵੀ ਤੁੱਛ ਹਨ ।

੩. ਭਗਤੀ ਭਾਵ ਪ੍ਰਗਟ ਕਰਨ ਲਈ ਕਿਤਨੇ ਹੀ ਲੋਕ ਮੰਗਤਿਆਂ ਦੇ ਰੂਪ ਵਿਚ ਨਚਦੇ ਹਨ ? ਮੁੜ ਤੁੜ ਕੇ ਤਾਲ ਪੂਰਦੇ ਹਨ ।

੪. ਰਾਸਧਾਰੀਏ ਬਾਜ਼ਾਰ ਵਿਚ ਆ ਕੇ ਰਾਸਾਂ ਪਾਉਂਦੇ ਹਨ ।

੫. ਰਾਜਿਆਂ ਤੇ ਰਾਣੀਆਂ ਦੀਆਂ ਕਥਾਵਾਂ ਗਾ ਗਾ ਕੇ ਸੁਣਾਂਦੇ ਹਨ ਅਤੇ ਹਰ ਪ੍ਰਕਾਰ ਦੇ ਸਲੋਕ ਪੜ੍ਹਦੇ ਹਨ ।

੬. ਉਨ੍ਹਾਂ ਲੱਖਾਂ ਰੁਪਿਆਂ ਦੇ ਕੀਮਤੀ ਵਾਲੇ ਪਾਏ ਹੁੰਦੇ ਹਨ ਤੇ ਲੱਖਾਂ ਦੇ ਹਾਰ ਪਾਏ ਹੁੰਦੇ ਹਨ ।

੭. (ਨਾਨਕ) ਉਹ ਨਹੀਂ ਜਾਣਦੇ ਕਿ ਇਹ ਵਾਲੇ ਤੇ ਹਾਰ ਜਿਸ ਸਰੀਰ ਤੇ ਪਾਏ ਜਾਂਦੇ ਹਨ, ਉਹ ਸਰੀਰ ਸੁਆਹ ਹੋ ਜਾਂਦਾ ਹੈ ।

੮. (ਪਹਿਲਾਂ ਪ੍ਰਭੂ ਦਾ ਸਹੀ ਸਰੂਪ ਕਿਆਸ ਵਿਚ ਲਿਆਉਣਾ ਚਾਹੀਦਾ ਹੈ, ਉਸ ਦਾ ਸਹੀ ਗਿਆਨ ਹੋਣਾ ਚਾਹੀਦਾ ਹੈ, ਪਰ) ਪ੍ਰਭੂ ਦਾ ਗਿਆਨ ਗੱਲਾਂ ਨਾਲ ਪ੍ਰਾਪਤ ਨਹੀਂ ਹੁੰਦਾ— ਉਸ ਨੂੰ ਬਿਆਨ ਕਰਨਾ ਇਉਂ ਕਰੜਾ ਹੈ ਜਿਵੇਂ, ਲੋਹਾ ।

੯. ਉਸ ਦੀ ਬਖ਼ਸ਼ਿਸ਼ ਹੋਵੇ ਤਾਂ ਮਿਲਦਾ ਹੈ, ਨਾ ਕੋਈ ਢੰਗ ਚਲਦਾ ਹੈ ਨਾ ਹੁਕਮ (ਜ਼ੋਰ) (ਅਗੇ ਪਉੜੀ ਵਿਚ ਦਸਿਆ ਹੈ ਕਿ ਜਦ ਮਿਹਰ ਹੁੰਦੀ ਹੈ

ਤਾਂ ਸਤਿਗੁਰ ਮਿਲਦਾ ਹੈ ਜੋ ਸੱਚ (ਗਿਆਨ) ਦੀ ਸੋਝੀ ਦੇਂਦਾ ਹੈ ਤੇ ਫੇਰ ਪ੍ਰਭੂ ਨਾਲ ਮਿਲਾਂਦਾ ਹੈ) । ੨ ।

## ਪਉੜੀ-੪

**੧. ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ।**

**੨. ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ।**

**੩. ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ।**

**੪. ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ।**

**੫. ਜਿਨਿ ਸਚੋ ਸਚੁ ਬੁਝਾਇਆ । ੪ ।**

## ਪਦ-ਅਰਥ

**ਨਦਰਿ**—ਮਿਹਰ; **ਸਬਾਇਆ**—ਸਾਰੇ; **ਜਿਨੀ**—ਜਿਨ੍ਹਾਂ ਜੀਵਾਂ ਨੇ ।

## ਟੀਕਾ

੧. ਹੇ ਪ੍ਰਭੂ, ਜੇ ਤੂੰ ਕਿਸੇ ਜੀਵ ਤੇ ਮਿਹਰ ਕਰੇਂ ਤਾਂ ਤੇਰੀ ਇਸ ਮਿਹਰ ਦੁਆਰਾ ਉਸ ਨੂੰ ਸਤਿਗੁਰੂ ਮਿਲਦਾ ਹੈ ।

੨. ਇਹ ਜੀਵ ਜਦੋਂ ਅਨੇਕ ਜਨਮਾਂ ਵਿਚ ਭਟਕ ਚੁਕਿਆ (ਤਾਂ ਤੇਰੀ ਮਿਹਰ ਹੋਈ); ਇਸੇ ਨੂੰ ਸਤਿਗੁਰੂ ਨੇ ਆਪਣਾ ਸ਼ਬਦ ਸੁਣਾਇਆ ।

੩. ਹੇ ਸਾਰੇ ਲੋਕੋ, ਸੁਣੋ, ਕਿ ਸਤਿਗੁਰੂ ਦੇ ਬਰਾਬਰ ਹੋਰ ਕੋਈ ਦਾਤਾ ਨਹੀਂ ਹੈ ।

੪. ਜਿਨ੍ਹਾਂ ਜੀਵਾਂ ਨੇ ਆਪਾ ਭਾਵ ਗਵਾਇਆ ਹੈ, ਉਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ ਅਤੇ ਸਤਿਗੁਰ ਦੇ ਮਿਲਿਆਂ ਉਨ੍ਹਾਂ ਨੂੰ ਸੱਚ ਪ੍ਰਾਪਤ ਹੋ ਜਾਂਦਾ ਹੈ,

੫. ਉਸ ਸਤਿਗੁਰ ਦੇ ਮਿਲਿਆਂ ਜੋ ਨਿਰੋਲ ਸੱਚ ਦੀ ਸੋਝੀ ਦਿੰਦਾ ਹੈ । ੪ ।

## ੫

## ਸਲੋਕੁ ਮ: ੧

**੧. ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ।**

**੨. ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ।**

Page 583

੩. ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ।
੪. ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ।੧।

## ਪਦ-ਅਰਥ

**ਘੜੀ**—੨੪ ਮਿੰਟ ਦਾ ਸਮਾਂ; **ਗੋਪੀਆ**—ਗਊਆਂ ਦੀਆ ਰਖਵਾਲੀਆਂ, ਗੁਜਰੀਆਂ; **ਕੰਨੁ**—ਗੋਪਾਲ ਕ੍ਰਿਸ਼ਨ; **ਜੰਜਾਲ**—ਧੰਧੇ, ਝਮੇਲੇ; **ਮੁਸੈ**—ਲੁੱਟੀ ਜਾ ਰਹੀ ਹੈ; **ਵਿਹੂਣੀ**—ਸੱਖਣੀ ।

## ਟੀਕਾ

੧. (ਪ੍ਰਭੂ ਦੀ ਰਾਸ ਲੀਲ੍ਹਾ ਇਉਂ ਹੋ ਰਹੀ ਹੈ) ਘੜੀਆਂ ਮਾਨੋ (ਰਾਸ ਵਿਚ ਨੱਚਣ ਵਾਲੀਆਂ) ਗੋਪੀਆਂ ਹਨ ਅਤੇ ਪਹਰ ਮਾਨੋ ਗੋਪਾਲ ਕ੍ਰਿਸ਼ਨ ਹੈ ।

੨. ਹਵਾ, ਪਾਣੀ ਤੇ ਅੱਗ ਮਾਨੋ ਗਹਿਣੇ ਹਨ (ਜੋ ਗੋਪੀਆਂ ਤੇ ਕ੍ਰਿਸ਼ਨ ਨੇ ਪਾਏ ਹੋਏ ਹਨ) ਅਤੇ ਚੰਦ੍ਰਮਾ ਤੇ ਸੂਰਜ ਮਾਨੋ ਅਵਤਾਰ ਹਨ (ਜਿਨ੍ਹਾਂ ਦੇ ਸਾਂਗ ਉਤਾਰੇ ਜਾਂਦੇ ਹਨ) ।

੩. ਸਾਰੀ ਧਰਤੀ ਦੀਆਂ ਚੀਜ਼ਾਂ ਮਾਨੋ ਨਾਟਕ ਦਾ ਸਮਿਆਨ ਹਨ ਤੇ ਸੰਸਾਰ ਦੇ ਸਾਰੇ ਧੰਧੇ ਮਾਨੋ ਰਾਸ ਅੰਦਰ ਵਰਤਦੇ (ਵਾਕਿਆਤ) ਹਨ ।

੪. (ਨਾਨਕ) ਸੰਸਾਰ ਦੇ ਲੋਕ (ਜੋ ਇਸ ਰੱਬੀ ਰਾਸ ਨੂੰ ਨਹੀਂ ਜਾਣਦੇ) ਗਿਆਨ ਤੋਂ ਸੱਖਣੇ ਹਨ ਤੇ ਇਸ ਕਾਰਨ ਠੱਗੇ ਜਾ ਰਹੇ ਹਨ, ਇਨ੍ਹਾਂ ਨੂੰ ਜਮਕਾਲ ਖਾਈ ਜਾ ਰਹਿਆ ਹੈ ।੧।

## ਮ: ੧

੧. ਵਾਇਨਿ ਚੇਲੇ ਨਚਨਿ ਗੁਰ ।
੨. ਪੈਰ ਹਲਾਇਨਿ ਫੇਰਨਿ ਸਿਰ ।
੩. ਉਡਿ ਉਡਿ ਰਾਵਾ ਝਾਟੈ ਪਾਇ ।
੪. ਵੇਖੈ ਲੋਕੁ ਹਸੈ ਘਰਿ ਜਾਇ ।
੫. ਰੋਟੀਆ ਕਾਰਣਿ ਪੂਰਹਿ ਤਾਲ ।
੬. ਆਪੁ ਪਛਾੜਹਿ ਧਰਤੀ ਨਾਲਿ ।
੭. ਗਾਵਨਿ ਗੋਪੀਆ ਗਾਵਨਿ ਕਾਨ੍ ।
੮. ਗਾਵਨਿ ਸੀਤਾ ਰਾਜੇ ਰਾਮ ।
੯. ਨਿਰਭਉ ਨਿਰੰਕਾਰੁ ਸਚੁ ਨਾਮੁ ।

੧੦. ਜਾ ਕਾ ਕੀਆ ਸਗਲ ਜਹਾਨੁ ।
੧੧. ਸੇਵਕ ਸੇਵਹਿ ਕਰਮਿ ਚੜਾਉ ।
੧੨. ਭਿੰਨੀ ਰੈਣਿ ਜਿਨ੍ਾ ਮਨਿ ਚਾਉ ।
੧੩. ਸਿਖੀ ਸਿਖਿਆ ਗੁਰ ਵੀਚਾਰਿ ।
੧੪. ਨਦਰੀ ਕਰਮਿ ਲਘਾਏ ਪਾਰਿ ।
੧੫. ਕੋਲੂ ਚਰਖਾ ਚਕੀ ਚਕੁ ।
੧੬. ਥਲ ਵਾਰੋਲੇ ਬਹੁਤੁ ਅਨੰਤੁ ।
੧੭. ਲਾਟੂ ਮਾਧਾਣੀਆ ਅਨਗਾਹ ।
੧੮. ਪੰਖੀ ਭਉਦੀਆ ਲੈਨਿ ਨ ਸਾਹ ।
੧੯. ਸੂਐ ਚਾੜਿ ਭਵਾਈਅਹਿ ਜੰਤ ।
੨੦. ਨਾਨਕ ਭਉਦਿਆ ਗਣਤ ਨ ਅੰਤ ।
੨੧. ਬੰਧਨ ਬੰਧਿ ਭਵਾਏ ਸੋਇ ।
੨੨. ਪਇਐ ਕਿਰਤਿ ਨਚੈ ਸਭੁ ਕੋਇ ।
੨੩. ਨਚਿ ਨਚਿ ਹਸਹਿ ਚਲਹਿ ਸੇ ਰੋਇ ।
੨੪. ਉਡਿ ਨ ਜਾਹੀ ਸਿਧ ਨ ਹੋਹਿ ।
੨੫. ਨਚਣੁ ਕੁਦਣੁ ਮਨ ਕਾ ਚਾਉ ।
੨੬. ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ । ੨ ।

## ਪਦ-ਅਰਥ

**ਵਾਇਨਿ**—(ਵਾਜੇ) ਵਜਾਉਂਦੇ ਹਨ; **ਰਾਵਾ**—ਘੱਟਾ, ਧੂੜ, **ਝਾਟੈ**—ਸਿਰ ਦੇ ਵਾਲਾਂ ਵਿਚ; **ਪੂਰਹਿ**—ਪੂਰਦੇ ਹਨ; **ਪਛਾੜਹਿ**—ਪਟਕਾ ਕੇ ਸੁਟਦੇ ਹਨ; **ਕਰਮਿ ਚੜਾਉ**—ਸ਼ੁਭ ਕਰਣੀ ਦੁਆਰਾ ਚੜ੍ਹਾਵਾ (ਦਿੰਦੇ ਹਨ); **ਭਿੰਨੀ ਰੈਣਿ**—ਉਮਰ ਰੂਪੀ ਰਾਤ ਭਿਜੀ ਹੋਈ ਹੈ; **ਥਲ ਵਾਰੋਲੇ**—ਰੇਤਲੇ ਮੈਦਾਨਾ ਦੇ ਵਾ-ਵਰੋਲੇ; **ਅਨਗਾਹ**—ਅੰਨ ਗਾਹੁਣ ਵਾਲੇ ਫਲ੍ਹੇ; **ਪੰਖੀ**—ਪੰਛੀ; **ਸੂਐ**—ਸੂਲ ਤੇ; **ਕਿਰਤਿ**—ਕਰਮਾਂ ਅਨੁਸਾਰ ਬਣੇ ਸੰਸਕਾਰਾਂ ਦਾ ਸਮੂਹ; **ਚਲਹਿ**—ਚਲਦੇ ਹਨ; **ਭਾਉ**—ਪ੍ਰੇਮ ।

## ਟੀਕਾ

੧. (ਰਾਸਾਂ ਵਿਚ) ਚੇਲੇ ਸਾਜ ਵਜਾਂਦੇ ਹਨ, ਗੁਰੂ ਨੱਚਦੇ ਹਨ ।
੨. (ਨਾਚ ਵੇਲੇ, ਗੁਰੂ) ਪੈਰ ਹਿਲਾਉਂਦੇ ਹਨ, ਸਿਰ ਫੇਰਦੇ ਹਨ ।

੩. ਉਡ ਉਡ ਕੇ ਧੂੜ ਉਨ੍ਹਾਂ ਦੇ ਸਿਰ ਦੇ ਵਾਲਾਂ ਵਿਚ ਪੈਂਦੀ ਹੈ।

੪. ਲੋਕਾਈ (ਇਹ ਤਮਾਸ਼ਾ) ਵੇਖਦੀ ਹੈ, ਹਸਦੀ ਹੈ ਅਤੇ ਵਾਪਸ ਘਰ ਮੁੜ ਜਾਂਦੀ ਹੈ।

੫. (ਰਾਸ ਧਾਰੀਏ) ਆਪਣੀ ਉਪਜੀਵਕਾ ਲਈ ਤਾਲ ਪੂਰਦੇ ਹਨ।

੬. ਆਪਣੇ ਆਪ ਨੂੰ ਪਟਾਕ ਕੇ ਸੁਟਦੇ ਹਨ।

੭. (ਰਾਸ ਧਾਰੀਏ) ਗੋਪੀਆਂ ਬਣ ਬਣ ਕੇ ਗਾਉਂਦੇ ਹਨ, ਕਾਹਨ ਬਣ ਬਣ ਕੇ ਗਾਉਂਦੇ ਹਨ।

੮. ਸੀਤਾ ਬਣ ਕੇ, ਰਾਮ ਆਦਿਕ ਰਾਜੇ ਬਣ ਕੇ, ਗਾਉਂਦੇ ਹਨ (ਇਹ ਸਭ ਪੂਜਾ ਨਹੀਂ, ਰੋਟੀ ਦੇ ਉਪਾਉ ਹਨ)।

੯. (ਅਸਲ ਪੂਜਾ ਕੀ ਹੈ ?) ਪ੍ਰਭੂ ਨਿਰੰਕਾਰ ਹੈ, ਨਿਰਭਉ ਹੈ, ਜਿਸਦਾ ਨਾਮ ਸੱਚ ਹੈ

੧੦. ਅਤੇ ਸਾਰਾ ਸੰਸਾਰ ਜਿਸ ਦਾ ਬਣਾਇਆ ਹੋਇਆ ਹੈ।

੧੧. ਉਸ ਪ੍ਰਭੂ ਦੇ ਸੇਵਕ ਉਸੇ ਨੂੰ ਹੀ ਸੇਂਵਦੇ ਹਨ, ਸ਼ੁਭ ਕਰਨੀ ਦੁਆਰਾ ਉਸ ਨੂੰ ਭੇਟਾ ਚੜ੍ਹਾਉਂਦੇ ਹਨ।

੧੨. ਐਸੇ ਸੇਵਕਾਂ ਦੀ ਜੀਵਨ ਰੂਪੀ ਰਾਤ ਰਸ ਨਾਲ ਭਿੱਜੀ ਹੈ (ਅਨੰਦ ਵਿਚ ਗੁਜ਼ਰਦੀ ਹੈ ਜਿਨ੍ਹਾਂ ਦੇ ਹਿਰਦੇ ਵਿਚ ਨਿਰੰਕਾਰ ਦਾ ਪ੍ਰੇਮ ਹੈ)।

੧੩. ਗੁਰ ਸਿਖਾਂ ਨੇ ਗੁਰੂ ਦੀ ਵਿਚਾਰ ਦੁਆਰਾ ਇਹੋ ਸਿਖਿਆ ਲਈ ਹੈ (ਕਿ ਪੂਜਾ ਕੇਵਲ ਪ੍ਰਭੂ ਦੀ ਕਰਨੀ ਹੈ)।

੧੪. ਨਿਰੰਕਾਰ ਆਪਣੀ ਬਖਸ਼ਿਸ਼ ਨਾਲ ਉਨ੍ਹਾਂ ਨੂੰ ਤਾਰਦਾ ਹੈ।

੧੫. (ਜੇ ਨਿਰੇ ਨੱਚਣ ਕੁੱਦਣ, ਸਿਰ ਫੇਰਣ ਜਾਂ ਤਾਲ ਪੂਰਨ ਨਾਲ) ਪੂਜਾ ਹੁੰਦੀ ਹੋਵੇ ਤਾਂ ਕੋਹਲੂ, ਚਰਖਾ, ਚੱਕੀ ਅਤੇ ਚੱਕ ਸਦਾ ਫਿਰਦੇ ਰਹਿੰਦੇ ਹਨ;

੧੬. ਮਾਰੂਥਲਾਂ ਦੇ ਬੇਅੰਤ ਵਾ-ਵਰੋਲੇ ਘੁੰਮਣ ਘੇਰੀਆਂ ਲੈਂਦੇ ਹਨ;

੧੭. ਲਾਟੂ ਮਧਾਣੀ ਤੇ ਅੰਨ ਗਾਹਣ ਵਾਲੇ ਫਲ੍ਹੇ ਘੁੰਮਦੇ ਹਨ;

੧੮. ਕਈ ਪੰਛਨੀਆਂ ਫਿਰਦੀਆਂ ਹਨ ਤੇ ਦਮ ਭੀ ਨਹੀਂ ਲੈਂਦੀਆਂ;

੧੯. ਸੂਲ ਤੇ ਚਾੜ੍ਹ ਕੇ ਕਈ ਜੰਤ ਭਵਾਈਦੇ ਹਨ।

੨੦. (ਨਾਨਕ) ਭੌਣ ਵਾਲੇ ਜੀਵਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ।

੨੧. (ਇਕ ਹੋਰ ਤਰ੍ਹਾਂ ਦਾ ਭੌਣਾ ਵੀ ਹੈ) ਪ੍ਰਭੂ ਜੀਵਾਂ ਨੂੰ ਕਰਮਾਂ ਤੇ ਬੰਧਨਾਂ ਅਨੁਸਾਰ ਬੰਨ੍ਹ ਕੇ ਭੁਆਉਂਦਾ ਹੈ।

੨੨. ਆਪਣੇ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹਰ ਕੋਈ ਨੱਚ ਰਹਿਆ ਹੈ।

੨੩. ਜੋ ਇਥੇ ਨੱਚ ਨੱਚ ਕ ਹਸਦੇ ਹਨ, ਉਹ ਅੰਤ ਸਮੇਂ ਇਥੋਂ ਰੋਂਦੇ ਜਾਂਦੇ ਹਨ।

੨੪. (ਕਰਮਾਂ ਦੇ ਫਲ ਉਨ੍ਹਾਂ ਨੂੰ ਭੋਗਣੇ ਪੈਂਦੇ ਹਨ, ਨੱਚਣ, ਟੱਪਣ ਦੇ ਸੁਖਾਲੇ ਸਾਧਨਾਂ ਨਾਲ ਉਹ ਬਚ ਨਹੀਂ ਸਕਦੇ) ਉਹ ਉਡ ਕੇ ਕਿਤੇ ਜਾ ਨਹੀਂ ਸਕਦੇ, ਨਾ ਸਿਧ ਹੋ ਜਾਂਦੇ ਹਨ (ਕਿ ਕਰਾਮਾਤ ਦੇ ਕਿਸੇ ਬਲ ਨਾਲ ਹੀ ਕਰਮਾਂ ਤੋਂ ਛੁਟਕਾਰਾ ਪਾ ਸਕਣ)।

੨੫. ਨੱਚਣਾ ਕੁੱਦਣਾ ਕੇਵਲ ਮਨ ਦਾ ਸ਼ੌਕ ਹੈ।

੨੬. (ਨਾਨਕ) ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦਾ ਡਰ ਹੈ, ਉਨ੍ਹਾਂ ਦੇ ਮਨ ਵਿਚ ਹੀ ਪ੍ਰਭੂ ਦਾ ਪ੍ਰੇਮ ਉਪਜਦਾ ਹੈ। ੨।

## ਪਉੜੀ-੫

**੧. ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ।**
**੨. ਜੀਉ ਪਿੰਡੁ ਸਭੁ ਤਿਸਦਾ ਦੇ ਖਾਜੈ ਆਖਿ ਗਵਾਈਐ।**
**੩. ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ।**
**੪. ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ।**
**੫. ਕੋ ਰਹੈ ਨ ਭਰੀਐ ਪਾਈਐ। ੫।**

## ਪਦ-ਅਰਥ

**ਜੀਉ ਪਿੰਡੁ**—ਜਿੰਦ ਤੇ ਸਰੀਰ; **ਜਰਵਾਣਾ**—ਚਿੱਟੇ ਵਾਲ, ਬੁਢੇਪਾ; **ਪਰਹਰੈ**—ਪਰੇ ਹਟਾਵੇ, ਟਾਲੇ; **ਭਰੀਐ ਪਾਈਐ**—ਪਾਈ ਭਰੀ ਜਾਂਦੀ ਹੈ, ਸੁਆਸ ਪੂਰੇ ਹੋ ਜਾਂਦੇ ਹਨ।

## ਟੀਕਾ

੧. ਹੇ ਪ੍ਰਭੂ; ਤੇਰਾ ਨਾਮ ਨਿਰੰਕਾਰ ਹੈ, ਜੇ ਤੇਰਾ ਨਾਮ ਸਿਮਰੀਏ ਤਾਂ ਨਰਕ ਵਿਚ ਨਹੀਂ ਪਈਦਾ।

੨. ਇਹ ਜਿੰਦ ਤੇ ਸਰੀਰ ਉਸ ਪ੍ਰਭੂ ਦੇ ਦਿੱਤੇ ਹਨ। ਜੋ ਉਹ ਦਿੰਦਾ ਹੈ, ਜੀਵ ਖਾਂਦਾ ਹੈ, (ਇਸ ਦੇ ਉਲਟ ਕੁਝ ਹੋਰ ਕਹਿਣਾ) ਆਖ ਕੇ ਗਵਾਣਾ ਹੈ (ਬੇਅਰਥ ਹੈ)।

੩. ਹੇ ਜੀਵ, ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਨੇਕੀ ਕਰ ਤੇ ਨਿਮਰ ਰਹੋ (ਕਿਉਂਕਿ ਜੀਵਨ ਮੁਕਦਾ ਜਾ ਰਹਿਆ ਹੈ)।

੪. ਬੁਢੇਪੇ ਨੂੰ ਜੇ ਦੂਰ ਰਖਣ ਦਾ ਕੋਈ ਯਤਨ ਕਰੇ ਤਾਂ ਵੀ ਬੁਢੇਪਾ ਕਈ ਵਸ ਧਾਰ ਕੇ ਆ ਜਾਂਦਾ ਹੈ;

੫. ਤੇ ਜਦੋਂ ਉਮਰ ਦੀ ਪਾਈ ਭਰੀ ਜਾਂਦੀ ਹੈ (ਸੁਆਸ ਪੂਰੇ ਹੋ ਜਾਂਦੇ ਹਨ) ਤਾਂ ਕੋਈ ਵੀ ਇਥੇ ਰਹਿ ਨਹੀਂ ਸਕਦਾ । ੫ ।

## ੬

## ਸਲੋਕ ਮ: ੧

੧. ਮੁਸਲਮਾਨਾ ਸਿਫਤਿ ਸਰੀਅਤ ਪੜਿ ਪੜਿ ਕਰਹਿ ਬੀਚਾਰੁ ।
੨. ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ।
੩. ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ।
੪. ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ।
੫. ਜੋਗੀ-ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰੁ ।
੬. ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ।
੭. ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ।
੮. ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ।
੯. ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ।
੧੦. ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ।
੧੧. ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ।
੧੨. ਓਇ ਜਿ ਆਖਹਿ ਸੁ ਤੂੰ ਹੈ ਜਾਣਹਿ ਤਿਨਾ ਭਿ ਤੇਰੀ ਸਾਰ ।
੧੩. ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ।
੧੪. ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾਛਾਰੁ ।੧।

## ਪਦ-ਅਰਥ

**ਮੁਸਲਮਾਨਾ**—ਮੁਸਲਮਾਨਾਂ ਨੂੰ; **ਸਰੀਅਤਿ**—ਸ਼ਰਹ; **ਬੰਦੀ**—ਪਾਬੰਦੀ; **ਸਾਲਾਹੀ**—ਸਾਲਾਹੁਣ ਜੋਗ; **ਅਰਚਾ**—ਪੂਜਾ; **ਅਗਰਵਾਸੁ**—ਚੰਦਨ ਦੀ ਖੁਸ਼ਬੂ; **ਬਹਕਾਰੁ**—ਮਹਕਾਰ, ਖੁਸ਼ਬੂ; **ਸੁੰਨਿ**—ਅਫੁਰ ਸਮਾਧੀ ਵਿਚ; **ਸੂਖਮ ਮੂਰਤਿ**—ਬ੍ਰਹਮ ਦਾ ਉਹ ਸਰੂਪ ਜੋ ਇੰਦ੍ਰਿਆਂ ਦਾ ਵਿਸ਼ਾ ਨਹੀਂ; **ਸਤੀਆ**—ਦਾਨੀ ਲੋਕ; **ਜਾਰਾ**—ਵਿਭਚਾਰੀ ਲੋਕ; **ਵੇਕਾਰ**—ਵਿਕਾਰੀ ਲੋਕ; **ਹੋਦਾ**—ਹੁੰਦੀ ਵਸਤ; **ਪਾਛਾਰੁ**—ਪੈਰਾਂ ਦੀ ਖ਼ਾਕ ।

## ਟੀਕਾ

੧. (ਇਥੇ ਗੁਰੂ ਜੀ ਮਨੁੱਖੀ ਜੀਵਨ ਤੇ ਸਮੁੱਚੀ ਨਜ਼ਰ ਮਾਰ ਕੇ ਜੀਵਾਂ ਨੂੰ ਆਪਣੀ ਆਪਣੀ ਵਿਚਾਰ ਤੇ ਰੁਚੀ ਅਨੁਸਾਰ ਪ੍ਰਭੂ ਦੇ ਹੁਕਮ ਵਿਚ ਆਪਣਾ ਆਪਣਾ ਜੀਵਨ-ਮੰਤਵ ਪੂਰਾ ਕਰਦੇ ਵੇਖਦੇ ਹਨ ਤੇ ਇਸ ਦੀ ਹੂ-ਬਹੂ ਤਸਵੀਰ ਖਿਚ ਕੇ ਦਸਦੇ ਹਨ) ਮੁਸਲਮਾਨਾਂ ਨੂੰ ਸ਼ਰਹ ਦੀ ਵਡਿਆਈ ਚੰਗੀ ਲਗਦੀ ਹੈ, ਉਹ ਸ਼ਰਹ ਨੂੰ ਪੜ੍ਹ ਪੜ੍ਹ ਕੇ ਵਿਚਾਰ ਕਰਦੇ ਹਨ।

੨. (ਤ ਇਸ ਵਿਸ਼ਵਾਸ ਤੇ ਪੁਜਦੇ ਹਨ ਕਿ) ਰੱਬ ਦੇ ਬੰਦੇ (ਸੇਵਕ) ਉਹ ਹਨ ਜੋ ਉਸ ਦਾ ਦਰਸ਼ਨ ਪਾਉਣ ਲਈ ਸ਼ਰਹ ਦੀ ਪਾਬੰਦੀ ਵਿਚ ਪੈਂਦੇ ਹਨ। (ਉਹ ਸਮਝਦੇ ਹਨ ਕਿ ਆਪਣੇ ਜੀਵਨ ਨੂੰ ਪਹਿਲਾਂ ਸ਼ਰਹ ਅਨੁਸਾਰ ਜਬਤ ਵਿਚ ਢਾਲਨਾ ਜ਼ਰੂਰੀ ਹੈ, ਦਰਸ਼ਨ ਬਾਅਦ ਵਿਚ ਹੁੰਦੇ ਹਨ)।

੩. ਹਿੰਦੂ ਸਲਾਹੁਣ ਜੋਗ ਪ੍ਰਭੂ ਨੂੰ ਸਲਾਹੁੰਦੇ ਹਨ, ਉਸ ਦੇ ਦਰਸ਼ਨ ਲਈ ਉਸ ਬੇਅੰਤ ਨੂੰ ਰੂਪ ਵਿਚ (ਲਿਆਉਂਦੇ ਹਨ) ਕਿਉਂਕਿ ਧਿਆਨ ਜੋੜਨ ਲਈ ਮਨ ਕੋਈ ਠੋਸ ਸਰੂਪ ਮੰਗਦਾ ਹੈ।

੪. ਤੀਰਥਾਂ ਤੇ ਇਸ਼ਨਾਨ ਕਰਦੇ ਹਨ ਤੇ ਚੰਦਨ ਦੀ ਸੁਗੰਧ ਤੇ ਹੋਰ ਮਹਕਾਰ ਦੁਆਰਾ ਮੂਰਤੀਆਂ ਦੀ ਅਰਚਾ-ਪੂਜਾ ਕਰਦੇ ਹਨ।

੫. ਜੋਗੀ ਲੋਕ ਅਫੁਰ ਸਮਾਧੀ ਵਿਚ ਜਾ ਕੇ ਪ੍ਰਭੂ ਨੂੰ ਧਿਆਉਂਦੇ ਹਨ, ਕਰਤਾਰ ਨੂੰ 'ਅਲਖ' ਦਾ ਨਾਮ ਦੇ ਕੇ ਯਾਦ ਕਰਦੇ ਹਨ।

੬. (ਉਹ ਉਸ ਨੂੰ) ਸੂਖਮ ਸਰੂਪ ਵਾਲਾ ਇੰਦ੍ਰਿਆਂ ਦੁਆਰਾ ਨਾ ਅਨੁਭਵ ਹੋਣ ਵਾਲਾ ਮੰਨਦੇ ਹਨ, ਉਸ ਨੂੰ ਨਿਰੰਜਨ ਦਾ ਨਾਮ ਦਿੰਦੇ ਹਨ (ਮਾਇਆ ਦੇ ਪ੍ਰਭਾਵ ਤੋਂ ਉਚਾ ਸਮਝਦੇ ਹਨ) ਪਰ ਧਿਆਨ ਜੋੜਨ ਲਈ ਉਸ ਨੂੰ ਕੋਈ ਸਰੀਰਕ ਸ਼ਕਲ ਦਿੰਦੇ ਹਨ (ਕਿਉਂਕਿ ਮਨ ਧਿਆਨ ਜੋੜਨ ਲਈ ਕੋਈ ਠੋਸ ਸਰੂਪ ਮੰਗਦਾ ਹੈ)।

੭. ਦਾਨੀ ਲੋਕਾਂ ਦੇ ਮਨ ਵਿਚ (ਕਿਸੇ ਲੋੜਵੰਦ ਨੂੰ) ਦਾਨ ਦੇਣ ਦਾ ਵਿਚਾਰ ਕਰ ਕੇ ਸਬਰ—ਸੰਤੋਖ ਉਪਜਦਾ ਹੈ।

੮. ਉਹ ਦਾਨ ਦੇ ਕੇ ਉਸ ਦਾਨ ਤੋਂ ਹਜ਼ਾਰਾਂ ਗੁਣਾਂ ਵਧ (ਕਿਸੇ ਨਾ ਕਿਸੇ ਸ਼ਕਲ ਵਿਚ) ਪ੍ਰਭੂ ਤੋਂ ਮੰਗਦੇ ਹਨ ਅਤੇ (ਇਹ ਵੀ ਲੋਚਦੇ ਹਨ ਕਿ) ਲੋਕੀਂ ਉਨ੍ਹਾਂ ਦੀ ਸ਼ੋਭਾ ਕਰਨ।

੯. (ਦੂਜੇ ਪਾਸੇ ਜਗਤ ਵਿਚ) ਬੇਅੰਤ ਹੋਰ, ਵਿਭਚਾਰੀ, ਝੂਠੇ, ਭੈੜੇ ਤੇ ਵਿਕਾਰੀ ਭੀ ਹਨ;

੧੦. ਜੋ (ਵਿਕਾਰਾਂ ਵਿਚ) ਪਿਛਲੀ ਕਿਸੇ ਕੀਤੀ ਕਮਾਈ ਨੂੰ ਮੁਕਾ ਕੇ (ਇਥੋਂ) ਜਾਂਦੇ ਹਨ, ਉਨ੍ਹਾਂ ਨੂੰ ਉਸੇ ਪ੍ਰਭੂ ਨੇ ਹੀ (ਆਪਣੀ ਰੱਬੀ ਵਿਉਂਤ ਵਿਚ ਕੋਈ

ਇਹੋ ਜਹੀ) ਕਾਰ ਸੌਂਪ ਛੱਡੀ ਹੈ (ਉਸ ਦੇ ਹੁਕਮੋਂ ਬਾਹਰ ਕੋਈ ਵੀ ਨਹੀਂ, ਮੰਦੇ ਵੀ ਉਹੀ ਕਾਰ ਕਰਦੇ ਹਨ ਜੋ ਉਸ ਨੂੰ ਭਾਉਂਦਾ ਹੈ)।

੧੧. ਪਾਣੀ, ਧਰਤੀ, ਪੁਰੀਆਂ, ਲੋਕਾਂ ਤੇ ਬ੍ਰਹਮੰਡਾਂ ਦੇ ਜੀਵ,

੧੨. ਜੋ ਕੁਝ ਆਖਦੇ ਹਨ, ਉਹ (ਹੇ ਪ੍ਰਭੂ) ਤੂੰ ਹੀ ਜਾਣਦਾ ਹੈਂ, ਉਨ੍ਹਾਂ ਨੂੰ ਵੀ ਤੇਰੀ ਹੀ ਸੰਭਾਲ ਮਿਲਦੀ ਹੈ (ਤੂੰ ਹੀ ਉਨ੍ਹਾਂ ਦੀ ਵੀ ਸੰਭਾਲ ਕਰਦਾ ਹੈਂ)।

੧੩. (ਨਾਨਕ) ਭਗਤਾਂ ਨੂੰ ਪ੍ਰਭੂ ਦੀ ਸਿਫਤ-ਸਾਲਾਹ ਕਰਨ ਦੀ ਭੁੱਖ ਹੁੰਦੀ ਹੈ, ਸੱਚਾ ਨਾਮ ਉਨ੍ਹਾਂ ਦਾ ਆਸਰਾ ਹੈ।

੧੪. ਉਹ ਸਦੀਵੀ ਅਨੰਦ ਵਿਚ ਰਹਿੰਦੇ ਹਨ ਅਤੇ ਆਪਣੇ ਆਪ ਨੂੰ ਗੁਣਵਾਨਾਂ ਦੇ ਪੈਰਾਂ ਦੀ ਖ਼ਾਕ ਸਮਝਦੇ ਹਨ।।

## ਮ: ੧

**੧. ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ।**

**੨. ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।**

**੩. ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ।**

**੪. ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ।੨।**

## ਪਦ-ਅਰਥ

**ਪੇੜੈ**—ਵੱਸ ਵਿਚ; **ਕੀਆ**—ਕੀਤੀਆਂ, ਬਣਾਈਆਂ; **ਜਲਦੀ**—ਸੜਦੀ ਹੋਈ; **ਬਪੁੜੀ**—ਵਿਚਾਰੀ।

## ਟੀਕਾ

੧. (ਮੌਤ ਤੋਂ ਬਾਅਦ ਜੀਵ ਦਾ ਕੀ ਬਣਦਾ ਹੈ ? ਇਸ ਦਾ ਉੱਤਰ ਹਰੀ ਪਾਸ ਹੈ ਜਿਸ ਨੇ ਇਹ ਜਗਤ-ਖੇਡ ਰਚੀ ਹੈ। ਮੁਸਲਮਾਨਾਂ ਦੇ ਇਕ ਵਿਸ਼ਵਾਸ ਦੀ ਉਦਾਹਰਣ ਨਾਲ ਇਸ ਗੱਲ ਨੂੰ ਸਮਝਾਇਆ ਹੈ।) ਕਬਿਰਸਤਾਨ ਦੀ ਮਿੱਟੀ ਘੁਮਿਆਰ ਦੇ ਵੱਸ ਪੈ ਜਾਂਦੀ ਹੈ।

੨. ਉਹ ਉਸ ਮਿੱਟੀ ਦੇ ਭਾਂਡੇ ਤੇ ਇਟਾਂ ਬਣਾਉਂਦਾ ਹੈ ਤੇ (ਆਵੀ ਤੇ ਚੜ੍ਹਾ ਦਿੰਦਾ ਹੈ) ਜਿਥੇ ਉਹ ਮਿੱਟੀ ਸੜਦੀ ਹੋਈ ਮਾਨੋਂ ਪੁਕਾਰ ਕਰਦੀ ਹੈ।

੩. ਵਿਚਾਰੀ ਮਿੱਟੀ ਸੜਦੀ ਹੈ ਤੇ ਰੋਂਦੀ ਹੈ ਤੇ ਉਸ ਵਿਚੋਂ ਅੰਗਾਰੇ ਡਿਗ ਡਿਗ ਪੈਂਦੇ ਹਨ।

੪. (ਨਾਨਕ) ਜਿਸ ਸਿਰਜਨਹਾਰ ਨੇ ਜੀਵ ਦੀ ਰਚਨਾ ਰਚੀ ਹੈ, ਉਹ ਹੀ ਸਿਰਜਨਹਾਰ ਜਾਣਦਾ ਹੈ (ਕਿ ਇਸ ਮਿੱਟੀ ਦੇ ਮਾਲਕ ਰੂਹ ਦਾ ਕੀ ਬਣੇਗਾ। ਜੇ ਇਹ ਗੱਲ ਠੀਕ ਹੋਵੇ ਕਿ ਦੱਬਣ ਨਾਲ ਰੂਹ ਸੁਰਗ ਵਿਚ ਜਾਂਦੀ ਹੈ ਤਾਂ ਮੁਸਲਮਾਨ ਦੀ ਮਿੱਟੀ ਵੀ ਘੁਮਿਆਰ ਦੇ ਹਥੋਂ ਆਵੇ ਦੀ ਅੱਗ ਵਿਚ ਪੈ ਸਕਦੀ ਹੈ। ਸਰੀਰ ਤਾਂ ਮਿੱਟੀ ਦਾ ਢੇਰ ਹੋ ਜਾਣਾ ਹੈ ਭਾਵੇਂ ਦਬ ਕੇ ਤੇ ਭਾਵੇਂ ਸੜ ਕੇ, ਰੂਹ ਨੂੰ ਆਪਣੇ ਕਰਮਾਂ ਅਨੁਸਾਰ ਦੋਜ਼ਖ ਜਾਂ ਬਹਿਸ਼ਤ ਮਿਲਣੀ ਹੈ।)। ੩।

## ਪਉੜੀ-੬

**੧. ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ।**

**੨. ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ।**

**੩. ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ।**

**੪. ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ।**

**੫. ਜਗ ਜੀਵਨੁ ਦਾਤਾ ਪਾਇਆ। ੬।**

## ਪਦ-ਅਰਥ

**ਰਖਿਓਨੁ**—ਰੱਖ ਦਿੱਤਾ ਹੈ।

## ਟੀਕਾ

੧. ਕਿਸੇ ਜੀਵ ਨੂੰ ਸਤਿਗੁਰੂ (ਦੀ ਸ਼ਰਨ ਤੋਂ) ਬਿਨਾ ਪ੍ਰਭੂ ਨਹੀਂ ਮਿਲਿਆ, (ਇਹ ਗੱਲ ਪੱਕੀ ਹੈ ਕਿ) ਉਹ ਗੁਰੂ ਤੋਂ ਬਿਨਾਂ ਕਿਸੇ ਨੂੰ ਕਦੇ ਨਹੀਂ ਮਿਲਿਆ।

੨. ਸਤਿਗੁਰੂ ਵਿਚ ਉਸ ਪ੍ਰਭੂ ਨੇ ਆਪਣਾ ਆਪ ਰਖਿਆ ਹੈ-ਇਹ ਗੱਲ ਮੈਂ ਖੁਲ੍ਹੀ ਸੁਣਾ ਦਿੱਤੀ ਹੈ।

੩. ਜੋ ਮਨੁੱਖ ਐਸੇ ਗੁਰੂ ਨੂੰ ਮਿਲਦਾ ਹੈ ਜਿਸ ਸਤਿਗੁਰੂ ਨੇ ਮਾਇਆ ਦਾ ਮੋਹ ਨਾਸ਼ ਕੀਤਾ ਹੋਇਆ ਹੈ, ਉਹ ਸਦਾ ਲਈ ਮੁਕਤ ਹੁੰਦਾ ਹੈ।

੪. ਸਾਰੇ ਵਿਚਾਰਾਂ ਵਿਚੋਂ ਸ੍ਰੇਸ਼ਟ ਵਿਚਾਰ ਇਹ ਹੈ ਕਿ ਜਿਸ ਨੇ ਸੱਚੇ ਪ੍ਰਭੂ ਵਿਚ (ਗੁਰੂ ਰਾਹੀਂ) ਸੁਰਤ ਜੋੜੀ ਹੈ,

੫. ਉਸ ਨੂੰ ਜਗਤ ਦਾ ਜੀਵਨ ਦਾਤਾ 'ਪ੍ਰਭੂ' ਮਿਲ ਪੈਂਦਾ ਹੈ। ੬।

੭

## ਸਲੋਕੁ ਮ: ੧

੧. ਹਉ ਵਿਚਿ ਆਇਆ ਹਉ ਵਿਚਿ ਗਇਆ ।
੨. ਹਉ ਵਿਚਿ ਜੰਮਿਆ ਹਉ ਵਿਚਿ ਮੁਆ ।
੩. ਹਉ ਵਿਚਿ ਦਿਤਾ ਹਉ ਵਿਚਿ ਲਇਆ ।
੪. ਹਉ ਵਿਚਿ ਖਟਿਆ ਹਉ ਵਿਚਿ ਗਇਆ ।
੫. ਹਉ ਵਿਚਿ ਸਚਿਆਰੁ ਕੂੜਿਆਰੁ ।
੬. ਹਉ ਵਿਚਿ ਪਾਪ ਪੁੰਨ ਵੀਚਾਰੁ ।
੭. ਹਉ ਵਿਚਿ ਨਰਕਿ ਸੁਰਗਿ ਅਵਤਾਰ ।
੮. ਹਉ ਵਿਚਿ ਹਸੈ ਹਉ ਵਿਚਿ ਰੋਵੈ ।
੯. ਹਉ ਵਿਚਿ ਭਰੀਐ ਹਉ ਵਿਚਿ ਧੋਵੈ ।
੧੦. ਹਉ ਵਿਚਿ ਜਾਤੀ ਜਿਨਸੀ ਖੋਵੈ ।
੧੧. ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ।
੧੨. ਮੋਖ ਮੁਕਤਿ ਕੀ ਸਾਰ ਨ ਜਾਣਾ ।
੧੩. ਹਉ ਵਿਚਿ ਮਾਇਆ ਹਉ ਵਿਚਿ ਛਾਇਆ ।
੧੪. ਹਉਮੈ ਕਰਿ ਕਰਿ ਜੰਤ ਉਪਾਇਆ ।
੧੫. ਹਉਮੈ ਬੂਝੈ ਤਾ ਦਰੁ ਸੂਝੈ ।
੧੬. ਗਿਆਨ ਵਿਹੂਣਾ ਕਥਿ ਕਥਿ ਲੂਝੈ ।
੧੭. ਨਾਨਕ ਹੁਕਮੀ ਲਿਖੀਐ ਲੇਖੁ ।
੧੮. ਜੇਹਾ ਵੇਖਹਿ ਤੇਹਾ ਵੇਖੁ । ੧ ।

## ਪਦ-ਅਰਥ

**ਅਵਤਾਰ**—ਜਨਮ ਲੈਂਦਾ (ਪੈਂਦਾ) ਹੈ; **ਜਾਤੀ ਜਿਨਸੀ**—ਜਾਤੀ ਤੇ ਸ਼੍ਰੇਣੀ; **ਸਾਰ**—ਖਬਰ; **ਛਾਇਆ**—ਮਾਇਆ ਦਾ ਸਾਇਆ, ਭਰਮ; **ਬੂਝੈ**—ਸਮਝੇ; **ਲੂਝੈ**—ਲੁਝਦਾ ਹੈ, ਕੁੜ੍ਹਦਾ ਹੈ ।

## ਟੀਕਾ

੧. ਜੀਵ ਹਉ ਹਉ ਕਰਦਾ ਸੰਸਾਰ ਤੇ ਆਉਂਦਾ ਹੈ ਤੇ ਹਉ ਹਉ ਕਰਦਾ ਇਥੋਂ ਚਲਾ ਜਾਂਦਾ ਹੈ ।

੨. ਹਉਮੈ ਵਿਚ ਹੀ ਜਨਮ ਲੈਂਦਾ ਹੈ, ਹਉਮੈ ਕਰਦਿਆਂ ਹੀ ਮਰਦਾ ਹੈ ।
੩. ਹਉ ਹਉ ਕਰਦਾ ਕਿਸੇ ਨੂੰ ਦਿੰਦਾ ਹੈ, ਹਉ ਹਉ ਕਰਦਾ ਕਿਸੇ ਤੋਂ ਲੈਂਦਾ ਹੈ ।
੪. ਹਉ ਹਉ ਕਰਦਾ ਖੱਟੀ ਖਟਦਾ ਹੈ, ਹਉ ਹਉ ਕਰਦਾ ਖੱਟੀ ਗਵਾ ਦਿੰਦਾ ਹੈ ।
੫. ਹਉਮੈ ਵਿਚ ਹੀ ਸਚਿਆਰ ਅਤੇ ਹਉਮੈ ਵਿਚ ਹੀ ਕੂੜਿਆਰ ਬਣਦਾ ਹੈ ।
੬. ਹਉਮੈ ਵਿਚ ਹੀ (ਆਪਣੇ ਆਪ ਨੂੰ ਗਿਆਨਵਾਨ ਪ੍ਰਗਟ ਕਰਕੇ) ਪਾਪ ਪੁੰਨ ਦੀ ਵਿਚਾਰ ਕਰਦਾ ਹੈ ।
੭. ਹਉ ਹਉ ਕਰਦਾ ਨਰਕ ਜਾਂ ਸੁਰਗ ਵਿਚ ਜਨਮ ਲੈਂਦਾ (ਪੈਂਦਾ) ਹੈ ।
੮. ਹਉਮੈ ਵਿਚ ਹੀ ਕਦੇ ਹਸਦਾ ਹੈ ਕਦੇ ਰੋਂਦਾ ਹੈ ।
੯. ਹਉਮੈ ਵਿਚ ਹੀ ਪਾਪਾਂ ਦੀ ਮੈਲ ਨਾਲ ਭਰਿਆ ਹੁੰਦਾ ਹੈ ਅਤੇ ਹਉਮੈ ਵਿਚ ਹੀ ਇਸ ਮੈਲ ਨੂੰ ਧੋਂਦਾ ਹੈ ।
੧੦. ਹਉਮੈ ਵਿਚ ਹੀ ਜਾਤ, ਜਿਨਸ (ਦੇ ਭਰਮ) ਵਿਚ ਪੈ ਕੇ (ਆਪਣਾ ਆਪ) ਗਵਾ ਲੈਂਦਾ ਹੈ ।
੧੧. ਹਉਮੈ ਵਿਚ ਹੀ ਕਦੇ ਮੂਰਖ ਹੁੰਦਾ ਹੈ ਤੇ ਕਦੇ ਸਿਆਣਾ ਹੁੰਦਾ ਹੈ ।
੧੨. ਹਉਮੈ ਵਿਚ ਇਸ ਨੂੰ ਮੁਕਤੀ ਦੀ ਸੂਝ ਨਹੀਂ ਹੁੰਦੀ ।
੧੩. ਹਉਮੈ ਵਿਚ ਹੀ ਮਾਇਆ ਦੇ ਅਸਰ ਕਬੂਲਦਾ ਹੈ ਤੇ ਹਉਮੈ ਵਿਚ ਹੀ ਭਰਮਾਂ ਵਿਚ ਰਹਿੰਦਾ ਹੈ ।
੧੪. ਹਉਮੈ ਕਰਨ ਨਾਲ ਜੰਤ (ਜੀਵ) ਜਨਮ ਧਾਰਨ ਕਰਦਾ ਹੈ ।
੧੫. ਜੇ ਇਸ ਨੂੰ ਹਉਮੈ ਦੀ ਸੋਝੀ ਹੋ ਜਾਏ ਤਾਂ ਪ੍ਰਭੂ ਦਾ ਦਰ ਇਸ ਨੂੰ ਲੱਭ ਜਾਂਦਾ ਹੈ ।
੧੬. ਇਸ ਸੋਝੀ ਤੋਂ ਬਿਨਾ ਨਿਰੀਆਂ ਗੱਲਾਂ ਕਰ ਕੇ ਇਹ ਖਪਦਾ ਹੀ ਰਹਿੰਦਾ ਹੈ ।
੧੭. ਪਰ (ਨਾਨਕ) ਇਸ ਹਉਮੈ ਦਾ ਲੇਖ ਵੀ ਹੁਕਮ ਅਨੁਸਾਰ ਹੀ ਲਿਖਿਆ ਜਾਂਦਾ ਹੈ ('ਹਉਮੈ ਏਹੋ ਹੁਕਮੁ ਹੈ')
੧੮. ਜਿਹਾ ਤੂੰ ਹੁਕਮ ਨੂੰ ਵੇਖਦਾ ਹੈਂ, ਤਿਹਾ ਹੀ ਤੂੰ ਇਸ ਲੇਖ ਨੂੰ ਵੇਖ ਲੈ (ਜਿਤਨਾ ਸਾਫ ਤੂੰ ਹੁਕਮ ਨੂੰ ਪਛਾਣਿਆ ਹੈ ਉਤਨੀ ਸਾਫ਼ ਤੇਰੀ ਸ਼ਖ਼ਸੀਅਤ (ਅਪਣੱਤ) ਹੋਈ ਹੈ 'ਹਉਮੈ ਦੀਰਘੁ ਰੋਗੁ ਹੈ ਦਾਰੂ ਭੀ ਇਸੁ ਮਾਹਿ ।') । ੧ ।

## ਮ: ੨

**੧. ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ।**
**੨. ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ।**
**੩. ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ।**

੪. ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ।

੫. ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ।

੬. ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ।

੭. ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ । ੨ ।

## ਪਉੜੀ–੭

੧. ਸੇਵ ਕੀਤੀ ਸੰਤੋਖੀਈਂ ਜਿਨੀ ਸਚੋ ਸਚੁ ਧਿਆਇਆ ।

੨. ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ।

੩. ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ।

੪. ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ।

੫. ਵਡਿਆਈ ਵਡਾ ਪਾਇਆ । ੭ ।

## ਪਦ–ਅਰਥ

**ਸੰਤੋਖੀਈਂ**—ਸੰਤੋਖੀ ਮਨੁੱਖਾਂ ਨੇ; **ਸੁਕ੍ਰਿਤੁ**—ਚੰਗੀ ਕਰਨੀ; **ਅਗਲਾ**—ਬਹੁਤਾ; **ਸਵਾਇਆ**—ਵਧੀਕ, ਹੋਰ ਹੋਰ; **ਵਡਿਆਈ**—ਵਡਿਆਈ ਕਰਦਿਆਂ, ਸਿਫਤ ਸਾਲਾਹ ਦੁਆਰਾ।

## ਟੀਕਾ

੧. (ਹਉਮੈ ਤੋਂ ਖਲਾਸੀ ਪਾਉਣ ਦਾ ਸਾਧਨ ਸੇਵਾ ਹੈ, ਪਰ) ਸੇਵਾ ਸੰਤੋਖੀ ਕਰ ਸਕਦੇ ਹਨ ਜਿਨ੍ਹਾਂ ਨੇ ਕੇਵਲ ਸੱਚੇ ਪ੍ਰਭੂ ਨੂੰ ਧਿਆਇਆ ਹੈ ।

੨. ਉਹ ਮੰਦੇ ਕੰਮਾਂ ਵਿਚ ਪੈਰ ਨਹੀਂ ਪਾਂਦੇ, ਉਹ ਚੰਗੀ ਕਰਨੀ ਕਰ ਕੇ ਆਪਣਾ ਧਰਮ ਪਾਲਦੇ ਹਨ ।

੩. ਉਨ੍ਹਾਂ ਮਾਇਆ ਦੇ ਬੰਧਨ ਤੋੜ ਦਿੱਤੇ ਹਨ, ਉਹ ਥੋੜਾ ਖਾਂਦੇ ਪੀਂਦੇ ਹਨ (ਕੇਵਲ ਸਰੀਰਕ ਨਿਰਬਾਹ ਲਈ) ।

੪. ਹੇ ਪ੍ਰਭੂ, ਤੂੰ ਵੱਡਾ ਬਖਸ਼ਿਸ਼ਾਂ ਕਰਨ ਵਾਲਾ ਹੈਂ, ਤੂੰ ਨਿਤ ਨਿਤ ਦਿੰਦਾ ਹੈਂ ਤੇ ਹੋਰ ਵਧੇਰੇ ਦਿੰਦਾ ਹੈਂ ।

੫. ਸਿਫਤ ਸਾਲਾਹ ਦੁਆਰਾ ਉਨ੍ਹਾਂ ਸੰਤੋਖੀਆਂ ਨੇ ਵੱਡਾ ਪ੍ਰਭੂ ਪ੍ਰਾਪਤ ਕੀਤਾ ਹੈ । ੭ ।

## ੮

## ਸਲੋਕ ਮ: ੧

੧. **ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ।**

੨. **ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ।**

੩. **ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ।**

੪. **ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ।**

੫. **ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ।**

੬. **ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ।**

੭. **ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ।**

੮. **ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ।**

੯. **ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ । ੧ ।**

## ਪਦ-ਅਰਥ

**ਬਿਰਖਾਂ**—ਬ੍ਰਿਛਾਂ; **ਤਟਾਂ**—ਦਰਿਆਵਾਂ ਦੇ ਕੰਢਿਆਂ; **ਮੇਘਾਂ**—ਬਦਲਾਂ; **ਵਰਭੰਡਾਂਹ**—ਬ੍ਰਹਮੰਡਾਂ; **ਅੰਡਜ**—ਅੰਡੇ ਤੋਂ ਪੈਦਾ ਹੋਣ ਵਾਲੇ ਜੀਵ· **ਜੇਰਜ**—ਜੇਰ ਤੋਂ, ਮਾਂ ਦੇ ਪੇਟ ਵਿਚੋਂ ਪੈਦਾ ਹੋਣ ਵਾਲੇ ਜੀਵ; **ਉਤਭੁਜਾਂ**—ਧਰਤੀ ਵਿਚੋਂ ਉਗਣ ਵਾਲੇ, ਬਨਾਸਪਤੀ; **ਸੇਤਜਾਹ**—(ਸ੍ਵੇਦਜ) ਪਸੀਨੇ ਵਿਚੋਂ ਪੈਦਾ ਹੋਣ ਵਾਲੇ; **ਮਿਤਿ**—ਮਿਣਤੀ, ਮਾਪ, ਅੰਦਾਜ਼ਾ; **ਸਰਾ**—ਸਮੁੰਦਰਾਂ; **ਮੇਰਾ**—ਪਹਾੜਾਂ; **ਤਾਹ**—ਉਸ ਨੇ; **ਜੋਹਾਰੀ**—ਪਰਨਾਮ; **ਸੁਅਸਤਿ**—ਕਲਿਆਨ ਹੋਵੇ, ਭਲਾ ਹੋਵੇ, ਜੈ ਹੋਵੇ; **ਦੀਬਾਣੁ**—ਆਸਰਾ; **ਅਭਗੁ**—ਨਾ ਟੁੱਟਣ ਵਾਲੀ; **ਤਗੁ**—ਜੰਞੂ ।

## ਟੀਕਾ

੧. ਮਨੁੱਖਾਂ, ਬ੍ਰਿਛਾਂ, ਤੀਰਥਾਂ, ਦਰਿਆਵਾਂ, ਬੱਦਲਾਂ, ਖੇਤਾਂ,

੨. ਦੀਪਾਂ, ਲੋਕਾਂ, ਮੰਡਲਾਂ, ਬ੍ਰਹਮੰਡਾਂ,

੩. ਅੰਡੇ ਤੋਂ, ਜੇਰ ਤੋਂ, ਧਰਤੀ ਤੋਂ, ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵਾਂ,

੪. ਸਮੁੰਦਰਾਂ ਤੇ ਪਹਾੜਾਂ ਦੇ ਰਹਿਣ ਵਾਲੇ ਜੀਵਾਂ-ਇਨ੍ਹਾਂ ਸਭਨਾਂ ਦੀ ਗਿਣਤੀ ਦੀ ਮਿਣਤੀ (ਮਾਪ) ਕੇਵਲ ਪ੍ਰਭੂ ਆਪ ਹੀ ਜਾਣਦਾ ਹੈ ।

੫. (ਨਾਨਕ) ਉਹ ਸਭ ਜੀਵ ਪੈਦਾ ਕਰਕੇ ਉਨ੍ਹਾਂ ਦੀ ਸੰਭਾਲ ਕਰਦਾ ਹੈ ।

੬. ਜਿਸ ਰਚਨਹਾਰ ਪ੍ਰਭੂ ਨੇ ਸਾਰੀ ਰਚਨਾ ਬਣਾਈ ਹੈ, ਉਸੇ ਨੂੰ ਇਸ ਦੀ ਪਾਲਨਾ ਦਾ ਫ਼ਿਕਰ ਹੈ ।

Page 595

੭. ਉਸ ਰਚਨਹਾਰ ਨੂੰ ਹੀ ਸ੍ਰਿਸ਼ਟੀ ਦੀ ਪਾਲਨਾ ਦਾ ਫ਼ਿਕਰ ਰਹਿੰਦਾ ਹੈ ਜਿਸ ਨੇ ਜਗਤ ਪੈਦਾ ਕੀਤਾ ਹੈ।

੮. ਮੈਂ ਉਸ ਨੂੰ ਪਰਨਾਮ ਕਰਦਾ ਹਾਂ, ਉਸ ਦਾ ਭਲਾ ਹੋਵੇ, ਉਸ ਦਾ ਆਸਰਾ ਅਟੱਲ ਹੈ।

੯. (ਨਾਨਕ) ਸੱਚੇ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਇਹ ਟਿਕਾ, ਜੰਞੂ ਆਦਿ ਧਾਰਮਕ ਚਿੰਨ੍ਹ ਕਿਸ ਅਰਥ ਹਨ ? ।੧।

## ਮ: ੧

**੧. ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ।**

**੨. ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ।**

**੩. ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ।**

**੪. ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ।**

**੫. ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ।**

**੬. ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ।੨।**

## ਪਦ-ਅਰਥ

**ਪੁੰਨਾ ਪਰਵਾਣੁ**—ਪਰਵਾਨ ਸਮਝੇ ਗਏ, ਪੁੰਨ; **ਬੇਬਾਣ**—ਜੰਗਲਾਂ ਵਿਚ; **ਸੂਰਤਣ**—ਜੰਗਾਂ ਦੀਆਂ ਬਹਾਦਰੀਆਂ; **ਛੁਟਹਿ ਪਰਾਣ**—ਪ੍ਰਾਣ ਨਿਕਲ ਜਾਣ; **ਸੁਰਤੀ**—ਸੁਰਤੀਆਂ ਦੇ; **ਮਿਥਿਆ**—ਵਿਅਰਥ; **ਕਰਮੁ**—ਬਖਸ਼ਿਸ਼; **ਨੀਸਾਣੁ**—ਪਰਵਾਨਾ, ਰਾਹਦਾਰੀ।

## ਟੀਕਾ

੧. ਲਖਾਂ ਨੇਕੀ ਦੇ ਕੰਮ ਤੇ ਹੋਰ ਚੰਗੇ ਕੰਮ ਕੀਤੇ ਜਾਣ, ਲਖਾਂ ਮੰਨੇ ਪ੍ਰਮੰਨੇ ਪੁੰਨ ਕਰਮ ਕੀਤੇ ਜਾਣ;

੨. ਲੱਖਾਂ ਤੀਰਥਾਂ ਤੇ ਜਾ ਕੇ ਤਪ ਸਾਧੇ ਜਾਣ ਜਾਂ ਜੰਗਲਾਂ ਵਿਚ (ਜੋਗ ਮਤ ਅਨੁਸਾਰ ਸਹਜ-ਜੋਗ ਕਮਾਇਆ ਜਾਵੇ);

੩. ਜੰਗ ਵਿਚ ਬਹਾਦਰੀ ਦੇ ਲਖਾਂ ਕਾਰਨਾਮੇ ਕੀਤੇ ਜਾਣ ਅਤੇ ਜੰਗ ਵਿਚ ਹੀ ਪ੍ਰਾਣ ਵੀ ਦੇ ਦਿੱਤੇ ਜਾਣ;

੪. ਸੁਰਤੀਆਂ ਦੇ ਲਖਾਂ ਪਾਠ ਕੀਤੇ ਜਾਣ, ਲਖਾਂ ਗਿਆਨ-ਚਰਚਾ ਕੀਤੀਆਂ ਜਾਣ, ਲਖਾਂ ਧਿਆਨ ਪਕਾਏ ਜਾਣ, ਅਤੇ ਪੁਰਾਣਾ ਦੇ ਲਖਾਂ ਪਾਠ ਕੀਤੇ ਜਾਣ;

Page 596

੫. (ਪਰ ਜੇ ਨਾਮ ਨਹੀਂ ਤਾਂ ਇੰਨ੍ਹਾ ਦਾ ਫਲ ਕੁਝ ਵੀ ਨਹੀਂ) ਉਸ ਰਚਨਹਾਰ ਨੇ ਇਹ ਸ੍ਰਿਸ਼ਟੀ ਬਣਾਈ ਹੈ; ਆਵਾਗਵਨ ਨੀਅਤ ਕੀਤਾ ਹੋਇਆ ਹੈ।

੬. (ਨਾਨਕ ਉਪਰ ਦਸੀਆਂ) ਸਭ ਸਿਆਣਪਾਂ (ਆਵਾਗਵਨ ਵਿਚੋਂ ਕਢਣ ਲਈ ਨਿਸਫਲ ਹਨ, ਉਸ ਦੀ ਬਖਸ਼ਿਸ਼ ਹੀ ਸੱਚੀ ਰਾਹਦਾਰੀ (ਪਰਵਾਨਾ) ਹੈ, (ਹਰੀ ਦੀ ਪਰਵਾਨਗੀ ਲਈ) । ੨ ।

## ਪਉੜੀ-੮

**੧. ਸਾਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ।**

**੨. ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ ।**

**੩. ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ ।**

**੪. ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ।**

**੫. ਵਿਚਿ ਦੁਨੀਆ ਕਾਹੇ ਆਇਆ । ੮ ।**

## ਟੀਕਾ

੧. ਹੇ ਪ੍ਰਭੂ, ਸੰਸਾਰ ਦਾ ਸੱਚਾ ਮਾਲਕ ਕੇਵਲ ਤੂੰ ਹੀ ਹੈਂ ਜਿਸ ਨੇ ਜਗਤ ਵਿਚ ਸੱਚ ਵਰਤਾਇਆ ਹੈ ।

੨. ਜਿਸ ਨੂੰ ਤੂੰ ਸੱਚ ਦੇਵੇਂ ਉਸ ਨੂੰ ਹੀ ਮਿਲ ਸਕਦਾ ਹੈ ਅਤੇ ਮੁੜ ਉਹ ਸੱਚ ਦੀ ਕਮਾਈ ਕਰਦਾ ਹੈ ।

੩. ਸਤਿਗੁਰੂ ਦੀ ਸ਼ਰਨ ਪਇਆਂ ਕੇਵਲ ਉਨ੍ਹਾਂ ਨੇ ਸੱਚ ਪਾਇਆ ਹੈ, ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਨੇ ਸੱਚ ਨੂੰ ਚੰਗੀ ਤਰ੍ਹਾਂ ਟਿਕਾ ਦਿੱਤਾ ਹੈ ।

੪. ਮੂਰਖ (ਮਨਮੁਖਾਂ) ਨੂੰ ਸੱਚ ਦੀ ਸੋਝੀ ਨਹੀਂ ਹੁੰਦੀ, ਉਹ ਮਨਮੁਖ ਜਨਮ ਨਿਸਫਲ ਗਵਾ ਲੈਂਦੇ ਹਨ ।

੫. ਉਨ੍ਹਾਂ ਦਾ ਸੰਸਾਰ ਵਿਚ ਜਨਮ ਲੈਣਾ ਕਿਸ ਕੰਮ ਹੈ ? । ੮ ।

## ੯

## ਸਲੋਕੁ ਮ: ੧

**੧. ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ।**

**੨. ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ।**

**੩. ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ।**

੪. ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ।
੫. ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ । ੧ ।

## ਪਦ-ਅਰਥ

**ਸਾਥ**—ਕਾਫ਼ਲੇ (ਲਦੇ ਊਠਾਂ ਦੇ); **ਖਾਤ**—ਖਾਤੇ, ਟੋਏ; **ਮਾਸ**—ਮਹੀਨੇ; **ਝਖਣਾ ਝਾਖ**—ਝੱਖਾਂ ਮਾਰਨੀਆਂ ।

## ਟੀਕਾ

੧. ਜੇ ਇੰਨੀਆਂ ਪੁਸਤਕਾਂ ਪੜ੍ਹ ਲਈਏ ਕਿ ਉਨ੍ਹਾਂ ਪੁਸਤਕਾਂ ਨਾਲ ਗੱਡੇ ਲੱਦੇ ਜਾ ਸਕਣ, ਜੇ ਪੜ੍ਹ ਪੜ੍ਹ ਕੇ ਪੁਸਤਕਾਂ ਨਾਲ ਕਈ ਊਠਾਂ ਦੇ ਕਾਫ਼ਲੇ ਲੱਦੇ ਜਾ ਸਕਣ;

੨. ਜੇ ਇੰਨੀਆਂ ਪੁਸਤਕਾਂ ਪੜ੍ਹ ਲਈਏ ਕਿ ਉਨ੍ਹਾਂ ਨੂੰ ਬੇੜੀ ਵਿਚ ਪਾ ਕੇ ਬੇੜੀ ਭਰ ਸਕੀਏ

੩. ਜੇ ਪੜ੍ਹ ਪੜ੍ਹ ਕੇ ਉਮਰ ਦੇ ਸ੍ਰਾਰੇ ਬਰਸ ਗੁਜ਼ਾਰੇ ਜਾਣ, ਜੇ ਪੜ੍ਹ-ਪੜ੍ਹ ਕੇ ਸਾਲ ਦੇ ਸਾਰੇ ਮਹੀਨੇ ਬਿਤਾਏ ਜਾਣ;

੪. ਜੇ ਪੜ੍ਹ ਪੜ੍ਹ ਕੇ ਸਾਰੀ ਉਮਰ ਗੁਜਾਰੀ ਜਾਏ, ਜੇ ਪੜ੍ਹ ਪੜ੍ਹ ਕੇ ਉਮਰ ਦੇ ਸਾਰੇ ਸੁਆਸ ਬਿਤਾਏ ਜਾਣ;

੫. ਤਾਂ ਵੀ, ਹੇ ਨਾਨਕ, ਪ੍ਰਭੂ ਦੀ ਦਰਗਾਹ ਵਿਚ ਕੇਵਲ ਇਕ ਗੱਲ ਹੀ ਪਰਵਾਨ ਹੁੰਦੀ ਹੈ, (ਕਿ ਕੀ ਇੰਨਾ ਪੜ੍ਹ ਕੇ ਅਸੀਂ ਰੱਬ ਦੇ ਨੇੜੇ ਜਾ ਸਕੇ ਹਾਂ ?); ਨਹੀਂ ਤਾਂ ਪੁਸਤਕਾਂ ਦਾ ਸਾਰਾ ਪੜ੍ਹਨ ਪੜ੍ਹਾਣ ਨਿਰੀ ਹਉਮੈ ਵਿਚ ਕੀਤੀ ਸਿਰ ਖਪਾਈ ਹੈ । ੧ ।

## ਮ: ੧

੧. ਲਿਖਿ ਲਿਖਿ ਪੜਿਆ ਤੇਤਾ ਕੜਿਆ ।
੨. ਬਹੁ ਤੀਰਥ ਭਵਿਆ ਤੇਤੋ ਲਵਿਆ ।
੩. ਬਹੁ ਭੇਖ ਕੀਆ ਦੇਹੀ ਦੁਖੁ ਦੀਆ ।
੪. ਸਹੁ ਵੇ ਜੀਆ ਅਪਣਾ ਕੀਆ ।
੫. ਅੰਨੁ ਨ ਖਾਇਆ ਸਾਦੁ ਗਵਾਇਆ ।
੬. ਬਹੁ ਦੁਖੁ ਪਾਇਆ ਦੂਜਾ ਭਾਇਆ ।

੭. ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ।
੮. ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ।
੯. ਪਗ ਉਪੇਤਾਣਾ ਅਪਣਾ ਕੀਆ ਕਮਾਣਾ ।
੧੦. ਅਲੁ ਮਲੁ ਖਾਈ ਸਿਰਿ ਛਾਈ ਪਾਈ ।
੧੧. ਮੂਰਖਿ ਅੰਧੈ ਪਤਿ ਗਵਾਈ ।
੧੨. ਵਿਣੁ ਨਾਵੈ ਕਿਛੁ ਥਾਇ ਨ ਪਾਈ ।
੧੩. ਰਹੈ ਬੇਬਾਣੀ ਮੜੀ ਮਸਾਣੀ ।
੧੪. ਅੰਧੁ ਨ ਜਾਣੈ ਫਿਰਿ ਪਛੁਤਾਣੀ ।
੧੫. ਸਤਿਗੁਰੁ ਭੇਟੇ ਸੋ ਸੁਖੁ ਪਾਏ ।
੧੬. ਹਰਿ ਕਾ ਨਾਮੁ ਮੰਨਿ ਵਸਾਏ ।
੧੭. ਨਾਨਕ ਨਦਰਿ ਕਰੇ ਸੋ ਪਾਏ ।
੧੮. ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ।੨।

## ਪਦ-ਅਰਥ

**ਕੜਿਆ**—ਸੜਿਆ; **ਲਵਿਆ**—ਬਹੁਤਾ ਬੋਲਦਾ ਹੈ; **ਅਹਿਨਿਸਿ**—ਦਿਨ ਰਾਤ; **ਕਹਰੈ**—ਕਸ਼ਟ ਝਲਦਾ ਹੈ; **ਮੋਨਿ**—ਚੁਪ ਸਮਾਧੀ ਵਿਚ; **ਵਿਗੂਤਾ**—ਖੁਆਰ ਹੋਇਆ; **ਪਗ ਉਪੇਤਾਣਾ**—ਪੈਰੋਂ ਨੰਗਾ; **ਅਲੁ ਮਲੁ**—ਗੰਦਗੀ; **ਬੇਬਾਣੀ**—ਬੀਆਬਾਨਾਂ ਵਿਚ; **ਭੇਟੇ**—ਮਿਲੇ; **ਨਦਰਿ**—ਮਿਹਰ; **ਨਿਹਕੇਵਲੁ**—ਨਿਰਲੇਪ, ਆਜ਼ਾਦ ।

## ਟੀਕਾ

੧. (ਨਾਮ ਵਿਸਾਰ ਕੇ) ਜਿਤਨਾ ਕੋਈ ਮਨੁੱਖ ਵਧੀਕ ਲਿਖਿਆ ਪੜ੍ਹਿਆ ਹੈ, ਉਤਨਾ ਹੀ ਵਧੀਕ ਉਹ (ਹੰਕਾਰ ਵਿਚ) ਸੜਿਆ ਹੈ ।

੨. ਜਿਤਨਾ ਬਹੁਤਾ ਕੋਈ ਤੀਰਥਾਂ ਤੇ ਫਿਰਿਆ ਹੈ, ਉਤਨਾ ਹੀ ਬਹੁਤਾ ਉਹ ਬੋਲਦਾ ਹੈ (ਤੀਰਥਾਂ ਦੀਆਂ ਗੱਲਾਂ ਕਰ ਕਰ ਦੱਸੀ ਜਾਂਦਾ ਹੈ ਪਰ ਵਿਚੋਂ ਸਖਣਾ ਹੈ)।

੩. ਜਿਤਨੇ ਬਹੁਤ ਭੇਖ ਕਿਸੇ ਨੇ ਧਾਰਨ ਕੀਤੇ ਹਨ, ਉਤਨਾ ਉਸ ਨੇ ਨਿਰਾ ਸਰੀਰ ਨੂੰ ਹੀ ਕਸ਼ਟ ਦਿੱਤਾ ਹੈ (ਕਿਉਂਕਿ ਨਾਮ ਤੋਂ ਬਿਨਾਂ ਧਾਰਮਿਕ ਪਹਿਰਾਵੇ ਸਰੀਰ ਲਈ ਨਿਰੇ ਭਾਰ ਹੀ ਹਨ)।

੪. ਸੋ, ਹੇ ਜੀਵ, (ਇਹ ਕਸ਼ਟ ਤੇਰੀਆਂ ਆਪਣੀਆਂ ਗ਼ਲਤ ਕੀਮਤਾਂ ਦਾ ਫਲ ਹਨ) ਆਪਣੇ ਕੀਤੇ ਦਾ ਫਲ ਭੋਗ ।

੫. ਜੇ ਕਿਸੇ ਨੇ ਅੰਨ ਛਡਿਆ ਹੋਇਆ ਹੈ ਤਾਂ ਉਸ ਨੇ ਆਪਣਾ ਹੀ (ਕੁਦਰਤੀ) ਸੁਆਦ ਗਵਾ ਲਇਆ ਹੈ ।

੬. (ਭੁਖੇ ਰਹਿ ਕੇ) ਉਹ ਬਹੁਤ ਦੁਖ ਸਹਾਰਦਾ ਹੈ, ਪ੍ਰਭੂ ਨੂੰ ਛੱਡ ਕੇ ਉਸ ਨੂੰ ਕੁਝ ਹੋਰ ਵੀ ਚੰਗਾ ਲੱਗਾ ਹੋਇਆ ਹੈ ।

੭. ਜੇ ਕਿਸੇ ਨੇ ਕਪੜੇ ਨਹੀਂ ਪਾਏ ਤਾਂ ਦਿਨ ਰਾਤ ਉਸ ਨੇ ਆਪਣੇ ਸਰੀਰ ਤੇ ਹੀ ਕਸ਼ਟ ਝਲਿਆ ਹੈ ।

੮. ਜੇ ਕੋਈ ਮੋਨਧਾਰੀ ਹੋ ਕੇ (ਅਸਲ ਰਸਤੇ ਤੋਂ) ਖੁੰਝਿਆ ਹੋਇਆ ਹੈ, ਤਾਂ ਗੁਰੂ ਤੋਂ ਬਿਨਾਂ ਉਸ ਅਗਿਆਨਤਾ ਦੀ ਨੀਂਦਰ ਵਿਚ ਸੁੱਤੇ ਨੂੰ ਕੌਣ ਜਗਾਏਗਾ ?

੯. ਜੇ ਕੋਈ ਪੈਰੋਂ ਨੰਗਾ (ਫਿਰਦਾ ਹੈ) ਤਾਂ ਉਹ ਕੇਵਲ ਆਪਣੇ ਕਰਮਾਂ ਦਾ ਫਲ ਭੋਗ ਰਹਿਆ ਹੈ (ਕੰਡੇ ਚੁਭਣਗੇ ਤੇ ਦੁਖੀ ਹੋਵੇਗਾ) ।

੧੦. ਜੇ ਕੋਈ ਗੰਦਗੀ ਖਾਂਦਾ ਹੈ, ਜਾਂ ਸਿਰ ਵਿਚ ਸੁਆਹ ਪਾਂਦਾ ਹੈ

੧੧. ਤਾਂ ਉਸ ਅਗਿਆਨੀ ਮੂਰਖ ਨੇ ਆਪਣੀ ਹੀ ਇਜ਼ਤ ਗਵਾਈ ਹੈ ।

੧੨. (ਯਾਦ ਰਖੋ, ਕਿ) ਨਾਮ ਤੋਂ ਬਿਨਾਂ ਪ੍ਰਭੂ ਦਰਗਾਹ ਵਿਚ ਹੋਰ ਕੁਝ ਵੀ ਪਰਵਾਨ ਨਹੀਂ ਹੁੰਦਾ ।

੧੩. ਜੇ ਕੋਈ ਬੀਆਬਾਨਾਂ ਵਿਚ ਜਾਂ ਮੜ੍ਹੀਆਂ-ਮਸਾਣਾਂ ਵਿਚ ਰਹਿੰਦਾ ਹੈ,

੧੪. ਤਾਂ ਉਹ ਅਗਿਆਨੀ ਹੈ ਜਿਸ ਨੂੰ ਅਸਲੀਅਤ ਦਾ ਪਤਾ ਨਹੀਂ, ਉਹ ਅੰਤ ਨੂੰ ਪਛਤਾਂਦਾ ਹੈ ।

੧੫. ਜੋ ਸਤਿਗੁਰੂ ਨੂੰ ਮਿਲਦਾ ਹੈ, ਉਸ ਨੂੰ ਸੁਖ ਪ੍ਰਾਪਤ ਹੁੰਦਾ ਹੈ,

੧੬. (ਕਿਉਂਕਿ) ਉਹ ਹਰੀ ਨਾਮ ਹਿਰਦੇ ਵਿਚ ਵਸਾਂਦਾ ਹੈ ।

੧੭. ਪਰ, (ਨਾਨਕ) ਜਿਸ ਤੇ ਪ੍ਰਭੂ ਕਿਰਪਾ ਕਰਦਾ ਹੈ, ਉਸ ਨੂੰ ਹੀ ਗੁਰੂ ਮਿਲਦਾ ਹੈ,

੧੮. ਉਹ ਹੀ ਸੰਸਾਰ ਦੇ ਆਸ-ਅੰਦੇਸਿਆਂ ਤੋਂ ਰਹਤ ਹੁੰਦਾ ਹੈ ਅਤੇ ਹਉਮੈ ਨੂੰ ਗੁਰ-ਸਬਦ ਦੁਆਰਾ ਸਾੜਦਾ ਹੈ । ੨ ।

## ਪਉੜੀ-੯

**੧. ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ।**

**੨. ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ।**

**੩. ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ ।**

੪. ਹਉ ਢਾਢੀਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ।
੫. ਤਿਨ ਮੰਗਾ ਜਿ ਤੁਝੈ ਧਿਆਇਦੇ। ੯।

## ਪਦ-ਅਰਥ

**ਕੀਰਤਿ**—ਜੱਸ, ਸਿਫਤ; **ਬਾਹਰੇ**—ਖਾਲੀ; **ਢੋਆ**—ਢੋਈ, ਟਿਕਾਣਾ; **ਧਾਵਦੇ**—ਭਟਕਦੇ; **ਮੂਲੁ**—ਅਸਲਾ; (**ਢਾਢੀ**—ਭੱਟ, ਉਸਤਤ ਕਰਨ ਵਾਲਾ;) **ਢਾਢੀਕਾ**—ਨਿਕਾ ਜਿਹਾ ਢਾਢੀ।

## ਟੀਕਾ

੧. ਹੇ ਪ੍ਰਭੂ, ਤੈਨੂੰ ਮਨ ਵਿਚ ਤੇਰੇ ਭਗਤ ਚੰਗੇ ਲੱਗਦੇ ਹਨ, ਜੋ ਤੇਰੇ ਦਰ ਤੇ ਤੇਰਾ ਜਸ ਕਰਦੇ ਸੁਭਾਇਮਾਨ ਹੋ ਰਹੇ ਹਨ।

੨. (ਨਾਨਕ) ਭਾਗ-ਹੀਣ ਮਨੁੱਖ ਭਟਕਦੇ ਫਿਰਦੇ ਹਨ, ਉਨ੍ਹਾਂ ਨੂੰ ਤੇਰੇ ਦਰ ਤੇ ਟਿਕਾਣਾ ਨਹੀਂ ਮਿਲਦਾ।

੩. ਕਈ ਜੀਵ ਆਪਣੇ ਅਸਲੇ ਨੂੰ ਨਹੀਂ ਬੁਝਦੇ, ਗੁਣ ਹੀਣ ਹੋਣ ਦੇ ਬਾਵਜੂਦ ਉਹ ਆਪਣੇ ਆਪ ਨੂੰ ਵੱਡਾ ਅਖਵਾਂਦੇ ਹਨ।

੪. ਹੇ ਪ੍ਰਭੂ, ਮੈਂ ਤੇਰੇ ਦਰ ਦਾ ਇਕ ਨੀਵੀਂ ਜਾਤ ਵਾਲਾ ਮਾਮੂਲੀ ਢਾਢੀ ਹਾਂ, ਹੋਰ ਲੋਕ ਆਪਣੇ ਆਪ ਨੂੰ ਉਤਮ ਜਾਤ ਵਾਲੇ ਸਦਵਾਂਦੇ ਹਨ।

੫. (ਪਰ) ਮੈਂ ਉਨ੍ਹਾਂ ਦੀ ਸੰਗਤ ਮੰਗਦਾ ਹਾਂ ਜੋ ਤੇਰਾ ਨਾਮ ਜਪਦੇ ਹਨ। ੯।

## ੧੦

## ਸਲੋਕੁ ਮ: ੧

੧. ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ।
੨. ਕੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ।
੩. ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ।
੪. ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ।
੫. ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ।
੬. ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ।
੭. ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ।
੮. ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ।
੯. ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ। ੧।

## ਪਦ-ਅਰਥ

**ਕੂੜੁ**—ਝੂਠ ਮਿਥਿਆ; **ਮੰਡਪ**—ਉਚੇ ਵਡੇ ਮਕਾਨ; **ਮਾੜੀ**—ਮਹਲ, ਉਚੇ ਮਕਾਨ; **ਬੈਸਣਹਾਰੁ**—ਬੈਠਣ ਵਾਲੇ; **ਕਾਇਆ**—ਸਰੀਰ; **ਮੀਆ**—ਪਤੀ; **ਬੀਬੀ**—ਵਹੁਟੀ; **ਪੂਰੁ**—ਬਹੁਤ ਜੀਵ; **ਵਖਾਣੈ**—ਆਖਦਾ ਹੈ ।

## ਟੀਕਾ

੧. (ਉਹ ਬੰਦੇ, ਉਹ ਥਾਵਾਂ, ਉਹ ਮਹਲ ਮਾੜੀਆਂ, ਉਹ ਕਾਰ ਵਿਹਾਰ, ਉਹ ਧਨ ਤੇ ਹੋਰ ਪਦਾਰਥ ਜਿਨ੍ਹਾਂ ਤੋਂ ਪ੍ਰਭੂ ਦਾ ਪ੍ਰੇਮ ਨਹੀਂ ਉਪਜਦਾ, ਝੂਠ ਹਨ । ਉਨ੍ਹਾਂ ਦਾ ਫਲ ਦੁੱਖ ਤੇ ਬੁਰਾਈ-'ਓੜਕ ਸਚਿ ਰਹੀ'; 'ਤੁਧੁ ਬਾਝੁ ਕੂੜੋ ਕੂੜੁ) ਝੂਠ ਹੈ ਰਾਜਾ, ਝੂਠ ਹੈ ਪਰਜਾ, ਝੂਠ ਹੈ ਸਾਰਾ ਸੰਸਾਰ ।

੨. ਝੂਠ ਹਨ ਮੰਡਪ ਤੇ ਮਾੜੀਆਂ, ਝੂਠ ਹਨ ਉਨ੍ਹਾਂ ਵਿਚ ਬੈਠਣਹਾਰ ।

੩. ਝੂਠ ਹੈ ਸੋਨਾ, ਝੂਠ ਹੈ ਚਾਂਦੀ ਤੇ ਝੂਠ ਹਨ ਚਾਂਦੀ ਸੋਨਾ ਪਾਣ ਵਾਲੇ ।

੪. ਝੂਠ ਹੈ ਸਰੀਰ, ਝੂਠ ਹਨ ਕਪੜੇ ਤੇ ਝੂਠ ਹੈ ਬੇਅੰਤ ਸੁੰਦਰਤਾ ।

੫. ਝੂਠ ਹੈ ਪਤੀ ਤੇ ਝੂਠ ਹੈ ਪਤਨੀ ਜੋ ਵਿਸ਼ਿਆਂ ਵਿਚ ਗਲਤਾਨ ਹੋ ਕੇ ਖੁਆਰ ਹੁੰਦੇ ਹਨ ।

੬. ਝੂਠੇ ਮਨੁੱਖ ਦਾ ਪਿਆਰ ਝੂਠ ਨਾਲ ਹੈ, ਉਸ ਨੂੰ ਸਿਰਜਨਹਾਰ ਪ੍ਰਭੂ ਭੁਲ ਗਇਆ ਹੈ ।

੭. (ਇਸ ਸੰਸਾਰ ਵਿਚ) ਕਿਸ ਨਾਲ ਨਿਹੁ ਲਾਇਆ ਜਾਏ ? ਸਾਰਾ ਸੰਸਾਰ ਹੀ ਨਾਸ਼ਵਾਨ ਹੈ ।

੮. ਫਿਰ ਵੀ ਝੂਠ ਮਿੱਠਾ ਲਗਦਾ ਹੈ, ਮਾਖਿਉਂ ਵਾਂਗ ਮਿੱਠਾ ਲਗਦਾ ਹੈ ਭਾਵੇਂ ਇਹ ਝੂਠ ਪੂਰਾਂ ਦੇ ਪੂਰ (ਅਨੇਕ ਜੀਵ) ਡੋਬ ਰਹਿਆ ਹੈ ।

੯. ਨਾਨਕ ਬੇਨਤੀ ਕਰਦਾ ਹੈ ਕਿ, ਹੇ ਪ੍ਰਭੂ, ਤੇਰੇ ਬਿਨਾਂ ਸਭ ਝੂਠ ਹੀ ਝੂਠ ਹੈ । ੧ ।

## ਮ: ੧

**੧. ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ।**

**੨. ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ।**

**੩. ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ।**

**੪. ਨਾਇ ਸੁਣਿ ਮਨੁ ਰਹਸੀਐ ਤਾ ਪਾਏ ਮੋਖਦੁਆਰੁ ।**

**੫. ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ।**

੬. ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ।
੭. ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ।
੮. ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ।
੯. ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ।
੧੦. ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ।
੧੧. ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ।
੧੨. ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ । ੨ ।

## ਪਦ-ਅਰਥ

**ਰਹਸੀਐ**—ਖੁਸ਼ ਹੋਵੇ; **ਮੋਖ ਦੁਆਰੁ**—ਮੁਕਤੀ ਦਾ ਦਰਵਾਜ਼ਾ, ਮੁਕਤੀ; **ਆਤਮ ਤੀਰਥਿ**—ਆਤਮਾ ਰੂਪ ਤੀਰਥ ।

## ਟੀਕਾ

੧. (ਝੂਠ ਕਿਵੇਂ ਨਾਸ ਹੋਵੇ ? ਸੱਚ ਕਿਵੇਂ ਪ੍ਰਾਪਤ ਹੋਵੇ ?) ਸੱਚ ਤਾਂ ਹੀ ਜਾਣਿਆ ਜਾਂਦਾ ਹੈ ਜੇ ਸੱਚਾ ਪ੍ਰਭੂ ਜੀਵ ਦੇ ਹਿਰਦੇ ਵਿਚ ਟਿਕ ਜਾਏ ।

੨. ਤਦੋਂ ਝੂਠ ਦੀ ਮੈਲ ਨਾਸ਼ ਹੁੰਦੀ ਹੈ ਅਤੇ ਜੀਵ ਆਪਣੇ ਮਨ ਨੂੰ ਧੋ ਕੇ ਸਾਫ਼ ਕਰ ਦਿੰਦਾ ਹੈ ।

੩. ਸੱਚ ਦੀ ਸੂਝ ਤਦ ਹੁੰਦੀ ਹੈ ਜ ਜੀਵ ਸੱਚੇ ਪ੍ਰਭੂ ਵਿਚ ਪਿਆਰ ਧਰੇ ।

੪. ਇੰਨਾ ਪਿਆਰ ਹੋ ਜਾਏ ਕਿ ਪ੍ਰਭੂ ਦਾ ਨਾਮ ਸੁਣ ਕੇ ਖਿੜ ਪਏ, ਤਾਂ ਹੀ ਉਹ ਮੁਕਤੀ ਨੂੰ ਪ੍ਰਾਪਤ ਕਰੇਗਾ ।

੫. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਉਸ ਨੂੰ ਆਤਮਾ ਦੇ ਜੀਵਨ ਦੀ ਜੁਗਤੀ ਦਾ ਪਤਾ ਹੋਵੇ ।

੬. ਸਰੀਰ ਰੂਪ ਧਰਤੀ ਨੂੰ ਵਾਹ ਸਵਾਰ ਕੇ ਉਸ ਵਿਚ ਉਹ ਕਰਤੇ ਦਾ ਨਾਮ ਰੂਪ ਬੀਜ ਬੀਜੇ ।

੭. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਜੀਵ (ਸੱਚੇ ਗੁਰੂ ਦੀ) ਸੱਚੀ ਸਿਖਿਆ ਪ੍ਰਾਪਤ ਕਰੇ ।

੮. ਜੀਵਾਂ ਤੇ ਦਇਆ ਕਰਨੀ ਜਾਣਦਾ ਹੋਵੇ ਤੇ ਕੁਝ ਪੁੰਨਦਾਨ ਵੀ ਕਰੇ ।

੯. ਸੱਚ ਦੀ ਸੋਝੀ ਤਦ ਹੁੰਦੀ ਹੈ ਜੇ ਮਨੁੱਖ ਆਪਣੇ ਆਤਮਾ ਰੂਪ ਤੀਰਥ ਤੇ ਇਸ਼ਨਾਨ ਕਰੇ ।

੧੦. ਸਤਿਗੁਰੂ ਦੀ ਸਿਖਿਆ ਲੈ ਕੇ ਆਤਮ-ਤੀਰਥ ਤੇ ਆਪਣਾ ਟਿਕਾਣਾ ਬਣਾ ਕੇ ਟਿਕਿਆ ਰਹੇ ।

੧੧. ਸੱਚ ਸਾਰੇ ਰੋਗਾਂ ਦਾ ਇਲਾਜ ਹੈ ਇਹ ਪਾਪ ਰੂਪ ਰੋਗਾਂ ਨੂੰ ਧੋ ਕੇ ਮਨ ਵਿਚੋਂ ਕੱਢ ਦਿੰਦਾ ਹੈ ।

੧੨. ਨਾਨਕ ਉਨ੍ਹਾਂ ਅੱਗੇ (ਸੱਚ ਦੀ ਦਾਤ ਲਈ) ਬੇਨਤੀ ਕਰਦਾ ਹੈ ਜਿਨ੍ਹਾਂ ਕੋਲ ਸੱਚ ਹੁੰਦਾ ਹੈ । ੨ ।

## ਪਉੜੀ-੧੦

**੧. ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ।**

**੨. ਕੂੜ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ।**

**੩. ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ।**

**੪. ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ ।**

**੫. ਮਤਿ ਥੋੜਿ ਸੇਵ ਗਵਾਈਐ । ੧੦ ।**

## ਪਦ-ਅਰਥ

**ਦਾਨੁ**—ਮੰਗ ਮੰਗਦਾ ਹਾਂ; **ਤਲੀ ਖਾਕੁ**—ਪੈਰਾਂ ਦੀ ਮਿੱਟੀ; **ਤੇਵੇਹੋ**—ਉਹਾ ਜਿਹਾ; **ਪੂਰਬਿ**—ਪਹਿਲਾਂ ਤੋਂ, ਧੁਰ ਤੋਂ; **ਮਤਿ**—ਅਕਲ ।

## ਟੀਕਾ

੧. ਮੈਂ ਚਾਹੁੰਦਾ ਹਾਂ ਕਿ (ਸੱਚ ਦੀ ਕਮਾਈ ਕਰਨ ਵਾਲਿਆਂ ਦੀ) ਚਰਨ-ਧੂੜ ਮੈਨੂੰ ਮਿਲੇ ਤੇ ਜੇ ਮਿਲ ਜਾਵੇ ਤਾਂ ਮੈਂ ਆਪਣੇ ਮੱਥੇ ਤੇ ਲਾਵਾਂ ।

੨. ਮਾਇਕ ਪਦਾਰਥਾਂ ਦਾ ਕੂੜਾ ਲੋਭ ਛੱਡ ਦੇਣਾ ਚਾਹੀਦਾ ਹੈ ਅਤੇ ਇਕਾਗਰ ਚਿਤ ਹੋ ਕੇ ਉਸ ਅਲੱਖ-ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ ।

੩. ਜਿਸ ਤਰ੍ਹਾਂ ਦੀ ਕੋਈ ਸੇਵਾ ਦੀ ਕਾਰ ਕਰਦਾ ਹੈ, ਵੈਸਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ । (ਸਚਿਆਂ ਦੀ ਸ਼ਰਨ ਪੈ ਕੇ ਕੀਤੀ ਸੇਵਾ ਦਾ ਹੋਰ ਮੁੱਲ ਹੈ ਤੇ ਆਪਣੀ ਅਕਲ ਪਿੱਛੇ ਲੱਗ ਕੇ ਕੀਤੀ ਸੇਵਾ ਦਾ ਹੋਰ ਮੁੱਲ ਹੈ) ।

੪. ਜੇ ਪਹਿਲਾਂ ਤੋਂ ਭਾਗਾਂ ਵਿਚ ਲਿਖਿਆ ਹੋਵੇ ਤਾਂ ਹੀ ਸੱਚ ਦੀ ਕਮਾਈ ਕਰਨ ਵਾਲਿਆਂ ਦੀ ਚਰਨ ਧੂੜ ਮਿਲਦੀ ਹੈ ।

੫. (ਨਹੀਂ ਤਾਂ) ਨਿਰੀ ਆਪਣੀ ਥੋੜ੍ਹੀ ਮੱਤ ਦੇ ਆਸਰੇ ਰਹਿ ਕੇ ਕੀਤੀ ਸੇਵਾ ਗਵਾ ਲਈਦੀ ਹੈ (ਵਿਅਰਥ ਹੋ ਜਾਂਦੀ ਹੈ) । ੧੦ ।

## ਸਲੋਕੁ ਮ: ੧

੧. ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ।
੨. ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ।
੩. ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ।
੪. ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ।
੫. ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ।
੬. ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ । ੧ ।

## ਪਦ–ਅਰਥ

**ਸਚਿ**—ਸੱਚ ਕਰਕੇ, ਸੱਚ ਦੇ ਦ੍ਰਿਸ਼ਟੀ ਕੋਣ ਤੋਂ; **ਕਲਿ ਕਾਲਖ**—ਕਲਜੁਗ (ਦੇ ਪਾਪਾਂ ਦੀ) ਕਾਲਖ; **ਦਾਲਿ**—ਦੁਫਾੜ ਹੋਏ ਦਾਣੇ; **ਪਾਹੈ**—ਲਾਗ, ਪਾਣੀ; **ਰਪੈ**—ਰੰਗਿਆ ਜਾਏ; **ਸੋਇ**—ਸੋ, ਖ਼ਬਰ, ਭਿਣਕ ।

## ਟੀਕਾ

੧. ਸੱਚ ਦਾ ਕਾਲ ਪੈ ਗਇਆ ਹੈ, ਕੂੜ ਹਰ ਪਾਸੇ ਵਰਤ ਗਇਆ ਹੈ ਅਤੇ ਕਲਜੁਗ ਦੇ ਜੀਵ (ਪਾਪਾਂ ਦੀ) ਕਾਲਖ ਦੇ ਕਾਰਨ ਭੂਤਨੇ ਬਣ ਗਏ ਹਨ ।

੨. ਜਿਨ੍ਹਾਂ ਨੇ (ਧਰਮ, ਸੱਚ ਤੇ ਨੇਕੀ ਵਿਚ ਵਿਸ਼ਵਾਸ ਰੂਪ) ਬੀਜ ਬੀਜਿਆ ਸੀ, ਉਹ ਇਜ਼ਤ ਲੈ ਕੇ (ਹਰੀ ਦਰਬਾਰ ਵਿਚ) ਚਲੇ ਗਏ, ਪਰ ਹਣ (ਅਸ਼ਰਧਾ ਤੇ ਦੁਚਿੱਤਾਪਨ ਰੂਪ) ਦਾਲ ਕਿਵੇਂ ਉੱਗੇ ?

੩. ਕੋਈ ਬੀਜ ਤਾਂ ਉਗਦਾ ਹੈ ਜੇ ਉਹ ਸਾਬਤ (ਇਕ) ਹੋਵੇ ਤੇ ਰੁੱਤ ਵੀ ਸੁਖਾਵੀਂ ਹੋਵੇ ।

੪. (ਨਾਨਕ) ਜਿਵੇਂ ਕੋਰੇ ਕਪੜੇ ਨੂੰ ਲਾਗ ਤੋਂ ਬਿਨਾਂ ਰੰਗ ਨਹੀਂ ਚੜ੍ਹਦਾ (ਤਿਵੇਂ ਕੋਰੇ ਮਨ ਨੂੰ ਵੀ ਪ੍ਰਭੂ-ਰੰਗ ਨਹੀਂ ਚੜ੍ਹਦਾ) ।

੫. (ਉਹ ਇਉਂ ਚੜ੍ਹਦਾ ਹੈ) ਪਹਿਲਾਂ ਕੋਰੇ ਮਨ ਨੂੰ ਹਰੀ ਦੇ ਡਰ ਰੂਪ ਖੁੰਬ ਤੇ ਚਾੜ੍ਹਨਾ ਚਾਹੀਦਾ ਹੈ ਅਤੇ ਤਨ ਵਿਚ ਉੱਦਮ ਰੂਪ ਲਾਗ ਬਨਾਣਾ ਚਾਹੀਦਾ ਹੈ ।

੬. (ਨਾਨਕ) ਫਿਰ ਜੇ ਪ੍ਰੇਮ ਦੇ ਰੰਗ ਵਿਚ ਮਨ ਨੂੰ ਰੰਗਿਆ ਜਾਏ ਤਾਂ ਇਸ ਤਕ ਕੂੜ ਦੀ ਸੋ ਵੀ ਨਹੀਂ ਪਹੁੰਚ ਸਕਦੀ । ੧ ।

Page 605

ਮ: ੧

੧. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ।
੨. ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ।
੩. ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ।
੪. ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ।
੫. ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ।
੬. ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ।
੭. ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ।
੮. ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰਬਾਰੁ ।
੯. ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ।
੧੦. ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ।੨।

## ਪਦ-ਅਰਥ

**ਮਹਤਾ**—ਵਜ਼ੀਰ; **ਸਿਕਦਾਰ**—ਸਰਦਾਰ; **ਨੇਬੁ**—ਨਾਇਬ; **ਭਾਹਿ ਭਰੇ**—ਭਾਹ ਭਰਦੀ ਹੈ, ਵਫ਼ਾਦਾਰੀ ਭਰਦੀ ਹੈ; **ਵਾਦਾ**—ਝਗੜਿਆਂ (ਜੁਧਾਂ) ਦੀਆਂ ਕਹਾਣੀਆਂ; **ਸੰਜੈ**—ਦੌਲਤ ਇਕੱਠੀ ਕਰਨ ਵਿਚ; **ਪਰਵਾਣਾ**—ਵੱਟਾ ।

## ਟੀਕਾ

੧. (ਕਲਜੁਗ ਵਿਚ) ਪਾਪ ਮਾਨੋਂ ਰਾਜਾ ਹੈ, ਲਾਲਚ ਉਸ ਦਾ ਵਜ਼ੀਰ ਹੈ ਅਤੇ ਕੂੜ ਉਸ ਦਾ ਸਰਦਾਰ ਹੈ ।

੨. ਕਾਮ ਨਾਇਬ ਹੈ ਜਿਸ ਨੂੰ ਸਦ ਕੇ ਸਲਾਹ ਮਸ਼ਵਰਾ ਕੀਤਾ ਜਾਂਦਾ ਹੈ ਤੇ ਜੋ ਇਨ੍ਹਾਂ ਨਾਲ ਬਹਿ ਕੇ ਵਿਚਾਰ ਕਰਦਾ ਹੈ ।

੩. ਇਸ ਰਾਜ ਦੀ ਰਯਤ (ਉਹ ਜੀਵ ਜੋ ਇਸ ਰਾਜ ਦੀ ਵਫ਼ਾਦਾਰੀ ਭਰਦੇ ਹਨ) ਗਿਆਨਹੀਨ ਹੈ, ਜੋ ਮੁਰਦਿਆਂ ਵਾਂਗ ਭਾਹ ਭਰਦੀ ਹੈ (ਸਿਰ ਨਿਵਾਂਦੀ ਹੈ, ਤਾਬੇਦਾਰੀ ਕਬੂਲ ਕਰਦੀ ਹੈ) ।

੪. (ਇਸ ਰਾਜ ਵਿਚ ਗਿਆਨੀ, ਧਿਆਨੀ, ਪੰਡਤ ਤੇ ਧਰਮੀ ਵੀ ਹਨ) ਗਿਆਨੀ ਲੋਕ (ਰਾਸਾਂ ਵਿਚ) ਨੱਚਦੇ ਹਨ, ਵਾਜੇ ਵਜਾਉਂਦੇ ਹਨ, ਅਤੇ ਸਾਂਗ ਬਣਾਉਂਦੇ ਹਨ ਅਤੇ ਸ਼ਿੰਗਾਰ ਕਰਦੇ ਹਨ ।

Page 606

੫. ਉਚਾ ਕੂਕਦੇ ਹਨ, ਜੁਧਾਂ ਦੀਆਂ ਕਹਾਣੀਆਂ (ਰਾਮਾਇਣ, ਮਹਾਂ ਭਾਰਤ; ਪੁਰਾਣ ਆਦਿਕ) ਗਾਉਂਦੇ ਹਨ ਅਤੇ ਜੋਧਿਆਂ ਦੀਆਂ ਗੱਲਾਂ ਕਰਦੇ ਹਨ (ਤੇ ਬਸ ਅਮਲੀ ਕਮਾਈ ਕੋਈ ਨਹੀਂ)।

੬. ਪੰਡਿਤ (ਪੜ੍ਹੇ ਹੋਏ) ਮੂਰਖ ਹਨ, ਚਲਾਕੀਆਂ ਕਰਦੇ ਹਨ, ਦਲੀਲਾਂ ਵੀ ਦਿੰਦੇ ਹਨ, ਪਰ ਦੌਲਤ ਇਕੱਠੀ ਕਰਨ ਵੱਲ ਰੁਚੀ ਰਖਦੇ ਹਨ।

੭. ਧਰਮੀ ਲੋਕ ਧਰਮ ਦਾ ਕੰਮ ਕਰਦੇ ਹਨ ਪਰ ਧਰਮ ਗਵਾ ਲੈਂਦੇ ਹਨ (ਕਿਉਂਕਿ ਅੰਦਰੋਂ ਵਾਸ਼ਨਾਵਾਂ ਅਧੀਨ ਹਨ) ਉਹ ਧਰਮ ਕਰਮ ਦਾ ਬਦਲਾ ਮੁਕਤੀ ਮੰਗ ਲੈਂਦੇ ਹਨ (ਧਰਮ ਕਰਮ, ਧਰਮ ਦੀ ਖਾਤਰ ਨਹੀਂ, ਕਾਮਨਾ ਅਧੀਨ ਕਰਦੇ ਹਨ)।

੮. ਕਈ ਆਪਣੇ ਆਪ ਨੂੰ ਜਤੀ ਅਖਵਾਂਦੇ ਹਨ ਪਰ ਜਤ ਦੀ ਜੁਗਤੀ ਤੋਂ ਤਾਂ ਅਣਜਾਣ ਹਨ, ਐਵੇਂ ਘਰ ਬਾਰ ਛੱਡ ਬਹਿੰਦੇ ਹਨ।

੯. (ਅਜਬ ਖੇਡ ਹੈ ਕਿ) ਹਰ ਕੋਈ ਆਪਣੇ ਆਪ ਨੂੰ ਪੂਰਾ ਸਮਝਦਾ ਹੈ, ਇਹ ਕੋਈ ਨਹੀਂ ਆਖਦਾ ਕਿ ਉਸ ਵਿਚ ਕੋਈ ਘਾਟ ਹੈ।

੧੦. (ਨਾਨਕ) ਤੋਲ ਵਿਚ ਠੀਕ ਤੁਲਿਆ ਹੋਇਆ ਜਾਂ ਪੂਰਾ ਤੁਲਿਆ ਹੋਇਆ ਉਸ ਨੂੰ ਸਮਝਿਆ ਜਾਣਾ ਚਾਹੀਦਾ ਹੈ, ਜੇ ਉਸ ਨੂੰ ਪ੍ਰਭੂ ਵਲੋਂ ਪ੍ਰਾਪਤ ਇੱਜ਼ਤ ਦਾ ਵੱਟਾ ਤਕੜੀ ਦੇ ਪਿਛਲੇ ਛਾਬੇ ਵਿਚ ਪਾ ਕੇ ਤੋਲਿਆ ਜਾਏ, ਪ੍ਰਭੂ ਦਰਗਾਹ ਵਿਚ ਉਹ ਤੋਲ ਨਾਲ ਪੂਰਾ ਤੁਲੇ।੨।

## ਮ: ੧

**੧. ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ।**
**੨. ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ।**
**੩. ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ।**
**੪. ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ।੩।**

## ਪਦ-ਅਰਥ

**ਵਦੀ**—ਹੋਈ, ਜੋ ਵਾਕਿਆ ਹੋਈ; **ਵਜਗਿ**—ਵਜਦੀ ਹੈ, ਪ੍ਰਗਟ ਹੁੰਦੀ ਹੈ; **ਛਾਲਾ ਮਾਰੀਆ**—ਜ਼ੋਰ ਲਾਇਆ; **ਜਾਤਿ**—ਜ਼ਾਤ ਪਾਤ ਆਦਿਕ।

## ਟੀਕਾ

੧. (ਨਾਨਕ) ਜੋ ਗੱਲ ਮਨੁੱਖ ਕੋਲੋਂ ਹੋਈ ਹੁੰਦੀ ਹੈ, ਉਹ ਹੀ ਗੱਲ ਉਥੇ ਪ੍ਰਗਟ ਹੁੰਦੀ ਹੈ; ਉਹ ਸੱਚਾ-ਪ੍ਰਭੂ (ਸਭ ਦੀ ਕਰਨੀ ਨੂੰ) ਵੇਖਦਾ ਹੈ।

੨. ਸਾਰੇ ਜੀਵ ਆਪਣਾ ਜ਼ੋਰ ਲਾਉਂਦੇ ਹਨ, ਪਰ ਉਥੇ ਹੁੰਦਾ ਉਹ ਹੈ ਜੋ ਸਿਰਜਣਹਾਰ ਕਰਦਾ ਹੈ ।

੩. ਅੱਗੇ ਪ੍ਰਭੂ ਦਰਗਾਹ ਵਿਚ ਕਿਸੇ ਜ਼ਾਤ ਪਾਤ ਦਾ ਜੋਰ ਨਹੀਂ ਚਲਦਾ ਅੱਗੇ ਅਪੜ ਕੇ ਤਾਂ ਜੀਵ ਸਮਝੋ ਨਵੇਂ ਹੁੰਦੇ ਹਨ (ਜਾਤਿ ਪਾਤਿ ਇਥੇ ਹੀ ਰਹਿ ਜਾਂਦੇ ਹਨ, ਉਨ੍ਹਾਂ ਦੀ ਪਛਾਣ ਉਨ੍ਹਾਂ ਦੀ ਕਰਨੀ ਤੋਂ ਹੁੰਦੀ ਹੈ) ।

੪. ਉਥੇ ਚੰਗੇ ਉਹ ਹਨ ਜਿਨ੍ਹਾਂ ਦੀ ਇੱਜ਼ਤ ਕਰਤਾਰ ਦੇ ਲੇਖੇ ਵਿਚ ਪਰਵਾਨ ਚੜ੍ਹੇ । ੩ ।

## ਪਉੜੀ-੧੧

**੧. ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ।**

**੨. ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ।**

**੩. ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ।**

**੪. ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ।**

**੫. ਸਹਜੇ ਹੀ ਸਚਿ ਸਮਾਇਆ । ੧੧ ।**

## ਪਦ-ਅਰਥ

**ਧੁਰਿ**—ਧੁਰ ਤੋਂ, ਆਪਣੀ ਦਰਗਾਹ ਤੋਂ; **ਵੇਕੀ**—ਤਰ੍ਹਾਂ ਤਰ੍ਹਾਂ ਦਾ; **ਖੁਆਇਆ**—ਖੁੰਝਾਇਆ; **ਸਹਜੇ**—ਸੁਤੇ ਹੀ ।

## ਟੀਕਾ

੧. ਹੇ ਪ੍ਰਭੂ, ਜਿਨ੍ਹਾਂ ਤੇ ਤੂੰ ਧੁਰੋਂ ਬਖਸ਼ਿਸ਼ ਕੀਤੀ ਹੈ, ਉਨ੍ਹਾਂ ਨੇ ਤੈਨੂੰ, ਮਾਲਕ ਨੂੰ ਸਿਮਰਿਆ ਹੈ ।

੨. ਇਨਾਂ ਜੀਵਾਂ ਦੇ ਆਪਣੇ ਅਖ਼ਤਿਆਰ ਤਾਂ ਕੁਝ ਨਹੀਂ ਹੈ, ਤੂੰ ਆਪ ਹੀ ਭਾਂਤ ਭਾਂਤ ਦੇ ਜੀਵ ਪੈਦਾ ਕੀਤੇ ਹਨ ।

੩. ਕਈਆਂ ਨੂੰ ਤੂੰ ਆਪ ਆਪਣੇ ਨਾਲ ਮਿਲਾ ਲੈਂਦਾ ਹੈਂ ਤੇ ਕਈਆਂ ਨੂੰ ਤੂੰ ਆਪ ਹੀ ਆਪਣੇ ਵਲੋਂ ਖੁੰਝਾ ਦਿੰਦਾ ਹੈਂ ।

੪. ਜਿਸ ਜੀਵ ਨੇ ਤੈਨੂੰ ਗੁਰੂ ਦੀ ਕਿਰਪਾ ਨਾਲ ਜਾਣਿਆ ਹੈ—ਉਸ ਗੁਰੂ ਦੀ ਕ੍ਰਿਪਾ ਨਾਲ ਜਿਸ ਦੇ ਅੰਦਰ ਤੂੰ ਆਪਣਾ ਆਪ ਬੁੱਝਾ ਦਿੱਤਾ ਹੋਇਆ ਹੈ ।

੫. ਉਹ ਜੀਵ ਸੁਤੇ ਹੀ ਸੱਚ ਦੁਆਰਾ (ਗੁਰੂ ਤੋਂ ਸੱਚ ਪ੍ਰਾਪਤ ਕਰ ਕੇ) ਤੇਰੇ ਨਾਲ ਮਿਲ ਜਾਂਦਾ ਹੈ । ੧੧ ।

## ੧੨

## ਸਲੋਕੁ ਮ: ੧

**੧. ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ।**

**੨. ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ । ੧ ।**

**੩. ਬਲਿਹਾਰੀ ਕੁਦਰਤਿ ਵਸਿਆ ।**

**੪. ਤੇਰਾ ਅੰਤੁ ਨ ਜਾਈ ਲਖਿਆ । ੧ । ਰਹਾਉ ।**

**੫. ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ।**

**੬. ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ ।**

**੭. ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ । ੨ ।**

## ਪਦ-ਅਰਥ

**ਤਾਮਿ**—ਤਾਂ; **ਹਉ**—ਮੈਂ; **ਜਾਤਿ**—ਜੀਵਾਂ ਵਿਚ; **ਜਾਤਾ**—ਸ੍ਰਿਸ਼ਟੀ; **ਸੁਆਲਿਉ**—ਸੋਹਣੀ, ਸੁੰਦਰ ।

## ਟੀਕਾ

੧. (ਹੇ ਪ੍ਰਭੂ, ਤੇਰੀ ਰਚਨਾ ਅੰਦਰ ਤੇਰਾ ਅਟੱਲ ਹੁਕਮ ਵਰਤ ਰਹਿਆ ਹੈ ਤੇ ਸਭ ਭਲਾ ਹੈ, ਇਥੇ ਕੋਈ ਬੁਰਾਈ ਨਹੀਂ । ਤੇਰੀ ਆਪਣੀ ਵਿਉਂਤ ਵਿਚ ਹਰ ਚੀਜ਼ ਦੀ ਆਪਣੀ ਥਾਂ ਹੈ, ਜਿਸ ਨੂੰ ਥੋਥੀ ਅਕਲ ਸਮਝ ਨਹੀਂ ਸਕਦੀ ।) ਦੁੱਖ ਵੀ ਜੀਵਾਂ ਲਈ ਦਾਰੂ ਹੋ ਜਾਂਦਾ ਹੈ ਅਤੇ ਸੁਖ ਰੋਗ ਹੋ ਜਾਂਦਾ ਹੈ। ਜਿਥੇ ਸੁਖ ਹੈ ਉਥੇ ਤੂੰ ਨਹੀਂ ਹੁੰਦਾ (ਤੂੰ ਵਿਸਰ ਜਾਂਦਾ ਹੈ ਤੇ ਮੁੜ ਸਾਰੇ ਰੋਗ ਉਪਜਦੇ ਹਨ) ।

੨. ਹੇ ਪ੍ਰਭੂ, ਤੂੰ ਸੰਸਾਰ ਦਾ ਕਰਣ ਕਾਰਣ ਹੈਂ, ਮੈਥੋਂ ਕੁਝ ਨਹੀਂ ਹੁੰਦਾ, ਜੇ ਮੈਂ (ਆਪਣੇ ਬਲ ਨਾਲ) ਕਰਦਾ ਹਾਂ ਤਾਂ ਹੋ ਨਹੀਂ ਸਕਦਾ ।

੩. ਹੇ ਕੁਦਰਤ ਵਿਚ ਵਸ ਰਹੇ ਪ੍ਰਭੂ, ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ ।

੪. ਤੇਰਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ । ੧ । ਰਹਾਉ ।

੫. ਜੀਵਾਂ ਵਿਚ ਤੇਰੀ ਜੋਤ (ਨੂਰ) ਹੈ ਅਤੇ ਤੇਰੇ ਨੂਰ ਵਿਚ ਸਾਰੀ ਸ੍ਰਿਸ਼ਟੀ ਹੈ; ਤੂੰ ਸਭ ਥਾਂਈ ਐਸੀ ਕਲਾ (ਕਾਰੀਗਰੀ, ਹੁਨਰ) ਨਾਲ ਪ੍ਰਵੇਸ਼ ਕਰਦਾ ਹੈਂ ਜਿਸ ਵਿਚ ਹੁਨਰ ਦੀ ਹੋਂਦ ਦਿਸਦੀ ਹੀ ਨਹੀਂ ।

੬. ਤੂੰ ਸੱਚਾ ਮਾਲਕ ਹੈਂ, ਤੇਰੀ ਸਿਫਤ ਸਾਲਾਹ ਸੁੰਦਰ ਹੈ, ਜਿਸਨੇ ਤੇਰੀ ਸਿਫਤ ਸਲਾਹ ਕੀਤੀ ਹੈ, ਉਹ ਸੰਸਾਰ ਸਾਗਰ ਤੋਂ ਪਾਰ ਹੋਇਆ ਹੈ ।

੭. (ਨਾਨਕ ਆਖ ਕਿ) ਸਭ ਚੋਜ ਕਰਤੇ ਦੇ ਹਨ, ਜੋ ਕੁਝ ਉਸ ਨੂੰ ਭਾਉਂਦਾ ਹੈ, ਉਹੋ ਕਰਦਾ ਹੈ । ੧ ।

## ਮ: ੨

੧. **ਜੋਗ ਸਬਦੰ ਗਿਆਨ ਸਬੰਦੰ ਬੇਦ ਸਬਦੰ ਬ੍ਰਾਹਮਣਹ ।**
੨. **ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ।**
੩. **ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ।**
੪. **ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ । ੩ ।**

## ਮ: ੨

੧. **ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ ਆਤਮਾ ।**
੨. **ਆਤਮਾ ਬਾਸੁ ਦੇਵਸਿ ਜੇਕੋ ਜਾਣੈ ਭੇਉ ।**
੩. **ਨਾਨਕ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ । ੪ ।**

## ਮ: ੧

੧. **ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ।**
੨. **ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ।੫।**

## ਪਦ-ਅਰਥ

**ਕੁੰਭੇ**—ਘੜੇ ਦਾ ।

## ਟੀਕਾ

੧. ਜਿਵੇਂ ਘੜੇ ਦੁਆਰਾ ਬੱਧਾ ਹੋਇਆ ਪਾਣੀ ਟਿਕਿਆ ਰਹਿੰਦਾ ਹੈ ਭਾਵੇਂ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ,

੨. ਤਿਵੇਂ ਗਿਆਨ ਦਾ ਬਧਾ ਹੋਇਆ ਮਨ ਟਿਕਿਆ ਰਹਿੰਦਾ ਹੈ ਭਾਵੇਂ ਗੁਰੂ (ਦੇ ਵਿਸ਼ਾਲ ਮਨ) ਤੋਂ ਬਿਨਾਂ ਗਿਆਨ ਨਹੀਂ ਉਪਜਦਾ । ੪ ।

## ਪਉੜੀ-੧੨

੧. **ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ।**
੨. **ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ।**
੩. **ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ।**
੪. **ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ।**
੫. **ਮੁਹਿ ਚਲੈ ਸੁ ਅਗੈ ਮਾਰੀਐ । ੧੨ ।**

## ਪਦ-ਅਰਥ

**ਓਮੀ**—ਅਨਪੜ੍ਹ; **ਤੇਵੇਹੋ**—ਉਹੋ ਜਿਹਾ; **ਪਚਾਰੀਐ**—ਵਜਦਾ ਹੈ; **ਕਲਾ**—ਖੇਡ; **ਮੁਹਿ ਚਲੈ**—ਆਪ ਹੁਦਰਾ ਹੋ ਕੇ ਚਲੇ ।

## ਟੀਕਾ

੧. ਜੇ ਕੋਈ ਪੜ੍ਹਿਆ ਹੋਇਆ ਮਨੁੱਖ ਮੰਦ ਕਰਮੀ ਹੋ ਜਾਏ ਤਾਂ ਇਸ ਦਾ ਇਹ ਭਾਵ ਨਹੀਂ ਕਿ ਅਨਪੜ੍ਹਾਂ ਲਈ ਕੋਈ ਆਸ ਨਹੀਂ । ਜੇ ਮੰਦ ਕਰਮੀ ਪੜ੍ਹਿਆਂ ਨੂੰ ਮਾਰ ਪੈਂਦੀ ਹੈ ਤਾਂ ਨੇਕ ਅਨਪੜ੍ਹ ਨੂੰ ਮਾਰ ਨਹੀਂ ਪਏਗੀ ।

੨. ਕਿਉਂਕਿ ਜਿਹੋ ਜਿਹੀ ਕੋਈ ਕਮਾਈ ਕਰਦਾ ਹੈ, ਉਹੋ ਜਿਹਾ ਉਸ ਦਾ ਉਸ ਦਰਗਾਹ ਵਿਚ ਨਾਂ ਵਜਦਾ ਹੈ ।

੩. ਇਸ ਲਈ, ਇਹੋ ਜਿਹੀ ਖੇਡ ਨਹੀਂ ਖੇਡਣੀ ਚਾਹੀਦੀ ਜਿਸ ਕਰਕੇ ਦਰਗਾਹ ਵਿਚ ਬਾਜ਼ੀ ਹਾਰੀ ਜਾਵੇ ।

੪. ਅੱਗੇ ਜਾ ਕੇ ਪੜ੍ਹੇ ਤੇ ਅਨਪੜ੍ਹੇ ਦੇ ਕਰਮਾਂ ਦਾ ਵਿਚਾਰ (ਨਿਰਣਾ) ਹੁੰਦਾ ਹੈ.

੫. ਜੋ ਮੂੰਹ ਜ਼ੋਰ ਹੋ ਕੇ ਕਰਮ ਕਰਦਾ ਹੈ, ਉਸ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ । ੧੨ ।

## ੧੩

## ਸਲੋਕੁ ਮ: ੧

੧. **ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ।**
੨. **ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ।**

**੩. ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ।**
**੪. ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ।**
**੫. ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ।**
**੬. ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ । ੧ ।**

## ਪਦ-ਅਰਥ

**ਮੇਰੁ**—ਮਾਲਾ ਦਾ ਸ਼੍ਰੋਮਣੀ ਮਣਕਾ, ਸਭ ਜੀਵਾਂ ਦੇ ਸਰੀਰਾਂ ਦਾ ਮੇਰ ਭਾਵ ਮਨੁੱਖਾ ਸਰੀਰ, ਮਨੁੱਖਾ ਜੀਵਨ; **ਰਥੁ**—ਵਾਹਨ, ਸਵਾਰੀ; **ਰਥਵਾਹੁ**—ਰੱਥਵਾਨ; **ਜੁਗ ਜੁਗ**—ਸਮੇਂ ਸਮੇਂ; **ਫੇਰਿ ਵਟਾਈਅਹਿ**—ਮੁੜ ਮੁੜ ਬਦਲਦੇ ਰਹੇ ਹਨ; **ਸਤੁ**—ਦਾਨ ।

## ਟੀਕਾ

੧. (ਨਾਨਕ) ਮਨੁੱਖਾ-ਜੀਵਨ ਦਾ ਇਕ ਰੱਥ ਹੈ ਤੇ ਇਕ ਰੱਥਵਾਨ ਹੈ (ਇਕ ਜੀਵਨ ਦੀ ਟੇਕ ਹੈ ਜਿਸ ਤੇ ਚੜ੍ਹ ਕੇ ਜੀਵਨ ਚਲਦਾ ਹੈ ਤੇ ਇਕ ਜੀਵਨ ਦਾ ਆਗੂ ਹੈ ਜਿਸ ਦੀ ਅਗਵਾਈ ਵਿਚ ਜੀਵਨ ਤੁਰਦਾ ਹੈ ।)

੨. ਇਹ ਦੋਵੇਂ ਜੁਗੁ ਜੁਗ, (ਸਮੇਂ ਸਮੇਂ) ਮੁੜ ਮੁੜ ਬਦਲਦੇ ਰਹੇ ਹਨ; ਸਿਆਣੇ ਲੋਕ (ਗਿਆਨੀ) ਇਹ ਗੱਲ ਸਮਝਦੇ ਹਨ ।

੩. ਸਤਜੁਗ ਦੇ ਸਮੇਂ ਰੱਥ ਸੰਤੋਖ ਹੈ, ਅੱਗੇ ਰੱਥਵਾਨ ਧਰਮ ਹੈ (ਸੰਤੋਖ ਵਿਚ ਟਿਕ ਕੇ ਜੀਵ ਧਰਮ ਦੀ ਅਗਵਾਈ ਵਿਚ ਤੁਰਦੇ ਸਨ) ।

੪. ਤ੍ਰੇਤੇ ਜੁਗ ਵਿਚ ਮਨੁੱਖਾ-ਜੀਵਨ ਦਾ ਰੱਥ ਜਤ ਹੈ ਅਤੇ ਰੱਥਵਾਹੀ ਜੋਰ (ਸੂਰਮਤਾ) ਹੈ ।

੫. ਦੁਆਪਰ ਵਿਚ ਰੱਥ ਤਪ ਹੈ ਅਤੇ ਰੱਥਵਾਨ ਸਤ (ਦਾਨ) ਹੈ ।

੬. ਕਲਜੁੱਗ ਵਿਚ ਮਨੁੱਖਾ-ਜੀਵਨ ਦਾ ਰੱਥ ਤ੍ਰਿਸ਼ਨਾ ਰੂਪ ਅੱਗ ਹੈ ਤੇ ਰੱਥਵਾਨ ਝੂਠ ਹੈ । ੧ ।

## ਮ: ੧

**੧. ਸਾਮ ਕਹੈ ਸੇਤੰਬਰ ਸੁਆਮੀ ਸਚ ਮਹਿ ਆਛੈ ਸਾਚਿ ਰਹੇ ।**
**੨. ਸਭੁ ਕੋ ਸਚਿ ਸਮਾਵੈ ।**
**੩. ਰਿਗੁ ਕਹੈ ਰਹਿਆ ਭਰਪੂਰਿ ।**
**੪. ਰਾਮ ਨਾਮੁ ਦੇਵਾ ਮਹਿ ਸੂਰੁ ।**

੫. ਨਾਇ ਲਇਐ ਪਰਾਛਤ ਜਾਹਿ ।

੬. ਨਾਨਕ ਤਉ ਮੋਖੰਤਰੁ ਪਾਹਿ ।

੭. ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ।

੮. ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ।

੯. ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ।

੧੦. ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ।

੧੧. ਚਾਰੇ ਵੇਦ ਹੋਏ ਸਚਿਆਰ ।

੧੨. ਪੜਹਿ ਗੁਣਹਿ ਤਿਨ ਚਾਰ ਵੀਚਾਰ ।

੧੩. ਭਾਉ ਭਗਤਿ ਕਰਿ ਨੀਚੁ ਸਦਾਏ ।

੧੪. ਤਉ ਨਾਨਕ ਮੋਖੰਤਰੁ ਪਾਏ । ੨ ।

## ਪਦ-ਅਰਥ

**ਸਾਮ**—ਸਾਮ ਵੇਦ; **ਸੁਆਮੀ**—ਮਾਲਕ, ਪਰਮਾਤਮਾ; **ਸੇਤੰਬਰ**—ਚਿੱਟੇ ਰੰਗ ਵਾਲਾ; **ਸਚ ਮਹਿ ਆਛੈ**—(ਮਨੁੱਖ) ਸੱਚ ਵਿਚ ਆਉਂਦਾ ਸੀ; **ਸੂਰੁ**—ਸੂਰਜ (ਰਾਮ ਦਾ ਨਾਮ); **ਪਰਾਛਤ**—ਪਾਪ; **ਜੁਜ**—ਯਜੁਰ; **ਜਾਦਮੁ**—ਜਾਦਵਾਂ ਦੀ ਕੁਲ ਵਿਚ; **ਅਮਲੁ**—ਰਾਜ; **ਚਾਰ ਵੀਚਾਰ**—ਸੁੰਦਰ ਵੀਚਾਰ; **ਮੋਖੰਤਰੁ**—ਮੁਕਤੀ ।

## ਟੀਕਾ

੧. ਸਾਮ ਵੇਦ ਆਖਦਾ ਹੈ ਕਿ (ਸਤਜੁਗ ਵਿਚ) ਜਗਤ ਦੇ ਮਾਲਕ ਦਾ ਨਾਮ 'ਸੇਤੰਬਰ' ਮੰਨਿਆ ਜਾਂਦਾ ਸੀ, ਓਦੋਂ ਮਨੁੱਖ ਸੱਚ ਵਿਚ ਆਉਂਦਾ ਸੀ ਤੇ ਸੱਚ ਵਿਚ ਹੀ ਰਹਿੰਦਾ ਸੀ ।

੨. ਉਦੋਂ ਸਾਰੇ ਜੀਵ ਸਮਾ ਵੀ ਸੱਚ ਵਿਚ ਹੀ ਜਾਂਦੇ ਸਨ ।

੩. ਰਿਗ ਵੇਦ ਕਹਿੰਦਾ ਹੈ ਕਿ (ਤ੍ਰੇਤੇ ਜੁਗ ਵਿਚ) ਰਾਮ ਜੀ ਸਰਬ ਵਿਆਪਕ ਮੰਨੇ ਜਾਂਦੇ ਸਨ ।

੪. ਰਾਮ ਜੀ ਦਾ ਨਾਮ ਸਭ ਦੇਵਤਿਆਂ ਵਿਚੋਂ ਸੂਰਜ ਵਾਂਗ ਰੌਸ਼ਨ ਸੀ ।

੫. ਇਹੋ ਨਾਮ ਲੈਣ ਨਾਲ ਪਾਪ ਨਾਸ਼ ਹੁੰਦੇ ਸਨ,

੬. ਤੇ ਇਸ ਤਰ੍ਹਾਂ ਜੀਵ ਮੁਕਤੀ ਪ੍ਰਾਪਤ ਕਰਦੇ ਸਨ ।

੭. ਯਜੁਰ ਵੇਦ ਕਹਿੰਦਾ ਹੈ, ਕਿ (ਦੁਆਪਰ ਵਿਚ) ਸੁਆਮੀ ਦਾ ਨਾਮ ਸਾਵਲਾ ਕ੍ਰਿਸ਼ਨ ਸੀ, ਜੋ ਜਾਦਵ ਕੁਲ ਦਾ ਸੀ ਤੇ ਜਿਸ ਨੇ ਜ਼ੋਰ ਨਾਲ ਚੰਦ੍ਰਵਲੀ ਨੂੰ ਛੱਲ ਕੇ ਲੈ ਆਂਦਾ,

੮. ਜੋ ਆਪਣੀ ਗੋਪੀ (ਸਤਯਭਾਮਾ) ਲਈ ਪਾਰਜਾਤ ਰੁਖ (ਇੰਦ੍ਰ ਦੇ ਬਾਗ ਵਿਚੋਂ) ਲੈ ਆਇਆ ਅਤੇ ਜਿਸ ਨੇ ਬਿੰਦ੍ਰਾਬਨ ਵਿਚ ਕੌਤਕ ਕੀਤੇ ।

੯. ਕਲਜੁਗ ਵਿਚ ਅਥਰਬਣ ਵੇਦ ਪਰਧਾਨ ਹੋਇਆ ਅਤੇ ਜਗਤ ਦੇ ਮਾਲਕ ਦਾ ਨਾਮ 'ਖੁਦਾ' ਜਾਂ 'ਅਲ੍ਹਾ' ਪ੍ਰਸਿੱਧ ਹੋਇਆ ।

੧੦. ਤੁਰਕਾਂ, ਪਠਾਣਾਂ ਦਾ ਰਾਜ ਹੋਇਆ ਜਿਨ੍ਹਾਂ ਨੇ ਨੀਲੇ ਰੰਗਾਂ ਦੇ ਕਪੜੇ ਪਾਏ ਹੋਏ ਸਨ ।

੧੧. ਇਸ ਤਰ੍ਹਾਂ ਚਾਰੇ ਵੇਦ ਆਪਣੇ ਆਪਣੇ ਸਮੇਂ ਸੱਚੇ ਹੋਏ ਹਨ (ਸਮੇਂ ਸਮੇਂ ਅਗਵਾਈ ਦਿੰਦੇ ਰਹੇ ਹਨ),

੧੨. ਜੋ ਉਨ੍ਹਾਂ ਨੂੰ ਪੜ੍ਹਦੇ ਸਮਝਦੇ ਰਹੇ ਹਨ ਉਨ੍ਹਾਂ ਨੂੰ ਸੁੰਦਰ ਵਿਚਾਰ ਮਿਲਦੇ ਰਹੇ ਹਨ ।

੧੩. (ਨਾਨਕ, ਕਿਸੇ ਸਮੇਂ ਵੀ) ਜੇ ਕੋਈ ਮਨੁੱਖ ਪ੍ਰੇਮਾ ਭਗਤੀ ਕਰਕੇ ਨਿਮਰਤਾ ਵਿਚ ਰਹਿੰਦਾ ਹੈ,

੧੪. ਤਾਂ ਉਸ ਨੂੰ ਮੁਕਤੀ ਮਿਲਦੀ ਹੈ । ੨ ।

## ਪਉੜੀ–੧੩

**੧. ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ।**

**੨. ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ।**

**੩. ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ।**

**੪. ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ।**

**੫. ਕਰਿ ਕਿਰਪਾ ਪਾਰਿ ਉਤਾਰਿਆ । ੧੩ ।**

### ਪਦ-ਅਰਥ

**ਵਿਟਹੁ**—ਉਤੋਂ; **ਸਮਾਲਿਆ**—ਚੇਤੇ ਕੀਤਾ; **ਅੰਜਨੁ**—ਸੁਰਮਾ; **ਨਿਹਾਲਿਆ**—ਦੇਖਿਆ; **ਬੋਹਿਥਾ**—ਜਹਾਜ਼; **ਵਿਰਲੈ**—ਕਿਸੇ ਵਿਰਲੇ ਨੇ ।

## ਟੀਕਾ

੧. ਮੈਂ ਆਪਣੇ ਗੁਰੂ ਤੋਂ ਕੁਰਬਾਨ ਹਾਂ ਜਿਸ ਦੇ ਮਿਲਣ ਨਾਲ ਮੈਂ ਆਪਣੇ ਮਾਲਕ ਨੂੰ ਸਿਮਰਿਆ ਹੈ,

੨. ਜਿਸ ਗੁਰੂ ਨੇ ਉਪਦੇਸ਼ ਕਰਕੇ ਮੈਨੂੰ ਮਾਨੋਂ ਗਿਆਨ ਦਾ ਸੁਰਮਾ ਦੇ ਦਿੱਤਾ ਹੈ ਜਿਸ ਨਾਲ ਮੈਂ ਜਗਤ ਦੀ ਅਸਲੀਅਤ ਨੂੰ ਦੇਖਿਆ ਹੈ।

੩. (ਅਤੇ ਮੈਨੂੰ ਪਤਾ ਲੱਗਾ ਹੈ ਕਿ) ਜੋ ਮਾਲਕ ਨੂੰ ਛੱਡ ਕੇ ਕਿਸੇ ਹੋਰ ਦੇ ਪਿੱਛੇ ਲੱਗੇ ਹਨ, ਉਹ ਨਾਸ਼ ਹੋਏ ਹਨ।

੪. ਗੁਰੂ (ਸੰਸਾਰ ਸਾਗਰ ਤੋਂ ਪਾਰ ਹੋਣ ਲਈ) ਜਹਾਜ਼ ਹੈ ਪਰ ਕਿਸੇ ਵਿਰਲੇ ਨੇ ਇਸ ਗੱਲ ਨੂੰ ਵਿਚਾਰਿਆ ਹੈ।

੫. ਗੁਰੂ ਨੇ ਕਿਰਪਾ ਕਰਕੇ ਮੈਨੂੰ ਸੰਸਾਰ ਸਾਗਰ ਤੋਂ ਪਾਰ ਕਰ ਦਿੱਤਾ ਹੈ। ੧੩।

## ੧੪

## ਸਲੋਕੁ ਮ: ੧

**੧. ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ।**
**੨. ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ।**
**੩. ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ।**
**੪. ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ।**
**੫. ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ।**
**੬. ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ।**
**੭. ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।**
**੮. ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ। ੧।**

## ਪਦ-ਅਰਥ

**ਸਿੰਮਲ ਰੁਖੁ**—ਸਿੰਮਲ ਦਾ ਬ੍ਰਿਛ; **ਸਰਾਇਰਾ**—ਤੀਰ ਵਰਗਾ ਸਿੱਧਾ; **ਦੀਰਘ**—ਵੱਡਾ; **ਮੁਚੁ**—ਮੋਟਾ, ਚੌੜਾ; **ਕਿਤੁ**—ਕਿਉਂ; **ਬਕਬਕੇ**—ਬੇਸੁਆਦੇ; **ਪਤ**—ਪਤਰ, **ਤਾਰਾਜੂ**—ਤਕੜੀ; **ਗਉਰਾ**—ਭਾਰਾ; **ਹੰਤਾ**—ਮਾਰਦਾ ਹੈ; **ਮਿਰਗਾਹਿ**—ਮਿਰਗਾਂ ਨੂੰ; **ਥੀਐ**—ਹੁੰਦਾ ਹੈ; **ਕੁਸੁਧੇ**—ਮੈਲੇ।

## ਟੀਕਾ

੧. ਸਿੰਮਲ ਦਾ ਬ੍ਰਿਛ (ਕਿਤਾ) ਸਿੱਧਾ, ਬਹੁਤ ਵੱਡਾ ਤੇ ਮੋਟਾ ਹੁੰਦਾ ਹੈ ।

੨. (ਫਿਰ ਦੱਸੋ ਕਿ) ਉਹ ਪੰਛੀ ਜੋ ਆਸ ਕਰਕੇ (ਸਿੰਮਲ ਬ੍ਰਿਛ ਵਲ) ਆਉਂਦੇ ਹਨ, ਕਿਉਂ ਨਿਰਾਸ ਚਲੇ ਜਾਂਦੇ ਹਨ ?

੩. (ਇਸ ਲਈ ਕਿ) ਇਸ ਦੇ ਫਲ ਫਿਕੇ ਹਨ, ਫੁਲ ਬੇਸੁਆਦ ਹਨ ਅਤੇ ਪੱਤਰ ਵੀ (ਖਾਣ ਦੇ) ਕੰਮ ਨਹੀਂ ਆਉਂਦੇ ।

੪. (ਨਾਨਕ) ਮਿਠਾਸ ਨੀਵੀਂ ਹੈ (ਮਿੱਠੇ ਫਲਾਂ ਨਾਲ ਭਰੀ ਰੁਖ ਦੀ ਟਹਿਣੀ ਨੀਵੀਂ ਜਾਂਦੀ ਹੈ) ਸਾਰੇ ਗੁਣਾਂ ਤੇ ਚੰਗਿਆਈਆਂ ਦੀ ਸਾਰ ਵੀ ਨਿਰਮਲ ਹੈ (ਜਿਸ ਪੁਰਸ਼ ਵਿਚ ਗੁਣ ਚੰਗਿਆਈਆਂ ਹੋਣਗੀਆਂ ਉਹ ਜ਼ਰੂਰ ਨੀਂਵਾਂ ਹੋਵੇਗਾ) ।

੫. (ਇਹ ਭਾਵੇਂ ਠੀਕ ਹੈ ਕਿ ਜਗਤ ਵਿਚ) ਹਰ ਕੋਈ ਆਪਣੇ ਸੁਆਰਥ ਲਈ ਨਿੰਵਦਾ ਹੈ, ਕਿਸੇ ਦੂਜੇ ਦੀ ਖਾਤਰ ਕੋਈ ਨਹੀਂ ਨਿੰਵਦਾ ।

੬. (ਪਰ ਇਹ ਭੁਲਣਾ ਨਹੀਂ ਚਾਹੀਦਾ ਕਿ) ਜੇ ਤਕੜੀ ਤੇ ਧਰ ਕੇ ਕਿਸੇ ਚੀਜ਼ ਨੂੰ ਤੋਲਿਆ ਜਾਏ ਤਾਂ ਭਾਰਾ ਛਾਬਾ ਉਹ ਹੈ ਜੋ ਨਿੰਵਦਾ ਹੈ (ਸ਼ਖ਼ਸੀਅਤ ਦੀ ਵਡਿਆਈ ਨਿੰਮ੍ਰਤਾ ਵਿਚ ਹੈ) ।

੭. (ਨਿੰਮ੍ਰਤਾ ਦਿਲੋਂ ਉਪਜਣੀ ਚਾਹੀਦੀ ਹੈ) ਸ਼ਿਕਾਰੀ ਜੋ ਮਿਰਗਾਂ ਨੂੰ ਮਾਰਦਾ ਹੈ, ਉਹ ਦੂਹਰਾ ਹੋ ਕੇ ਨਿੰਵਦਾ ਹੈ ।

੮. (ਪਰ) ਨਿਰੇ ਸਿਰ ਨਿਵਾਉਣ ਨਾਲ ਕੀ ਹੋ ਸਕਦਾ ਹੈ ? (ਕੀ ਲਾਭ ਹੈ ?) ਜੇ ਹਿਰਦੇ ਅੰਦਰ ਖੋਟ ਹੋਵੇ । ੧ ।

### ਮ: ੧

੧. **ਪੜਿ ਪੁਸਤਕ ਸੰਧਿਆ ਬਾਦੰ ।**
੨. **ਸਿਲ ਪੂਜਸਿ ਬਗੁਲ ਸਮਾਧੰ ।**
੩. **ਮੁਖਿ ਝੂਠ ਬਿਭੂਖਣ ਸਾਰੰ ।**
੪. **ਤ੍ਰੈਪਾਲ ਤਿਹਾਲ ਬਿਚਾਰੰ ।**
੫. **ਗਲਿ ਮਾਲਾ ਤਿਲਕੁ ਲਿਲਾਟੰ ।**
੬. **ਦੁਇ ਧੋਤੀ ਬਸਤ੍ਰ ਕਪਾਟੰ ।**
੭. **ਜੇ ਜਾਣਸਿ ਬ੍ਰਹਮੰ ਕਰਮੰ ।**
੮. **ਸਭਿ ਫੋਕਟ ਨਿਸਚਉ ਕਰਮੰ ।**
੯. **ਕਹੁ ਨਾਨਕ ਨਿਹਚਉ ਧਿਆਵੈ ।**
੧੦. **ਵਿਣੁ ਸਤਿਗੁਰ ਵਾਟ ਨ ਪਾਵੈ । ੨ ।**

## ਪਦ-ਅਰਥ

**ਬਾਦੰ**—ਝਗੜੇ ਕਰਦਾ ਹੈ; **ਸਿਲ**—ਪੱਥਰ ਦੀ ਮੂਰਤੀ; **ਬਗੁਲ**—ਬਗਲੇ ਵਾਂਗ; **ਵਿਭੂਖਣ**—ਗਹਿਣੇ; **ਸਾਰੰ**—ਲੋਹ ਦੇ; **ਤ੍ਰੈਪਾਲ**—ਤ੍ਰੈ ਸਤਰਾਂ ਦਾ ਗਾਇਤ੍ਰੀ ਪਾਠ; **ਲਿਲਾਟੰ**—ਮੱਥੇ ਤੇ; **ਕਪਾਟੰ**—ਸਿਰ ਉਤੇ, ਕਪਾਟ ਉਤੇ; **ਵਾਟ**—ਰਸਤਾ।

## ਟੀਕਾ

੧. (ਪੰਡਤ ਵੇਦ ਆਦਿਕ ਧਰਮ) ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਹੈ, ਹੋਰਾਂ ਨਾਲ ਚਰਚਾ ਕਰਦਾ ਹੈ।

੨. ਪੱਥਰ ਦੀ ਮੂਰਤੀ ਪੂਜਦਾ ਹੈ, ਬਗਲੇ ਵਾਂਗ ਸਮਾਧੀ ਲਾਉਂਦਾ ਹੈ।

੩. ਮੁਖੋਂ ਝੂਠ ਬੋਲਦਾ ਹੈ (ਇੰਨਾ ਚਾਤਰ ਹੈ ਕਿ) ਲੋਹੇ ਦੇ ਗਹਿਣਿਆਂ ਨੂੰ ਸੋਨੇ ਦੇ ਸਾਬਤ ਕਰ ਦਸਦਾ ਹੈ।

੪. ਤਿੰਨਾਂ ਸਤਰਾਂ ਵਾਲੀ ਗਾਇਤ੍ਰੀ ਦਿਨ ਵਿਚ ਤਿੰਨ ਵਾਰੀ ਵਿਚਾਰਦਾ ਹੈ।

੫. ਗਲ ਵਿਚ ਮਾਲਾ (ਧਾਰਨ ਕਰਦਾ ਹੈ) ਅਤੇ ਮੱਥੇ ਤੇ ਤਿਲਕ (ਲਾਉਂਦਾ ਹੈ)।

੬. ਦੋ ਧੋਤੀਆਂ ਰਖਦਾ ਹੈ ਅਤੇ (ਸਮਾਧੀ ਸਮੇਂ) ਸਿਰ ਤੇ (ਗਿੱਲਾ ਕਪੜਾ ਰਖਦਾ ਹੈ।

੭. (ਪਰ) ਜੇ ਇਹ ਪੰਡਤ ਪਰਮਾਤਮਾ ਦੇ ਕਰਮ (ਪ੍ਰਭੂ ਦਾ ਆਚਾਰ) ਜਾਣਦਾ ਹੋਵੇ,

੮. ਤਾਂ ਨਿਸਚੇ ਹੀ ਉਸ ਨੂੰ ਇਹ ਸਾਰੇ ਕਰਮ ਬੇਅਰਥ ਹੋ ਕੇ ਦਿਸਣਗੇ।

੯. (ਨਾਨਕ, ਆਖ ਕਿ) ਜੀਵ ਨੂੰ ਸ਼ਰਧਾ ਧਾਰ ਕੇ ਸਿਮਰਨ ਕਰਨਾ ਚਾਹੀਦਾ ਹੈ।

੧੦. ਪਰ ਗੁਰੂ ਤੋਂ ਬਿਨਾਂ ਇਹ ਰਸਤਾ ਨਹੀਂ ਲਭਦਾ। ੨।

## ਪਉੜੀ-੧੪

**੧. ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ।**
**੨. ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ।**
**੩. ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ।**
**੪. ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ।**
**੫. ਕਰਿ ਅਉਗਣ ਪਛੋਤਾਵਣਾ। ੧੪।**

## ਪਦ-ਅਰਥ

**ਕਪੜੁ**—ਬਸਤਰ; **ਰਾਹਿ**—ਰਸਤੇ; **ਭੀੜੈ**—ਤੰਗ; **ਦੋਜਕਿ**—ਨਰਕ ਵਿਚ; **ਖਰਾ ਡਰਾਵਣਾ**—ਬਹੁਤ ਡਰਾਉਣਾ, ਕਰੂਪ ।

## ਟੀਕਾ

੧. (ਜੀਵ ਨੇ) ਸੁਹਣਾ ਕਪੜਾ ਤੇ ਸੁਹਣਾ ਰੂਪ ਇਸੇ ਸੰਸਾਰ ਵਿਚ ਛੱਡ ਕੇ ਤੁਰ ਜਾਣਾ ਹੈ।

੨. (ਉਸ ਨੂੰ) ਆਪਣੇ ਮੰਦੇ ਚੰਗੇ ਕੀਤੇ ਕਰਮਾਂ ਦਾ ਫਲ ਅੱਗ ਜਾ ਕੇ ਮਿਲਣਾ ਹੈ।

੩. ਜਿਸ ਨੇ ਇਥੇ ਮਨ ਭਾਉਂਦੇ ਹੁਕਮ ਚਲਾਏ ਹਨ, ਉਸ ਨੂੰ ਅੱਗੇ ਤੰਗ ਰਸਤੇ ਵਿਚੋਂ ਲੰਘਣਾ ਪੈਣਾ ਹੈ। (ਔਖਾ ਹੋਣਾ ਪੈਂਦਾ ਹੈ, ਕਰਮਾਂ ਦਾ ਲੇਖਾ ਦੇਂਦਿਆਂ।)

੪. (ਐਸੇ ਜੀਵ ਨੂੰ) ਨੰਗਾ ਕਰ ਕੇ (ਉਸ ਨੂੰ ਅਸਲ ਰੂਪ ਵਿਚ) ਜ਼ਾਹਰ ਕਰਕੇ ਦੋਜ਼ਕ ਨੂੰ ਧਕਿਆ ਜਾਂਦਾ ਹੈ, ਉਹ ਉਦੋਂ ਬੜਾ ਕਰੂਪ ਦਿਸਦਾ ਹੈ (ਮਲੀਨ ਆਤਮਾ ਨੰਗੀ ਹੋ ਕੇ ਦਿਸਦੀ ਹੈ)।

੫. (ਸੱਚ ਹੈ) ਮਾੜੇ ਕੰਮਾਂ ਕਰਕੇ ਅੰਤ ਪਛਤਾਉਣਾ ਹੀ ਪੈਂਦਾ ਹੈ। ੧੪।

## ੧੫

## ਸਲੋਕੁ ਮ: ੧

**੧. ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ।**
**੨. ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ।**
**੩. ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ।**
**੪. ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ।**
**੫. ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ।**
**੬. ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ।**
**੭. ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ । ੧ ।**

## ਪਦ-ਅਰਥ

**ਸਤੁ**—ਸੱਚ; **ਨ ਜਾਇ**—ਨਾਸ਼ ਨਹੀਂ ਹੁੰਦਾ; **ਚਉਕੜਿ**—ਚਾਰ ਕੌਡਾਂ ਤੋਂ; **ਸਿਖਾ**—ਦੀਖਿਆ; **ਝੜਿ**—(ਸੜ ਕੇ) ਡਿਗ ਗਇਆ ।

੧. ਦਇਆ ਰੂਪੀ ਕਪਾਹ ਹੋਵੇ, ਸੰਤੋਖ ਰੂਪੀ ਸੂਤ ਹੋਵੇ, ਜਤ ਰੂਪੀ ਗੰਢਾਂ ਹੋਣ ਅਤੇ ਸੱਚ ਦੇ ਵਟ ਦਿੱਤੇ ਜਾਣ ।

੨. ਇਹ ਆਤਮਾ ਦੇ ਕੰਮ ਆਣ ਵਾਲਾ ਜਨੇਊ ਹੈ, ਹੇ ਪਾਂਡੇ, ਜੇ ਤੇਰੇ ਪਾਸ ਇਹ ਜਨੇਊ ਹੈ ਤਾਂ ਮੇਰੇ (ਗਲੇ ਵਿਚ) ਪਾ ਦੇਹ ।

੩. ਇਹ ਜਨੇਊ ਨਾ ਤੁਟੇਗਾ, ਨਾ ਮੈਲਾ ਹੋਵਗਾ, ਨਾ ਇਹ ਸੜੇਗਾ, ਨਾ ਨਾਸ਼ ਹੋਵੇਗਾ ।

੪. (ਨਾਨਕ) ਉਹ ਮਨੁੱਖ ਧੰਨ ਹਨ ਜੋ ਐਸਾ ਜਨੇਊ ਗੱਲ ਵਿਚ ਪਾ ਕੇ ਇਥੋਂ ਜਾਂਦੇ ਹਨ ।

੫. (ਹੇ ਪੰਡਤ ਜੋ ਜਨੇਊ ਤੂੰ ਪਾਂਦਾ ਹੈਂ) ਇਹ ਤਾਂ ਤੂੰ ਚਾਰ ਕੌਡਾਂ ਮੁੱਲ ਦੇ ਕੇ ਮੰਗਵਾ ਲੈਂਦਾ ਹੈਂ, ਫਿਰ ਤੂੰ (ਜਜਮਾਨ ਦੇ) ਚੌਂਕੇ ਵਿਚ ਬੈਠ ਕੇ (ਉਸ ਦੇ ਗਲ) ਪਾ ਦਿੰਦਾ ਹੈਂ ।

੬. ਫਿਰ ਉਸ ਦੇ ਕੰਨ ਵਿਚ ਸਿਖਿਆ ਫੂਕ ਦਿੱਤੀ ਜਾਂਦੀ ਹੈ ਤੇ ਬ੍ਰਾਹਮਣ ਗੁਰੂ ਹੋ ਜਾਂਦਾ ਹੈ ।

੭. ਜਦ ਉਹ (ਜਨੇਊ ਪਾਣ ਵਾਲਾ ਪ੍ਰਾਣੀ) ਮਰ ਗਇਆ, ਤਾਂ ਜਨੇਊ ਸਰੀਰ ਨਾਲੋਂ ਡਿਗ ਗਇਆ ਤੇ ਪ੍ਰਾਣੀ ਜਨੇਊ ਤੋਂ ਹੀਣਾ ਹੀ (ਸੰਸਾਰ ਤੋਂ) ਚਲਾ ਗਇਆ । ੧ ।

ਮ: ੧

**੧. ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ।**

**੨. ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ।**

**੩. ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ।**

**੪. ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ ।**

**੫. ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ।**

**੬. ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ । ੨ ।**

## ਪਦ-ਅਰਥ

**ਜਾਰੀਆ**—ਜਾਰੀਆਂ, ਪਰ-ਇਸਤ੍ਰੀ ਗਮਤਾ; **ਪਹਿਨਾਮੀਆ**—ਗੁਪਤ, ਲਕਵੇਂ ।

੧. (ਮਨੁੱਖ) ਲੱਖਾਂ ਚੋਰੀਆਂ, ਲੱਖਾਂ ਯਾਰੀਆਂ ਤੇ ਲੱਖਾਂ ਝੂਠੀਆਂ ਗੱਲਾਂ ਕਰਦਾ ਹੈ, ਗਾਲ੍ਹਾਂ ਬੋਲਦਾ ਹੈ ।

੨. ਲੱਖਾਂ ਠੱਗੀਆਂ ਤੇ ਲੱਖਾਂ ਪਾਪ ਲੁਕ ਲੁਕ ਕੇ ਰਾਤ ਦਿਨ ਕਰਦਾ ਹੈ ।

੩. (ਪਰ ਫੇਰ ਵੀ ਬਾਹਰੋਂ ਇਸ ਨੇ ਜਨੇਊ ਪਾਇਆ ਹੋਇਆ ਹੈ ਜਿਸ ਦਾ) ਧਾਗਾ ਕਪਾਹ ਤੋਂ ਕਤਿਆ ਗਇਆ ਅਤੇ ਬ੍ਰਾਹਮਣ ਨੇ ਆ ਕੇ ਇਸ ਨੂੰ ਵਟਿਆ ਹੈ ।

੪. (ਇਸ ਜਨੇਊ ਦੇ ਪਾਣ ਸਮੇਂ) ਬੱਕਰਾ ਮਾਰ ਕੇ ਰਿੰਨ੍ਹ ਕੇ ਸਾਰੇ ਘਰ ਆਏ ਸੰਬੰਧੀਆਂ ਨੂੰ ਖਵਾਇਆ ਗਇਆ ਸੀ ਅਤੇ ਸਭ ਨੇ (ਬੜੀ ਤਸੱਲੀ ਨਾਲ) ਕਹਿਆ ਸੀ ਕਿ ਇਸ ਨੇ ਜਨੇਊ ਪਾਇਆ ਹੈ ।

੫. ਜਦੋਂ ਇਹ ਜਨੇਊ ਪੁਰਾਣਾ ਹੋ ਜਾਂਦਾ ਹੈ ਤਾਂ ਸੁੱਟ ਦਿੱਤਾ ਜਾਂਦਾ ਹੈ ਤੇ ਹੋਰ ਪਾ ਲਇਆ ਜਾਂਦਾ ਹੈ ।

੬. (ਨਾਨਕ) ਜੇ ਜਨੇਊ ਵਿਚ (ਇਖ਼ਲਾਕੀ) ਜ਼ੋਰ ਹੋਵੇ (ਦਇਆ ਸੰਤੋਖ ਆਦਿ ਵਾਲਾ ਜ਼ੋਰ) ਤਾਂ ਉਹ ਟੁਟਦਾ ਨਹੀਂ । ੨ ।

## ਮ: ੧

**੧. ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ।**

**੨. ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ । ੩ ।**

## ਪਦ-ਅਰਥ

**ਪਤਿ**—ਇੱਜ਼ਤ, ਸ਼ੋਭਾ (ਧਾਗੇ ਦੀ ਪਕਿਆਈ ਰੂਪ); **ਸਾਲਾਹੀ**—ਸਿਫ਼ਤ ਸਾਲਾਹ; **ਪੂਤ**—ਪਵਿੱਤਰ ।

## ਟੀਕਾ

੧. ਨਾਮ ਮੰਨਣ ਨਾਲ ਧਾਗੇ ਦੀ ਸ਼ੋਭਾ (ਪਕਿਆਈ ਰੂਪ) ਉਪਜਦੀ ਹੈ, ਪ੍ਰਭੂ ਦੀ ਸਿਫ਼ਤਿ ਸਾਲਾਹ ਦੁਆਰਾ ਸੱਚਾ ਧਾਗਾ ਬਣਦਾ ਹੈ (ਆਤਮ ਬਲ ਵਾਲਾ) ।

੨. ਜੇ ਅਜਿਹਾ ਪਵਿੱਤਰ ਧਾਗਾ (ਜਨੇਊ) ਦਰਗਾਹ ਵਿਚ ਪਾ ਕੇ ਜਾਈਏ ਤਾਂ ਇਹ ਟੁਟਦਾ ਨਹੀਂ । ੩ ।

ਮ: ੧

੧. ਤਗੁ ਨ ਇੰਦ੍ਰੀ ਤਗੁ ਨ ਨਾਰੀ ।
੨. ਭਲਕੇ ਥੁਕ ਪਵੈ ਨਿਤ ਦਾੜੀ ।
੩. ਤਗੁ ਨ ਪੈਰੀ ਤਗੁ ਨ ਹਥੀ ।
੪. ਤਗੁ ਨ ਜਿਹਵਾ ਤਗੁ ਨ ਅਖੀ ।
੫. ਵੇਤਗਾ ਆਪੇ ਵਤੈ ।
੬. ਵਟਿ ਧਾਗੇ ਅਵਰਾ ਘਤੈ ।
੭. ਲੈ ਭਾੜਿ ਕਰੇ ਵੀਆਹੁ ।
੮. ਕਢਿ ਕਾਗਲੁ ਦਸੇ ਰਾਹੁ ।
੯. ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ।
੧੦. ਮਨਿ ਅੰਧਾ ਨਾਉ ਸੁਜਾਣੁ । ੪ ।

## ਪਦ-ਅਰਥ

**ਤਗੁ**—ਧਾਗਾ; **ਇੰਦ੍ਰੀ**—ਇੰਦ੍ਰੀਆਂ ਨੂੰ; **ਨਾਰੀ**—ਨਾੜੀਆਂ ਨੂੰ; **ਭਲਕੇ**—ਹਰ ਰੋਜ਼; **ਵਤੈ**—ਫਿਰਦਾ ਹੈ; **ਭਾੜਿ**—ਭਾੜਾ, ਮਜ਼ਦੂਰੀ, ਦਖਣਾ; **ਕਾਗਲੁ**—ਕਾਗਜ਼, ਪਤ੍ਰੀ; **ਵਿਡਾਣੁ**—ਅਜਬ ਤਮਾਸ਼ਾ; **ਸੁਜਾਣੁ**—ਸਿਆਣਾ, ਗਿਆਨੀ ।

## ਟੀਕਾ

੧. ਨਾ ਇੰਦ੍ਰੀਆਂ ਲਈ ਕੋਈ ਧਾਗਾ ਬਣਾਇਆ ਜਾਂਦਾ ਹੈ ਨਾ ਨਾੜੀਆਂ ਲਈ । (ਵਿਸ਼ੇ ਵਿਕਾਰਾਂ ਵਲ ਦੌੜਦੀਆਂ ਇੰਦ੍ਰੀਆਂ ਤੇ ਨਾੜੀਆਂ ਨੂੰ ਰੋਕਣ ਲਈ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ) ।
੨. (ਸਿੱਟਾ ਇਹ ਹੁੰਦਾ ਹੈ ਕਿ) ਹਰ ਰੋਜ਼ ਬੇਇਜ਼ਤੀਆਂ ਹੁੰਦੀਆਂ ਹਨ (ਦਾੜ੍ਹੀ ਵਿਚ ਥੁਕ ਪੈਂਦੀ ਹੈ)
੩. ਨਾ ਪੈਰਾਂ ਨੂੰ ਤੇ ਨਾ ਹੱਥਾਂ ਨੂੰ ਤਗ ਪਾਇਆ ਜਾਂਦਾ ਹੈ ।
੪. ਨਾ ਜੀਭ ਨੂੰ ਤਗ ਹੈ ਤੇ ਨਾ ਅੱਖਾਂ ਨੂੰ ਹੈ ।
੫. ਆਪ ਤਾਂ ਪੰਡਿਤ ਉਤੇ ਦੱਸੇ ਧਾਗੇ ਦੇ ਬਿਨਾਂ ਫਿਰਦਾ ਹੈ ।
੬. ਪਰ ਹੋਰਾਂ ਨੂੰ ਧਾਗੇ ਵੱਟ ਵੱਟ ਕੇ ਪਾਈ ਜਾਂਦਾ ਹੈ ।
੭. (ਆਪਣੇ ਹੀ ਜਜਮਾਨਾਂ ਦੀਆਂ ਧੀਆਂ) ਦੇ ਵਿਆਹ ਦਖਣਾ ਲੈ ਕੇ ਕਰਦਾ ਹੈ ।
੮. ਪਤ੍ਰੀ ਕੱਢਕੇ ਉਨ੍ਹਾਂ ਨੂੰ ਰਾਹ ਵੀ ਦਸਦਾ ਹੈ ।

੯. ਹੇ ਲੋਕੋ, ਸੁਣੋ, ਵੇਖੋ, ਇਹ ਅਜਬ ਤਮਾਸ਼ਾ ਹੈ ।
੧੦. (ਪੰਡਿਤ ਆਪ ਤਾਂ) ਅੰਨ੍ਹਾ (ਅਗਿਆਨੀ) ਹੈ ਪਰ ਆਪਣਾ ਨਾਮ ਉਸ ਨੇ ਸੁਜਾਨ (ਗਿਆਨਵਾਨ) ਰਖਿਆ ਹੋਇਆ ਹੈ । ੪ ।

## ਪਉੜੀ-੧੫

**੧. ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ।**
**੨. ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ।**
**੩. ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ।**
**੪. ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ।**
**੫. ਤਾ ਦਰਗਹ ਪੈਧਾ ਜਾਇਸੀ । ੧੫ ।**

## ਪਦ-ਅਰਥ

**ਮਹਲੁ**—ਟਿਕਾਣਾ, ਘਰ; **ਮਨਹੁ ਚਿੰਦਿਆ**—ਮਨ ਮੰਗਿਆ; **ਪੈਧਾ**—ਸਰੋਪਾ ਪਾ ਕੇ ।

## ਟੀਕਾ

੧. (ਜਿਸ ਸੇਵਕ ਉਤੇ) ਮਾਲਕ-ਪ੍ਰਭੂ ਕਿਰਪਾਲ ਹੋ ਜਾਵੇ ਤਾਂ ਉਹ ਕਿਰਪਾ ਕਰਕੇ ਉਸ ਤੋਂ ਉਹੀ ਕੰਮ ਕਰਾਂਦਾ ਹੈ (ਜੋ ਉਸ ਨੂੰ ਚੰਗਾ ਲਗਦਾ ਹੈ) ।
੨. ਉਹ ਸੇਵਕ ਹੀ ਪ੍ਰਭੂ ਦੀ ਸੇਵਾ ਕਰਦਾ ਹੈ, ਜਿਸ ਨੂੰ ਉਹ ਆਪ ਆਪਣੀ ਰਜ਼ਾ ਵਿਚ ਤੋਰਦਾ ਹੈ ।
੩. ਹੁਕਮ ਮੰਨਣ ਨਾਲ ਹੀ ਉਹ ਪ੍ਰਭੂ-ਦਰ ਤੇ ਪਰਵਾਨ ਹੁੰਦਾ ਹੈ ਅਤੇ ਪ੍ਰਭੂ-ਮਹਲ ਵਿਚ ਪਹੁੰਚਦਾ ਹੈ ।
੪. ਸੇਵਕ ਜਦੋਂ ਉਹੋ ਕੁਝ ਕਰਦਾ ਹੈ ਜੋ ਪ੍ਰਭੂ ਨੂੰ ਪਸੰਦ ਹੈ, ਤਾਂ ਉਸਨੂੰ ਮਨੋ-ਚਿਤਵਿਆ ਫਲ ਮਿਲਦਾ ਹੈ ।
੫. ਉਹ ਪ੍ਰਭੂ-ਦਰਗਾਹ ਵਿਚ ਸਰੋਪਾ ਪਾ ਕੇ (ਇੱਜ਼ਤ ਨਾਲ) ਜਾਂਦਾ ਹੈ । ੧੫ ।

## ੧੬

## ਸਲੋਕ ਮ: ੧

**੧. ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ।**
**੨. ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ।**

੩. ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ
੪. ਛੋਡੀਲੇ ਪਾਖੰਡਾ ।
੫. ਨਾਮਿ ਲਇਐ ਜਾਹਿ ਤਰੰਦਾ । ੧ ।

## ਪਦ-ਅਰਥ

**ਕਰੁ**—ਮਸੂਲ; **ਧਾਨੁ**—ਬਖਸ਼ਿਆ ਪਦਾਰਥ; **ਸੰਜਮੁ**—ਤਰੀਕਾ, ਰਹਿਣੀ ਬਹਿਣੀ, ਵਰਤ ਵਰਤਾਰਾ ।

## ਟੀਕਾ

੧. ਹੇ ਭਾਈ, (ਇਕ ਪਾਸੇ ਤਾਂ) ਤੂੰ ਗਊ ਅਤੇ ਬ੍ਰਾਹਮਣ ਨੂੰ (ਪੱਤਣਾ ਤੇ) ਮਸੂਲ ਲਾਂਦਾ ਹੈਂ (ਤੇ ਦੂਜੇ ਪਾਸੇ ਪਵਿਤਰ ਹੋਣ ਲਈ ਗਊ ਦੇ ਗੋਹੇ ਨਾਲ ਚੌਂਕਾ ਦਿੰਦਾ ਹੈਂ), ਗੋਹੇ (ਦੇ ਚੌਕੇ ਦੇਣ) ਨਾਲ ਸੰਸਾਰ ਤੋਂ ਤਰਿਆ ਨਹੀਂ ਜਾਣਾ ।

੨. (ਇਕ ਪਾਸੇ) ਤੂੰ ਧੋਤੀ ਪਾਂਦਾ ਹੈਂ, ਟਿੱਕਾ ਲਾਂਦਾ ਹੈਂ ਅਤੇ ਜਪਮਾਲਾ ਫੇਰਦਾ ਹੈਂ ਪਰ ਦੂਜੇ ਪਾਸੇ (ਉਨ੍ਹਾਂ ਹਾਕਮਾਂ ਨੂੰ ਜਿਨ੍ਹਾਂ ਨੂੰ ਤੂੰ ਮਲੇਛ ਆਖਦਾ ਹੈਂ) ਮਲੇਛਾਂ ਦੇ ਬਖਸ਼ੇ ਪਦਾਰਥ ਖਾਂਦਾ ਹੈਂ ।

੩. ਅੰਦਰ ਬੈਠ ਕੇ (ਚੋਰੀ ਚੋਰੀ) ਤੂੰ ਪੂਜਾ ਕਰਦਾ ਹੈਂ (ਪਰ ਤੁਰਕਾਂ ਨੂੰ ਖੁਸ਼ ਕਰਨ ਲਈ) ਬਾਹਰ ਇਸਲਾਮੀ ਪੁਸਤਕਾਂ ਪੜ੍ਹਦਾ ਹੈਂ ਅਤੇ ਤੁਰਕਾਂ ਦੀ ਰਹਿਣੀ ਬਹਿਣੀ ਰੱਖਦਾ ਹੈਂ ।

੪. ਇਹ ਪਾਖੰਡ ਤੂੰ ਛੱਡ ਦੇਹ ।

੫. ਨਾਮ ਸਿਮਰਨ ਨਾਲ ਹੀ ਤੂੰ ਸੰਸਾਰ-ਸਾਗਰ ਤੋਂ ਪਾਰ ਹੋਵੇਂਗਾ । ੧ ।

## ਮ: ੧

੧. ਮਾਣਸਖਾਣੇ ਕਰਹਿ ਨਿਵਾਜ ।
੨. ਛੁਰੀ ਵਗਾਇਨਿ ਤਿਨ ਗਲਿ ਤਾਗ ।
੩. ਤਿਨ ਘਰਿ ਬ੍ਰਹਮਣ ਪੂਰਹਿ ਨਾਦ ।
੪. ਉਨ੍ਹਾ ਭਿ ਆਵਹਿ ਓਈ ਸਾਦ ।
੫. ਕੂੜੀ ਰਾਸਿ ਕੂੜਾ ਵਾਪਾਰੁ ।
੬. ਕੂੜੁ ਬੋਲਿ ਕਰਹਿ ਆਹਾਰੁ ।
੭. ਸਰਮ ਧਰਮ ਕਾ ਡੇਰਾ ਦੂਰਿ ।
੮. ਨਾਨਕ ਕੂੜੁ ਰਹਿਆ ਭਰਪੂਰਿ ।

੯. ਮਥੈ ਟਿਕਾ ਤੇੜਿ ਧੋਤੀ ਕਖਾਈ ।
੧੦. ਹਥਿ ਛੁਰੀ ਜਗਤ ਕਾਸਾਈ ।
੧੧. ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ।
੧੨. ਮਲੇਛ ਧਾਨੁ ਲੇ ਪੂਜਹਿ ਪੁਰਾਣੁ ।
੧੩. ਅਭਾਖਿਆ ਕਾ ਕੁਠਾ ਬਕਰਾ ਖਾਣਾ ।
੧੪. ਚਉਕੇ ਉਪਰਿ ਕਿਸੈ ਨ ਜਾਣਾ ।
੧੫. ਦੇ ਕੈ ਚਉਕਾ ਕਢੀ ਕਾਰ ।
੧੬. ਉਪਰਿ ਆਇ ਬੈਠੇ ਕੂੜਿਆਰ ।
੧੭. ਮਤੁ ਭਿਟੈ ਵੇ ਮਤੁ ਭਿਟੈ ।
੧੮. ਇਹੁ ਅੰਨੁ ਅਸਾਡਾ ਫਿਟੈ ।
੧੯. ਤਨਿ ਫਿਟੈ ਫੇੜ ਕਰੇਨਿ ।
੨੦. ਮਨਿ ਜੂਠੈ ਚੁਲੀ ਭਰੇਨਿ ।
੨੧. ਕਹੁ ਨਾਨਕ ਸਚੁ ਧਿਆਈਐ ।
੨੨. ਸੁਚਿ ਹੋਵੈ ਤਾ ਸਚੁ ਪਾਈਐ । ੨ ।

## ਪਦ-ਅਰਥ

**ਮਾਣਸਖਾਣੇ**—ਮਨੁੱਖ ਖਾ ਜਾਣ ਵਾਲੇ, ਲਹੂ ਪੀਣੇ ਹਾਕਮ, ਵੱਢੀਆਂ ਖੋਰੀਆਂ ਲੈਣ ਵਾਲੇ; **ਨਿਵਾਜ**—ਨਿਮਾਜ਼; **ਨਾਦ**—ਸੰਖ; **ਆਹਾਰੁ**—ਖਾਣ; **ਕਖਾਈ**—ਕਕਸ਼ਾ (ਲੜ) ਵਾਲੀ; **ਅਭਾਖਿਆ**—ਗ਼ੈਰ ਬੋਲੀ; **ਕਾਰ**—ਲੀਕ; **ਫਿਟੈ**—ਖ਼ਰਾਬ ਹੋ ਜਾਏ; **ਫੇੜ**—ਬੁਰਾਈਆਂ, ਮੰਦੇ ਕਰਮ ।

## ਟੀਕਾ

੧. ਮਨੁੱਖਾਂ ਦਾ ਲਹੂ ਪੀਣੇ (ਜ਼ਾਲਮ ਮੁਸਲਮਾਨ ਹਾਕਮ) ਨਿਮਾਜ਼ਾਂ ਪੜ੍ਹਦੇ ਹਨ ।
੨. ਛੁਰੀਆਂ ਫੇਰਨ ਵਾਲੇ (ਜ਼ਾਲਮ ਹਿੰਦੂ) ਗਲਾਂ ਵਿਚ ਜਨੇਊ ਪਾਂਦੇ ਹਨ ।
੩. ਉਨ੍ਹਾਂ (ਹਿੰਦੂਆਂ) ਦੇ ਘਰ ਹੀ ਬ੍ਰਾਹਮਣ ਜਾ ਕੇ ਸੰਖ ਵਜਾਉਂਦੇ ਹਨ ।
੪. ਉਨ੍ਹਾਂ ਬ੍ਰਾਹਮਣਾਂ ਨੂੰ ਵੀ ਅਜਿਹੇ ਖਾਣੇ ਤੋਂ ਉਹੋ ਸੁਆਦ ਆਉਂਦੇ ਹਨ (ਜੋ ਜ਼ਾਲਮ ਹਿਦੂਆਂ ਨੂੰ, ਹਰਾਮ ਦੀ ਕਮਾਈ ਤੋਂ ਉਨ੍ਹਾਂ ਨੂੰ ਨਫਰਤ ਨਹੀਂ ਹੁੰਦੀ । ਉਸ ਕਮਾਈ ਨੂੰ ਉਸੇ ਤਰ੍ਹਾਂ ਸਵਾਦ ਨਾਲ ਖਾਂਦੇ ਹਨ ਜਿਸ ਤਰ੍ਹਾਂ ਉਹ ਹਿੰਦੂ) ।
੫. ਇਨ੍ਹਾਂ ਲੋਕਾਂ ਦੀ ਕੂੜੀ ਪੂੰਜੀ ਹੈ ਅਤੇ ਕੂੜ ਦਾ ਹੀ ਵਪਾਰ ਹੈ ।

੬. ਕੂੜ ਬੋਲ ਬੋਲ ਕੇ ਇਹ ਰੋਜ਼ੀ ਕਮਾਂਦੇ ਹਨ ।
੭. ਸ਼ਰਮ-ਧਰਮ ਕਿਤੇ ਦਿਸਦਾ ਨਹੀਂ ਹੈ ।
੮. (ਨਾਨਕ) ਸਾਰੇ ਪਾਸੇ ਕੂੜ ਪਸਰ ਰਹਿਆ ਹੈ ।
੯. (ਹਿੰਦੂਆਂ ਦੇ) ਮੱਥੇ ਤੇ ਟਿੱਕੇ ਹਨ ਅਤੇ ਤੇੜ ਲੜ ਵਾਲੀ ਧੋਤੀ ਹੈ ।
੧੦. (ਪਰ) ਇਨ੍ਹਾਂ ਦੇ ਹੱਥ ਵਿਚ ਜ਼ੁਲਮ ਦੀ ਛੁਰੀ ਹੈ, ਇਹ ਜਗਤ ਲਈ ਕਸਾਈ ਹਨ (ਜ਼ੁਲਮ ਕਰਦੇ ਹਨ) ।
੧੧. ਨੀਲੇ ਰੰਗ ਦੇ ਕਪੜੇ ਪਾ ਕੇ (ਤੁਰਕਾਂ ਦੀਆਂ ਕਚਹਰੀਆਂ ਵਿਚ) ਪਰਵਾਨ ਹੁੰਦੇ ਹਨ ।
੧੨. (ਜਿਨ੍ਹਾਂ ਨੂੰ ਮਲੇਛ ਕਹਿੰਦੇ ਹਨ ਉਨ੍ਹਾਂ) ਮਲੇਛਾਂ ਪਾਸੋਂ ਹੀ ਧਾਨ ਲੈ ਕੇ ਪੁਰਾਣਾਂ ਦੀ ਪੂਜਾ ਵੀ ਕਰ ਲੈਂਦੇ ਹਨ (ਮਾਨਸਿਕ ਤੌਰ ਤੇ ਗੁਲਾਮ ਬਣੇ ਹੋਏ ਹਨ ਤੇ ਫੇਰ ਵੀ ਆਪਣੇ ਆਪ ਨੂੰ ਧਾਰਮਿਕ ਸਮਝਦੇ ਹਨ) ।
੧੩. ਗੈਰ-ਭਾਸ਼ਾ, ਅਰਬੀ ਦਾ ਕਲਮਾ ਪੜ੍ਹ ਕੇ ਕੋਹਿਆ ਹੋਇਆ ਬਕਰਾ (ਹਿੰਦੂ) ਖਾਂਦੇ ਹਨ ।
੧੪. (ਤੇ ਫਿਰ ਵੀ ਕਹਿੰਦੇ ਹਨ ਕਿ) ਸਾਡੇ ਚੌਕੇ ਤੇ ਕੋਈ ਹੋਰ ਨਾ ਜਾਵੇ ।
੧੫. ਗੋਹੇ ਦਾ ਚੌਕਾ ਪਾ ਕੇ ਉਪਰ ਲੀਕਾਂ ਕਢ ਦਿੰਦੇ ਹਨ (ਮਾਨਸਿਕ ਗੁਲਾਮੀ ਦਾ ਉਨ੍ਹਾਂ ਨੂੰ ਫਿਕਰ ਨਹੀਂ, ਝੂਠੀ ਧਾਰਮਕ ਸੁਚ ਕਰੀ ਜਾਂਦੇ ਹਨ) ।
੧੬. ਪਰ ਚੌਕੇ ਵਿਚ ਆ ਕੇ ਬੈਠਦੇ ਹਨ ਉਹ, ਜੋ ਆਪ ਝੂਠੇ ਹਨ ।
੧੭. (ਇਹ ਹੋਰਾਂ ਨੂੰ ਆਖਦੇ ਹਨ, ਸਾਡੇ ਚੌਕੇ ਤੇ ਨਾ ਆਣਾ) ਮਤਾਂ ਸਾਡਾ ਚੌਕਾ ਭਿਟ ਜਾਵੇ.
੧੮. ਅਤੇ ਸਾਡਾ ਤਿਆਰ ਕੀਤਾ ਭੋਜਨ ਖਰਾਬ ਹੋ ਜਾਵੇ ।
੧੯. ਅਪਵਿਤਰ ਸਰੀਰ ਨਾਲ ਇਹ ਬੁਰਾਈਆਂ (ਮੰਦੇ ਕਰਮ) ਕਰਦੇ ਹਨ ।
੨੦. ਮਲੀਨ ਮਨਾਂ ਨਾਲ ਹੀ ਚੁਲੀਆਂ ਕਰਦੇ ਹਨ ।
੨੧. (ਨਾਨਕ) ਆਖ ਕਿ ਸਚੇ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ ।
੨੨. ਪਰ ਉਹ ਸਚਾ ਪ੍ਰਭੂ ਮਿਲਦਾ ਤਾ ਹੈ ਜੇ ਮਨ ਦੀ ਸੁਚ (ਪਵਿਤਰਤਾ) ਹੋਵੇ ।੨।

## ਪਉੜੀ-੧੬

**੧. ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ।**
**੨. ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ।**
**੩. ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ।**

੪. ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ।
੫. ਦਰਿ ਮੰਗਨਿ ਭਿਖ ਨ ਪਾਇਦਾ । ੧੬ ।

## ਪਦ-ਅਰਥ

**ਚਿਤੈ**—ਧਿਆਨ; **ਮੇਦਨੀ**—ਸ੍ਰਿਸ਼ਟੀ; **ਸਿਰੇ ਸਿਰਿ**—ਸਿਰ ਸਿਰ ਕਰਕੇ, ਇਕ ਇਕ ਕਰਕੇ, ਹਰੇਕ ਨੂੰ; **ਘਾਹੁ**—ਘਾਹ, ਕੱਖ ।

## ਟੀਕਾ

੧. ਪ੍ਰਭੂ ਸਭ ਜੀਵਾਂ ਨੂੰ ਧਿਆਨ ਵਿਚ ਰੱਖਦਾ ਹੈ ਅਤੇ ਆਪਣੀ ਨਜ਼ਰ ਥੱਲੇ ਹੀ ਸਭ ਨੂੰ ਕੰਮਾਂ ਵਿਚ ਲਾਂਦਾ ਹੈ ।

੨. ਆਪ ਹੀ ਜੀਵਾਂ ਨੂੰ ਵਡਿਆਈਆਂ ਬਖਸ਼ਦਾ ਹੈ, ਆਪ ਹੀ ਉਨ੍ਹਾਂ ਤੋਂ ਕੰਮ ਕਰਾਉਂਦਾ ਹੈ ।

੩. ਪ੍ਰਭੂ ਵੱਡੇ ਤੋਂ ਵੱਡਾ ਹੈ, ਉਸ ਦੀ ਰਚੀ ਸ੍ਰਿਸ਼ਟੀ ਮਹਾਨ ਹੈ, ਉਹ ਹਰ ਜੀਵ ਨੂੰ ਧੰਧਿਆਂ ਵਿਚ ਲਾਉਂਦਾ ਹੈ ।

੪. ਜੇ ਉਹ ਕ੍ਰੋਪੀ ਕਰੇ ਤਾਂ ਬਾਦਸ਼ਾਹਾਂ ਨੂੰ ਵੀ ਕਖੋਂ ਹੌਲੇ ਕਰ ਦਿੰਦਾ ਹੈ ।

੫. (ਇਤਨਾ ਹੌਲਾ ਕਿ ਜੇ ਉਹ) ਕਿਸੇ ਦਰ ਤੇ ਜਾ ਕੇ ਮੰਗਣ ਵੀ ਤਾਂ ਅੱਗੋਂ ਕੋਈ ਖ਼ੈਰ ਨਹੀਂ ਪਾਉਂਦਾ । ੧੬ ।

## ੧੭

## ਸਲੋਕੁ ਮ: ੧

੧. ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ।
੨. ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ।
੩. ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ।
੪. ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ । ੧ ।

## ਪਦ-ਅਰਥ

**ਮੋਹਾਕਾ**—ਚੋਰ; **ਪਿਤਰੀ**—ਪਿਤਰਾਂ ਨਮਿਤ; **ਮੁਸਫੀ**—ਇਨਸਾਫ਼ ।

Page 626

## ਟੀਕਾ

੧. ਜੇ ਚੋਰ (ਕਿਸੇ ਦਾ) ਘਰ ਲੁੱਟੇ, ਅਤੇ (ਪਰਾਇਆ) ਘਰ ਲੁੱਟ ਕੇ (ਲਟਿਆ ਪਦਾਰਥ) ਪਿਤਰਾਂ ਨਮਿਤ ਦਾਨ ਕਰੇ,

੨. ਤਾਂ ਅਗੇਂ (ਪਰਲੋਕ ਵਿਚ) ਉਹ ਪਦਾਰਥ ਪਛਾਣਿਆ ਜਾਏਗਾ ਅਤੇ ਉਸ ਚੋਰ ਦੇ ਪਿਤਰਾਂ ਨੂੰ ਚੋਰ ਠਹਿਰਾਇਆ ਜਾਏਗਾ ।

੩. ਇਨਸਾਫ਼ ਇਹ ਕੀਤਾ ਜਾਵੇਗਾ ਕਿ ਬ੍ਰਾਹਮਣ ਵਿਚੋਲੇ (ਜਿਸ ਨੇ ਵਿਚ ਪੈ ਕੇ ਇਹ ਮਾਲ ਦੁਆਇਆ ਸੀ) ਦੇ ਹੱਥ ਵੱਢੇ ਜਾਣਗੇ ।

੪. (ਨਾਨਕ) ਅਗੇ ਤਾਂ ਜੀਵ ਨੂੰ ਉਹ ਕੁਝ ਮਿਲਦਾ ਹੈ, ਜੋ ਉਸਨੇ ਘਾਲਣਾ ਦੁਆਰਾ ਖਟਿਆ ਹੈ ਅਤੇ ਉਸ ਵਿਚੋਂ ਦਿੱਤਾ ਹੈ । ੧ ।

## ਮ: ੧

**੧. ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ।**
**੨. ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ।**
**੩. ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ।**
**੪. ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ । ੨ ।**

## ਪਦ-ਅਰਥ

**ਜੋਰੂ**—ਇਸਤ੍ਰੀ ਨੂੰ; **ਸਿਰਨਾਵਣੀ**—ਮਾਹਵਾਰੀ ਖ਼ੂਨ, ਸਿਰਨਾਉਣੀ; **ਜੂਠੇ**—ਝੂਠੇ ਮਨੁੱਖ ਦੇ ।

## ਟੀਕਾ

੧. ਜਿਵੇਂ ਇਸਤ੍ਰੀ ਨੂੰ ਹਰ ਮਹੀਨੇ ਸਿਰਨਾਉਣੀ (ਰਜੋ ਧਰਮ, ਮਾਹਵਾਰੀ) ਆਉਂਦੀ ਹੈ,

੨. ਇਸੇ ਤਰ੍ਹਾਂ ਝੂਠੇ ਮਨੁੱਖ ਦੇ ਮੂੰਹ ਵਿਚ ਝੂਠ ਵਸਦਾ ਹੈ ਤੇ ਇਸ ਨਾਲ ਉਹ ਨਿੱਤ ਨਿੱਤ ਗੰਦਾ ਹੁੰਦਾ ਰਹਿੰਦਾ ਹੈ ।

੩. ਉਹ ਸੁੱਚੇ ਨਹੀਂ ਕਹੇ ਜਾ ਸਕਦੇ ਜੋ ਨਿਰਾ ਪਿੰਡਾ ਧੋ ਕੇ ਬੈਠ ਜਾਂਦੇ ਹਨ ।

੪. (ਨਾਨਕ) ਸੁੱਚੇ ਉਹ ਹੀ ਹੁੰਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਵਸਦਾ ਹੈ । ੨ ।

## ਪਉੜੀ-੧੭

੧. ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ।
੨. ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ।
੩. ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ।
੪. ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ।
੫. ਜਰੁ ਆਈ ਜੋਬਨਿ ਹਾਰਿਆ । ੧੭ ।

## ਪਦ-ਅਰਥ

**ਤੁਰੇ**—ਘੋੜੇ; **ਪਲਾਣੇ**—ਕਾਠੀਆਂ ਨਾਲ ਸਜੇ ਹੋਏ; **ਪਉਣ ਵੇਗ**—ਹਵਾ ਦੀ ਤੇਜ਼ੀ ਵਾਲੇ; **ਹਰਮ**—ਰਣਵਾਸ, ਬੇਗਮਾਂ ਦਾ ਅਸਥਾਨ; **ਮੰਡਪ**—ਮਾੜੀਆਂ, ਉਚੇ ਮਹਲ; **ਚੀਜ**—ਚੋਜ, ਮੌਜਾਂ; **ਹਾਰਿਆ**—ਹਾਰ ਜਾਂਦੇ ਹਨ; **ਫੁਰਮਾਇਸਿ**—ਹਕੂਮਤ; **ਮਹਲਤਿ**—ਮਹਲਾਤ, ਮਹਲਾਂ ਨੂੰ; **ਜਰੁ**—ਬੁਢੇਪਾ ।

## ਟੀਕਾ

੧. ਜਿਨ੍ਹਾਂ ਪਾਸ ਕਾਠੀਆਂ ਨਾਲ ਸੁਸੱਜਿਤ, ਹਵਾ ਦੀ ਚਾਲ ਵਾਲੇ ਘੋੜੇ ਹਨ ਅਤੇ ਜਿਨ੍ਹਾਂ ਨੇ ਆਪਣੇ ਰਣਵਾਸਾਂ ਨੂੰ ਹਰ ਤਰ੍ਹਾਂ ਸਜਾਇਆ ਹੋਇਆ ਹੈ,
੨. ਜੋ ਆਪਣੇ ਸ਼ਾਨਦਾਰ ਕੋਠਿਆਂ, ਮੰਡਪਾਂ ਤੇ ਮਾੜੀਆਂ ਵਿਚ ਪਸਾਰੇ ਪਸਾਰ ਕੇ ਬੈਠਦੇ ਹਨ,
੩. ਜੋ ਮਨ-ਮਾਨੀਆਂ ਰੰਗ ਰਲੀਆਂ ਕਰਦੇ ਹਨ ਅਤੇ ਪ੍ਰਭੂ ਨੂੰ ਨਹੀਂ ਪਛਾਣਦੇ, ਉਹ ਮਨੁੱਖਾ ਜਨਮ ਹਾਰ ਜਾਂਦੇ ਹਨ।
੪. ਉਹ ਹਕੂਮਤ ਕਰਦੇ ਹਨ, ਮੌਜਾਂ ਮਾਣਦੇ ਹਨ, ਆਪਣੇ ਮਹਲਾਂ ਨੂੰ ਵੇਖ ਕੇ ਮਰਣ ਭੁਲਾ ਛਡਦੇ ਹਨ ।
੫. ਪਰ ਅੰਤ ਉਨ੍ਹਾਂ ਨੂੰ ਵੀ ਜੋਬਨ ਦੇ ਹਾਰਣ ਨਾਲ ਬੁਢੇਪਾ ਆ ਜਾਂਦਾ ਹੈ । ੧੭ ।

## ੧੮

੧. ਜੇਕਰਿ ਸੂਤਕੁ ਮੰਨੀਐ ਸਭਤੈ ਸੂਤਕੁ ਹੋਇ ।
੨. ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ।
੩. ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ।

**੪. ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ।**
**੫. ਸੂਤਕੁ ਕਿਉਕਰਿ ਰਖੀਐ ਸੂਤਕੁ ਪਵੈ ਰਸੋਇ ।**
**੬. ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ। ੧ ।**

## ਪਦ-ਅਰਥ

**ਸਭਤੈ**—ਸਭ ਥਾਂਈ; **ਬਾਝੁ**—ਬਿਨਾ; **ਰਖੀਐ**—ਰੋਕੀਏ ।

## ਟੀਕਾ

੧. ਜੇ ਮੰਨ ਲਈਏ ਕਿ ਸੂਤਕ ਸੱਚ ਮੁਚ ਹੁੰਦਾ ਹੈ ਤਾਂ ਫਿਰ ਹਰ ਥਾਂ ਹੀ ਸੂਤਕ ਹੋਵੇਗਾ (ਸੂਤਕ ਤੋਂ ਕਦੇ ਵੀ ਬਚਿਆ ਨਹੀਂ ਜਾ ਸਕਦਾ),

੨. (ਕਿਉਂਕਿ) ਗੋਹੇ ਅਤੇ ਲਕੜੀ ਵਿਚ ਕੀੜਾ ਹੁੰਦਾ ਹੈ (ਕੀੜੇ ਜੰਮਦੇ ਤੇ ਸੂਤਕ ਖਿਲਾਰਦੇ ਰਹਿੰਦੇ ਹਨ) ।

੩. ਅੰਨ ਦੇ ਜਿਤਨੇ ਦਾਣੇ ਹਨ ਉਹ ਭੀ ਜੀਵਾਂ ਤੋਂ ਬਿਨਾਂ ਨਹੀਂ ।

੪. ਪਹਿਲਾ ਪਾਣੀ ਹੀ ਜੀਵ ਹੈ ਕਿਉਂਕਿ ਇਸ ਨਾਲ ਹਰ ਜੀਵ ਹਰਾ ਹੋ ਜਾਂਦਾ ਹੈ ।

੫. ਸੂਤਕ ਨੂੰ ਕਿਵੇਂ ਰੋਕੀਏ, ਉਹ ਤਾਂ ਰਸੋਈ ਵਿਚ ਆ ਵੜਦਾ ਹੈ ।

੬. (ਨਾਨਕ) ਸੂਤਕ (ਦਾ ਭਰਮ ਇਸ ਤਰ੍ਹਾਂ) ਨਹੀਂ ਉਤਰਦਾ, ਇਸ ਨੂੰ ਤਾਂ ਗਿਆਨ ਹੀ ਧੋ ਕੇ ਉਤਾਰਦਾ ਹੈ । ੧ ।

## ਮ: ੧

**੧. ਮਨ ਕਾ ਸੂਤਕ ਲੋਭੁ ਹੈ ਜਿਹਵਾ ਸੂਤਕੁ ਕੂੜੁ ।**
**੨. ਅਖੀ ਸੂਤਕੁ ਵੇਖਣਾ ਪਰ ਤ੍ਰਿਆ ਪਰ ਧਨ ਰੂਪੁ ।**
**੩. ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ।**
**੪. ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ । ੨ ।**

## ਪਦ-ਅਰਥ

**ਜਿਹਵਾ**—ਜੀਭ; **ਤ੍ਰਿਅ**—ਇਸਤ੍ਰੀ; **ਲਾਇਤਬਾਰੀ**—ਚੁਗਲੀ; **ਹੰਸਾ**—ਹੰਸਾ ਰੂਪ ਮਨੁੱਖ, ਬਾਹਰੋਂ ਸਾਫ਼ ਸੁਥਰੇ ਮਨੁੱਖ ।

## ਟੀਕਾ

੧. ਮਨ ਦਾ ਸੂਤਕ ਲੋਭ ਹੈ, (ਲੋਭ ਮਨ ਨੂੰ ਗੰਦਾ ਕਰਦਾ ਹੈ), ਜੀਭ ਦਾ ਸੂਤਕ ਝੂਠ ਬੋਲਣਾ ਹੈ ।

੨. ਅੱਖਾਂ ਦਾ ਸੂਤਕ ਪਰਾਈ ਇਸਤ੍ਰੀ, ਪਰਾਏ ਧਨ ਤੇ ਰੂਪ ਨੂੰ (ਮੰਦੀ ਦ੍ਰਿਸ਼ਟੀ ਨਾਲ) ਵੇਖਣਾ ਹੈ ।

੩. ਕੰਨਾਂ ਦਾ ਸੂਤਕ ਕੰਨਾਂ ਰਾਹੀਂ ਪਰਾਈ ਚੁਗਲੀ ਸੁਣਨਾ ਹੈ ।

੪. (ਨਾਨਕ, ਐਸੇ ਸੂਤਕ ਕਰਕੇ) ਹੰਸਾ ਵਰਗੇ ਸੋਹਣੇ ਮਨੁੱਖ ਵੀ ਬਧੇ ਹੋਏ ਨਰਕ ਵਿਚ ਜਾਂਦੇ ਹਨ । ੨ ।

## ਮ: ੧

**੧. ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ।**

**੨. ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ।**

**੩. ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ।**

**੪. ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ । ੩ ।**

## ਪਦ-ਅਰਥ

**ਸਭੋ**—ਸਾਰਾ ਹੀ, ਨਿਰਾ ਹੀ, ਉੱਕਾ ਹੀ ।

## ਟੀਕਾ

੧. ਸੂਤਕ (ਦਾ ਖਿਆਲ) ਕਿ ਉਹ ਇਕ ਤੋਂ ਦੂਜੇ ਨੂੰ ਜਾ ਲਗਦਾ ਹੈ, ਨਿਰਾ ਹੀ ਭਰਮ ਹੈ ।

੨. ਜੀਵਾਂ ਦਾ ਜੰਮਣਾ ਤੇ ਮਰਨਾ ਪ੍ਰਭੂ ਦਾ ਹੁਕਮ ਹੈ-ਪ੍ਰਭੂ ਰਜ਼ਾ ਵਿਚ ਜੀਵ ਜੰਮਦੇ ਤੇ ਮਰਦੇ ਹਨ ।

੩. (ਪਦਾਰਥਾਂ ਦਾ) ਖਾਣਾ ਪੀਣਾ ਜੋ ਉਸ (ਹਰੀ) ਨੇ ਰੋਜ਼ੀ ਦੇ ਤੌਰ ਤੇ ਦਿੱਤਾ ਹੈ, ਸਭ ਪਵਿੱਤਰ ਹੈ ।

੪. (ਨਾਨਕ) ਜਿਨ੍ਹਾਂ ਗੁਰੂ ਦੁਆਰਾ ਇਸ ਗਲ ਨੂੰ ਸਮਝ ਲਇਆ ਹੈ, ਉਨ੍ਹਾਂ ਨੂੰ ਸੂਤਕ ਨਹੀਂ ਲਗਦਾ । ੩ ।

੧. ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ।

੨. ਸਹਿ ਮੇਲੇ ਤਾ ਨਦਰੀ ਆਈਆ ।

੩. ਜਾ ਤਿਸੁ ਭਾਣਾ ਤਾ ਮਨਿ ਵਸਾਈਆ ।

੪. ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ।

੫. ਸਹਿ ਤੁਠੈ ਨਉ ਨਿਧਿ ਪਾਈਆ । ੧੪ ।

## ਪਦ-ਅਰਥ

**ਵਡਿਆਈਆ**—ਉਚ ਗੁਣ; **ਸਹਿ**—ਮਾਲਕ ਨੇ ।

## ਟੀਕਾ

੧. ਸਤਿਗੁਰੂ ਨੂੰ ਵਡਾ ਮੰਨਕ ਉਸ ਦੀ ਉਸਤਤ ਗਾਉਣੀ ਚਾਹੀਦੀ ਹੈ, ਉਸ ਵਿਚ ਵਡੇ ਵਡੇ ਗੁਣ ਹਨ ।

੨. ਜਿਨ੍ਹਾਂ ਮਨੁੱਖਾਂ ਨੂੰ ਮਾਲਕ ਪ੍ਰਭੂ ਨੇ ਗੁਰੂ ਨਾਲ ਮਿਲਾਇਆ ਹੈ, ਉਨ੍ਹਾਂ ਨੂੰ ਉਸਦੇ ਗੁਣ ਦਿਸ ਪੈਂਦੇ ਹਨ,

੩. ਤੇ ਉਹ ਗੁਣ ਉਨ੍ਹਾਂ ਦੇ ਮਨ ਵਿਚ ਵੀ ਵਸਦ ਹਨ, ਜੇ ਪ੍ਰਭੂ ਮਾਲਕ ਨੂੰ ਭਾਵੇ ।

੪. ਉਨ੍ਹਾਂ ਦੇ ਮਥੇ ਤੇ ਹੱਥ ਰਖਕੇ ਪ੍ਰਭੂ ਆਪਣੇ ਹੁਕਮ ਅਨੁਸਾਰ ਉਨ੍ਹਾਂ ਦੇ ਮਨ ਵਿਚੋਂ ਬੁਰਾਈਆਂ ਮਾਰਕੇ ਕਢ ਦਿੰਦਾ ਹੈ ।

੫. ਮਾਲਕ ਦੇ ਪ੍ਰਸੰਨ ਹੋਣ ਨਾਲ ਨੌਂ ਨਿਧੀਆਂ (ਸਭ ਪਦਾਰਥ) ਮਿਲਦੀਆਂ ਹਨ । ੧੮ ।

## ਸਲੋਕੁ ਮ: ੧

੧. ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ।

੨. ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ।

੩. ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ।

੪. ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ।

੫. ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ।

੬. ਤਾ ਹੋਆ ਪਾਕੁ ਪਵਿਤੁ ।

੭. ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ।

੮. ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ।

੯. ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ । ੧ ।

## ਪਦ-ਅਰਥ

**ਸੂਚੇ**—ਸੁਚੇ ਚੌਕੇ ਵਿਚ; **ਭਿਟਿਓ**—ਛੋਹਿਆ; **ਜੇਵਿਆ**—ਖਾਧਾ; **ਕੁਹਥੀ**—ਗੰਦੀ ਥਾਂ; **ਦੇਵਤਾ**—ਪਵਿੱਤਰ; **ਘਿਰਤੁ**—ਘਿਉ; **ਪਾਕੁ**—ਪਵਿੱਤਰ; **ਗਡਿਆ**—ਰਲਾਇਆ ।

## ਟੀਕਾ

੧. (ਬ੍ਰਾਹਮਣ) ਪਹਿਲਾਂ ਸੁੱਚਾ ਹੋ ਕੇ (ਇਸ਼ਨਾਨ ਕਰਕੇ) ਸੁੱਚੇ ਚੌਕੇ ਵਿਚ ਆ ਬੈਠਦਾ ਹੈ ।

੨. ਉਸ ਅੱਗੇ (ਜਜਮਾਨਾਂ ਵਲੋਂ) ਸੁੱਚੇ (ਪਰੋਸੇ ਹੋਏ ਥਾਲ) ਰੱਖੇ ਜਾਂਦੇ ਹਨ, ਜਿਨ੍ਹਾਂ ਨੂੰ ਕਿਸੇ ਹੋਰ ਨੇ ਚੌਕੇ ਵਿਚ ਜਾ ਕੇ ਅਜੇ ਛੋਹਿਆ ਨਹੀਂ ਹੁੰਦਾ ।

੩. (ਬ੍ਰਾਹਮਣ) ਸੁੱਚਾ ਹੋ ਕੇ ਉਸ ਸੁੱਚੇ ਭੋਜਨ ਨੂੰ ਖਾਂਦਾ ਹੈ ਅਤੇ ਫੇਰ ਸਲੋਕ ਪੜ੍ਹਦਾ ਹੈ ।

੪. (ਉਹ ਭੋਜਨ ਅੰਤ ਵਿਸ਼ਟੇ ਦੀ ਸ਼ਕਲ ਵਿਚ) ਗੰਦੀ ਥਾਂ ਤੇ ਸੁਟਿਆ ਜਾਂਦਾ ਹੈ । ਦਸੋ ਇਹ ਦੋਸ਼ ਕਿਸ ਨੂੰ ਆਇਆ ?

੫. ਅੰਨ, ਪਾਣੀ, ਅੱਗ ਤੇ ਲੂਣ ਚਾਰੇ ਹੀ ਦੇਵਤੇ ਹਨ (ਪਵਿੱਤਰ ਹਨ) ਤੇ ਪੰਜਵਾਂ ਘਿਉ ਵੀ ਪਵਿੱਤਰ ਹੈ ਜੋ ਉਨ੍ਹਾਂ ਵਿਚ ਪਾਇਆ ਜਾਂਦਾ ਹੈ ।

੬. ਇਸ ਤਰ੍ਹਾਂ ਪਾਕ-ਪਵਿੱਤਰ ਭੋਜਨ ਤਿਆਰ ਹੁੰਦਾ ਹੈ ।

੭. (ਪਰ) ਇਹ ਦੇਵਤਾ (ਪਵਿਤਰ ਭੋਜਨ) ਸਰੀਰ ਜਦ ਪਾਪੀ ਪੁਰਸ਼ ਨਾਲ ਰਲਿਆ ਤਾਂ ਇਹ (ਪਵਿੱਤਰ ਭੋਜਨ ਗੰਦਗੀ ਵਿਚ ਬਦਲ ਗਇਆ ਤੇ) ਇਸ ਤੇ ਥੁਕਾਂ ਪੈਂਦੀਆਂ ਹਨ ।

੮. ਇਸੇ ਤਰ੍ਹਾਂ ਜਿਸ ਮੁਖ ਨਾਲ ਮਨੁੱਖ ਨਾਮ ਨਹੀਂ ਸਿਮਰਦੇ ਅਤੇ ਐਸੇ ਨਾਮ-ਹੀਣ ਮੂੰਹ ਨਾਲ ਸੁਆਦੀ ਪਦਾਰਥ ਖਾਂਦੇ ਹਨ ।

੯. (ਨਾਨਕ) ਇਵੇਂ ਜਾਣੋ ਕਿ ਉਸ ਮੂੰਹ ਤੇ ਵੀ ਥੁੱਕਾਂ ਹੀ ਪੈਂਦੀਆਂ ਹਨ । ੧ ।

ਮ: ੧

੧. **ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ।**

੨. **ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ।**

੩. **ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ।**

੪. **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।**

੫. **ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ।**

੬. **ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ।**

੭. **ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ।**

੮. **ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ । ੨ ।**

## ਪਦ-ਅਰਥ

**ਭੰਡਿ**—ਇਸਤ੍ਰੀ ਤੋਂ; **ਰਾਹੁ**—ਸਿਲਸਲਾ (ਉਤਪਤੀ ਦਾ); **ਬੰਧਾਨੁ**—ਸਮਾਜ ਦੇ ਬੰਧੇਜ; **ਰਤੀ ਚਾਰਿ**—ਭਾਗਾਂ ਦੀਆਂ ਚਾਰ ਰਤੀਆਂ, ਭਾਵ ਚੰਗੇ ਭਾਗ ।

## ਟੀਕਾ

੧. ਇਸਤ੍ਰੀ ਤੋਂ ਜਨਮ ਹੁੰਦਾ ਹੈ, ਇਸਤ੍ਰੀ ਦੇ ਗਰਭ ਵਿਚ ਹੀ ਸਰੀਰ ਬਣਦਾ ਹੈ, ਇਸਤ੍ਰੀ ਨਾਲ ਹੀ ਮੰਗਣੀ ਤੇ ਵਿਆਹ ਹੁੰਦਾ ਹੈ।

੨. ਇਸਤ੍ਰੀ ਦੁਆਰਾ ਹੀ (ਸਹੁਰੇ, ਪੇਕੇ) ਸੰਬੰਧੀ ਬਣਦੇ ਹਨ, ਇਸਤ੍ਰੀ ਕਰਕੇ ਉਤਪਤੀ ਦਾ ਸਿਲਸਲਾ ਤੁਰਦਾ ਹੈ ।

੩. ਜੇ ਇਕ ਇਸਤ੍ਰੀ ਮਰ ਜਾਏ ਤਾਂ ਹੋਰ ਇਸਤ੍ਰੀ ਦੀ ਭਾਲ ਕਰੀਦੀ ਹੈ, ਇਸਤ੍ਰੀ ਦੁਆਰਾ ਹੀ ਸਮਾਜ ਦੀ ਸਥਾਪਨਾ ਹੁੰਦੀ ਹੈ ।

੪. ਉਸ ਇਸਤ੍ਰੀ ਨੂੰ ਕਿਉਂ ਮੰਦਾ ਗਿਣੀਏ ਜਿਸ ਤੋਂ ਰਾਜੇ ਜੰਮਦੇ ਹਨ ?

੫. ਇਸਤ੍ਰੀ ਤੋਂ ਹੀ ਸ੍ਰਿਸ਼ਟੀ ਪੈਦਾ ਹੁੰਦੀ ਹੈ, ਜਗਤ ਵਿਚ ਕੋਈ ਜੀਵ ਇਸਤ੍ਰੀ ਤੋਂ ਬਿਨਾਂ ਪੈਦਾ ਨਹੀਂ ਹੋਇਆ ।

੬. (ਨਾਨਕ) ਕੇਵਲ ਇਕ ਸੱਚਾ-ਪ੍ਰਭੂ ਹੀ ਹੈ ਜੋ ਇਸਤ੍ਰੀ ਤੋਂ ਨਹੀਂ ਜੰਮਿਆ ।

੭. (ਭਾਵੇਂ, ਪੁਰਸ਼ ਹੋਵੇ ਭਾਵੇਂ ਇਸਤ੍ਰੀ) ਜਿਸ ਮੁਖ ਨਾਲ ਵੀ ਸਦਾ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ, ਉਸ ਤੇ ਭਾਗਾਂ ਦੀ ਰਤੀ (ਮਣੀ) ਹੈ, ਉਸ ਦੇ ਭਾਗ ਚੰਗੇ ਹੁੰਦੇ ਹਨ ।

੮. (ਨਾਨਕ) ਉਸ ਸੱਚੇ ਦਰਬਾਰ ਵਿਚ ਉਹ ਮੁਖ ਹੀ ਸੁਭਾਏਮਾਨ ਹੁੰਦੇ ਹਨ । ੨ ।

## ਪਉੜੀ-੧੯

**੧. ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ।**

**੨. ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ।**

**੩. ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ।**

**੪. ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ।**

**੫. ਮੂਰਖੈ ਨਾਲਿ ਨ ਲੁਝੀਐ । ੧੯ ।**

## ਪਦ-ਅਰਥ

**ਲੇਖਾ ਸੰਢੀਐ**—ਹਿਸਾਬ ਚੁਕਾਈਦਾ ਹੈ; **ਕਾਇਤੁ**—ਕਾਹਨੂੰ; **ਗਾਰਬਿ ਹਢੀਐ**—ਹੰਕਾਰ ਵਿਚ ਫਿਰੀਏ; **ਮੰਦਾ**—ਮਾੜਾ; **ਲੁਝੀਐ**—ਝਗੜੀਏ ।

## ਟੀਕਾ

੧. ਹਰ ਕੋਈ ਆਪਣਾ (ਵਿਚਾਰ) ਹੀ ਆਖਦਾ ਹੈ (ਹਰ ਕੋਈ ਆਪਣਾ ਵਿਚਾਰ, ਆਪਣਾ ਵਿਸ਼ਵਾਸ, ਆਪਣਾ ਰੱਬ, ਆਪਣਾ ਧਰਮ ਹੀ ਠੀਕ ਸਮਝਦਾ ਹੈ, ਹੰਕਾਰ ਵਿਚ ਦਾਹਵੇ ਬੰਨ੍ਹਦਾ ਹੈ ਤੇ ਬੇਲੋੜੀਆਂ ਬਹਿਸਾਂ ਛੇੜਦਾ ਹੈ); ਜੋ ਇਉਂ ਨਹੀਂ ਆਖਦਾ, ਉਹ ਵਖਰਾ ਕਰਕੇ ਮੈਨੂੰ ਦਸੋ (ਕੋਈ ਵਿਰਲਾ ਸ਼ਾਇਦ ਹੋਵੇਗਾ) ।

੨. (ਇਹ ਮਾਨਸਕ ਹਾਲਤ ਚੰਗੀ ਨਹੀਂ । ਨਾ ਆਪਣੇ ਆਪ ਨੂੰ ਅਭੁਲ ਸਮਝੋ, ਨਾ ਦੂਜਿਆਂ ਸਾਰਿਆਂ ਨੂੰ ਸਾਰਾ ਹੀ ਭੁਲ ਵਿਚ ਸਮਝੋ । ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਜੀਵਨ ਕੀਮਤਾਂ ਗਲਤ ਬਣੀਆਂ ਰਹਿੰਦੀਆਂ ਹਨ ਤੇ ਜੀਵਨ ਅਸਫਲ ਜਾਂਦਾ ਹੈ) । ਮੁੜ ਆਪਣੇ ਆਪਣੇ ਕੀਤੇ ਕਰਮਾਂ ਦਾ ਲੇਖਾ ਸਭ ਨੂੰ ਆਪ ਹੀ ਚੁਕਾਣਾ ਪੈ ਜਾਂਦਾ ਹੈ ।

੩. ਜਦੋਂ ਇਸ ਜਗਤ ਵਿਚ ਸਦਾ ਰਹਿਣਾ ਨਹੀਂ ਤਾਂ ਕਾਹਨੂੰ ਹੰਕਾਰ ਵਿਚ ਦਾਹਵੇ ਬੰਨ੍ਹਦੇ ਫਿਰੀਏ ?

੪. (ਹੰਕਾਰ ਵਿਚ) ਕਿਸੇ ਨੂੰ ਮਾੜਾ ਨਹੀਂ ਕਹਿਣਾ ਚਾਹੀਦਾ, ਪੜ੍ਹ-ਸੁਣਕੇ ਇਹ ਸਮਝ ਤਾਂ ਆਉਣੀ ਹੀ ਚਾਹੀਦੀ ਹੈ ।

੫. (ਕਿਸੇ ਹਾਲਤ ਵਿਚ ਵੀ) ਕਿਸੇ ਮੂਰਖ ਨਾਲ ਬਹਿਸਾਂ ਵਿਚ ਨਹੀਂ ਪੈਣਾ ਚਾਹੀਦਾ (ਕਿਉਂਕਿ ਉਸ ਨੇ ਤਾਂ ਸਮਝਣਾ ਹੀ ਨਹੀਂ) । ੧੯ ।

## ੨੦

### ਸਲੋਕੁ ਮ: ੧

੧. ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ।
੨. ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ।
੩. ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ।
੪. ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ । ੧ ।

### ਪਦ-ਅਰਥ

**ਫਿਕਾ**—ਬੇਰਸ, ਫਿੱਕਾ, ਕੌੜਾ; **ਸੋਇ**—ਸ਼ੁਹਰਤ; **ਪਾਣਾ**—ਜੁਤੀਆਂ ।

### ਟੀਕਾ

੧. (ਨਾਨਕ) ਫਿੱਕੇ ਬੋਲ ਕਹਿਣ ਨਾਲ, ਆਪਣੇ ਤਨ ਤੇ ਮਨ ਵੀ ਫਿਕੇ (ਬੇਰਸੇ) ਹੋ ਜਾਂਦੇ ਹਨ ।
੨. ਫਿੱਕਾ ਬੋਲਣ ਵਾਲੇ ਨੂੰ ਦੂਜੇ ਵੀ ਫਿਕਾ ਕਹਿੰਦੇ ਹਨ, ਉਸ ਦੀ ਸ਼ੁਹਰਤ ਵੀ ਫਿੱਕੇਪਨ ਲਈ ਹੁੰਦੀ ਹੈ ।
੩. ਫਿੱਕਾ ਬੋਲਣ ਵਾਲੇ ਨੂੰ ਪ੍ਰਭੂ-ਦਰਗਾਹ ਵਿਚੋਂ ਧੱਕੇ ਪੈਂਦੇ ਹਨ ਅਤੇ ਉਸ ਦੇ ਮੂੰਹ ਤੇ ਥੁੱਕਾਂ ਪੈਂਦੀਆਂ ਹਨ (ਬੇਇਜ਼ਤੀ ਹੁੰਦੀ ਹੈ) ।
੪. ਫਿੱਕੇ ਮਨੁੱਖ ਨੂੰ ਮੂਰਖ ਆਖਿਆ ਜਾਂਦਾ ਹੈ ਅਤੇ ਉਸ ਨੂੰ ਬਤੌਰ ਸਜ਼ਾ ਜੁਤੀਆਂ ਦੀ ਮਾਰ ਪੈਂਦੀ ਹੈ । ੧ ।

### ਮ: ੧

੧. ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ।
੨. ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ।
੩. ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ।
੪. ਤਿਨ੍ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ।
੫. ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ।
੬. ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ।
੭. ਦਰਿਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ।
੮. ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਾ ਮੇਲੁ ।
੯. ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ । ੨ ।

## ਪਦ-ਅਰਥ

**ਪੈਜ**—ਇੱਜ਼ਤ, ਨਾਮਵਰੀ; **ਫੈਲੁ**—ਪਾਸਾਰਾ, ਫੈਲਾਉ (ਦਿਖਾਵਾ); **ਪਟੁ**—ਰੇਸ਼ਮ; **ਗੁਦੜੁ**—ਗੋਦੜਾ, ਲੀਰਾਂ; **ਰੰਗਿ**—ਪ੍ਰੇਮ ਵਿਚ; **ਦਰਿਵਾਟ**—(ਹਰੀ) ਦੀ ਦਰਵਟਣੀ ਤੇ; **ਦੀਬਾਨ**—ਦਰਬਾਰ; **ਹਮਾ ਤੁਮਾ**—ਨਿੱਕੇ ਵੱਡੇ; **ਪੀੜਿ ਛੁਟੈ**—ਪੀੜ ਸੁਟਦਾ ਹੈ (ਜਿਵੇਂ ਤੇਲ ਪੀੜੇ ਜਾਂਦੇ ਹਨ)।

## ਟੀਕਾ

੧. ਜੋ ਮਨੁੱਖ ਮਨੋ ਤਾਂ ਝੂਠੇ ਹਨ ਪਰ ਬਾਹਰੋਂ ਕੂੜੀ ਇਜ਼ਤ ਬਣਾਈ ਬੈਠੇ ਹਨ ਅਤੇ ਜਗਤ ਵਿਚ ਦਿਖਾਵਾ ਬਣਾਇਆ ਹੋਇਆ ਹੈ,

੨. ਉਹ ਭਾਵੇਂ ਅਠਾਹਠ ਤੀਰਥਾਂ ਉਤੇ ਇਸ਼ਨਾਨ ਵੀ ਕਰ ਲੈਣ ਉਨ੍ਹਾਂ ਦੇ ਮਨ ਦੀ ਮੈਲ ਨਹੀਂ ਉਤਰਦੀ।

੩. ਜੋ ਮਨੁੱਖ ਅੰਦਰੋਂ ਰੇਸ਼ਮ ਵਾਂਗ ਸੁਥਰ ਹਨ, ਪਰ ਬਾਹਰੋਂ ਲੀਰਾਂ ਵਿਚ ਦਿਸਦੇ ਹਨ, ਉਹੋ ਜਗਤ ਵਿਚ ਚੰਗੇ ਹਨ।

੪. ਉਨ੍ਹਾਂ ਦਾ ਪ੍ਰਭੂ ਨਾਲ ਪ੍ਰੇਮ ਹੈ ਅਤੇ ਪ੍ਰਭੂ ਦੇ ਦਰਸ਼ਨਾਂ ਦੇ ਵਿਚਾਰ ਨਾਲ ਉਹ ਉਸ ਨੂੰ ਪ੍ਰੇਮ ਕਰਦੇ ਹਨ।

੫. ਉਹ ਪ੍ਰਭੂ ਪ੍ਰੇਮ ਵਿਚ ਹੀ ਹਸਦੇ ਹਨ, ਪ੍ਰੇਮ ਵਿਚ ਹੀ ਰੋਂਦੇ ਹਨ ਅਤੇ ਪ੍ਰੇਮ ਵਿਚ ਹੀ ਚੁਪ ਕਰ ਜਾਂਦੇ ਹਨ।

੬. ਉਨ੍ਹਾਂ ਨੂੰ ਬਿਨਾ ਸੱਚੇ-ਪਤੀ ਪ੍ਰਭੂ ਦੇ ਹੋਰ ਕਿਸੇ ਦੀ ਮੁਥਾਜੀ ਨਹੀਂ ਹੈ।

੭. ਉਹ ਪ੍ਰਭੂ ਦੀ ਦਰਵਟਣੀ ਤੇ ਖਲੋ ਕੇ ਨਾਮ ਰੂਪੀ ਤੋਸ਼ਾ ਮੰਗਦੇ ਹਨ ਅਤੇ ਜਦੋਂ ਰੱਬ ਦਿੰਦਾ ਹੈ, ਤਦੋਂ ਖਾਦੇ ਹਨ।

੮. (ਉਹ ਜਾਣਦੇ ਹਨ ਕਿ) ਨਿਆਂ ਕਰਨ ਵਾਲਾ ਦੀਬਾਨ ਇਕੋ ਹੈ, ਫ਼ੈਸਲੇ ਲਿਖਣ ਵਾਲੀ ਕਲਮ ਇਕੋ ਹੈ ਅਤੇ ਉਸ ਦੀਬਾਨ ਵਿਚ ਹਮਾ-ਤੁਮਾ, ਨਿੱਕੇ ਵੱਡੇ ਸਭ ਬਰਾਬਰ ਹਨ।

੯. (ਪ੍ਰਭੂ) ਦਰਗਾਹ ਵਿਚ ਲੇਖਾ ਮੰਗਦਾ ਹੈ ਅਤੇ ਮੰਦ ਕਰਮੀਆਂ ਨੂੰ ਇਵੇਂ ਪੀੜ ਸੁਟਦਾ ਹੈ ਜਿਵੇਂ ਤੇਲ ਪੀੜਿਆ ਜਾਂਦਾ ਹੈ। ੨।

## ਪਉੜੀ-੨੦

**੧. ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ।**

**੨. ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ।**

**੩. ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ।**

੪. ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ।
੫. ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ । ੨੦ ।

## ਪਦ ਅਰਥ

**ਕਰਣਾ**—ਰਚਨਾ, ਸ੍ਰਿਸ਼ਟੀ; **ਕਲ**—ਸਕਤੀ, ਸੱਤਾ; **ਧਾਰੀਐ**—ਧਾਰੀ ਹੋਈ ਹੈ, ਟਿਕਾਈ ਹੋਈ ਹੈ; **ਧਰਿ**—ਧਰ ਕੇ, ਬਣਾ ਕੇ; **ਸਾਰੀਐ**—ਨਰਦਾਂ, ਜੀਵ ਰੂਪ ਨਰਦਾਂ ।

## ਟੀਕਾ

੧. ਹੇ ਪ੍ਰਭੂ, ਤੂੰ ਆਪ ਹੀ ਸ੍ਰਿਸ਼ਟੀ ਬਣਾਈ ਹੈ, ਅਤੇ ਆਪ ਹੀ ਆਪਣੀ ਸ਼ਕਤੀ ਨਾਲ ਇਸ ਨੂੰ ਆਸਰਾ ਦਿੱਤਾ ਹੋਇਆ ਹੈ ।

੨. ਤੂੰ ਆਪ ਹੀ ਜੀਵ ਰੂਪ ਕੱਚੀਆਂ ਪੱਕੀਆਂ ਨਰਦਾਂ ਬਣਾ ਕੇ ਆਪਣੇ ਕੀਤੇ ਇਸ ਖੇਲ ਦੀ ਸੰਭਾਲ ਕਰਦਾ ਹੈਂ ।

੩. ਜੋ ਵੀ ਜੀਵ ਪੈਦਾ ਹੋਇਆ ਹੈ, ਉਹ ਇਥੋਂ ਚਲਾ ਜਾਏਗਾ, ਸਭ ਦੀ ਵਾਰੀ ਆਵੇਗੀ ।

੪. (ਤਾਂ ਤੇ) ਜਿਸ ਪ੍ਰਭੂ ਦੇ ਦਿੱਤੇ ਹੋਏ ਜੀਵ ਤੇ ਪ੍ਰਾਣ ਹਨ, ਉਸ ਨੂੰ ਕਿਉਂ ਹਿਰਦੇ ਤੋਂ ਵਿਸਾਰਿਆ ਜਾਏ ।

੫. (ਸਗੋਂ) ਆਪਣੇ ਹੱਥਾਂ ਨਾਲ (ਆਪਣੇ ਉਦਮ ਨਾਲ) ਆਪਣਾ ਕੰਮ (ਮਨੁੱਖਾ ਜਨਮ ਨੂੰ ਸਫਲਾ ਬਨਾਣ ਦਾ ਕੰਮ) ਆਪ ਹੀ ਸੁਆਰਨਾ ਚਾਹੀਦਾ ਹੈ । ੨੦ ।

## ਸਲੋਕੁ ਮ: ੨

੧. ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ।
੨. ਨਾਨਕ ਆਸਕੁ ਕਾਢੀਐ ਸਦਹੀ ਰਹੈ ਸਮਾਇ ।
੩. ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ।
੪. ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ । ੧ ।

## ਮਹਲਾ ੨

੧. ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ।
੨. ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ । ੨ ।

## ਪਉੜੀ-੨੧

੧. **ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ ।**
੨. **ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ।**
੩. **ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ।**
੪. **ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ।**
੫. **ਕਿਛੁ ਲਾਹੇ ਉਪਰਿ ਘਾਲੀਐ । ੨੧ ।**

## ਪਦ-ਅਰਥ

**ਲੰਮੀ ਨਦਰਿ**—ਦੂਰ-ਅੰਦੇਸ਼ੀ; **ਤੇਵੇਹਾ**—ਐਸੀ; **ਪਾਸਾ ਢਾਲੀਐ**—ਖੇਡ ਖੇਡੀਏ, ਜੀਵਨ ਖੇਡ; **ਘਾਲੀਐ**—ਕਮਾਈ ਕਰੀਏ ।

## ਟੀਕਾ

੧. ਜਿਸ ਮਾਲਕ ਦੇ ਸਿਮਰਨ ਨਾਲ ਸੁਖ ਮਿਲਦਾ ਹੈ, ਉਸ ਮਾਲਕ ਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ ।
੨. ਜਦੋਂ ਹਰ ਮਨੁੱਖ ਨੂੰ ਆਪਣੇ ਕੀਤੇ ਕਰਮਾਂ ਦਾ ਹੀ ਫਲ ਮਿਲਣਾ ਹੈ ਤਾਂ ਫੇਰ ਮਾੜੀ ਘਾਲਣਾ ਕਿਉਂ ਘਾਲੀ ਜਾਏ (ਮੰਦੇ ਕਰਮ ਕਿਉਂ ਕੀਤੇ ਜਾਣ) ?
੩. ਬੁਰਾਈ ਬਿਲਕੁਲ ਨਹੀਂ ਕਰਨੀ ਚਾਹੀਦੀ, ਦੂਰ-ਅੰਦੇਸ਼ੀ ਨਾਲ ਵੇਖਣਾ ਚਾਹੀਦਾ ਹੈ ਕਿ ਬੁਰਾਈ ਦਾ ਨਤੀਜਾ ਕੀ ਹੋਵੇਗਾ ?
੪. ਸਗੋਂ ਐਸੀ ਖੇਡ ਖੇਡਣੀ ਚਾਹੀਦੀ ਹੈ (ਇਸ ਤਰ੍ਹਾਂ ਜੀਵਨ ਬਿਤਾਣਾ ਚਾਹੀਦਾ ਹੈ) ਕਿ ਪ੍ਰਭੂ ਨਾਲੋਂ ਪ੍ਰੀਤ ਨਾ ਟੁੱਟੇ ।
੫. (ਇਹ ਕੀਮਤੀ ਮਨੁੱਖਾ ਜਨਮ ਪਾ ਕੇ) ਕੋਈ ਨਫ਼ੇ ਵਾਲੀ ਘਾਲ-ਕਮਾਈ ਕਰਨੀ ਚਾਹੀਦੀ ਹੈ । ੨੧ ।

## ੨੨

## ਸਲੋਕੁ ਮ: ੨

੧. **ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ।**
੨. **ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ।**
੩. **ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ।**
੪. **ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ । ੧ ।**

## ਮਹਲਾ ੧

੧. ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ।
੨. ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ । ੨ ।

## ਪਦ-ਅਰਥ

**ਜੀਇ**—ਜੀਅ ਵਿਚ, ਮਨ ਵਿਚ; **ਉਗਵੈ**—ਪ੍ਰਗਟ ਹੁੰਦਾ ਹੈ; **ਮੁਹ**—ਮੂੰਹ; **ਵਾਉ**—ਹਵਾਵਤ, ਖਾਲੀ, ਵਿਅਰਥ; **ਬਿਖੁ**—ਜ਼ਹਿਰ ।

## ਟੀਕਾ

੧. ਜੋ ਕੁਝ ਮਨ ਵਿਚ ਹੁੰਦਾ ਹੈ, ਉਹੀ ਕੁਝ ਬਾਹਰ ਪ੍ਰਗਟ ਹੁੰਦਾ ਹੈ; ਐਵੇਂ ਮੂੰਹ ਤੋਂ ਗਲ ਕੱਢ ਛੱਡਣੀ ਹਵਾਵਤ ਹੈ ।
੨. ਜ਼ਹਿਰ ਬੀਜ ਕੇ ਅੰਮ੍ਰਿਤ ਦੀ ਮੰਗ ਕਰਨਾ, ਇਹ ਕੈਸਾ ਨਿਆਂ ਹੈ? (ਮਨ ਵਿਚ ਜ਼ਹਿਰ ਹੋਵੇ ਤਾਂ ਬਾਹਰ ਵੀ ਜ਼ਹਿਰ ਹੀ ਆਉਣੀ ਹੈ) ।

## ਮਹਲਾ ੨

੧. ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ।
੨. ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ।
੩. ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ।
੪. ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ।
੫. ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ । ੩ ।

## ਮਹਲਾ ੨

੧. ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ।
੨. ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ । ੪ ।

## ਮਹਲਾ ੨

੧. ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ।
੨. ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ । ੫ ।

## ਪਉੜੀ-੨੨

੧. **ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ।**

੨. **ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ।**

੩. **ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ।**

੪. **ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ।**

੫. **ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ।**

੬. **ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ।੨੨।**

## ਪਦ-ਅਰਥ

**ਚਾਕਰੁ**—ਸੇਵਕ; **ਹੁਰਮਤਿ**—ਇੱਜ਼ਤ; **ਵਜਹੁ**—ਤਨਖ਼ਾਹ; **ਗੈਰਤਿ**—ਸ਼ਰਮਿੰਦਗੀ; **ਅਗਲਾ**—ਪਹਿਲਾਂ ਮਿਲੀ; **ਪਾਣਾ**—ਜੁਤੀਆਂ; **ਸਾਬਾਸਿ**—ਧੰਨਵਾਦ ।

## ਟੀਕਾ

੧. ਉਹ ਨੌਕਰ ਹੀ ਠੀਕ ਨੌਕਰੀ ਕਰਦਾ ਹੈ, ਜੋ ਮਾਲਕ ਦੀ ਮਰਜ਼ੀ ਅਨੁਸਾਰ ਕੰਮ ਕਰਦਾ ਹੈ ।

੨. ਐਸੇ ਨੌਕਰ ਨੂੰ ਇੱਜ਼ਤ ਵੀ ਬਹੁਤੀ ਮਿਲਦੀ ਹੈ ਅਤੇ ਤਨਖਾਹ ਭੀ ਦੂਣੀ ਪਾਂਦਾ ਹੈ ।

੩. ਪਰ ਜੋ ਨੌਕਰ ਖਸਮ ਦੀ ਬਰਾਬਰੀ ਕਰਦਾ ਹੈ, ਉਸ ਨਾਲ ਸਾਂਵਾ ਹੋ ਕੇ ਤੁਰਦਾ ਹੈ, ਉਸ ਦੀ ਮਰਜ਼ੀ ਵਿਚ ਨਹੀਂ ਤੁਰਦਾ ਤਾਂ ਉਸ ਨੂੰ ਸ਼ਰਮਿੰਦਗੀ ਉਠਾਣੀ ਪੈਂਦੀ ਹੈ ।

੪. ਉਹ ਪਹਿਲੀ ਤਨਖਾਹ ਭੀ ਗਵਾ ਲੈਂਦਾ ਹੈ ਅਤੇ ਮੂੰਹ ਤੇ ਜੁਤੀਆਂ ਦੀ ਮਾਰ ਵੀ ਖਾਂਦਾ ਹੈ ।

੫. (ਨਾਨਕ) ਮਾਲਕ ਨਾਲ ਹੁਕਮ (ਆਪਣੀ ਮਰਜ਼ੀ) ਨਹੀਂ ਚਲਦੀ, ਉਥੇ ਤਾਂ ਅਰਦਾਸ (ਬੇਨਤੀ) ਕਰਨੀ ਹੀ ਬਣਦੀ ਹੈ । ੨੨ ।

## ੨੩

## ਸਲੋਕੁ ਮਹਲਾ ੨

੧. **ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ।**

੨. **ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ । ੧ ।**

## ਮਹਲਾ ੨

੧. ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ।

੨. ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ । ੨ ।

## ਪਉੜੀ-੨੩

੧. ਨਾਨਕ ਅੰਤ ਨ ਜਾਪਨੀ ਹਰਿ ਤਾ ਕੇ ਪਾਰਾਵਾਰ ।

੨. ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ।

੩. ਇਕਨ੍ਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ।

੪. ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ।

੫. ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ । । ੨੩ ।

## ਪਦ-ਅਰਥ

**ਸਾਖਤੀ**—ਸਾਖਤ, ਬਨਾਵਟ, ਪੈਦਾਇਸ਼; **ਮਾਰ**—ਮਤ; **ਤੁਰੀ**—ਘੋੜਿਆਂ; **ਬਿਸੀਆਰ**—ਬਹੁਤਿਆਂ; **ਸਾਰ**—ਖ਼ਬਰ, ਸੰਭਾਲ ।

## ਟੀਕਾ

੧. (ਨਾਨਕ) ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਸ ਦਾ ਪਾਰਾਵਾਰ ਨਹੀਂ ਮਿਲਦਾ ।

੨. ਉਹ ਆਪ ਹੀ ਜੀਵਾਂ ਦੀ ਰਚਨਾ ਕਰਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਮਾਰ ਮੁਕਾਉਂਦਾ ਹੈ ।

੩. ਕਈ ਜੀਵਾਂ ਦੇ ਗਲ ਵਿਚ ਜੰਜੀਰ ਪੈਂਦੇ ਹਨ (ਗੁਲਾਮ ਹਨ) ਅਤੇ ਕਈ ਅਨੇਕ ਘੋੜਿਆਂ ਤੇ ਚੜ੍ਹਦੇ ਹਨ (ਦੁਨਿਆਵੀ ਪਰਤਾਪ ਵਾਲੇ ਹਨ) ।

੪. (ਇਹ ਸਾਰੀ ਖੇਡ) ਉਹ ਆਪ ਹੀ ਕਰਾਉਂਦਾ ਹੈ ਤੇ ਆਪ ਹੀ ਕਰਦਾ ਹੈ—ਮੈਂ ਉਸ ਤੋਂ ਬਿਨਾਂ ਹੋਰ ਕਿਸ ਨੂੰ ਆਪਣੇ ਦਿਲ ਦੀ ਪੁਕਾਰ ਸੁਣਾਵਾਂ ? (ਕਿਸ ਅੱਗੇ ਅਰਦਾਸਾ ਕਰਾਂ ?)

੫. (ਨਾਨਕ) ਜਿਸ ਪ੍ਰਭੂ ਨੇ ਸੰਸਾਰ ਦੀ ਰਚਨਾ ਕੀਤੀ ਹੈ ਉਸ ਨੇ ਹੀ ਮੁੜ ਸੰਸਾਰ ਦੀ ਸੰਭਾਲ ਵੀ ਕਰਨੀ ਹੈ । ੨੩ ।

## ਸਲੋਕ ਮ: ੧

੧. ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ।
੨. ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ।
੩. ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ।
੪. ਤਿਨ੍ਹਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ । ੧ ।

### ਪਦ-ਅਰਥ

**ਭਾਂਡੇ**—ਜੀਵ ਰੂਪ ਭਾਂਡੇ; **ਪੂਰਣੁ ਦੇਇ**—ਭਰਦਾ ਹੈ; **ਨਿਹਾਲੀ**—ਤੁਲਾਈਆ ।

### ਟੀਕਾ

੧. ਪ੍ਰਭੂ ਨੇ ਜੀਵ ਰੂਪ ਭਾਂਡੇ ਆਪ ਹੀ ਬਣਾਏ ਹਨ ਅਤੇ ਆਪ ਹੀ ਇਨ੍ਹਾਂ ਨੂੰ ਭਰਦਾ ਹੈ (ਦੁਖ, ਸੁਖ ਨਾਲ) ।

੨. ਇਕਨਾ ਭਾਂਡਿਆਂ ਵਿਚ ਦੁੱਧ ਰਹਿੰਦਾ ਹੈ ਅਤੇ ਇਕ ਚੁਲ੍ਹੇ ਤੇ ਚੜ੍ਹੇ ਰਹਿੰਦੇ ਹਨ । (ਕਈ ਮਨੁੱਖ ਸੋਹਣੇ ਪਦਾਰਥ ਭੋਗਦੇ ਹਨ ਅਤੇ ਕਸ਼ਟਾਂ ਵਿਚ ਪਏ ਰਹਿੰਦੇ ਹਨ) ।

੩. ਕਈ ਤੁਲਾਈਆਂ ਤੇ ਸੌਂਦੇ ਹਨ ਅਤੇ ਕਈ ਉਨ੍ਹਾਂ ਉਪਰ ਖੜੋਤੇ ਪਹਿਰਾ ਦਿੰਦੇ ਹਨ ।

੪. ਪਰ, (ਨਾਨਕ) ਜਿਨ੍ਹਾਂ ਤੇ ਮਿਹਰ ਦੀ ਨਜ਼ਰ ਕਰਦਾ ਹੈ, ਉਨ੍ਹਾਂ ਦਾ ਜੀਵਨ ਸਵਾਰ ਦਿੰਦਾ ਹੈ । ੧ ।

## ਮਹਲਾ ੨

੧. ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ।
੨. ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ।
੩. ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ । ੨ ।

## ਪਉੜੀ-੨੪

੧. ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ।
੨. ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ।

੩. ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿਨੈ ਪਾਇ ।
੪. ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ।
੫. ਸੋ ਕਰੇ ਜਿ ਤਿਸੈ ਰਜਾਇ ।੨੪।

## ਪਦ-ਅਰਥ

**ਕਾਦਰ**—ਕੁਦਰਤ ਵਾਲਾ; **ਕਰੀਮੁ**—ਕਰਮ ਜਾਂ ਬਖ਼ਸ਼ਿਸ਼ ਕਰਨ ਵਾਲਾ; **ਸੰਬਾਹਿ**—ਅਪੜਾਂਦਾ ਹੈ ।

## ਟੀਕਾ

੧. ਵਡੇ ਪ੍ਰਭੂ ਦੇ ਗੁਣਾਂ ਦਾ ਬਿਆਨ ਨਹੀਂ ਹੋ ਸਕਦਾ ।
੨. ਉਹ ਆਪ ਹੀ ਸਿਰਜਨਹਾਰ ਹੈ, ਕੁਦਰਤ ਦਾ ਮਾਲਕ ਹੈ, ਬਖ਼ਸ਼ਿਸ਼ ਕਰਨ ਵਾਲਾ ਹੈ ਅਤੇ ਜੀਵਾਂ ਨੂੰ ਰੋਜ਼ੀ ਅਪੜਾਂਦਾ ਹੈ ।
੩. ਜੀਵਾਂ ਨੇ ਉਹ ਕੁਝ ਹੀ ਕਰਨਾ ਹੈ ਜੋ ਉਸ ਨੇ ਮੁਢ ਤੋਂ ਹੀ ਉਨ੍ਹਾਂ ਦੇ ਭਾਗਾਂ ਵਿਚ ਪਾ ਦਿੱਤਾ ਹੈ ।
੪. (ਨਾਨਕ) ਇਕ ਪ੍ਰਭੂ ਦੀ ਟੇਕ ਤੋਂ ਬਿਨਾਂ ਹੋਰ ਕੋਈ ਥਾਂ ਨਹੀਂ ।
੫. ਪ੍ਰਭੂ ਉਹ ਕੁਝ ਕਰਦਾ ਹੈ ਜੋ ਉਸ ਦੀ ਮਰਜ਼ੀ ਹੁੰਦੀ ਹੈ ।੨੪।

ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧

### ੧

੧. ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ।

੨. ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ।੧।

੩. ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ।
।੧। ਰਹਾਉ ।

੪. ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ।

੫. ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ।੨।

੬. ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ।

੭. ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ।੩।

੮. ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਾਲੇ ।

੯. ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ।੪।੧।

### ਪਦ-ਅਰਥ

**ਚਨਣਾਠੀਆ**—ਚੰਨਣ ਦੀ ਲਕੜੀ ਦਾ ਟੁਕੜਾ; **ਉਰਸਾ**—ਚੰਨਣ ਘਸਾਣ ਲਈ ਪੱਥਰ ਦਾ ਗੋਲ ਟੁਕੜਾ; **ਕੁੰਗੂ**—ਕੇਸਰ; **ਕੀਚੈ**—ਕਰੀਏ; **ਪਖਾਲੀਅਹਿ**—ਧੋਤੇ ਜਾਂਦੇ ਹਨ; **ਖੜੁ**—ਘਾਹ; **ਅੰਮ੍ਰਿਤੁ**—ਦੁੱਧ ਰੂਪ ਅੰਮ੍ਰਿਤ; **ਵਿਹੂਣੇ**—ਖ਼ਾਲੀ ।

## ਟੀਕਾ

੧. ਹੇ ਪ੍ਰਭੂ, ਜੇ ਤੇਰਾ ਨਾਮ ਮੈਂ ਚੰਨਣ ਦੀ ਲਕੜੀ ਬਣਾ ਲਵਾਂ, ਜੇ ਮੇਰਾ ਮਨ ਉਰਸਾ ਹੋ ਜਾਵੇ;

੨. ਅਤੇ ਜੇ (ਸ਼ੁਭ) ਕਰਣੀ ਦਾ ਕੇਸਰ ਇਨ੍ਹਾਂ ਨਾਲ ਮਿਲ ਜਾਵੇ ਤਾਂ ਤੇਰੀ ਪੂਜਾ ਮੇਰੇ ਅੰਦਰ ਹੀ ਪਈ ਹੋਵੇਗੀ । ੧ ।

੩. ਹੇ ਭਾਈ, ਪੂਜਾ ਇਹੋ ਕੀਤੀ ਜਾਏ ਕਿ ਨਾਮ ਸਿਮਰੀਏ, ਨਾਮ ਤੋਂ ਬਿਨਾਂ ਹੋਰ ਕੋਈ ਪੂਜਾ ਪੂਜਾ ਨਹੀਂ ਸਮਝਣੀ ਚਾਹੀਦੀ । ੧ । ਰਹਾਉ ।

੪. ਜਿਵੇਂ ਠਾਕਰ ਬਾਹਰੋਂ (ਪਾਣੀ ਨਾਲ) ਧੋਤੇ ਜਾਂਦੇ ਹਨ, ਤਿਵੇਂ ਜੇ ਕੋਈ ਮਨੁੱਖ ਆਪਣੇ ਮਨ ਨੂੰ ਨਾਮ ਸਿਮਰਨ ਦੁਆਰਾ ਧੋਵੇ,

੫. ਤਾਂ (ਉਸਦੇ ਪਾਪਾਂ ਦੀ) ਜੂਠ ਲਹਿ ਜਾਂਦੀ ਹੈ, ਉਸਦਾ ਮਨ ਸਾਫ਼ ਹੋ ਜਾਂਦਾ ਹੈ ਅਤੇ ਸੰਸਾਰ ਤੋਂ ਉਸਦਾ ਚਲਾਣਾ ਮੁਕਤੀ ਵਾਲਾ ਹੋ ਜਾਂਦਾ ਹੈ (ਮੋਖ ਪ੍ਰਾਪਤ ਕਰ ਲੈਂਦਾ ਹੈ) । ੨ ।

੬. ਪਸ਼ੂਆਂ ਨੂੰ ਸ਼ਾਬਾਸ਼ਾਂ ਮਿਲਦੀਆਂ ਹਨ ਕਿਉਂਕਿ ਉਹ ਘਾਹ ਖਾਂਦੇ ਹਨ ਅਤੇ ਦਿੰਦੇ ਹਨ, ਦੁੱਧ ਵਰਗਾ ਅੰਮ੍ਰਿਤ ।

੭. ਪਰ ਧ੍ਰਿਗ ਹੈ ਉਨ੍ਹਾਂ ਮਨੁੱਖਾਂ ਦਾ ਜੀਵਨ, ਧ੍ਰਿਗ ਹਨ ਉਨ੍ਹਾਂ ਦੇ ਕੰਮ, ਜੋ ਨਾਮ ਤੋਂ ਖਾਲੀ ਹਨ (ਅਜਿਹੇ ਜੀਵਨ ਤੋਂ ਕੋਈ ਗੁਣ ਨਹੀਂ ਉਪਜਦਾ) । ੩ ।

੮. ਹੇ ਭਾਈ, ਪ੍ਰਭੂ ਨੇੜੇ ਹੈ, ਦੂਰ ਨਾ ਸਮਝੋ, ਉਹ ਨਿੱਤ ਸਭ ਦੀ ਖ਼ਬਰ ਸਾਰ ਲੈਂਦਾ ਹੈ ।

੯. ਜੋ ਉਹ ਦਿੰਦਾ ਹੈ, ਉਹ ਅਸੀ ਖਾਂਦੇ ਹਾਂ, (ਨਾਨਕ) ਸੱਚਾ ਕੇਵਲ ਉਹ ਹੀ ਹੈ । ੪ । ੧ ।

### ੨

**੧. ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ।**

**੨. ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਵਤ ਰਹੈ ਗੁਬਾਰਿ ।੧।**

**੩. ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ।**

**੪. ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿਜਨ ਸੇਵਹਿ ਗੁਰ ਵੀਚਾਰਿ । ੧ । ਰਹਾਉ ।**

**੫. ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ।**

੬. ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ।੨।
੭. ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ।
੮. ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ।੩।
੯. ਸੁਰਿਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ।
੧੦. ਨਾਨਕ ਸਹਜਿ ਮਿਲੇ ਜਗ ਜੀਵਨ ਨਦਰਿ ਕਰਹੁ ਨਿਸਤਾਰਾ ।੪।੨।

## ਪਦ-ਅਰਥ

**ਨਾਭਿ**—ਧੁੰਨੀ ਵਿਚੋਂ; **ਰਵਿ**—ਸੂਰਜ; **ਸਸਿ**—ਚੰਨ; **ਅਹਿਨਿਸਿ**—ਦਿਨ ਰਾਤ, ਸਦਾ; **ਹੇਰੈ**—ਦੇਖਦਾ ਹੈ; **ਸੁਰਿਨਰ**—ਸੁਰੀਨਰ, ਦੇਵਤਾ ਪੁਰਸ਼, ਮਹਾਂਪੁਰਸ਼; **ਨਾਥ**—ਵੱਡੇ ਜੋਗੀ; **ਨਿਸਤਾਰਾ**—ਪਾਰ ਉਤਾਰਾ ।

## ਟੀਕਾ

੧. (ਵਿਸ਼ਨੂੰ ਦੀ) ਧੁੰਨੀ ਵਿਚੋਂ ਨਿਕਲੇ ਕੰਵਲ ਤੋਂ ਬ੍ਰਹਮਾ ਜੀ ਪੈਦਾ ਹੋਏ ਜੋ ਵੇਦਾਂ ਨੂੰ ਮੂੰਹ ਤੇ ਗਲੇ ਦੁਆਰਾ ਸਵਾਰ ਸਵਾਰ ਕੇ ਪੜ੍ਹਨ ਲਗ ਪਏ ।
੨. ਪਰ ਉਹ ਉਸ ਹਰੀ ਦਾ ਅੰਤ ਨਾ ਪਾ ਸਕੇ ਅਤੇ ਹਨੇਰੇ ਵਿਚ ਭਟਕਦੇ ਰਹੇ (ਅੰਤ ਲੱਭਣ ਲਈ ਉਹ ਕੰਵਲ ਦੀ ਨਾਲ ਵਿਚ ਚਲੇ ਗਏ ਸਨ ਤੇ ਹਨੇਰੇ ਵਿਚ ਕਈ ਜੁਗ ਭਟਕਦੇ ਰਹੇ ਸਨ) ।੧।
੩. ਹੇ ਮੇਰੇ ਪਿਆਰੇ, ਹੇ ਮੇਰੇ ਜੀਵਨ ਦੇ ਆਸਰੇ, ਤੂੰ ਮੈਨੂੰ ਕਿਵੇਂ ਵਿਸਰ ਸਕਦਾ ਹੈ ? (ਨਹੀਂ ਵਿਸਰ ਸਕਦਾ), ਤੂੰ ਮੇਰੇ ਪ੍ਰਾਣਾਂ ਦਾ ਆਧਾਰ ਜੂ ਹੋਇਆ ।
੪. (ਤੂੰ ਉਹ ਹੈਂ) ਜਿਸ ਦੀ ਭਗਤੀ ਪੂਰਨ ਪੁਰਖ ਕਰਦੇ ਹਨ ਅਤੇ ਜਿਸ ਨੂੰ ਰਿਸ਼ੀ ਮੁਨੀ ਗੁਰੂ ਦੀ ਦਿੱਤੀ ਸੋਝੀ ਅਨੁਸਾਰ ਸਿਮਰਦੇ ਹਨ ।੧। ਰਹਾਉ ।
੫. ਸੂਰਜ ਤੇ ਚੰਨ ਜਿਸ ਦੇ ਦੀਵੇ ਹਨ ਅਤੇ ਜਿਸ ਮੁਰਾਰੀ ਦੀ ਜੋਤਿ ਤਿੰਨਾਂ ਭਵਨਾਂ ਵਿਚ ਹੈ ।
੬. ਜੋ ਗੁਰੂ ਦੇ ਦਸੇ ਰਾਹ ਤੇ ਚਲਣ ਵਾਲਾ ਹੈ ਉਹ ਸਦਾ ਪਵਿੱਤਰ ਹੈ, ਪਰ ਜੋ ਮਨਮੁਖ ਹੈ ਉਸਦੀ ਉਮਰ ਰੂਪ ਰਾਤ ਹਨੇਰੇ (ਅਗਿਆਨਤਾ) ਵਿਚ ਗੁਜ਼ਰਦੀ ਹੈ ।੨।
੭. ਸਿਧ ਲੋਕ ਸਮਾਧੀ ਵਿਚ ਜੁੜੇ ਆਪਣੇ ਮਨ ਨਾਲ ਨਿੱਤ ਘੋਲ ਕਰਦੇ ਹਨ (ਪ੍ਰਭੂ ਦੇ ਦਰਸ਼ਨਾਂ ਲਈ) ਪਰ ਉਸ ਨਿਰ-ਅਕਾਰ ਨੂੰ ਉਹ ਬਾਹਰਲੀਆਂ ਦੋ

ਅੱਖਾਂ ਨਾਲ ਕੀ ਵੇਖਣਗੇ ? 'ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ' ।

੮. ਇਹ ਝਗੜਾ (ਘੋਲ) ਸਤਿਗੁਰੂ ਹੀ ਨਿਬੇੜਦਾ ਹੈ (ਖਤਮ ਕਰਦਾ ਹੈ) । ਜਦੋਂ ਅੰਦਰ ਸ਼ਬਦ ਦੀ ਧੁਨੀ ਲਗ ਜਾਂਦੀ ਹੈ (ਅੰਦਰ ਆਤਮੇ ਗੁਰੂ ਦਾ ਸ਼ਬਦ ਵਸ ਕੇ ਉਚੀ ਸੁਰਤ ਵਿਚ ਲੈ ਜਾਂਦਾ ਹੈ) ਤਾਂ ਅੰਦਰ ਵਸਦੀ ਜੋਤ ਜੱਗ ਪੈਂਦੀ ਹੈ (ਹਰੀ ਦੇ ਦਰਸ਼ਨ ਹੋ ਜਾਂਦੇ ਹਨ) । ੩ ।

੯. ਬੇਅੰਤ ਦੇਵਤੇ ਪੁਰਸ਼ ਤੇ ਵੱਡੇ ਯੋਗੀ ਉਸ ਅਜਨਮੇ ਤੇ ਅਟਲ ਪ੍ਰਭੂ ਦੇ ਅਪਾਰ ਮਹਲ ਵਿਚ (ਪੁਜਨ ਦਾ ਯਤਨ ਕਰਦੇ ਰਹੇ ਹਨ, ਉਸਦੇ ਦਰਸ਼ਨਾਂ ਲਈ) ।

੧੦. ਪਰ, (ਨਾਨਕ) ਜਗਤ ਦੇ ਜੀਵਨ ਹਰੀ ਸਹਜ ਵਿਚ ਅਪੜਿਆਂ ਹੀ ਮਿਲਦੇ ਹਨ । ਹੇ ਪ੍ਰਭੂ, ਮੇਰੇ ਤੇ ਕ੍ਰਿਪਾ ਕਰਕੇ ਮੇਰਾ ਵੀ ਪਾਰ ਉਤਾਰਾ ਕਰੋ । ੪ । ੨ ।

## ਗੂਜਰੀ ਅਸਟਪਦੀਆਂ ਮਹਲਾ ੧

੧

੧. **ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ।**

੨. **ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ । ੧ ।**

੩. **ਚੇਤਹੁ ਬਾਸੁਦੇਉ ਬਨਵਾਲੀ ।**

੪. **ਰਾਮੁ ਰਿਦੈ ਜਪਮਾਲੀ । ੧ । ਰਹਾਉ ।**

੫. **ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ।**

੬. **ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ । ੨ ।**

੭. **ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ।**

੮. **ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ । ੩ ।**

੯. **ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ।**

੧੦. **ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ।੪।**

੧੧. **ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ।**

੧੨. **ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ । ੫ ।**

੧੩. **ਕਾਮੁ ਕ੍ਰੋਧੁ ਅਹੰਕਾਰ ਤਜੀਅਲੇ ਲੋਭੁ ਮੋਹੁ ਤਿਸ ਮਾਇਆ ।**

੧੪. **ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ।੬।**

੧੫. **ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ।**

੧੬. ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ।੭।
੧੭. ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ।
੧੮. ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ।੮।੧।

## ਪਦ-ਅਰਥ

**ਨਗਰੀ**—ਸਰੀਰ ਰੂਪੀ ਸ਼ਹਿਰ; **ਪੰਚ ਚੋਰ**—ਕਾਮਾਦਿਕ ਪੰਜ ਚੋਰ; **ਬਸੀਅਲੇ**—ਵਸਦੇ ਹਨ; **ਬਰਜਤ**—ਰੋਕਦਿਆਂ; **ਤ੍ਰਿਹਦਸ**—ਤੇਹਰਾਂ, ਤਿੰਨ ਗੁਣ ਤੇ ਦਸ ਵਿਸ਼ੇ; **ਮਾਲ**—ਆਤਮਕ ਗੁਣ; **ਚੇਤਹੁ**—ਸਿਮਰੋ; **ਬਾਸਦੇਉ**—ਵਾਸਦੇਵ, ਸਰਬ ਨਿਵਾਸੀ ਪ੍ਰਭੂ; **ਬਨਵਾਲੀ**—ਬਨਸਪਤੀ ਜਿਸ ਦੀ ਮਾਲਾ ਹੈ, ਵਿਸ਼ਨੂੰ, ਪ੍ਰਭੂ; **ਉਰਧ**—ਉਪਰ ਨੂੰ; **ਮੂਲ**—ਜੜ੍ਹ; **ਤਲਾਹਾ**—ਹੇਠਾਂ; **ਪਾਰਜਾਤੁ**—ਇਕ ਮਿਥਿਹਾਸਕ ਬਿਛ ਜੋ ਸਭ ਕਾਮਨਾਵਾਂ ਪੂਰੀਆਂ ਕਰਦਾ ਹੈ; **ਆਗਨਿ**—ਵਿਹੜੇ ਵਿਚ; **ਪੁਹਪ**—ਫੁਲ; **ਸਿਖਵੰਤੇ**—ਸਿਖਿਆ ਧਾਰਨ ਕਰਨ ਵਾਲੇ; **ਬਿਨਵੈ**—ਬੇਨਤੀ ਕਰਦਾ ਹੈ; **ਪੁਨਰਪਿ**—ਫੇਰ; **ਤਜੀਅਲੇ**—ਛੱਡ ਦਿੰਦਾ ਹੈ; **ਅਵਿਗਤੁ**—ਅਬਿਨਾਸ਼ੀ; **ਸੇਤ ਬਰਨ**—ਚਿੱਟੇ ਰੰਗ ਦੇ; **ਰਸਾਦੰ**—ਰਸ ਚਖਣ ਵਾਲਾ; **ਜੁਆਇਆ**—ਜੁੜਿਆ ਹੋਇਆ; **ਪੁਨਹਿ**—ਫੇਰ; **ਗਰਭੰ**—ਜੂਨ ।

## ਟੀਕਾ

੧. ਇਕ ਸਰੀਰ ਰੂਪ ਸ਼ਹਿਰ ਵਿਚ ਪੰਜ ਚੋਰ (ਕਾਮਾਦਿਕ) ਵਸ ਰਹੇ ਹਨ । ਤੇ ਹਰ ਚੋਰ ਰੋਕਦਿਆਂ ਰੋਕਦਿਆਂ ਵੀ ਚੋਰੀ ਕਰਨ ਨੂੰ ਦੌੜ ਜਾਂਦਾ ਹੈ ।

੨. ਜੋ ਮਨੁੱਖ ਆਤਮਕ ਗੁਣਾਂ ਦਾ ਮਾਲ ਤੇਹਰਾ (ਤਿੰਨ ਗੁਣਾਂ ਅਤੇ ਦਸ ਵਿਸ਼ਿਆਂ) ਤੋਂ ਬਚਾ ਕੇ ਰਖਦਾ ਹੈ, (ਨਾਨਕ) ਉਹ ਮੁਕਤੀ ਪਾਂਦਾ ਹੈ ।੧।

੩. ਹੇ ਭਾਈ, ਸਰਬ ਵਿਆਪਕ ਵਾਸਦੇਵ ਅਤੇ ਬਨਵਾਲੀ ਪ੍ਰਭੂ ਨੂੰ ਯਾਦ ਕਰੋ ।

੪. ਰਾਮ ਨੂੰ ਹਿਰਦੇ ਵਿਚ ਰਖੋ, ਇਹੋ ਜਪਮਾਲਾ ਬਣਾਉ ।੧। ਰਹਾਉ ।

੫. (ਮਾਇਆ) ਜਿਸ ਦੀ ਜੜ੍ਹ ਉਪਰ ਨੂੰ ਹੈ (ਮਾਇਆ ਪ੍ਰਭੂ ਤੋਂ ਆਈ ਹੈ, ਪ੍ਰਭੂ ਮਾਇਆ ਦਾ ਮੂਲ ਹੈ) ਅਤੇ ਸ਼ਾਖਾਂ ਹੇਠਾਂ ਨੂੰ ਹਨ, ਜਿਨ੍ਹਾਂ ਸ਼ਾਖਾਂ ਨੂੰ ਚਾਰ ਵੇਦ ਪੱਤੇ ਲਗੇ ਹਨ (ਭਾਵ ਤ੍ਰਿਗੁਣੀ ਮਾਇਆ ਦੀਆਂ ਤਿੰਨ ਗੁਣ ਮਾਨੋ ਸ਼ਾਖਾਂ ਹਨ ਤਿੰਨਾਂ ਗੁਣਾਂ ਦਾ ਵਿਸਥਾਰ ਚਾਰ ਵੇਦ ਕਰਦੇ ਹਨ) ।

੬. ਉਹ ਸਹਿਜੇ ਹੀ ਉਨ੍ਹਾਂ ਤੋਂ ਪਰੇ ਹਟ ਜਾਂਦੀ ਹੈ, (ਨਾਨਕ) ਜਿਨ੍ਹਾਂ ਦੀ ਲਿਵ ਪ੍ਰਭੂ ਵਿਚ ਲਗਦੀ ਹੈ ।੨।

੭. ਪਾਰਜਾਤ ਰੂਪ ਪ੍ਰਭੂ ਮੇਰੇ ਹਿਰਦੇ—ਆਂਗਨ ਵਿਚ ਪ੍ਰਗਟ ਹੋਇਆ ਹੈ ਜਿਸਦੇ ਸਚ ਰੂਪ ਫੁਲ, ਪੱਤੇ ਤੇ ਟਾਹਣ ਹਨ ।

੮. ਉਸ ਦੀ ਜੋਤ ਸਰਬ ਵਿਆਪਕ ਹੈ, ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੈ । ਉਹ ਆਪਣੇ ਆਪ ਤੋਂ ਹੈ, (ਉਸ ਨੂੰ ਸਿਮਰੋ) ਅਤੇ ਹੋਰ ਸਾਰੇ ਝਮੇਲੇ ਛੱਡ ਦਿਓ । ੩ ।

੯. ਹੇ ਸਿਖਿਆ ਧਾਰਨ ਕਰਨ ਵਾਲੇ ਗੁਰਮੁਖੋ ਸੁਣੋ, ਨਾਨਕ ਬੇਨਤੀ ਕਰਦਾ ਹੈ, ਮਾਇਆ ਦੇ ਬੰਧਨ ਤਿਆਗ ਦੇਉ ।

੧੦. ਜਿਸ ਮਨੁੱਖ ਦੇ ਮਨ ਵਿਚ ਗੁਰੂ ਦੀ ਵਿਚਾਰ ਦੁਆਰਾ ਇਕ ਪ੍ਰਭੂ ਦੀ ਲਿਵ ਲਗ ਜਾਂਦੀ ਹੈ, ਉਸ ਦਾ ਮੁੜ ਕੇ ਨਾ ਜਨਮ ਹੁੰਦਾ ਹੈ ਤੇ ਨਾ ਮੌਤ । ੪ ।

੧੧. ਉਹ (ਸਿਖਵੰਤਾ) ਗੁਰੂ ਕਹਿਆ ਜਾ ਸਕਦਾ ਹੈ । ਉਹ ਸਿਖ ਤਾਂ ਹੈ ਹੀ, ਉਹ ਵੈਦ ਵੀ ਹੈ ਕਿਉਂਕਿ ਉਹ ਆਤਮਕ ਰੋਗੀਆਂ ਦੇ ਰੋਗ ਸਮਝ ਲੈਂਦਾ ਹੈ ।

੧੨. ਉਹ ਪ੍ਰਭੂ ਦੇ ਕੰਮ ਵਿਚ ਲਗਾ ਹੈ, ਇਸ ਲਈ ਦੁਨੀਆਂ ਦੇ ਕੰਮ ਉਸ ਲਈ ਧੰਧਾ ਨਹੀਂ, ਉਹ ਮਾਇਆ ਦੇ ਧੰਧੇ ਵਿਚ ਨਹੀਂ ਫਸਦਾ, ਉਹ ਗ੍ਰਿਹਸਥੀ ਹੁੰਦਾ ਹੋਇਆ ਵੀ ਜੋਗੀ ਹੈ । ੫ ।

੧੩. ਉਸਨੇ ਕਾਮ, ਕ੍ਰੋਧ ਤੇ ਹੰਕਾਰ ਛੱਡ ਦਿੱਤਾ ਹੈ ਅਤੇ ਲੋਭ, ਮੋਹ ਤੇ ਮਾਇਆ ਦੀ ਤ੍ਰਿਸ਼ਨਾ ਤਿਆਗ ਦਿੱਤੀ ਹੈ ।

੧੪. ਉਸ ਨੇ ਆਪਣੇ ਮਨ ਵਿਚ ਅਬਨਾਸ਼ੀ ਤੱਤ (ਅਸਲੀਅਤ) ਪ੍ਰਭੂ ਨੂੰ ਸਿਮਰਿਆ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਉਸ ਨੂੰ ਪ੍ਰਾਪਤ ਕਰ ਲਇਆ ਹੈ । ੬ ।

੧੫. ਪ੍ਰਭੂ ਸੋਝੀ ਅਤੇ ਪ੍ਰਭੂ ਵਿਚ ਧਿਆਨ ਜੁੜਨਾ ਸਭ ਉਸ ਦੀ ਕਿਰਪਾ ਕਹੀ ਜਾਣੀ ਚਾਹੀਦੀ ਹੈ । (ਜਿਸ ਨੂੰ ਇਹ ਦਾਤ ਮਿਲਦੀ ਹੈ ਉਸ ਦੇ) ਕਾਮਾਦਿਕ (ਵੈਰੀਆਂ) ਦੇ ਰੰਗ ਚਿਟੇ (ਫੱਕ) ਹੋ ਜਾਂਦੇ ਹਨ ।

੧੬. ਉਹ ਪ੍ਰਭੂ ਰੂਪੀ ਕਮਲ ਦਾ ਸ਼ਹਦ (ਪ੍ਰੇਮ–ਰਸ) ਚਖ਼ ਲੈਂਦਾ ਹੈ, ਉਹ ਸਦਾ ਜਾਗਦਾ (ਸੁਚੇਤ) ਰਹਿੰਦਾ ਹੈ ਅਤੇ ਕਦੇ ਅਵੇਸਲਾ ਨਹੀਂ ਹੁੰਦਾ । ੭ ।

੧੭. ਬ੍ਰਹਮ ਰੂਪ ਕਮਲ ਬਹੁਤ ਡੂੰਘਾ ਹੈ, ਉਸ ਦੇ ਪੱਤੇ ਪਾਤਾਲ ਤਕ ਗਏ ਹਨ, (ਉਸ ਦਾ ਵਿਸਥਾਰ ਬੇਅੰਤ ਹੈ); (ਨਾਨਕ) ਉਹ ਸਭ ਨਾਲ ਜੁੜਿਆ ਹੋਇਆ ਹੈ (ਸਰਬ ਵਿਆਪਕ ਹੈ) ।

੧੮. ਗੁਰੂ ਦੇ ਉਪਦੇਸ਼ ਕਰਕੇ ਮੈਨੂੰ ਫਿਰ ਜੂਨ ਨਹੀਂ ਹੋਵੇਗੀ, ਕਿਉਂਕਿ ਮੈਂ ਜ਼ਹਿਰ (ਮਾਇਆ) ਨੂੰ ਛੱਡ ਕੇ ਨਾਮ-ਅੰਮ੍ਰਿਤ ਪੀਤਾ ਹੈ । ੮ । ੧ ।

## ੨

**੧. ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ ।**

**੨. ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ।੧।**

੩. ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ।
੪. ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ । ।੧।ਰਹਾਉ ।
੫. ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ।
੬. ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ।੨।
੭. ਨਾ ਤਦਿ ਮਾਇਆ ਮਗਨੁ ਨ ਛਾਇਆ ਨ ਸੂਰਜ ਚੰਦ ਨ ਜੋਤਿ ਅਪਾਰ ।
੮. ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ।੩।
੯. ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ।
੧੦. ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ।੪।
੧੧. ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ।
੧੨. ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ।੫।
੧੩. ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ।
੧੪. ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ।੬।
੧੫. ਬਡੇ ਭਾਗ ਗੁਰ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ।
੧੬. ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ।੭।
੧੭. ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ।
੧੮. ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ।੮।੨।

ਪਦ-ਅਰਥ

**ਜਾਚਹਿ**—ਮੰਗਦੇ ਹਨ; **ਸੁਮਾਰ**—ਗਿਣਤੀ; **ਅਭ**—ਹਿਰਦੇ; **ਐ ਜੀ**—(ਦਾਤਾ) ਹੇ ਜੀ; **ਸੁੰਨ ਸਮਾਧਿ**—ਅਫੁਰ ਸਮਾਧੀ ਵਿਚ; **ਮਗਨੁ**—ਮਸਤ; **ਸਰਬ**

**ਦ੍ਰਿਸਟਿ**--ਸਭ ਨੂੰ ਦੇਖਣ ਵਾਲੀ; **ਨਾਇਕ**—ਮਾਲਕ; **ਉਥੈ**—ਉਲਟੇ; **ਨਿਹਾਰ**—ਦੇਖ ਲੈ; **ਭੇਦੁ**—ਫਰਕ; **ਅਬ ਤਬ**—ਕਦੇ ਵੀ ।

## ਟੀਕਾ

੧. ਹੇ ਦਾਤਾਰ, ਪ੍ਰਭੂ, ਕੌਣ ਕੌਣ (ਹਨ ਮੰਗਤੇ ਜੋ ਤੇਰੇ ਦਰ ਤੋਂ) ਮੰਗਦੇ ਹਨ, (ਕਈ ਹਨ), ਉਨ੍ਹਾਂ ਦਾ ਅੰਤ ਸੁਮਾਰ (ਗਿਣਤੀ) ਨਹੀਂ ਪਾਇਆ ਜਾ ਸਕਦਾ।

੨. ਜਿਸ ਤਰ੍ਹਾਂ ਦੀ ਕਿਸੇ (ਮੰਗਣ ਵਾਲੇ) ਦੇ ਹਿਰਦੇ ਅੰਦਰ ਭੁਖ ਹੁੰਦੀ ਹੈ, ਤੂੰ ਦੇਣ ਦੇ ਸਮਰਥ ਹੈਂ ਤੇ ਠੀਕ ਠੀਕ ਦੇਣਹਾਰ ਹੈਂ (ਤੂੰ ਉਹ ਦੇਂਦਾ ਹੈਂ ਜੋ ਤੇਰੀ ਰਜ਼ਾ ਵਿਚ ਠੀਕ ਹੈ) ।੧।

੩. ਹੇ ਦਾਤਾ ਜੀ, ਜਪ, ਤਪ ਤੇ ਸੰਜਮ ਹੀ ਮੇਰੇ ਜੀਵਨ ਦਾ ਆਸਰਾ ਹਨ ।

੪. ਜ ਨਾਮ ਦੀ ਦਾਤ ਦੇਵੇਂ, ਤਾਂ ਹੀ ਸੁਖ ਪਾਈਦਾ ਹੈ, ਤੇਰੇ ਪਾਸ ਨਾਮ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ ।੧। ਰਹਾਉ ।

੫. ਹੇ ਦਾਤਾ ਜੀ, ਜਦੋਂ ਅਫੁਰ ਸਮਾਧੀ ਵਿਚ ਆਪਣੀ ਸੁਰਤੀ ਜੋੜ ਕੇ ਰਹਿੰਦੇ ਸੀ ਤਦੋਂ ਆਪ ਦਾ ਇਕ ਸ਼ਬਦ (ਹੁਕਮ) ਸੀ ਤੇ ਇਕ ਹੀ ਵਿਚਾਰ ਸੀ (ਅਜੇ ਆਪ ਦੇ ਹੁਕਮ ਤੇ ਆਪ ਦੀ ਵਿਚਾਰ ਨੇ ਵੱਖ ਵੱਖ ਸ਼ਕਲਾਂ ਨਹੀਂ ਲਈਆਂ ਸਨ);

੬. ਤਦੋਂ, ਹੇ ਕਰਤਾਰ, ਜਲ, ਥਲ, ਧਰਤੀ, ਅਕਾਸ਼ ਨਹੀਂ ਸਨ ਹੁੰਦੇ, ਤੂੰ ਆਪਣੇ ਆਪ ਨੂੰ (ਨਿਰਗੁਣ ਰੂਪ ਵਿਚ) ਆਪ ਹੀ ਬਣਾਇਆ ਹੋਇਆ ਸੀ।੨।

੭. ਤਦੋਂ, ਨਾ ਮਾਇਆ ਸੀ, ਨਾ ਮਾਇਆ ਦੀ ਛਾਇਆ (ਪ੍ਰਭਾਵ) ਹੇਠ ਕੋਈ ਜੀਵ ਮਸਤ ਸੀ, ਨਾ ਸੂਰਜ ਹੁੰਦਾ ਸੀ, ਨਾ ਚੰਦ, ਨਾ ਤੇਰੀ ਅਪਾਰ ਜੋਤੀ ਦਾ ਪ੍ਰਗਟਾਵਾ ਹੋਇਆ ਸੀ।

੮. ਸਭਨਾ ਨੂੰ ਵੇਖਣ ਵਾਲੀ ਅੱਖ, ਤਿੰਨ ਭਵਨਾਂ ਦੀ ਸਾਰ ਲੈਣ ਵਾਲੀ ਤੇਰੀ ਇਕ ਨਜ਼ਰ, ਅਜੇ ਤੇਰੇ ਮਨ ਅੰਦਰ ਹੀ ਸੀ।੩।

੯. ਫਿਰ ਜਦੋਂ ਤੋਂ ਉਸ ਪ੍ਰਭੂ ਨੇ ਹਵਾ, ਪਾਣੀ ਤੇ ਅੱਗ ਬਣਾਏ ਅਤੇ ਬ੍ਰਹਮਾ, ਬਿਸ਼ਨ ਤੇ ਸ਼ਿਵ ਆਦਿਕ ਦੇ ਆਕਾਰ ਸਾਜੇ,

੧੦. ਤਦੋਂ ਤੋਂ, ਹੇ ਪ੍ਰਭੂ, ਤੇਰੇ ਪੈਦਾ ਕੀਤੇ ਸਾਰੇ ਜੀਵ ਤੇਰੇ ਮੰਗਤੇ ਹੋਏ ਹਨ ਤੇ ਤੂੰ ਇਕ ਦਾਤਾ ਹੈਂ, ਪਰ ਤੂੰ ਆਪਣੇ ਵਿਚਾਰ ਅਨੁਸਾਰ ਬਖ਼ਸ਼ਿਸ਼ ਕਰਦਾ ਹੈਂ।੪।

੧੧. ਹੇ ਮਾਲਕ ਪ੍ਰਭੂ, ਤੇਤੀ ਕ੍ਰੋੜ ਦੇਵਤੇ ਭੀ ਤੇਰੇ ਦਰ ਤੋਂ ਮੰਗਦੇ ਹਨ, ਤੂੰ ਦੇਂਦਾ ਹੈਂ, ਤੇਰੇ ਭੰਡਾਰਿਆਂ ਵਿਚ ਕਦੇ ਘਾਟ ਨਹੀਂ ਹੁੰਦੀ।

੧੨. (ਤੇਰੀਆਂ ਬੇਅੰਤ ਦਾਤਾਂ ਹੁੰਦਿਆਂ ਹਨ) ਉਲਟੇ ਭਾਂਡਿਆਂ (ਮਨਮੁਖਾਂ) ਵਿਚ ਕੁਝ ਨਹੀਂ ਪੈ ਸਕਦਾ, ਸਿਧਿਆਂ ਪਇਆਂ (ਗੁਰਮੁਖਾਂ) ਵਿਚ ਅੰਮ੍ਰਿਤ ਪੈਂਦਾ ਹੈ-ਇਹ ਸਚਾਈ (ਪਰਤਾ ਕੇ) ਦੇਖ ਲੈ । ੫ ।

੧੩. ਸਿਧ ਲੋਕ ਆਪਣੀਆਂ ਸਮਾਧੀਆਂ ਅੰਦਰ ਤੈਥੋਂ ਮੰਗਦੇ ਹਨ, ਰਿਧੀਆਂ ਸਿਧੀਆਂ (ਕਰਾਮਾਤਾਂ) ਮੰਗ ਮੰਗ ਕੇ ਤੇਰੀ ਜੈਕਾਰ ਕਰਦੇ ਹਨ ।

੧੪. ਜੈਸੀ ਕਿਸੇ ਦੇ ਮਨ ਵਿਚ ਪਿਆਸ ਹੁੰਦੀ ਹੈ, ਉਹ ਉਨ੍ਹਾਂ ਨੂੰ ਆਪਣੀ ਰਜ਼ਾ ਵਿਚ ਉਸ ਪ੍ਰਕਾਰ ਦਾ ਜਲ ਦਿੰਦਾ ਹੈ । ੬ ।

੧੫. (ਹੁਣ ਨਾਮ ਦੀ ਦਾਤ ਮੰਗਣ ਵਾਲੇ ਗਿਣਦੇ ਹਨ) ਉਨ੍ਹਾਂ ਦੇ ਵੱਡੇ ਭਾਗ ਹਨ ਜੋ ਆਪਣੇ ਗੁਰੂ ਦੀ ਸੇਵਾ ਵਿਚ ਲਗਦੇ ਹਨ, ਉਨ੍ਹਾਂ ਨੂੰ ਗੁਰੂ ਅਤੇ ਪ੍ਰਭੂ ਵਿਚ ਫ਼ਰਕ ਨਹੀਂ ਦਿਸਦਾ ।

੧੬. ਉਨ੍ਹਾਂ ਨੂੰ ਫਿਰ ਮੌਤ ਨਹੀਂ ਆਉਂਦੀ, ਨਾ ਜਮ ਉਨ੍ਹਾਂ ਵਲ ਵੇਖਦਾ ਹੈ, ਉਹ ਆਪਣੇ ਮਨ ਅੰਦਰ ਸ਼ਬਦ ਤੇ ਵਿਚਾਰ ਨੂੰ ਸਮਝਦੇ ਹਨ । ੭ ।

੧੭. ਇਸ ਲਈ, ਮੈਂ ਵੀ ਪ੍ਰਭੂ ਪਾਸੋਂ ਕਦੇ ਵੀ ਹੋਰ ਕੁਝ ਨਹੀਂ ਮੰਗਦਾ । (ਮੈਂ ਕੇਵਲ ਇਹ ਮੰਗਦਾ ਹਾ ਕਿ) ਹੇ ਨਿਰੰਜਨ ਪ੍ਰਭੂ, ਪਿਆਰ ਨਾਲ ਮੈਨੂੰ ਆਪਣਾ ਨਾਮ ਦੇਹ ।

੧੮. (ਨਾਨਕ) ਮੈਂ ਚਾਤ੍ਰਿਕ ਅੰਮ੍ਰਿਤ ਨਾਮ ਦਾ ਜਲ ਮੰਗਦਾ ਹਾਂ, ਕਿਰਪਾ ਕਰਕੇ ਮੈਨੂੰ ਸਿਫ਼ਤ ਸਾਲਾਹ ਦੇਹ । ੮ । ੨ ।

## ੩

**੧. ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ ।**

**੨. ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ । ੧ ।**

**੩. ਭਾਈ ਰੇ ਰਾਮਨਾਮਿ ਚਿਤੁ ਲਾਈ ।**

**੪. ਗੁਰ ਪਰਸਾਦੀ ਹਰਿਪ੍ਰਭ ਜਾਚੇ ਐਸੀ ਨਾਮ ਬਡਾਈ । ੧ । । ਰਹਾਉ ।**

**੫. ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੇ ਤਾਈ ।**

**੬. ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ । ੨ ।**

**੭. ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ।**

**੮. ਸਾਚੇ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ । ੩ ।**

੯. ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ।

੧੦. ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ । ੪ ।

੧੧. ਐ ਜੀਉ ਨਾਮ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ।

੧੨. ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ । ੫ ।

੧੩. ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਾਰੀ ਮੈ ਅਵਰ ਨ ਦੂਜੀ ਭਾਈ ।

੧੪. ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ । ੬ ।

੧੫. ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ।

੧੬. ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ । ੭ ।

੧੭. ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ।

੧੮. ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ । ੮ । ੩ ।

## ਪਦ-ਅਰਥ

**ਜਨਮਿ**—ਜੰਮ ਕੇ; **ਫੁਨਿ**—ਫੇਰ; **ਗਤਿ**—ਮੁਕਤੀ; **ਪਤਿ**—ਇੱਜ਼ਤ; **ਉਦਰੁ**—ਪੇਟ; **ਠਾਢੇ**—ਖੜਾ ਹੈ; **ਵੈਰਾਈ**—ਦੁਸ਼ਮਨ; **ਬਾਚੇ**—ਬਚ ਗਏ; **ਜੋਹਿ**—ਤਕਦਾ; **ਸੰਤਾਈ**—ਦੁਖ ਦੇਂਦਾ; **ਅਗਵਤਿ**—ਅਬਿਨਾਸ਼ੀ; **ਟੇਕ ਟਿਕਾਈ**—ਆਸਰਾ ਦਿੱਤਾ ਹੈ; **ਕੰਠਿ**—ਕੰਠੀ, ਮਾਲਾ ।

## ਟੀਕਾ

੧. ਹੇ ਭਾਈ, (ਗੁਰੂ ਤੋਂ ਬਿਨਾਂ) ਮਨੁੱਖ ਜੰਮ ਕੇ ਮਰਦਾ ਹੈ, ਫਿਰ ਆਉਂਦਾ ਹੈ ਤੇ ਜਾਂਦਾ ਹੈ, ਗੁਰੂ ਤੋਂ ਬਿਨਾਂ ਕਿਸੇ ਨੂੰ ਮੁਕਤੀ ਨਹੀਂ ਮਿਲਦੀ ।

੨. ਗੁਰੂ ਦੀ ਸ਼ਰਨ ਪੈਣ ਵਾਲੇ ਗੁਰਮੁਖ ਜੀਵ ਨਾਮ ਵਿਚ ਰੰਗੇ ਰਹਿੰਦੇ ਹਨ ਅਤੇ ਨਾਮ ਦੁਆਰਾ ਉਹ ਮੁਕਤੀ ਪਾਂਦੇ ਹਨ ਅਤੇ (ਪ੍ਰਭੂ ਦਰਬਾਰ ਵਿਚ) ਇੱਜ਼ਤ ਪਾਂਦੇ ਹਨ । ੧ ।

੩. ਹੇ ਭਾਈ, ਰਾਮ ਨਾਮ ਵਿਚ ਚਿਤ ਜੋੜਨਾ ਚਾਹੀਦਾ ਹੈ ।

੪. ਫਿਰ ਗੁਰੂ ਦੀ ਕਿਰਪਾ ਨਾਲ ਮਨੁੱਖ ਕੇਵਲ ਹਰੀ ਨੂੰ ਲੋਚਦਾ ਹੈ, (ਹੋਰ ਮੰਗਾਂ ਨਹੀਂ ਮੰਗਦਾ) ਐਸੀ ਹੁੰਦਾ ਹੈ ਨਾਮ ਦੀ ਵਡਿਆਈ । ੧ । ਰਹਾਉ ।

੫. ਹੇ ਭਾਈ, ਕਈ ਮਨੁੱਖ ਭਿਛਿਆ ਪ੍ਰਾਪਤ ਕਰਨ ਵਾਸਤੇ ਭੇਖ ਬਣਾਂਦੇ ਹਨ, ਉਹ ਕੇਵਲ ਪੇਟ ਭਰਨ ਲਈ ਭੇਖ ਧਾਰਦੇ ਹਨ ।

੬. (ਪਰ) ਪ੍ਰਭੂ ਦੀ ਭਗਤੀ ਤੋਂ ਬਿਨਾਂ ਪ੍ਰਾਣੀ ਨੂੰ ਸੁਖ ਨਹੀਂ ਹੁੰਦਾ ਅਤੇ ਬਿਨਾਂ ਗੁਰੂ ਦੀ ਸ਼ਰਨ ਦੇ ਹੰਕਾਰ ਨਹੀਂ ਮਿਟਦਾ । ੨ ।

੭. ਹੇ ਭਾਈ, ਗੁਰੂ ਤੋਂ ਬਿਨਾਂ ਮੌਤ ਸਦਾ ਸਿਰ ਤੇ ਖੜੀ ਰਹਿੰਦੀ ਹੈ ਅਤੇ ਹਰ ਜਨਮ ਵਿਚ ਸਾਡੀ ਦੁਸ਼ਮਨ ਹੈ (ਕਿਉਂਕਿ ਜਨਮ ਮਰਨ ਦਾ ਗੇੜ ਕੇਵਲ ਗੁਰੂ ਮੁਕਾਂਦਾ ਹੈ) ।

੮. ਜੋ ਸਚੇ ਸ਼ਬਦ ਦੁਆਰਾ ਨਾਮ ਵਿਚ ਲੀਨ ਹੁੰਦੇ ਹਨ, ਉਹ (ਮੌਤ ਤੋਂ) ਬਚਦੇ ਹਨ ਤੇ ਨਾਮ ਦੀ ਸੋਝੀ ਸਤਿਗੁਰੂ ਦਿੰਦਾ ਹੈ । ੩ ।

੯. ਗੁਰੂ ਦੀ ਸ਼ਰਨ ਪਇਆਂ, ਕਾਲ ਮਨੁੱਖ ਵੱਲ ਨਹੀਂ ਤਕ ਸਕਦਾ (ਉਹ ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ), ਜਮ ਦਾ ਡਰ ਉਸ ਨੂੰ ਦੁਖ ਨਹੀਂ ਦੇ ਸਕਦਾ ।

੧੦. (ਕਿਉਂਕਿ ਫਿਰ) ਲਿਵ ਅਬਿਨਾਸ਼ੀ ਮਾਲਕ ਵਿਚ, ਜੋ ਮਾਇਆ ਤੋਂ ਪਰੇ ਹੈ, ਅਤੇ ਨਿਰਭਉ ਹੈ, ਲਗਦੀ ਹੈ, (ਨਿਰਭਉ ਪ੍ਰਭੂ ਜਮਾਂ ਦਾ ਭੈ ਕਟਦਾ ਹੈ ਤੇ ਅਬਨਾਸ਼ੀ ਪ੍ਰਭੂ ਜਨਮ ਮਰਨ ਤੋਂ ਕਢ ਕੇ ਅਬਨਾਸ਼ੀ ਕਰ ਦਿੰਦਾ ਹੈ) । ੪ ।

੧੧. ਹੇ ਭਾਈ, ਨਾਮ ਦ੍ਰਿੜ੍ਹ ਕਰੋ, ਨਾਮ ਵਿਚ ਲਿਵ ਜੋੜੋ, ਸਤਿਗੁਰੂ ਨੇ ਇਹੋ ਟੇਕ ਆਸਰਾ ਸਭ ਨੂੰ ਦਿੱਤਾ ਹੈ ।

੧੨. (ਉਸਦੇ ਹੁਕਮ ਅਨੁਸਾਰ) ਜੋ ਪ੍ਰਭੂ ਨੂੰ ਭਾਉਂਦਾ ਹੈ, ਉਹੋ ਉਹ ਕਰੇਗਾ ਮਨੁੱਖਾਂ ਦੇ ਕਰਮਾਂ ਦੀ ਕਿਰਤ (ਸੰਸਕਾਰਾਂ ਦੇ ਰੂਪ ਵਿਚ) ਮਿਟ ਨਹੀਂ ਸਕਦੀ । ੫ ।

੧੩. (ਇਸ ਲਈ) ਹੇ ਗੁਰੂ ਜੀ, ਮੈਂ ਭੱਜ ਕੇ ਤੁਹਾਡੀ ਸ਼ਰਨ ਆਇਆ ਹਾਂ, ਮੈਨੂੰ ਹੋਰ ਕੋਈ ਆਸਰਾ ਨਹੀਂ ਹੈ ।

੧੪. (ਕ੍ਰਿਪਾ ਕਰੋ ਕਿ) ਮੈਂ ਸਦਾ ਇਕ ਪਰਮਾਤਮਾ ਦਾ ਨਾਮ ਪੁਕਾਰਦਾ ਰਹਾਂ, ਜੋ ਆਦਿ ਜੁਗਾਦਿ (ਸਦਾ) ਸਾਥੀ ਹੁੰਦਾ ਹੈ । ੬ ।

੧੫. ਹੇ ਪ੍ਰਭੂ ਜੀ, ਆਪਣੇ ਨਾਮ ਦੀ ਪੈਜ ਰਖੋ, (ਕ੍ਰਿਪਾ ਕਰੋ ਕਿ) ਮੇਰੀ ਪ੍ਰੀਤ ਸਦਾ ਤੇਰੇ ਨਾਲ ਬਣੀ ਰਹੇ ।

੧੬. ਕਿਰਪਾ ਕਰੋ ਤੇ ਮੈਨੂੰ ਗੁਰੂ ਦਾ ਦਰਸ਼ਨ ਬਖ਼ਸ਼ੋ, ਜੋ ਸ਼ਬਦ ਦੁਆਰਾ ਮੇਰੀ ਹਉਮੈ ਨੂੰ ਸਾੜ ਦੇਵੇ । ੭ ।

੧੭. ਹੇ ਪ੍ਰਭੂ ਜੀ, ਤੇਰੇ ਨਾਮ ਤੋਂ ਬਿਨਾਂ ਮੈਂ ਕੀ ਮੰਗਾਂ ? ਕੋਈ ਹੋਰ ਚੀਜ਼ ਇਸ ਸੰਸਾਰ ਵਿਚ ਸਥਿਰ ਨਹੀਂ ਦਿਸਦੀ, ਜੋ ਇਥੇ ਆਉਂਦਾ ਹੈ ਚਲਾ ਜਾਂਦਾ ਹੈ ।

੧੮. (ਨਾਨਕ ਅਰਦਾਸ ਕਰ ਕਿ) ਹੇ ਦਾਤਾ, ਮੈਨੂੰ ਆਪਣਾ ਨਾਮ ਪਦਾਰਥ ਦਿਓ ਜਿਸ ਨੂੰ ਮੈਂ ਹਿਰਦੇ ਦੀ ਕੰਠੀ (ਮਾਲਾ) ਬਣਾ ਲਵਾਂ । ੮ । ੩ ।

੪

੧. ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ।

੨. ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ । ੧ ।

੩. ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ।

੪. ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ । ੧ । ਰਹਾਉ ।

੫. ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ।

੬. ਬਿਨੁ ਹਰਿਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ । ੨ ।

੭. ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ।

੮. ਰੋਸ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ । ੩ ।

੯. ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ ।

੧੦. ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ ਗੁਰ ਕੀ ਦਾਤਿ ਨ ਭਾਈ । ੪ ।

੧੧. ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ।

੧੨. ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ।੫।

੧੩. ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ।

੧੪. ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਿਸੰਗਤਿ ਕੀ ਵਡਿਆਈ । ੬ ।

੧੫. ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ।

੧੬. ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ।੭।

੧੭. ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ।

੧੮. ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ । ੮ । ੪ ।

## ਪਦ-ਅਰਥ

**ਮਧਿਮ**—ਵਿਚਕਾਰਲੇ ਦਰਜੇ ਦੇ; **ਬਿਸਰਜਿਤ**—ਵਿਸਾਰੇ ਹੋਏ, ਛੱਡੇ ਹੋਏ; **ਰਵਹਿ**—ਗਾਂਦੇ ਹਨ; **ਮੇਕ**—ਇਕ; **ਰੋਸੁ**—ਗੁਸਾ; **ਬਿਲਮ**—ਦੇਰੀ; **ਅਧੂਆ ਰਾਈ**—ਅੱਧੀ ਰਾਈ ਜਿੰਨੀ; **ਪੁਨਰਪਿ**—ਫੇਰ; **ਤਰੋਵਰੁ**—ਬ੍ਰਿਛ।

## ਟੀਕਾ

੧. ਹੇ ਭਾਈ, ਅਸੀਂ ਹੁਣ ਨਾ ਉਤਮ (ਜ਼ਾਤ) ਦੇ ਹਾਂ, ਨਾ ਨੀਚ (ਜ਼ਾਤ) ਤੇ ਨਾਂ ਹੀ ਕਿਸੇ ਵਿਚਕਾਰਲੀ ਜ਼ਾਤ ਦੇ ਕਿਉਂਕਿ ਪ੍ਰਭੂ ਦੀ ਸ਼ਰਨ ਆ ਗਏ ਹਾਂ (ਜੋ ਅਜਾਤੀ ਹੈ, ਜ਼ਾਤ ਕੁਲ, ਵਰਣ ਤੋਂ ਰਹਤ ਹੈ); ਹੁਣ ਅਸੀਂ ਰੱਬ ਦੇ ਲੋਕਾਂ ਵਿਚ ਸ਼ੁਮਾਰ ਹੋ ਗਏ ਹਾਂ।

੨. ਜੋ (ਰੱਬ ਦੀ ਸ਼ਰਨ ਪੈ ਕੇ) ਨਾਮ ਵਿਚ ਰੰਗੇ ਹੋਏ ਹਨ, ਉਹੀ ਪੂਰਨ ਬੈਰਾਗੀ (ਮਾਇਆ ਤੋਂ ਉਪਰਾਮ) ਹਨ ਅਤੇ ਉਨ੍ਹਾਂ ਨੇ ਸਭ ਗ਼ਮ, ਵਿਛੋੜੇ ਅਤੇ ਰੋਗ ਵਿਸਾਰ ਛੱਡੇ ਹਨ। ੧।

੩. ਹੇ ਭਾਈ, ਗੁਰੂ ਦੀ ਕਿਰਪਾ ਨਾਲ ਹੀ ਮਾਲਕ ਪ੍ਰਭੂ ਦੀ ਭਗਤੀ ਮਿਲਦੀ ਹੈ।

੪. ਜੇ ਸਤਿਗੁਰੂ ਦੇ ਬਚਨ (ਸ਼ਬਦ) ਰਾਹੀਂ ਨਿਰਮਲ ਹਰੀ ਹਿਰਦੇ ਵਿਚ ਵਸੇ ਤਾਂ ਨਾ ਧਰਮਰਾਜ ਦੀ ਮੁਥਾਜੀ ਰਹਿੰਦੀ ਹੈ ਅਤੇ ਨਾ ਹੀ ਕੋਈ ਜਮ ਦਾ ਲੇਖਾ ਦੇਣਾ ਰਹਿ ਜਾਂਦਾ ਹੈ। ੧। ਰਹਾਉ।

੫. (ਜੋ ਨਾਮ ਵਿਚ ਰੰਗੇ ਹਨ) ਉਹ ਹਰੀ ਦੇ ਗੁਣ ਜੀਭ ਨਾਲ ਗਾਂਦੇ ਹਨ, ਉਸ ਨੂੰ ਅੰਗ ਸੰਗ ਸਮਝਦੇ ਹਨ, ਜੋ ਉਸ ਨੂੰ ਭਾਉਂਦਾ ਹੈ, ਉਹ ਹਰੀ ਦੀ ਇੱਛਾ ਕਰਕੇ ਲੈਂਦੇ ਹਨ।

੬. ਨਾਮ ਤੋਂ ਬਿਨਾਂ ਉਨ੍ਹਾਂ ਨੂੰ ਜਗਤ ਵਿਚ ਜੀਣਾ ਵਿਅਰਥ ਦਿਸਦਾ ਹੈ, ਪ੍ਰਭੂ ਤੋਂ ਬਿਨਾਂ ਉਨ੍ਹਾਂ ਲਈ ਇਕ ਘੜੀ ਭੀ ਨਿਸਫਲ ਹੋ ਜਾਂਦੀ ਹੈ। ੨।

੭. ਹੇ ਭਾਈ (ਭਗਤਾਂ ਦੇ ਵਿਰੋਧੀ) ਖੋਟੇ ਨਿੰਦਕ ਨੂੰ ਘਰ ਬਾਹਰ, ਕਿਤੇ ਵੀ ਢੋਈ ਨਹੀਂ ਮਿਲਦੀ, ਨਿੰਦਕ ਦੀ ਮੰਦੀ ਹਾਲਤ ਹੁੰਦੀ ਹੈ (ਦੁਰਗਤ ਹੁੰਦੀ ਹੈ)।

੮. (ਨਿੰਦਕ) ਭਗਤਾਂ ਤੇ ਗੁੱਸਾ ਕਢਦਾ ਹੈ, ਪਰ (ਇਸਦੇ ਕਾਰਨ) ਪ੍ਰਭੂ ਆਪਣੇ ਭਗਤਾਂ ਤੇ ਆਪਣੀ ਬਖ਼ਸ਼ਿਸ਼ ਬੰਦ ਨਹੀਂ ਕਰਦਾ, ਸਗੋਂ ਦਿਨੋ ਦਿਨ ਹੋਰ ਬਖ਼ਸ਼ਿਸ਼ ਕਰਦਾ ਹੈ। ੩।

੯. ਹੇ ਭਾਈ, ਗੁਰੂ ਦੀ ਦਿੱਤੀ ਦਾਤ (ਨਾਮ) ਕੋਈ ਰੋਕ ਨਹੀਂ ਸਕਦਾ, ਇਹ ਮੇਰੇ ਪ੍ਰਭੂ ਮਾਲਕ ਨੇ ਆਪ ਦਿਵਾਈ ਹੁੰਦੀ ਹੈ।

੧੦. ਉਨ੍ਹਾਂ ਨਿੰਦਕਾਂ ਦੇ ਮੂੰਹ ਨਿੰਦਾ ਕਰਨ ਨਾਲ ਕਾਲੇ ਹੁੰਦੇ ਹਨ (ਉਹ ਬਦਨਾਮ ਹੁੰਦੇ ਹਨ) ਜਿਨ੍ਹਾਂ ਨੂੰ ਗੁਰੂ ਦੀ ਭਗਤਾਂ ਨੂੰ ਦਿੱਤੀ ਦਾਤ ਚੰਗੀ ਨਹੀਂ ਲਗਦੀ। ੪।

੧੧. ਜਿਹੜੇ ਮਨੁੱਖ (ਸਮੇਤ ਨਿੰਦਕਾਂ ਦੇ) ਪ੍ਰਭੂ ਦੀ ਸ਼ਰਨ ਪੈਂਦੇ ਹਨ, ਪ੍ਰਭੂ ਉਨ੍ਹਾਂ ਦੇ ਪਾਪ ਬਖ਼ਸ਼ ਕੇ ਉਨ੍ਹਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਇਉਂ ਕਰਦਿਆਂ ਰਾਈ (ਰਤਾ) ਜਿੰਨੀ ਦੇਰ ਵੀ ਨਹੀਂ ਕਰਦਾ ।

੧੨. ਪ੍ਰਭੂ ਆਨੰਦ ਦੀ ਜੜ੍ਹ (ਸੋਮਾਂ) ਹੈ, ਪਾਤਸ਼ਾਹਾਂ (ਨਾਥਾਂ) ਦਾ ਪਾਤਸ਼ਾਹ ਹੈ, ਸਤਿਗੁਰ ਉਸਦੇ ਮੇਲ ਵਿਚ ਮਿਲਾ ਦਿੰਦਾ ਹੈ । ੫ ।

੧੩. ਪ੍ਰਭੂ ਸਦਾ ਕਿਰਪਾਲੂ ਹੈ, ਮਿਹਰ ਕਰਕੇ ਸਭਨਾਂ ਅੰਦਰ ਵਸਦਾ ਹੈ, ਗੁਰੂ ਦੀ ਮੱਤ ਦੁਆਰਾ ਭਟਕਣਾ ਮਿਟਾਂਦਾ ਹੈ ।

੧੪. ਜਿਵੇਂ ਪਾਰਸ ਦੀ ਇਹ ਵਡਿਆਈ ਹੈ ਕਿ ਲੋਹਾ ਆਦਿ ਧਾਤ ਪਾਰਸ ਨੂੰ ਛੋਹ ਕੇ ਸੋਨਾ ਹੋ ਜਾਂਦੀ ਹੈ ਤਿਵੇਂ ਸਤਿਗੁਰੂ ਦੀ ਸੰਗਤ ਦੀ ਵੀ ਇਹੋ ਵਡਿਆਈ ਹੈ (ਜੋ ਸੰਗਤ ਵਿਚ ਆਉਂਦਾ ਹੈ ਸ਼ੁਧ ਹੋ ਜਾਂਦਾ ਹੈ) । ੬ ।

੧੫. ਹਰੀ ਨਾਮ ਨਿਰਮਲ ਜਲ ਹੈ, ਮਨ ਇਸ਼ਨਾਨ ਕਰਨ ਵਾਲਾ ਹੈ, ਸਤਿਗੁਰੂ ਇਸ਼ਨਾਨ ਕਰਾਣ ਵਾਲਾ ਹੈ ।

੧੬. ਸਤਿਗੁਰੂ ਦੇ ਸੇਵਕਾਂ ਦੀ ਸੰਗਤ ਦੇ ਪ੍ਰਤਾਪ ਨਾਲ ਮੁੜ ਮੁੜ ਕੇ ਜਨਮ ਨਹੀਂ ਹੁੰਦਾ, ਸਤਿਗੁਰੂ ਪ੍ਰਭੂ ਜੋਤ ਵਿਚ ਜੋਤ ਮਿਲਾ ਦਿੰਦਾ ਹੈ । ੭ ।

੧੭. ਹੇ ਪ੍ਰਭ, ਤੂੰ ਵੱਡਾ ਪੁਰਸ਼ ਹੈਂ, ਤੂੰ ਪਹੁੰਚ ਤੋਂ ਰਹਿਤ ਹੈਂ, ਤੂੰ ਮਾਨੋ ਬ੍ਰਿਛ ਹੈਂ, ਅਸੀਂ ਸਾਰੇ ਪੰਛੀ ਤੇਰੇ ਆਸਰੇ ਹਾਂ ।

੧੮. (ਨਾਨਕ ਅਰਦਾਸ ਕਰ ਕਿ) ਹੇ ਨਿਰੰਜਨ ਪ੍ਰਭੂ, ਤੁਸੀਂ ਨਾਮ ਦਿਓ ਤਾਂ ਕਿ ਅਸੀਂ ਨਿੱਤ ਨਿੱਤ ਸ਼ਬਦ ਰਾਹੀਂ ਤੇਰੇ ਗੁਣ ਗਾਂਉਂਦੇ ਰਹੀਏ । ੮ । ੪ ।

੫

**੧. ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ।**

**੨. ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ । ੧ ।**

**੩. ਜਪਿ ਮਨ ਨਾਮੁ ਹਰਿ ਸਰਣੀ ।**

**੪. ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ । ੧ । ਰਹਾਉ ।**

**੫. ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ।**

**੬. ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿਨਾਮ ਮਨਿ ਰਮਣੰ । ੨ ।**

**੭. ਚਲਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ।**

**੮. ਥਿਰੁ ਨਾਮ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ । ੩ ।**

**੯. ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ।**

੧੦. ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ । ੪ ।
੧੧. ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ।
੧੨. ਭਜੁ ਸਰਣਿ ਸਤਿਗੁਰ ਊਬਰਹਿ ਹਰਿਨਾਮੁ ਰਿਦ ਰਮਣੰ । ੫ ।
੧੩. ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ।
੧੪. ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ । ੬ ।
੧੫. ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ।
੧੬. ਹਰਿਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ । ੭ ।
੧੭. ਲਬ ਲੋਭ ਲਹਰਿ ਨਿਵਾਰਣੰ ਹਰਿਨਾਮ ਰਾਸਿ ਮਨੰ ।
੧੮. ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ।੮।੧।੫।

## ਪਦ-ਅਰਥ

**ਆਰਾਧਿਤੰ**—ਅਰਾਧਦੇ ਹਨ; **ਬਿਲਲਾਪ**—ਵਿਰਲਾਪ; **ਤਾਰਣ**—ਜਹਾਜ਼; **ਰਮ**—ਉਚਾਰਣ; **ਮਿਰਤ**—ਮੌਤ; **ਸੁਭ ਚਿੰਤੰ**—ਸ਼ੁਭ ਚਿੰਤਕ, ਖ਼ੈਰ ਖ਼ਾਹ; **ਚਲਚਿਤ**—ਚੰਚਲ; **ਵਿਤ**—ਧਨ; **ਬਿਆਧਿ**—ਬਿਮਾਰੀ; **ਖਪੰ**—ਖਪਦਾ ਹੈ; **ਬਿਆਪਿਤੰ**—ਵਿਆਪਿਆ ਹੋਇਆ ਹੈ, ਚੰਬੜਿਆ ਹੋਇਆ ਹੈ; **ਨਿਵਾਰਣੰ**—ਦੂਰ ਕਰ ਦੇਂਦੀ ਹੈ।

## ਟੀਕਾ

੧. (ਜੋ ਮਨੁੱਖ) ਪ੍ਰੇਮਾ-ਭਗਤੀ ਨਾਲ ਸਚੇ (ਪ੍ਰਭੂ) ਨੂੰ ਅਰਾਧਦੇ ਹਨ ਅਤੇ ਅਤਿ-ਅੰਤ ਪ੍ਰੇਮ ਦੇ ਪਿਆਸੇ ਹਨ,
੨. ਉਹ ਵਿਰਲਾਪ ਵਾਲੀਆਂ ਬੇਨਤੀਆਂ ਕਰਦੇ ਹਨ ਅਤੇ ਉਨ੍ਹਾਂ ਨੂੰ ਚਿਤ ਦੇ ਪ੍ਰੇਮ-ਭਾਵ ਕਰਕੇ ਸਾਰੇ ਸੁਖ ਹੁੰਦੇ ਹਨ । ੧ ।
੩. ਹੇ ਮੇਰੇ ਮਨ, ਨਾਮ ਜਪ ਅਤੇ ਹਰੀ ਦੀ ਸ਼ਰਨ ਪਉ ।
੪. (ਨਾਮ) ਸੰਸਾਰ ਸਾਗਰ ਤੋਂ ਤਾਰ ਦੇਣ ਵਾਲਾ ਜਹਾਜ਼ ਹੈ, ਨਾਮ ਉਚਾਰ, ਇਹ ਸ੍ਰੇਸ਼ਟ ਕਰਨੀ ਕਰ । ੧ । ਰਹਾਉ ।
੫. ਹੇ ਮੇਰੇ ਮਨ, ਮੌਤ ਵੀ (ਜੀਵ ਦੀ) ਸ਼ੁਭ ਚਿੰਤਕ ਹੋ ਜਾਂਦੀ ਹੈ ਜੇ ਗੁਰੂ ਸ਼ਬਦ ਦੁਆਰਾ ਹਰੀ ਨਾਮ ਦਾ ਸਿਮਰਨ ਕਰੀਏ ।

੬. ਮੱਤ ਤਤ-ਗਿਆਨ ਵਾਲੀ ਹੋ ਜਾਂਦੀ ਹੈ ਅਤੇ ਸੁਖਾਂ ਦਾ ਖਜ਼ਾਨਾ ਪ੍ਰਾਪਤ ਹੁੰਦਾ ਹੈ ਜੇ ਮਨ ਵਿਚ ਹਰਿਨਾਮ ਦਾ ਉਚਾਰਣ ਹੋਵੇ । ੨ ।

੭. ਚੰਚਲ ਧਨ ਆਉਂਦਾ ਜਾਂਦਾ ਹੈ; ਜਗਤ ਉਸ ਦੇ ਮੋਹ ਵਿਚ ਮਸਤ ਹੋਇਆ ਹੋਇਆ ਹੈ ।

੮. ਨਾਮ ਥਿਰ ਰਹਿਣ ਵਾਲਾ ਹੈ-ਭਗਤਾਂ ਨੇ ਇਹ ਸਿਖਿਆ ਦ੍ਰਿੜ੍ਹੀ ਹੈ, ਉਹ ਗੁਰ ਉਪਦੇਸ਼ ਦੁਆਰਾ ਸ਼ਬਦ ਵਿਚ ਰਚਦੇ ਹਨ । ੩ ।

੯. ਆਵਾਗਵਨ ਵਿਚ ਭਟਕਣਾ ਮੁਕਦਾ ਨਹੀਂ, ਜਗਤ ਜੂਨਾਂ ਦੀ ਬਿਮਾਰੀ ਵਿਚ ਖਪਦਾ ਹੈ ।

੧੦. ਹਰੀ ਦਾ ਅਸਥਾਨ (ਉਤੇ ਦਸੀ ਬਿਆਧ ਤੋਂ) ਪਾਕ ਹੈ, ਇਸ ਲਈ ਉਸਦੇ ਨਾਮ ਦਾ ਤਪ ਕਰਨਾ ਹੀ ਸਚੀ ਮੱਤ ਹੈ । ੪ ।

੧੧. ਇਸ ਜਗਤ ਨੂੰ ਮੋਹ ਦਾ ਪਿਆਰ ਚੰਬੜਿਆ ਹੋਇਆ ਹੈ, ਇਸ ਲਈ ਇਸਨੂੰ ਜਨਮ ਮਰਨ ਦਾ ਵੱਡਾ ਦੁੱਖ ਲਗਾ ਹੋਇਆ ਹੈ ।

੧੨. ਸਤਿਗੁਰੂ ਦੀ ਸ਼ਰਨ ਵਿਚ ਭਜ ਕੇ ਜਾ, ਉਥੇ ਹਰੀ ਦਾ ਨਾਮ ਰਿਦੈ ਵਸਾਉਣ ਨਾਲ ਤਰ ਜਾਏਂਗਾ । ੫ ।

੧੩. ਗੁਰੂ ਦੀ ਨਿਹਚਲ ਮੱਤ ਮਨ ਵਿਚ ਹੋਵੇ ਤਾਂ ਮਨ ਗਿਆਨ ਦੇ ਵਿਚਾਰ ਨੂੰ ਮੰਨ ਜਾਂਦਾ ਹੈ ।

੧੪. ਉਹ ਮਨ ਪਵਿੱਤਰ ਹੈ ਜਿਸਦੇ ਅੰਦਰ ਸਚ ਹੈ, ਅਤੇ ਗਿਆਨ ਦਾ ਅਸਲ ਰਤਨ ਹੈ । ੬ ।

੧੫. ਹੇ ਮੇਰੇ ਮਨ, ਸੰਸਾਰ ਸਾਗਰ ਨੂੰ (ਹਰੀ ਦੇ) ਭੈ ਅਤੇ ਭਗਤੀ-ਭਾਵ ਨਾਲ ਤਰ ਲੈ ਅਤੇ ਹਰੀ ਚਰਨਾਂ ਨਾਲ ਚਿਤ ਲਾ ।

੧੬. ਹਿਰਦੇ ਵਿਚ ਪਵਿੱਤਰ ਪਾਵਨ ਹਰੀ ਨਾਮ ਰਖਕੇ (ਆਖ, ਹੇ ਹਰੀ) ਇਹ ਸ਼ਰੀਰ ਤੇਰੀ ਸ਼ਰਨ ਹੈ । ੭ ।

੧੭. ਹਰੀ ਨਾਮ ਦੀ ਪੂੰਜੀ ਮਨ ਵਿਚ ਰੱਖ, ਜੋ ਲੋਭ ਲਾਲਚ ਦਾ ਹੜ੍ਹ ਦੂਰ ਕਰ ਦੇਂਦੀ ਹੈ ।

੧੮. ਹੇ ਨਿਰੰਜਨ, ਤੂੰ ਮੇਰੇ ਮਨ ਨੂੰ ਮਾਰ ਦੇ (ਵਸ ਕਰ ਦੇ), (ਨਾਨਕ) ਮੈਂ ਤੇਰੀ ਸ਼ਰਨ ਆਇਆ ਹਾਂ । ੪ । ੧ । ੫ ।

ੴ ਸਤਿਗੁਰ ਪ੍ਰਸਾਦਿ ।

# ਬਿਹਾਗੜੇ ਕੀ ਵਾਰ ਮਹਲਾ ੪

## ਸਲੋਕੁ ਮਰਦਾਨਾ ੧

**੧. ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ।**
**੨. ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ।**
**੩. ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ।**
**੪. ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ।**
**੫. ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ।**
**੬. ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ । ੧ ।**

## ਪਦ-ਅਰਥ

**ਕਲਿ**—ਕਲਜੁਗ, ਕਲਜੁਗੀ ਸੁਭਾ; **ਕਲਵਾਲੀ**—ਸ਼ਰਾਬ ਦੀ ਮੱਟੀ; **ਮਦੁ**—ਸ਼ਰਾਬ; **ਮਜਲਸ**—ਸਭਾ; **ਲਾਹਣਿ**—ਮੱਟੀ ਮਸਾਲੇ ਸਮੇਤ; **ਮੰਡੇ**—ਰੋਟੀਆਂ; **ਸੀਲ**—ਚੰਗਾ ਸੁਭਾ ।

## ਟੀਕਾ

੧. ਕਲਜੁਗੀ ਸੁਭਾ ਸ਼ਰਾਬ ਕੱਢਣ ਵਾਲੀ ਮੱਟੀ ਹੈ, ਕਾਮ ਉਸ ਵਿਚ ਸ਼ਰਾਬ ਹੈ ਤੇ ਮਨ ਸ਼ਰਾਬ ਪੀਣ ਵਾਲਾ ਹੈ ।

੨. ਗੁੱਸਾ ਕਟੋਰੀ ਹੈ, ਮੋਹ ਨੇ ਸ਼ਰਾਬ ਭਰੀ ਹੈ ਤੇ ਹੰਕਾਰ ਪਿਲਾਣ ਵਾਲਾ ਹੈ ।

੩. ਝੂਠਾ ਲਾਲਚ ਸਭਾ (ਮਹਫ਼ਲ) ਹੈ ਤੇ (ਮਨ) ਇਸ ਸ਼ਰਾਬ ਨੂੰ ਪੀ ਪੀ ਕੇ ਖ਼ੁਆਰ ਹੋ ਰਹਿਆ ਹੈ ।

੪. (ਪਰ ਹੇ ਜੀਵ, ਤੂੰ) ਸ਼ੁਭ ਕਰਨੀ ਨੂੰ ਸ਼ਰਾਬ ਦੀ ਲਾਹਣ ਬਣਾ, ਸੱਚ ਨੂੰ ਗੁੜ ਬਣਾ ਅਤੇ ਸੱਚੇ ਨਾਮ ਨੂੰ ਸ੍ਰੇਸ਼ਟ ਸ਼ਰਾਬ ਬਣਾ।

੫. ਗੁਣਾਂ ਨੂੰ ਰੋਟੀਆਂ ਬਣਾ, ਚੰਗੇ ਸੁਭਾ ਨੂੰ ਘਿਉ ਬਣਾ ਅਤੇ ਸ਼ਰਮ ਹਯਾ ਨੂੰ ਮਾਸ ਦਾ ਖਾਣਾ ਬਣਾ।

੬. (ਨਾਨਕ) ਇਹ ਖ਼ੁਰਾਕ ਗੁਰੂ ਦੇ ਸਨਮੁਖ ਹੋਇਆਂ ਮਿਲਦੀ ਹੈ ਅਤੇ ਇਸ ਦੇ ਖਾਧਿਆਂ ਸਾਰੇ ਵਿਕਾਰ ਦੂਰ ਹੁੰਦੇ ਹਨ।੧।

## ਮਰਦਾਨਾ-੧

**੧. ਕਾਇਆ ਲਾਹਿਣ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ।**

**੨. ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ।**

**੩. ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ।**

**੪. ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ।**

**੫. ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ।੨।**

## ਪਦ-ਅਰਥ

**ਕਾਇਆ**—ਸਰੀਰ; **ਆਪੁ**—ਹਉਮੈ, ਹੰਕਾਰ; **ਤ੍ਰਿਸਨਾ ਧਾਤੁ**—ਤ੍ਰਿਸ਼ਨਾ ਦੀ ਧਾਤ, ਲਾਲਚ ਵਾਲੀ ਦੌੜ ਭੱਜ; **ਮਨਸਾ**—ਵਾਸ਼ਨਾ ਦੀ ਕਟੋਰੀ; **ਗਿਆਨੁ**—ਪਰਮਾਤਮਾ ਦਾ ਗਿਆਨ; **ਭਉ**—ਡਰ; **ਧਾਤੁ**—ਦੌੜ ਭੱਜ, ਭਟਕਣਾ; **ਆਧਾਰੁ**—ਆਸਰਾ।

## ਟੀਕਾ

੧. ਸ਼ਰੀਰ ਮਾਨੋਂ ਸ਼ਰਾਬ ਦੀ ਮੱਟੀ (ਮਸਾਲੇ ਸਮੇਤ) ਹੈ, ਹੰਕਾਰ ਸ਼ਰਾਬ ਹੈ ਅਤੇ ਤ੍ਰਿਸ਼ਨਾ ਵਿਚ ਭਟਕਣਾ ਸਭਾ ਹੈ।

੨. ਵਾਸ਼ਨਾ ਮਾਨੋਂ ਕਟੋਰੀ ਹੈ ਜਿਹੜੀ ਕੂੜ ਨੇ ਭਰੀ ਹੈ ਅਤੇ ਜਮਕਾਲ ਪਿਲਾਉਣ ਵਾਲਾ ਹੈ।

੩. (ਨਾਨਕ) ਇਸ ਸ਼ਰਾਬ ਦੇ ਪੀਣ ਨਾਲ ਬਹੁਤ ਵਿਕਾਰ ਇਕੱਠੇ ਕੀਤੇ ਜਾਂਦੇ ਹਨ।

੪. (ਪਰ ਜੇ) ਪ੍ਰਭੂ ਦਾ ਗਿਆਨ ਗੁੜ ਹੋਵੇ, ਪ੍ਰਭੂ ਦੀ ਸਿਫ਼ਤ ਸਾਲਾਹ ਮੰਡੇ ਹੋਣ ਅਤੇ ਪ੍ਰਭੂ ਦਾ ਡਰ ਮਾਸ ਦਾ ਖਾਣਾ ਹੋਵੇ,

੫. ਤਾਂ, (ਨਾਨਕ) ਇਹ ਭੋਜਨ ਸੱਚਾ ਹੈ ਕਿਉਂਕਿ ਸੱਚਾ ਨਾਮ ਹੀ ਜੀਵਨ ਦਾ ਆਧਾਰ ਹੋ ਸਕਦਾ ਹੈ।੨।

## ਸਲੋਕ

੧. ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ।

੨. ਸਤ ਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ । ੩ ।

## ਪਦ-ਅਰਥ

**ਆਪੁ**—ਆਪੇ ਦੀ ਸੋਝੀ; **ਧਾਰ**—ਧਾਰਾ; **ਲਿਵ**—ਪ੍ਰਭੂ ਦਾ ਧਿਆਨ ।

## ਟੀਕਾ

੧. (ਜੇ) ਸਰੀਰ ਦੀ ਮੱਟੀ ਬਣੇ, ਆਪੇ ਦੀ ਸੋਝੀ ਸ਼ਰਾਬ ਬਣੇ ਅਤੇ ਨਾਮ ਅੰਮ੍ਰਿਤ ਉਸ ਦੀ ਧਾਰਾ ਹੋਵੇ ।

੨. ਸਤ ਸੰਗਤਿ ਵਿਚ ਮੇਲ (ਇਹ ਮਜਲਸ) ਹੋਵੇ, ਪ੍ਰਭੂ ਦਾ ਧਿਆਨ ਕਟੋਰੀ ਬਣੇ, ਤਾਂ ਜਾਣੋ ਕਿ ਇਹ ਕਟੋਰੀ ਅੰਮ੍ਰਿਤ ਨਾਲ ਭਰੀ ਹੈ ਜਿਸ ਨੂੰ ਪੀ ਪੀ ਕੇ ਵਿਕਾਰ ਨਾਸ਼ ਹੁੰਦੇ ਹਨ । ੩ ।

## ਸਲੋਕ ਮ: ੧

੧. ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ।

੨. ਪੂਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ । ੧ ।

## ਪਦ-ਅਰਥ

**ਕਲੀ**—ਕਲਜੁਗ; **ਜਿੰਨਾਂ**—ਮਨੁੱਖ ਜਿੰਨ ਭੂਤ ਹਨ; **ਜਿਨੂਰਾ**—ਛੋਟਾ ਜਿੰਨ; **ਜੋਰੂ**—ਇਸਤ੍ਰੀ; **ਸਿਕਦਾਰੁ**—ਹਾਕਮ, ਸਰਦਾਰ ।

## ਟੀਕਾ

੧. (ਨਾਨਕ) ਕਲਜੁਗੀ ਸੁਭਾਉ ਵਾਲੇ ਜੀਵ ਮਾਨੋ ਭੂਤ ਜੰਮ ਪਲੇ ਹਨ ।

੨. ਉਨ੍ਹਾਂ ਦੇ ਪੁੱਤਰ ਤੇ ਧੀਆਂ ਮਾਨੋਂ ਭੂਤਨੇ ਤੇ ਭੂਤਨੀਆਂ ਹਨ ਅਤੇ ਇਸਤ੍ਰੀ ਉਨ੍ਹਾਂ ਸਭਨਾਂ ਭੂਤਨਿਆਂ ਦੀ ਸਰਦਾਰ ਹੈ । ੧ ।

ਮ: ੧

੧. ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ।

੨. ਨਾਰਦਿ ਕਹਿਆ ਸਿ ਪੂਜ ਕਰਾਂਹੀ ।

੩. ਅੰਧੇ ਗੁੰਗੇ ਅੰਧ ਅੰਧਾਰੁ ।

੪. ਪਾਥਰੁ ਲੇ ਪੂਜਹਿ ਮੁਗਧ ਗਵਾਰ ।

੫. ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ । ੨ ।

## ਪਦ-ਅਰਥ

**ਮੂਲੇ**—ਮੁਢੋਂ ਹੀ, ਬੁਨਿਆਦੀ ਤੌਰ ਤੇ ਹੀ; **ਅਖੁਟੀ**—ਕੁਰਾਹੇ; **ਨਾਰਦਿ**—ਨਾਰਦ ਰਿਸ਼ੀ ਜਿਸ ਨੇ 'ਪੰਚ ਰਾਤ੍ਰ' ਵਿਚ ਮੂਰਤੀ ਪੂਜਾ ਲਿਖੀ ਹੈ ।

## ਟੀਕਾ

੧. ਹਿੰਦੂ ਮੁਢੋਂ ਹੀ ਭੁਲੇ ਹੋਏ ਹਨ (ਰੱਬ ਦੀ ਪੂਜਾ ਛੱਡ ਕੇ, ਬੁੱਤ ਪੂਜਾ ਵਿਚ ਲਗੇ ਹਨ) ਅਤੇ ਖੋਟੇ ਰਸਤੇ ਜਾ ਰਹੇ ਹਨ ।

੨. ਜੋ ਨਾਰਦ ਨੇ ਉਨ੍ਹਾਂ ਨੂੰ ਕਹਿਆ ਹੈ (ਕਿ ਮੂਰਤੀ ਪੂਜਾ ਕਰੋ ਤਾਂ ਉਹੋ) ਪੂਜਾ ਕਰਦੇ ਹਨ ।

੩. ਇਹ ਅੰਨ੍ਹੇ ਗੂੰਗੇ ਹਨ ਜੋ ਘੋਰ ਅਗਿਆਨਤਾ ਵਿਚ ਭਟਕ ਰਹੇ ਹਨ ।

੪. ਇਹ ਮੂਰਖ ਲੋਕ (ਅਸੱਭਯ ਲੋਕ) ਪੱਥਰ ਦੀ ਮੂਰਤੀ ਪੂਜਦੇ ਹਨ ।

੫. (ਹੇ ਭਾਈ) ਉਹ ਪੱਥਰ ਜੋ ਆਪ ਡੁਬਦੇ ਹਨ ਤੁਹਾਨੂੰ ਕਿਸ ਤਰ੍ਹਾਂ ਤਰਣ ਦੇ ਯੋਗ ਕਰ ਦੇਣਗੇ । ੨ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

# ਰਾਗੁ ਵਡਹੰਸੁ ਮਹਲਾ ੧

## ਪਦੇ

### ੧

੧. ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ।
੨. ਜੋ ਰਤੇ ਸਹਿ ਆਪਣੇ ਤਿਨ ਭਾਵੈ ਸਭੁ ਕੋਇ । ੧ ।
੩. ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ । ੧ । ਰਹਾਉ ।
੪. ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ।
੫. ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ । ੨ ।
੬. ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ।
੭. ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ । ੩ ।
੮. ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ।
੯. ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ । ੪ । ੧ ।

## ਪਦ-ਅਰਥ

**ਅਮਲੀ**—ਨਸ਼ਈ; **ਅੰਬੜੈ**—ਅਪੜੇ; **ਖੰਨੀਐ ਵੰਞਾ**—ਟੋਟੇ ਟੋਟੇ ਹੋ ਕੇ ਕੁਰਬਾਨ ਹੋਵਾਂ; **ਸਫਲਿਓ**—ਫਲਦਾਰ; **ਤ੍ਰਿਪਤ**—ਰਜ ਗਏ; **ਮੈ**—ਮੈਨੂੰ; **ਹਭੀਆਂ**—ਸਾਰੀਆਂ; **ਸਰ**—ਤਲਾ; **ਪਾਲਿ**—ਕੰਧ; **ਬਾਣੀਆ**—ਵਪਾਰੀ; **ਰਾਸਿ**—ਪੂੰਜੀ; **ਧੋਖਾ**—ਭਰਮ; **ਅਰਦਾਸਿ**—ਬੇਨਤੀ ।

## ਟੀਕਾ

੧. ਜਿਵੇਂ ਨਸ਼ਈ ਨੂੰ ਅਮਲ ਨਾ ਮਿਲੇ ਜਾਂ ਮੱਛੀ ਨੂੰ ਪਾਣੀ ਨਾ ਮਿਲੇ ਤਾਂ ਉਹ ਤੜਪਦੇ ਹਨ, (ਤਿਵੇਂ ਪ੍ਰਭੂ ਦੇ ਭਗਤ ਉਸ ਤੋਂ ਬਿਨਾਂ ਦੁਖੀ ਹੁੰਦੇ ਹਨ)।

੨. ਜੋ ਆਪਣੇ ਮਾਲਕ ਪ੍ਰਭੂ ਦੇ ਪ੍ਰੇਮ ਵਿਚ ਰੱਤੇ ਹਨ, (ਉਨ੍ਹਾਂ ਦੀ ਨਿਸ਼ਾਨੀ ਇਹ ਹੈ ਕਿ) ਉਨ੍ਹਾਂ ਨੂੰ ਹਰ ਕੋਈ ਚੰਗਾ ਲਗਦਾ ਹੈ (ਕਿਉਂਕਿ ਉਨ੍ਹਾਂ ਨੂੰ ਹਰ ਕਿਸੇ ਵਿਚ ਪ੍ਰਭੂ ਵਸਦਾ ਦਿਸਦਾ ਹੈ, ਹਰ ਕੋਈ ਉਸਦਾ ਨਾਮ ਹੋ ਕੇ ਦਿਸਦਾ ਹੈ)।੧।

੩. ਹੇ ਪ੍ਰਭੂ, ਤੂੰ ਮਾਲਕ ਦੇ ਨਾਵਾਂ ਤੋਂ ਮੈਂ ਵਾਰੀ ਤੇ ਕੁਰਬਾਨ ਹੁੰਦਾ ਜਾਂਦਾ ਹਾਂ, (ਸਾਰੇ ਜੀਵ ਤੇਰਾ ਹੀ ਨਾਮ ਹਨ)।੧। ਰਹਾਉ।

੪. ਪ੍ਰਭੂ-ਮਾਲਕ ਇਕ ਫਲਦਾਰ ਬ੍ਰਿਛ ਹੈ ਜਿਸ ਦਾ ਫਲ ਅੰਮ੍ਰਿਤ ਨਾਮ ਹੈ।

੫. ਜਿਨ੍ਹਾਂ ਨੇ ਉਹ ਨਾਮ ਅੰਮ੍ਰਿਤ ਪੀਤਾ ਹੈ, ਉਹ ਰਜ ਗਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।੨।

੬. ਹੇ ਪ੍ਰਭੂ, ਤੂੰ ਮੈਨੂੰ ਕਿਉਂ ਨਹੀਂ ਦਿਸਦਾ (ਜਦੋਂ ਕਿ) ਤੂੰ ਸਾਰਿਆਂ ਨਾਲ ਰਹਿੰਦਾ ਹੈਂ (ਸਭ ਦੇ ਅੰਦਰ ਵਸਦਾ ਹੈ, ਮੇਰੇ ਅੰਦਰ ਵੀ ਹੈਂ)।

੭. ਪਰ ਮੇਰੇ ਵਰਗੇ ਕਿਸੇ ਪਿਆਸੇ ਦੀ ਪਿਆਸ ਕਿਵੇਂ ਬੁਝੇ (ਜਦੋਂ ਕਿ) ਮੈਂ ਪਿਆਸੇ ਅਤੇ ਤੂੰ ਤਲਾ ਦੇ ਵਿਚਾਲੇ (ਭਰਮ ਦੀ) ਕੰਧ ਖੜੀ ਹੈ।੩।

੮. ਹੇ ਪ੍ਰਭੂ, ਨਾਨਕ ਤੇਰੇ ਨਾਮ ਦਾ ਵਪਾਰੀ ਬਣਿਆ ਹੈ, ਤੂੰ ਮਾਲਕ ਮੇਰੀ ਪੂੰਜੀ ਹੈਂ।

੯. (ਮੈਂ ਸਮਝਦਾ ਹਾਂ ਕਿ) ਮੇਰੇ ਮਨ ਦਾ ਭਰਮ ਤਦ ਮਿਟ ਸਕਦਾ ਹੈ ਜੇ ਮੈਂ ਤੇਰੀ ਸਿਫਤ ਸਾਲਾਹ ਵਿਚ ਲਗਾਂ ਅਤੇ ਇਸੇ ਦਾਤ ਲਈ ਬੇਨਤੀ ਕਰਦਾ ਰਹਾਂ (ਮੁੜ ਤੂੰ ਮੈਨੂੰ ਜ਼ਰੂਰ ਦਿਸ ਪਏਂਗਾ)।੪।੧।

## ੨

**੧. ਗੁਣਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ।**
**੨. ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ।੧।**
**੩. ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ।੧।ਰਹਾਉ।**
**੪. ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ।**
**੫. ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ।੨।**
**੬. ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ।**
**੭. ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰਵਾਸੁ।੩।**
**੮. ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ।**
**੯. ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ।੪।੨।**

## ਪਦ-ਅਰਥ

**ਗੁਣਵੰਤੀ**—ਗੁਣਵਾਨ ਇਸਤ੍ਰੀ, ਗੁਰਮੁਖਿ; **ਨਿਰਗੁਣਿ**—ਗੁਣਹੀਨ ਇਸਤ੍ਰੀ, ਮਨਮੁਖ; **ਕੂਕੇ**—ਰੋਂਦੀ ਹੈ; **ਥੀ ਰਹੈ**—ਹੋ ਜਾਵੇ; **ਰੀਸਾਲੂ**—ਰਸਾਂ ਦਾ ਘਰ; **ਧਨ**—ਇਸਤ੍ਰੀ; **ਕਰਣੀ**—ਸ਼ੁਭ ਕਰਨੀ; **ਕਾਮਣ**—ਜਾਦੂ; **ਮਾਣਕ**—ਹੀਰਾ, ਮਣਕਾ; **ਦਸਾਈ**—ਪੁਛਦੀ ਹਾਂ; **ਜੁਲਾ**—ਚਲਾਂ, ਟੁਰਾਂ; **ਅੰਮੜੀਆਸੁ**—ਪੁਜ ਗਈ; **ਅਕੂਅਣਾ**—ਬੋਲ ਨਹੀਂ; **ਘਰਵਾਸੁ**—ਘਰ ਦਾ ਵਾਸਾ; **ਬਾਹਰਾ**—ਬਿਨਾਂ; **ਲਗੀ**—ਜੁੜੀ ਰਹੇ ।

## ਟੀਕਾ

੧. ਗੁਣਵਾਨ (ਗੁਰਮੁਖ) ਜੀਵ-ਇਸਤ੍ਰੀ ਪ੍ਰਭੂ ਪਤੀ ਦੇ ਮਿਲਾਪ ਦਾ ਆਨੰਦ ਮਾਣਦੀ ਹੈ, ਨਿਰਗੁਣ (ਮਨਮੁਖ) ਕਿਉਂ ਰੋਂਦੀ ਹੈ (ਕਿ ਮੇਲ ਨਹੀਂ ਹੋਇਆ, ਗੁਣਾਂ ਤੋਂ ਬਿਨਾਂ ਮੇਲ ਨਹੀਂ ਹੋ ਸਕਦਾ) ।

੨. ਪਰ ਜੇ ਉਹ ਵੀ ਗੁਣਵਾਨ ਹੋ ਜਾਵੇ ਤਾਂ ਉਹ ਵੀ ਪ੍ਰਭੂ ਪਤੀ ਦੇ ਮਿਲਾਪ ਦਾ ਅਨੰਦ ਪ੍ਰਾਪਤ ਕਰ ਸਕਦੀ ਹੈ । ੧ ।

੩. ਮੇਰੇ ਪ੍ਰਭੂ ਪਤੀ ਸਾਰੇ ਸੁਖਾਂ ਦਾ ਘਰ ਹੈ, ਫਿਰ ਜੀਵ ਇਸਤ੍ਰੀ ਸੁਖਾਂ ਨੂੰ ਭੋਗਣ ਲਈ ਹੋਰ ਵਸੀਲੇ ਕਿਉਂ ਭਾਲਦੀ ਹੈ ? । ੧ । ਰਹਾਉ ।

੪. ਜੇ (ਜੀਵ ਇਸਤ੍ਰੀ) ਸ਼ੁਭ ਕਰਨੀ ਨੂੰ ਜਾਦੂ ਬਣਾਏ ਅਤੇ ਆਪਣੇ ਮਨ ਨੂੰ ਧਾਗਾ ਬਣਾਏ,

੫. ਤਾਂ ਉਸਨੂੰ (ਨਾਮ ਰੂਪ) ਮਾਣਕ ਨੂੰ ਜੋ ਕਿਸੇ (ਮਾਇਕ) ਮੁਲ ਨਹੀਂ ਮਿਲਦਾ, ਚਿਤ ਧਾਗੇ ਨਾਲ ਪਰੋ ਲੈਣਾ ਚਾਹੀਦਾ ਹੈ । ੨ ।

੬. ਹੇ ਪ੍ਰਭੂ ਤੇਰੇ (ਦੇਸ਼ ਦਾ) ਰਸਤਾ ਪੁਛਦੀ ਹਾਂ ਪਰ ਉਸ ਰਸਤੇ ਤੇ ਚਲਦੀ ਨਹੀਂ, ਐਵੇਂ ਆਖਦੀ ਹਾਂ ਕਿ ਮੈਂ ਤੇਰੇ ਦੇਸ ਪੁਜ ਗਈ ਹੋਈ ਹਾਂ ।

੭. ਜਦੋਂ ਮੇਰੀ ਤੇਰੇ ਨਾਲ ਬੋਲਚਾਲ ਨਹੀਂ ਹੈ, ਮੇਰਾ ਵਾਸਾ ਤੇਰੇ ਘਰ ਕਿਵੇਂ ਹੋ ਸਕਦਾ ਹੈ ? । ੩ ।

੮. (ਨਾਨਕ) ਇਕ ਪ੍ਰਭੂ ਤੋਂ ਬਿਨਾਂ ਹੋਰ ਕੋਈ ਸੁਖਾਂ ਦਾ ਸੋਮਾ ਨਹੀਂ ।

੯. ਉਸ ਪ੍ਰਭੂ ਪਤੀ ਨਾਲ ਜੋ ਜੀਵ-ਇਸਤ੍ਰੀ ਜੁੜੀ ਰਹੇ ਤਾਂ ਉਹ ਵੀ ਉਸ ਦੇ ਮਿਲਾਪ ਦਾ ਅਨੰਦ ਪ੍ਰਾਪਤ ਕਰ ਲੈਂਦੀ ਹੈ । ੪ । ੨ ।

### ੩

**੧. ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ।**

**੨. ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ।**

੩. ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ।

੪. ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ।

੫. ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ।

੬. ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ।

੭. ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ।

੮. ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ।

੯. ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ।

੧੦. ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ।

੧੧. ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ।

੧੨. ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ।

੧੩. ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ।

੧੪. ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ।

੧੫. ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ।

੧੬. ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ।

੧੭. ਆਉ ਸੁਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ।

੧੮. ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ।

੧੯. ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ।

੨੦. ਕਿਉ ਨ ਮਰੀਜੈ ਜੀਅੜਾ ਨਾ ਦੀਜੈ ਜਾ ਸਹੁ ਭਇਆ ਵਿਡਾਣਾ ।੧।੩।

## ਪਦ-ਅਰਥ

**ਮੋਰੀ**—ਮੋਰਾਂ ਨੇ, **ਰੁਣ ਝੁਣ**—ਮਿੱਠਾ, ਖ਼ੁਸ਼ੀ ਦਾ ਗੀਤ; **ਮੁੰਧ**—ਇਸਤ੍ਰੀ; **ਕਟਾਰੇ**—ਕਟਾਰ; **ਜੇਵੜਾ**—ਜੇਵੜਾ, ਰਸੀ; **ਭੰਨ**—ਤੋੜ ਦੇ; **ਮਨੀਆਰੁ**—ਚੂੜੀਆਂ ਚੜ੍ਹਾਉਣ ਵਾਲਾ, ਗਹੂ; **ਵੰਗੜੀਆਹ**—ਵੰਗਾਂ; **ਦਾਧੀ**—(ਵਿਛੋੜੇ ਵਿਚ) ਸੜੀ ਹੋਈ; **ਅੰਬਾਲੀ**—ਅੰਮਆਲੀ, ਸਖੀ; **ਮਾਠਿ ਗੁੰਦਾਈ ਪਟੀਆ**—ਘੱਟ ਕੇ ਪਟੀਆਂ ਬਣਾਈਆਂ; **ਵਿਸੂਰਿ ਵਿਸੂਰੇ**—ਝੂਰ ਝੂਰ ਕੇ; **ਬਿਰਹਾ**—ਵਿਛੋੜਾ; **ਜਲ**—ਹੰਝੂ; **ਕਨਿ**—ਪਾਸ; **ਸੁਭਾਗੀ**—ਭਾਗਾਂ ਵਾਲੀਏ; **ਵਿਡਾਣਾ**—ਬੇਗਾਨਾ ।

## ਟੀਕਾ

੧. (ਜੀਵ ਇਸਤ੍ਰੀ ਆਪਣੇ ਰੂਪ ਰੰਗ ਤੇ ਸ਼ਿੰਗਾਰ ਦੇ ਮਾਣ ਵਿਚ ਪਹਿਲਾਂ ਸਮਝਦੀ ਹੈ ਕਿ ਉਸਨੇ ਪ੍ਰਭੂ ਪਤੀ ਨੂੰ ਪ੍ਰਸੰਨ ਕੀਤਾ ਹੋਇਆ ਹੈ ਤੇ ਇਉਂ ਬੋਲਦੀ ਹੈ) ਹੇ ਭੈਣੋ, ਸਾਵਣ ਦਾ ਮਹੀਨਾ ਆਇਆ ਹੈ, ਮੋਰਾਂ ਨੇ ਮਿਠੇ ਗੀਤ ਗਾਣੇ ਆਰੰਭ ਦਿੱਤੇ ਹਨ (ਮੇਲ ਲਈ ਕਹਿਆ ਸੁਹਾਵਣਾ ਸਮਾਂ ਹੈ)।

੨. (ਬੜੇ ਮਾਣ ਵਿਚ ਆਪਣੇ ਆਪ ਨੂੰ ਸੰਬੋਧਨ ਕਰਦੀ ਹੈ) ਹੇ ਮੁੰਧੇ, ਤੇਰੇ ਨੈਣ ਕਟਾਰੇ (ਦਿਲਾਂ ਨੂੰ ਘਾਇਲ ਕਰਨ ਵਾਲੇ) ਰਸੀਆਂ ਵਾਂਗ ਜਕੜ ਲੈਂਦੇ ਹਨ, ਪ੍ਰਭੂ ਪਤੀ ਨੂੰ ਇਨ੍ਹਾਂ ਤੇਰੇ ਪ੍ਰੇਮ ਵਿਚ ਲੁਭਾਇਮਾਨ ਕੀਤਾ ਹੋਇਆ ਹੈ (ਉਹ ਆਪੇ ਹੀ ਤੈਨੂੰ ਮਿਲੇਗਾ)।

੩. (ਇਹ ਕਹਿੰਦਿਆਂ ਸਾਰ ਉਸਦੇ ਸਾਹਮਣੇ ਪਤੀ ਦਾ ਸੁੰਦਰ ਸਰੂਪ ਆ ਜਾਂਦਾ ਹੈ ਤੇ ਸ਼ਰਮਸਾਰ ਹੁੰਦੀ ਹੈ) ਮੈਂ ਤੇਰੇ ਦਰਸ਼ਨ ਤੋਂ ਕੁਰਬਾਨ ਹੋ ਹੋ ਜਾਂਦੀ ਹਾਂ, ਮੈਂ ਤੇਰੇ ਨਾਮ ਤੋਂ ਵਾਰਨੇ ਜਾਂਦੀ ਹਾਂ।

੪. ਜੇ ਮੈਂ ਮਾਣ ਕੀਤਾ ਹੈ ਤਾਂ ਇਸ ਲਈ ਕਿ ਤੂੰ ਮੇਰਾ ਹੈਂ, ਨਹੀਂ ਤਾਂ ਮੈਨੂੰ ਕਿਸ ਗੱਲ ਦਾ ਮਾਣ ਹੋ ਸਕਦਾ ਹੈ ?

੫. (ਹੁਣ ਉਸਨੂੰ ਆਪਣਾ ਅਸਲਾ ਸਾਹਮਣੇ ਆ ਜਾਂਦਾ ਹੈ ਤੇ ਹਾਰ ਸ਼ਿੰਗਾਰ ਫੋਕੇ ਲਗਣ ਲਗ ਜਾਦੇ ਹਨ) ਹੇ ਮੁੰਧੇ, ਭੰਨ ਦੇਹ ਇਹ ਚੂੜਾ ਸਮੇਤ ਪਲੰਘ ਦੇ ਤੇ ਸਮੇਤ ਆਪਣੀਆਂ ਬਾਹਾਂ ਤੇ ਪਲੰਘ ਦੀਆਂ ਹੀਆਂ ਦੇ।

੬. ਹੇ, ਇਤਨੇ ਸ਼ਿੰਗਾਰ ਕਰਨ ਵਾਲੀਏ, ਤੇਰਾ ਪਤੀ ਤਾਂ ਹੋਰਾਂ ਨਾਲ ਪ੍ਰੇਮ ਕਰਦਾ ਹੈ (ਤੈਨੂੰ ਕਾਹਦਾ ਮਾਣ ਹੈ ?)।

੭. ਨਾ ਤੂੰ ਉਸ ਚੂੜੀਆਂ ਚੜ੍ਹਾਣ ਵਾਲੇ ਗੁਰੂ (ਦੀ ਸ਼ਰਨ ਲਈ ਹੈ), ਨਾ ਤੇਰੇ ਪਾਸ ਉਹ ਚੂੜੀਆਂ ਤੇ ਵੰਗਾਂ ਹਨ (ਗੁਣਾਂ ਤੇ ਭਗਤੀ ਭਾਵ ਦੀਆਂ) ਜਿਹੜੀਆਂ ਪਾ ਕੇ ਪਤੀ-ਪ੍ਰਭੂ ਨੂੰ ਮਿਲ ਸਕੀਦਾ ਹੈ।

੮. ਤੇਰੀਆਂ ਉਹ ਬਾਹਾਂ ਜੋ ਪਤੀ ਦੇ ਗਲ ਨਹੀਂ ਲਗੀਆਂ, ਉਹ ਬਾਹਾਂ ਸੜ ਜਾਣ।

੯. ਸਾਰੀਆਂ ਸਹੇਲੀਆਂ ਪਤੀ ਪ੍ਰਭੂ ਨੂੰ ਮਾਨਣ ਗਈਆਂ ਹਨ, ਮੈਂ (ਵਿਛੋੜੇ ਦੀ ਅੱਗ ਵਿਚ) ਸੜੀ ਹੋਈ ਕਿਸ ਦੇ ਦਰਵਾਜ਼ੇ ਤੇ ਜਾਵਾਂ ?

੧੦. ਹੇ ਸਖੀ, ਮੈਂ ਭਲੀ ਸੁਚੱਜੀ ਹਾਂ (ਕਾਹਦੀ ਸੁਚੱਜੀ ਹਾਂ) ਜਦ ਕਿ ਮੈਂ ਹੇ ਪਤੀ, ਤੈਨੂੰ ਕਿਸੇ ਇਕ ਕਾਰਨ ਵੀ (ਕਿਸੇ ਇਕ ਗੁਣ ਨਾਲ ਵੀ) ਪਸੰਦ ਨਹੀਂ।

੧੧. ਮੈਂ ਘੋਟ ਘੋਟ ਕੇ ਪਟੀਆਂ ਭੀ ਬਣਾਈਆਂ ਹਨ ਅਤੇ ਸਿਰ ਦਾ ਚੀਰ ਸੰਧੂਰ ਨਾਲ ਵੀ ਭਰਿਆ ਹੈ।

੧੨. ਪਰ ਅੱਗੇ ਜਾ ਕੇ ਮੈਂ ਪ੍ਰਵਾਨ ਨਹੀਂ ਚੜ੍ਹਨਾ, ਇਸ ਲਈ ਮੈਂ ਝੂਰ ਝੂਰ ਕੇ ਮਰਦੀ ਹਾਂ।

੧੩. ਮੈਂ ਰੋ ਰਹੀ ਹਾਂ, ਮੈਨੂੰ ਰੋਂਦੀ ਨੂੰ ਵੇਖਕੇ ਸਭ ਜਗ ਰੋਣ ਲਗ ਪਇਆ ਅਤੇ ਰੋਣ ਲਗ ਪਏ ਹਨ ਬਨ ਦੇ ਪੰਛੀ ਵੀ (ਇੰਨੀ ਹੈ ਮੇਰੀ ਦੁਖੀ ਹਾਲਤ)।

੧੪. ਪਰ ਮੇਰੇ ਅੰਦਰ ਦਾ ਵਿਛੋੜਾ, ਜਿਸਨੇ ਮੈਨੂੰ ਪਤੀ ਪ੍ਰਭੂ ਤੋਂ ਵਿਛੋੜਿਆ ਸੀ, ਉਹ ਨਹੀਂ ਰੋਇਆ (ਜੇ ਰੋਂਦਾਂ ਤਾਂ ਹੁਣ ਤਕ ਸਾਰਾ ਵਿਛੋੜਾ ਦੂਰ ਹੋ ਗਇਆ ਹੁੰਦਾ)।

੧੫. ਹੇ ਪ੍ਰਭੂ, ਤੂੰ ਮੈਨੂੰ ਇਕ ਵਾਰ ਸੁਪਨੇ ਵਿਚ (ਜਦ ਮੈਂ ਦੁਨੀਆਂ ਵਲੋਂ ਸੁਤੀ ਸਾਂ ਤੇ ਤੇਰੇ ਵਿਚ ਜਾਗੀ ਸਾਂ) ਮਿਲਿਆ ਸੀ, ਤੇ ਵਿਛੜ ਗਇਆ ਸੀ, ਮੈਂ ਹੰਝੂ ਭਰਕੇ ਰੋਈ ਸਾਂ।

੧੬. ਮੈਂ, ਹੇ ਪ੍ਰਭੂ, ਤੇਰੇ ਪਾਸ ਅਪੜ ਨਹੀਂ ਸਕਦੀ ਅਤੇ ਨਾਹੀ ਕਿਸੇ ਨੂੰ ਤੇਰੇ ਵਲ ਭੇਜ ਸਕਦੀ ਹਾਂ। (ਗੁਣਾਂ ਹੀਣ ਹੋਣ ਕਰਕੇ ਨਾ ਮੈਂ ਆਪ ਤੇਰੇ ਤਕ ਪੁਜ ਸਕਦੀ ਹਾਂ, ਨਾ ਕੋਈ ਹੋਰ ਮੈਂ ਗੁਣਹੀਣ ਦੀ ਖਾਤਰ ਜਾਣ ਨੂੰ ਤਿਆਰ ਹੈ)।

੧੭. ਹੇ ਭਾਗਾਂ ਵਾਲੀਏ ਨੀਂਦੇ, ਤੂੰ ਹੀ ਆ ਜਾ ਕਿ ਸ਼ਾਇਦ ਪਤੀ ਦੇ ਦਰਸ਼ਨ ਹੋ ਜਾਣ, ਜਿਵੇਂ ਕਿ ਇਕ ਵਾਰ ਅੱਗੇ ਆਈ ਸੈਂ।

੧੮. (ਨਾਨਕ, ਆਖ ਕਿ) ਹੇ ਮੇਰੇ ਮਾਲਕ, ਜੇ ਕੋਈ ਤੇਰੀ ਗੱਲ ਸੁਣਾਵੇ ਤਾਂ ਉਸ ਦੀ ਭੇਟਾ ਕੀ ਕਰੀਏ ?

੧੯. (ਉਤਰ ਇਹ ਹੈ) ਉਸ ਨੂੰ ਸਿਰ ਵਢ ਕੇ ਬੈਠਣ ਲਈ ਦੇਈਏ ਤੇ ਫਿਰ ਬਿਨਾਂ ਸਿਰ ਦੇ ਉਸ ਦੀ ਸੇਵਾ ਕਰਦੇ ਰਹੀਏ।

੨੦. ਜਦੋਂ ਪ੍ਰਭੂ ਪਤੀ ਬਿਗਾਨਾ ਹੋ ਗਇਆ ਹੋਵੇ (ਜਿਵੇਂ ਮੇਰਾ ਹੋ ਗਇਆ ਹੋਇਆ ਹੈ) ਤਾਂ (ਉਸ ਨੂੰ ਮੰਨਾਣ ਲਈ) ਆਪਾ ਭਾਵ ਤੋਂ ਮਰ ਕਿਉਂ ਨਾ ਜਾਈਏ ਅਤੇ ਜਾਨ ਉਸ ਤੋਂ ਘੁਮਾ ਕਿਉਂ ਨਾ ਦੇਈਏ ? ੧।੩।

## ਵਡਹੰਸੁ ਮਹਲਾ ੧ ਛੰਤ

### ੧

੧. **ਕਾਇਆ ਕੂੜਿ ਵਿਗਾੜਿ ਕਾਹੇ ਨਾਈਐ।**
੨. **ਨਾਤਾ ਸੋ ਪਰਵਾਣੁ ਸਚੁ ਕਮਾਇਐ।**
੩. **ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ।**
੪. **ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ।**
੫. **ਜਿਥੇ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ।**
੬. **ਕਾਇਆ ਕੂੜਿ ਵਿਗਾੜਿ ਕਾਹੇ ਨਾਈਐ। ੧।**
੭. **ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ।**

੮. ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ।
੯. ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ।
੧੦. ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ।
੧੧. ਨਦਰਿ ਤੁਧੁ ਅਰਦਾਸਿ ਮੇਰੀ ਜਿਨਿ ਆਪੁ ਉਪਾਇਆ ।
੧੨. ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ । ੨ ।
੧੩. ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ।
੧੪. ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ।
੧੫. ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ।
੧੬. ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ।
੧੭. ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ।
੧੮. ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ । ੩ ।
੧੯. ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ।
੨੦. ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ।
੨੧. ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ।
੨੨. ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ।
੨੩. ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ।
੨੪. ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ । ੪ । ੧ ।

## ਪਦ-ਅਰਥ

**ਵਿਗਾੜਿ**—ਵਿਗਾੜ ਕੇ, ਮੈਲਾ ਕਰਕੇ; **ਤਾਮਿ**—ਤਦੋਂ; **ਸੁਰਤਿ**—ਸੋਝੀ; **ਕਹਿਆ**—(ਨਾਮ) ਕਹਿਆ, ਸਿਮਰਿਆ; **ਜਾਮਿ**—ਜਦੋਂ; **ਵਾਰੀ**—ਜਨਮ ਦੀ ਵਾਰੀ; **ਵਾਵਣਾ**—ਵਜਾਉਣਾ, ਵਿਅਰਥ ਬੋਲਣਾ, ਬਕਣਾ; **ਕਉੜਾ**—ਭਾਵ ਦੁਖ; **ਮੀਠਾ**—ਭਾਵ ਸੁਖ; **ਸਮਸਰੇ**—ਬਰਾਬਰ ।

## ਟੀਕਾ

੧. ਸਰੀਰ ਨੂੰ ਝੂਠ ਨਾਲ ਮੈਲਾ ਕਰਕੇ (ਤੀਰਥ) ਇਸ਼ਨਾਨ ਦਾ ਕੀ ਲਾਭ ਹੈ ?

੨. ਪ੍ਰਭੂ ਨੂੰ ਪਰਵਾਨ ਹੈ ਉਹ ਇਸ਼ਨਾਨ ਜੇ ਸੱਚ ਨੂੰ ਜੀਵਨ ਵਿਚ ਕਮਾਇਆ ਜਾਵੇ ।

੩. ਜਦੋਂ ਸੱਚ ਦਾ ਜੀਵਨ ਜੀ ਕੇ ਕੋਈ ਸੱਚਾ ਬਣੇ ਤਾਂ ਉਸ ਨੂੰ ਪ੍ਰਭੂ-ਸੱਚਾ ਮਿਲਦਾ ਹੈ ।

੪. (ਚੰਗੇ) ਲੇਖ ਲਿਖਣ ਤੋਂ ਬਿਨਾਂ, (ਚੰਗੇ ਕਰਮ ਕਰਨ ਦੋਂ ਬਿਨਾਂ) ਠੀਕ ਸੋਝੀ ਨਹੀਂ ਬਣਦੀ ਐਵੇਂ ਬੋਲ ਬੋਲ ਕੇ (ਝੂਠੇ ਦਾਅਵੇ ਕਰਕੇ) ਸਗੋਂ ਖਪੀਦਾ ਹੈ।

੫. (ਇਸ ਲਈ) ਜਿਥੇ ਵੀ ਜਾ ਕੇ ਬੈਠੀਏ, ਉਤਮ ਗੱਲਾਂ ਕਰੀਏ ਅਤੇ ਆਪਣੀ ਸੁਰਤ ਵਿਚ ਨਾਮ ਸ਼ਬਦ ਨੂੰ ਲਿਖਾਈਏ (ਉਕਰੀਏ)।

੬. ਸਰੀਰ ਨੂੰ ਝੂਠ ਨਾਲ ਮੈਲਾ ਕਰਕੇ ਇਸ਼ਨਾਨ ਦਾ ਕੀ ਲਾਭ ਹੈ ? । ੧ ।

੭. ਹੇ ਪ੍ਰਭੂ ਮੈਂ ਤੇਰਾ ਨਾਮ ਤਦ ਹੀ ਕਹਿ (ਸਿਮਰ) ਸਕਿਆ ਹਾਂ, ਜਦ ਤੂੰ ਆਪ ਮੇਰ ਤੋਂ ਸਿਮਰਾਇਆ ਹੈ।

੮. (ਉਸਦੀ ਕ੍ਰਿਪਾ ਨਾਲ ਹੀ) ਪ੍ਰਭੂ ਦਾ ਅੰਮ੍ਰਿਤ ਨਾਮ ਮੇਰੇ ਮਨ ਨੂੰ ਚੰਗਾ ਲਗਾ ਹੈ।

੯. ਜਦੋਂ ਮੇਰੇ ਮਨ ਵਿਚ ਨਾਮ ਚੰਗਾ ਲਗ ਗਇਆ ਤਾਂ ਦੁਖਾਂ ਨੇ ਆਪਣਾ ਡੇਰਾ ਚੁਕ ਲਇਆ।

੧੦. ਹੇ ਪ੍ਰਭੂ, ਪਰ ਜਦੋਂ ਤੂੰ ਹੁਕਮ ਕੀਤਾ, ਤਦੋਂ ਸੁਖ ਮੇਰੇ ਹਿਰਦੇ ਵਿਚ ਆ ਵਸਿਆ।

੧੧. ਮੇਰਾ ਕੰਮ ਕੇਵਲ ਬੇਨਤੀ ਕਰਨਾ ਹੈ, ਮਿਹਰ ਕਰਨਾ ਤੇਰਾ ਕੰਮ ਹੈ (ਮੈਂ ਕੁਝ ਵੀ ਨਹੀਂ) ਮੇਰਾ ਸਾਰਾ ਆਪਣਾ ਆਪ ਤੂੰ ਹੀ ਬਣਾਇਆ ਹੈ।

੧੨. ਹੇ ਪ੍ਰਭੂ ਤੇਰਾ ਨਾਮ ਮੈਂ ਤਦ ਹੀ ਕਹਿ ਸਕਦਾ ਹਾਂ ਜੇ ਤੂੰ ਆਪ ਮੇਰੇ ਤੋਂ ਸਿਮਰਾਏਂ । ੨ ।

੧੩. ਮਾਲਕ ਪ੍ਰਭੂ ਜੀਵਾਂ ਦੀ ਕਿਰਤ (ਕੀਤੇ ਕਰਮਾਂ) ਅਨੁਸਾਰ ਜਨਮ ਦਿੰਦਾ ਹੈ।

੧੪. ਇਸ ਲਈ ਕਿਸੇ ਨੂੰ ਮੰਦਾ ਆਖ ਕੇ ਕੋਈ ਝਗੜਾ ਨਹੀਂ ਪਾਣਾ ਚਾਹੀਦਾ (ਹੁੰਦਾ ਸਭ ਕੁਝ ਉਸਦੇ ਨੇਮਾਂ ਅਨੁਸਾਰ ਹੈ। ਮੰਦੇ ਵੀ ਉਸਦੇ ਹੁਕਮ ਅਨੁਸਾਰ ਹੀ ਮੰਦੇ ਹੁੰਦੇ ਹਨ) ਮੰਦੇ ਨੂੰ ਮਾੜਿਆਂ ਆਖਿਆਂ ਪ੍ਰਭੂ ਨਾਲ ਝਗੜਾ ਹੈ।

੧੫. ਮਾਲਕ ਨਾਲ ਝਗੜਾ ਨਹੀਂ ਪਾਣਾ ਚਾਹੀਦਾ, ਇਸ ਤਰ੍ਹਾਂ ਆਪਣੇ ਆਪ ਨੂੰ ਤਬਾਹ ਕਰਨਾ ਹੁੰਦਾ ਹੈ।

੧੬. ਜਿਸ ਮਾਲਕ ਨਾਲ (ਅਤੁਟ) ਸੰਗਤ ਹੈ (ਪਕਾ ਨਾਤਾ ਹੈ, ਜੀਵਨ ਆਧਾਰ ਜੁ ਹੋਇਆ) ਉਸ ਨਾਲ ਸ਼ਰੀਕੀ (ਬਰਾਬਰੀ) ਦੇ ਭਾਵ ਵਿਚ ਕਿਉਂ ਗਿਲੇ ਕਰਨੇ ਹੋਏ।

੧੭. (ਸਗੋਂ) ਜੋ ਉਹ ਦੇਵੇ ਉਹ (ਖਿੜੇ ਮੱਥੇ) ਸਹਿਣਾ ਚਾਹੀਦਾ ਹੈ, ਆਪਣੇ ਮਨ ਨੂੰ ਹੀ ਸਮਝਾਣਾ ਚਾਹੀਦਾ ਹੈ, ਮੂੰਹੋਂ ਗਿਲੇ ਆਖ ਕੇ ਵਿਅਰਥ ਨਹੀਂ ਬਕਣਾ ਚਾਹੀਦਾ।

੧੮. ਮਾਲਕ ਪ੍ਰਭੂ ਜੀਵਾਂ ਦੀ ਕਿਰਤ (ਕੀਤੇ ਕਰਮਾਂ) ਅਨੁਸਾਰ ਜਨਮ ਦਿੰਦਾ ਹੈ । ੩ ।

੧੯. ਪਰਮਾਤਮਾ ਨੇ ਸਾਰੀ ਰਚਨਾ ਆਪ ਪੈਦਾ ਕੀਤੀ ਹੈ ਅਤੇ ਹਰ ਇਕ ਜੀਵ ਤੇ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ ।

੨੦. (ਜੀਵ ਇਸ ਗੱਲ ਨੂੰ ਸਮਝਦੇ ਨਹੀਂ) ਕੋਈ ਵੀ ਦੁਖ ਨਹੀਂ ਮੰਗਦਾ, ਸਭ ਕੋਈ ਸੁਖ ਹੀ ਮੰਗਦਾ ਹੈ ।

੨੧. ਪਰ ਸਭ ਕੋਈ ਮੰਗ ਮੰਗ ਕੇ ਵੇਖ ਲੈਂਦਾ ਹੈ ਕਿ ਜੋ ਮਾਲਕ ਨੂੰ ਭਾਉਂਦਾ ਹੈ, ਉਹੋ ਉਹ ਕਰਦਾ ਹੈ ।

੨੨. ਪੁੰਨ ਦਾਨ ਜਾਂ ਹੋਰ ਅਨੇਕ ਕਰਮ ਨਾਮ ਦੇ ਬਰਾਬਰ ਨਹੀਂ (ਨਾਮ ਦੀ ਦਾਤ ਸਭ ਤੋਂ ਵੱਡੀ ਹੈ) ।

੨੩. (ਨਾਨਕ) ਜਿਨ੍ਹਾਂ ਨੂੰ ਨਾਮ ਮਿਲਿਆ ਹੈ, ਉਨ੍ਹਾਂ ਉਤੇ ਕਦੇ ਦੀ ਧੁਰੋਂ (ਪ੍ਰਭੂ ਦੀ ਦਰਗਾਹ ਤੋਂ) ਬਖ਼ਸ਼ਿਸ਼ ਹੋਈ ਹੈ ।

੨੪. ਪਰਮਾਤਮਾ ਨੇ ਸਾਰੀ ਰਚਨਾ ਆਪ ਪੈਦਾ ਕੀਤੀ ਹੈ ਅਤੇ ਹਰ ਇਕ ਜੀਵ ਤੇ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ । ੪ । ੧ ।

## ੨

੧. ਕਰਹੁ ਦਇਆ ਤੇਰਾ ਨਾਮੁ ਵਖਾਣਾ ।
੨. ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ।
੩. ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ।
੪. ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ।
੫. ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ।
੬. ਸਦਾ ਦਇਆ ਕਰਹੁ ਆਪਣੀ ਤਾਮਿ ਨਾਮੁ ਵਖਾਣਾ । ੧ ।
੭. ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ।
੮. ਦੂਖੁ ਗਇਆ ਸੁਖੁ ਆਇ ਸਮਾਣਾ ।
੯. ਗਾਵਨਿ ਸੁਰਿਨਰ ਸੁਘੜ ਸੁਜਾਣਾ ।
੧੦. ਸੁਰਿਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ।
੧੧. ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ।
੧੨. ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ।
੧੩. ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ । ੨ ।
੧੪. ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ।

੧੫. ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ।
੧੬. ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ।
੧੭. ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ।
੧੮. ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ।
੧੯. ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ। ੩।
੨੦. ਹਉ ਬਲਿਹਾਰੀ ਸਾਚੇ ਨਾਵੈ।
੨੧. ਰਾਜੁ ਤੇਰਾ ਕਬਹੁ ਨ ਜਾਵੈ।
੨੨. ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ।
੨੩. ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ।
੨੪. ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ।
੨੫. ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ। ੪।
੨੬. ਜੁਗਹ ਜੁਗੰਤਰਿ ਭਗਤ ਤੁਮਾਰੇ।
੨੭. ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ।
੨੮. ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ।
੨੯. ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ।
੩੦. ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ।
੩੧. ਜੁਗਹੁ ਜੁਗੰਤਰਿ ਭਗਤ ਤੁਮਾਰੇ। ੫।
੩੨. ਵਡੇ ਮੇਰੇ ਸਾਹਿਬਾ ਅਲਖ ਅਪਾਰਾ।
੩੩. ਕਿਉਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ।
੩੪. ਨਦਰਿ ਕਰਹਿ ਤਾ ਸਾਚੁ ਪਛਾਣਾ।
੩੫. ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ।
੩੬. ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ।
੩੭. ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ।
੩੮. ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ। ੬।
੩੯. ਤੇਰੇ ਬੰਕੇ ਲੋਇਣ ਦੰਤ ਰੀਸਾਲਾ।
੪੦. ਸੋਹਣੇ ਨਕ ਜਿਨ ਲੰਮੜੇ ਵਾਲਾ।
੪੧. ਕੰਚਨ ਕਾਇਆ ਸੁਇਨੇ ਕੀ ਢਾਲਾ।
੪੨. ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ।

੪੩. ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ।
੪੪. ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ।
੪੫. ਬੰਕੇ ਲੋਇਣ ਦੰਤ ਰੀਸਾਲਾ । ੭ ।
੪੬. ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ।
੪੭. ਕੁਹਕਨਿ ਕੋਕਿਲਾ ਤਰਲ ਜੁਆਣੀ ।
੪੮. ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ।
੪੯. ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ।
੫੦. ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ।
੫੧. ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ । ੮ । ੨ ।

## ਪਦ-ਅਰਥ

**ਵਖਾਣਾ**—ਜਪਾਂ; **ਧੰਧੈ**—ਆਹਰ ਵਿਚ; **ਭਿਖ ਭਵਾਈਆ**—ਭਿਖਿਆ ਲਈ ਭੁਆਂਦਾ ਹੈ; **ਸੁਰਿਨਰ**—ਸੁਰੀ ਨਰ, ਉੱਤਮ ਪੁਰਸ਼; **ਅਹਿਲਾ**—ਆਹਲਾ, ਉੱਤਮ; **ਮੂਲੇ**—ਬਿਲਕੁਲ; **ਵਖਤੁ**—ਵੇਲਾ; **ਭਾਉ**—ਪ੍ਰੇਮ; **ਸਉ**—ਸੁਆਦ; **ਚਾਕਰੁ**—ਸੇਵਕ, ਦਾਸ; **ਸਹਜਿ**—ਤਿੰਨ ਗੁਣਾਂ ਤੋਂ ਉਤੇ ਚੌਥਾ ਪਦ; **ਜੁਗਹ ਜੁਗੰਤਰਿ**—ਜੁਗਾਂ ਜੁਗਾਂ ਵਿਚ; **ਉਬਾਰੇ**—ਬਚਾ ਲਏ; **ਸਹਸਾ**—ਭਰਮ; **ਬੰਕੇ**—ਬਾਂਕੇ, ਸੋਹਣੇ; **ਲੋਇਣ**—ਨੈਣ; **ਦੰਤ ਰੀਸਾਲਾ**—ਸੋਹਣੇ ਦੰਦ; **ਲੰਮੜੇ**—ਲੰਮੇਂ; **ਕੰਚਨ**—ਸੋਨਾ; **ਢਾਲਾ**—ਢਲੀ ਹੋਈ; **ਸੋਵੰਨ**—ਸੋਨੇ ਦੀ; **ਕ੍ਰਿਸਨ ਮਾਲਾ**—ਕ੍ਰਿਸ਼ਨ ਦੀ ਮਾਲਾ ਜੋ ਗੋਡਿਆਂ ਤਕ ਸੀ, ਜਪਮਾਲਾ; **ਮਹੇਲੀਹੋ**—ਇਸਤ੍ਰੀਓ; **ਜਾਲਾ**—ਜੰਗਾਲ, ਮੈਲ; **ਮਧੁਰਾੜੀ**—ਮਿੱਠੀ, ਮਧੁਰ; **ਬਾਣੀ**—ਬੋਲੀ; **ਕੁਹਕਨਿ**—ਕੂਕਦੀਆਂ ਹਨ; **ਕੋਕਿਲਾ**—ਕੋਇਲਾ; **ਤਰਲ**--ਚਮਕੀਲੀ, ਚੰਚਲ; **ਜੁਆਣੀ**—ਜੁਆਨੀ; **ਸਾਰੰਗ**—ਹਾਥੀ; **ਪਗ**—ਪੈਰ; **ਠਿਮਿ ਠਿਮਿ**—ਮਟਕ ਮਟਕ ਕੇ; **ਸੰਧੂਰਏ**—ਸੰਧੂਰਦਾ ਹੈ; **ਸ੍ਰੀਰੰਗ**—ਲਛਮੀ ਦਾ ਪਤੀ, ਪ੍ਰਭੂ; **ਮਾਤੀ**—ਮਸਤ; **ਉਦਕੁ**—ਜਲ; **ਵਾਣੀ**—ਜਿਵੇਂ ।

## ਟੀਕਾ

੧. ਹੇ ਪ੍ਰਭੂ, ਮਿਹਰ ਕਰ ਕਿ ਮੈਂ ਤੇਰਾ ਨਾਮ ਸਿਮਰ ਸਕਾਂ ।
੨. ਤੂੰ ਆਪ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਸਭ ਵਿਚ ਆਪ ਹੀ ਵਿਆਪਕ ਹੈਂ ।
੩. ਤੂੰ ਆਪ ਸਭ ਵਿਚ ਸਮਾਇਆ ਹੋਇਆ ਹੈਂ, ਤੂੰ ਆਪ ਸ੍ਰਿਸ਼ਟੀ ਪੈਦਾ ਕਰਕੇ ਹਰ ਇਕ ਨੂੰ ਆਹਰੇ ਲਾਇਆ ਹੋਇਆ ਹੈ ।

੪. ਕਈਆ ਨੂੰ ਤੂੰ ਰਾਜੇ ਬਣਾ ਦਿੱਤਾ ਹੈ, ਕਈਆਂ ਨੂੰ ਭਿਖਿਆ ਲਈ (ਦਰ ਦਰ ਤੇ) ਭੁਆਂਦਾ ਹੈਂ।

੫. ਤੂੰ ਆਪ ਹੀ ਮਨੁੱਖਾਂ ਨੂੰ ਲੋਭ ਮੋਹ ਮਿੱਠਾ ਕੀਤਾ ਹੈ ਅਤੇ ਉਨ੍ਹਾਂ ਨੂੰ ਭੁਲੇਖੇ ਵਿਚ ਭੁਲਾ ਦਿੱਤਾ ਹੈ।

੬. ਹੇ ਪ੍ਰਭੂ, ਸਦਾ ਆਪਣੀ ਮਿਹਰ ਕਰੋ ਤਾਂ ਜੋ ਮੈਂ ਤੇਰਾ ਨਾਮ ਸਿਮਰਦਾ ਰਹਾਂ।੧।

੭. ਹੇ ਪ੍ਰਭੂ, ਤੇਰਾ ਨਾਮ ਸੱਚ ਹੈ, ਇਸੇ ਲਈ ਮੇਰੇ ਮਨ ਨੂੰ ਸਦਾ ਭਾਉਂਦਾ ਹੈ।

੮. ਹੁਣ (ਨਾਮ ਜਪ ਕੇ) ਮੇਰਾ ਦੁਖ ਨਾਸ਼ ਹੋਇਆ ਹੈ ਅਤੇ ਸੁਖ ਮੇਰੇ ਹਿਰਦੇ ਵਿਚ ਆ ਵਸਿਆ ਹੈ।

੯. ਉਤਮ, ਸੁਚਜੇ ਤੇ ਸਿਆਣੇ ਪੁਰਸ਼ ਤੇਰੇ ਨਾਮ ਦੇ ਸੋਹਿਲੇ ਗਾਂਦੇ ਹਨ।

੧੦. ਤੇਰੀ ਸਿਫਤ ਸਾਲਾਹ ਉਹ ਉਤਮ, ਸੁਚਜੇ ਤੇ ਸਿਆਣੇ ਪੁਰਸ਼ ਕਰਦੇ ਹਨ ਜੋ ਤੈਨੂੰ ਚੰਗੇ ਲਗਦੇ ਹਨ।

੧੧. ਕਈ ਮਾਇਆ ਦੇ ਮੋਹ ਵਿਚ ਫਸੇ ਤੈਨੂੰ ਯਾਦ ਨਹੀਂ ਕਰਦੇ, ਉਹ ਉਤਮ ਮਨੁੱਖਾ ਜਨਮ ਗਵਾ ਦਿੰਦੇ ਹਨ।

੧੨. ਕਈ ਮੂੜ ਮੂਰਖ ਤੈਨੂੰ ਬਿਲਕੁਲ ਹੀ ਯਾਦ ਨਹੀਂ ਕਰਦੇ (ਅਤੇ ਇਹ ਭੁਲ ਜਾਂਦੇ ਹਨ ਕਿ) ਜੋ ਸੰਸਾਰ ਤੇ ਆਇਆ ਹੈ ਉਸਨੇ ਮਰਨਾ ਹੈ।

੧੩. ਹੇ ਪ੍ਰਭੂ, ਤੇਰਾ ਨਾਮ ਸਦਾ ਸੱਚਾ ਹੈ ਅਤੇ ਮੇਰੇ ਮਨ ਨੂੰ ਭਾਂਦਾ ਹੈ।੨।

੧੪. ਤੇਰਾ ਵੇਲਾ (ਉਹ ਵੇਲਾ ਜਦੋਂ ਤੂੰ ਯਾਦ ਆਵੇਂ ਤੇਰਾ ਵੇਲਾ ਹੈ) ਸੋਹਣਾ ਹੈ, ਤੇਰੀ ਬਾਣੀ (ਸਿਫਤ ਸਾਲਾਹ) ਅਮਰ ਕਰਨ ਵਾਲੀ ਹੈ।

੧੫. ਜਿਨ੍ਹਾਂ ਨੂੰ ਤੇਰੇ ਨਾਮ ਦਾ ਸੁਆਦ ਲਗਾ ਹੈ ਉਹ ਤੇਰੇ ਸੇਵਕ ਹੋਕੇ ਪ੍ਰੇਮ ਨਾਲ ਤੇਰਾ ਨਾਮ ਸਿਮਰਦੇ ਹਨ।

੧੬. ਪਰ (ਨਾਮ ਦਾ ਸੁਆਦ) ਉਨ੍ਹਾਂ ਨੂੰ ਹੀ ਲਗਾ ਹੈ ਜਿਨ੍ਹਾਂ ਨਾਮ ਅੰਮ੍ਰਿਤ ਪ੍ਰਾਪਤ ਕਰ ਲਇਆ ਹੈ।

੧੭. ਜੋ ਤੇਰੇ ਨਾਮ ਵਿਚ ਰੱਤੇ ਹਨ, ਉਹ ਸਦਾ ਵਧਦੇ ਫੁਲਦੇ ਹਨ।

੧੮. ਜਦੋਂ ਤੀਕ ਮੈਨੂੰ ਤੇਰੇ ਇਕ ਨਾਮ ਦੀ ਪਛਾਣ ਨਹੀਂ ਹੁੰਦੀ, ਮੇਰਾ ਹੋਰ ਇਕ ਵੀ ਕਰਮ, ਧਰਮ ਤੇ ਸੰਜਮ ਲੇਖੇ ਨਹੀਂ।

੧੯. ਤੇਰਾ ਵੇਲਾ (ਜਦੋਂ ਤੂੰ ਯਾਦ ਆਵੇਂ) ਸੋਹਣਾ ਹੈ, ਤੇਰੀ ਬਾਣੀ (ਸਿਫਤ ਸਾਲਾਹ) ਅਮਰ ਕਰਨ ਵਾਲੀ ਹੈ।੩।

੨੦. ਹੇ ਪ੍ਰਭੂ, ਮੈਂ ਤੇਰੇ ਸੱਚੇ ਨਾਮ ਤੋਂ ਕੁਰਬਾਨ ਹਾਂ।

੨੧. ਤੇਰਾ ਰਾਜ ਕਦੇ ਨਾਸ਼ ਨਹੀਂ ਹੁੰਦਾ।

੨੨. ਹੇ ਹਰੀ, ਤੇਰਾ ਰਾਜ ਸਦਾ ਅਟੱਲ ਹੈ, ਇਹ ਕਦੇ ਨਾਸ਼ ਨਹੀਂ ਹੁੰਦਾ।

੨੩. (ਇਸ ਰਾਜ ਵਿਚ) ਤੇਰਾ ਸੇਵਕ ਉਹ ਹੀ ਬਣਦਾ ਹੈ ਜੋ ਸਹਜ ਵਿਚ ਵਿਚਰਦਾ ਹੈ ।

੨੪. ਉਸਨੂੰ ਦੁਸ਼ਮਨ ਜਾਂ ਦੁਖ ਬਿਲਕੁਲ ਨਹੀਂ ਲਗਦਾ, ਨਾ ਉਸ ਦੇ ਨੇੜੇ ਪਾਪ ਆਉਂਦਾ ਹੈ ।

੨੫. ਮੈਂ ਸਦਾ ਤੇਰੇ ਇਕ ਨਾਮ ਤੋਂ ਕੁਰਬਾਨ ਹੁੰਦਾ ਹਾਂ । ੪ ।

੨੬. ਹੇ ਪ੍ਰਭੂ, ਜੁਗਾਂ ਜੁਗਾਂ ਵਿਚ ਤੇਰੇ ਭਗਤ ਹੁੰਦੇ ਆਏ ਹਨ ।

੨੭. ਉਹ ਤੇਰੇ ਦਰ ਤੇ ਖੜੇ ਤੇਰਾ ਜਸ ਕਰਦੇ ਰਹੇ ਹਨ ।

੨੮. ਉਹ ਸਚੇ ਮੁਰਾਰੀ ਪ੍ਰਭੂ ਨੂੰ ਜਪਦੇ ਹਨ । ਹੇ ਪ੍ਰਭੂ, ਉਹ ਤੇਰਾ ਸੱਚਾ ਨਾਮ ਤਦੋਂ ਹੀ ਜਪਦੇ ਹਨ ਜਦੋਂ ਤੂੰ ਆਪਣਾ ਪ੍ਰੇਮ ਉਨ੍ਹਾਂ ਦੇ ਹਿਰਦੇ ਵਿਚ ਵਸਾਂਦਾ ਹੈ ।

੨੯. (ਤੇ ਪ੍ਰੇਮ ਤੂੰ ਉਨ੍ਹਾਂ ਦੇ ਹਿਰਦੇ ਵਿਚ ਤਦ ਵਸਾਂਦਾ ਹੈ) ਜਦੋਂ ਤੂੰ ਪਹਿਲਾਂ ਉਨ੍ਹਾਂ ਦਾ ਭਰਮ ਭੁਲਾਵਾ ਦੂਰ ਕਰ ਦਿੰਦਾ ਹੈ ਜੋ ਕਿ ਤੂੰ ਆਪ ਹੀ ਪੈਦਾ ਕੀਤਾ ਹੋਇਆ ਹੁੰਦਾ ਹੈ ।

੩੦. ਤੂੰ ਹੀ ਗੁਰੂ ਦੁਆਰਾ ਕਿਰਪਾ ਕਰਦਾ ਹੈਂ ਅਤੇ ਆਪਣੇ ਭਗਤਾਂ ਨੂੰ ਜਮਾਂ ਤੋਂ ਬਚਾ ਲੈਂਦਾ ਹੈਂ ।

੩੧. ਹੇ ਪ੍ਰਭੂ, ਜੁਗਾਂ ਜੁਗਾਂ ਵਿਚ ਤੇਰੇ ਭਗਤ ਹੁੰਦੇ ਆਏ ਹਨ । ੫ ।

੩੨. ਹੇ ਮੇਰੇ ਵੱਡੇ ਮਾਲਕ-ਪ੍ਰਭੂ ਤੂੰ ਅਲਖ ਹੈਂ ਅਤੇ ਪਾਰ-ਉਰਵਾਰ ਤੋਂ ਰਹਤ ਹੈਂ ।

੩੩. ਮੈਂ ਤੇਰੇ ਦਰ ਤੇ ਕਿਵੇਂ ਬੇਨਤੀ ਕਰਾਂ, ਮੈਨੂੰ ਤਾਂ ਬੇਨਤੀ ਕਰਨੀ ਆਉਂਦੀ ਵੀ ਨਹੀਂ ।

੩੪. ਜੇ ਤੂੰ ਮਿਹਰ ਕਰੇਂ ਤਾਂ ਮੈਨੂੰ ਸੱਚ ਦੀ ਸੂਝ ਹੋਵੇ ।

੩੫. ਤੇਰੇ ਸੱਚ ਦੀ ਪਛਾਣ ਮੈਂ ਤਾਂ ਕਰ ਸਕਦਾ ਹਾਂ ਜਦੋਂ ਤੂੰ ਆਪ ਸੂਝ ਦੇਵੇਂ ।

੩੬. ਤੇ ਜਦੋਂ ਤੂੰ ਇਹ ਭਰਮ ਦੂਰ ਕਰ ਦੇਵੇਂ ਕਿ ਸੰਸਾਰ ਵਿਚ ਦੁਖ ਤੇ ਭੁਖ ਕਿਤੋਂ ਲਾਂਭਿਉਂ ਨਹੀਂ, ਤੂੰ ਆਪ ਹੀ ਪੈਦਾ ਕੀਤੇ ਹਨ ।

੩੭. (ਨਾਨਕ ਬੇਨਤੀ ਕਰਦਾ ਹੈ ਕਿ) ਸਹਸਾ (ਭਰਮ) ਓਦੋਂ ਨਾਸ਼ ਹੁੰਦਾ ਹੈ ਜਦੋਂ ਮਨੁੱਖ ਗੁਰੂ ਦੇ ਸ਼ਬਦ ਦੀ ਵਿਚਾਰ ਸਮਝਦਾ ਹੈ ।

੩੮. ਮੇਰਾ ਪ੍ਰਭੂ ਵੱਡਾ ਮਾਲਕ ਹੈ, ਉਹ ਅਲਖ ਤੇ ਅਪਾਰ ਹੈ । ੬ ।

੩੯. (ਛੰਦ ਦੇ ਦੋ ਆਖਰੀ ਅੰਕਾਂ ਵਿਚ ਹਰੀ ਨੂੰ ਸੁੰਦਰਤਾ ਦਾ ਮੁਜੱਸਮਾ ਦਸਿਆ ਹੈ । ਉਸ ਦੀ ਸੁੰਦਰਤਾ ਹੈ ਤਾਂ ਅਪਾਰ ਤੇ ਅਲਖ, ਪਰ ਇਹ ਜਗਤ ਵਿਚ ਦਿਸਦੀ ਸੁੰਦਰਤਾ ਦੀ ਇਸਤਲਾਹ ਵਿਚ ਜਿੰਨੀ ਕੁ ਬਿਆਨ ਕੀਤੀ ਜਾ ਸਕਦੀ ਹੈ, ਕੀਤੀ ਹੈ । ਭਾਵ ਦੱਸਣ ਦਾ ਇਹ ਹੈ ਕਿ ਜਿਵੇਂ ਸੱਚ, ਗਿਆਨ ਆਦਿ

ਦਾ ਸੋਮਾਂ ਉਹ ਹੈ ਤਿਵੇਂ ਸੁੰਦਰਤਾ ਦਾ ਸੋਮਾਂ ਵੀ ਉਹ ਹੀ ਹੈ। ਜਿਵੇਂ ਉਸ ਨੂੰ ਸੱਚ ਕਰਕੇ ਸਿਮਰਿਆ ਜਾਣਾ ਹੈ ਤਿਵੇਂ ਸੁੰਦਰਤਾ ਕਰਕੇ ਵੀ। 'ਸਤਿ ਸੁਹਾਣੁ ਸਦਾ ਮਨਿ ਚਾਉ' ਜੁ ਹੋਇਆ।) ਹੇ ਪ੍ਰਭੂ ਤੇਰੇ ਨੈਣ ਬਾਂਕੇ ਹਨ ਅਤੇ ਦੰਦ ਸੋਹਣੇ ਹਨ।

੪੦. ਤੇਰਾ ਨੱਕ ਸੋਹਣਾ ਹੈ ਅਤੇ ਵਾਲ ਲੰਮੇ ਹਨ।

੪੧. ਤੇਰੀ ਦੇਹ ਸੋਨੇ ਵਤ ਸ਼ੁੱਧ ਹੈ, ਮਾਨੋਂ ਸੋਨੇ ਵਿਚ ਹੀ ਢਲੀ ਹੋਈ ਹੈ।

੪੨. ਹੇ ਸਹੇਲੀਓ (ਸਤਿਸੰਗੀਓ) ਤੁਸੀਂ ਉਸ ਪ੍ਰਭੂ ਦੇ ਨਾਮ ਦੀ ਮਾਲਾ ਜਪੋ ਜਿਸ ਦਾ ਸਰੀਰ ਸੋਨੇ ਵਿਚ ਢਲਿਆ ਹੋਇਆ ਹੈ।

੪੩. ਹੇ ਇਸਤ੍ਰੀਓ, ਇਹ ਮੇਰੀ ਸਿਖਿਆ ਸੁਣੋ, ਫਿਰ ਤੁਸੀਂ ਜਮ ਦੇ ਦਰਵਾਜ਼ੇ ਉਤੇ (ਕਰਮਾਂ ਦਾ ਲੇਖਾ ਦੇਣ ਲਈ ਖੜੀਆਂ ਨਹੀਂ ਕੀਤੀਆਂ ਜਾਓਗੀਆਂ)।

੪੪. (ਪ੍ਰਭੂ ਦੇ ਸਿਮਰਨ ਨਾਲ) ਮਨ ਦੀ ਮੈਲ ਉਤਰ ਜਾਂਦੀ ਹੈ ਅਤੇ ਵਡੇ ਵਡੇ ਬਗਲੇ (ਮਹਾਂ ਪਖੰਡੀ) ਤੋਂ ਵੱਡੇ ਹੰਸ (ਮਹਾਂ ਪਵਿੱਤਰ ਪੁਰਸ਼) ਹੋ ਜਾਂਦੇ ਹਨ।

੪੫. ਹੇ ਪ੍ਰਭੂ, ਤੇਰੇ ਨੈਣ ਬਾਂਕੇ ਹਨ ਅਤੇ ਦੰਦ ਸੋਹਣੇ ਹਨ। ੭।

੪੬. ਹੇ ਪ੍ਰਭੂ, ਤੇਰੀ ਚਾਲ ਸੋਹਣੀ ਹੈ ਅਤੇ ਬੋਲੀ ਮਿਠੀ ਮਧੁਰ ਹੈ।

੪੭. ਤੇਰੀ ਬੋਲੀ ਕੋਇਲਾਂ ਦੀ ਕੂਕ ਵਾਂਗ ਹੈ ਅਤੇ ਜੁਆਨੀ ਮਸਤੀ ਵਾਲੀ ਹੈ।

੪੮. ਇਹ ਮਸਤੀ ਵਾਲੀ ਜਵਾਨੀ ਉਸ ਨੂੰ ਆਪ ਚੰਗੀ ਲਗਦੀ ਹੈ ਤੇ ਉਸ ਨੇ ਇਸ ਜਵਾਨੀ ਨਾਲ ਆਪਣੀ ਹੀ ਰੀਝ ਪੂਰੀ ਕੀਤੀ ਹੈ।

੪੯. ਉਹ ਹਾਥੀ ਵਾਂਗ ਮਟਕ ਮਟਕ ਕੇ ਤੁਰਦਾ ਹੈ ਅਤੇ ਆਪਣੇ ਆਪ ਨੂੰ ਆਪ ਹੀ ਸੰਧੂਰਦਾ ਹੈ (ਮਸਤ ਹੋ ਰਹਿਆ ਹੈ)।

੫੦. (ਇਸ ਸੁੰਦਰਤਾ ਦੇ ਸੋਮੇਂ) ਪ੍ਰਭੂ ਦੇ ਪ੍ਰੇਮ ਵਿਚ (ਲੱਛਮੀ ਮਸਤ) ਫਿਰਦੀ ਹੈ ਜਿਵੇਂ ਗੰਗਾ ਦਾ ਪਾਣੀ ਫਿਰਦਾ ਹੈ।

੫੧. ਹਰੀ ਦਾ ਦਾਸ ਨਾਨਕ ਬੇਨਤੀ ਕਰਦਾ ਹੈ, ਹੇ ਪ੍ਰਭੂ, ਤੇਰੀ ਚਾਲ ਸੋਹਣੀ ਹੈ ਅਤੇ ਬੋਲੀ ਮਿੱਠੀ ਮਧੁਰ ਹੈ। ੪। ੨।

## ਰਾਗੁ ਬਡਹੰਸੁ ਮਹਲਾ ੧

### ਅਲਾਹਣੀਆ

੧

**੧. ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੇ ਲਾਇਆ।**

**੨. ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ।**

੩. ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ।
੪. ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ।
੫. ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ।
੬. ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ।੧।
੭. ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ।
੮. ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ।
੯. ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ।
੧੦. ਜਿਤੁ ਸੇਵਿਐ ਦਰਗਾਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ।
੧੧. ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ।
੧੨. ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ।੨।
੧੩. ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ।
੧੪. ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ।
੧੫. ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ।
੧੬. ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ।
੧੭. ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣ ਹਾਰੋ ।
੧੮. ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ।੩।
੧੯. ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।
੨੦. ਵਾਲੇਵੇ ਕਾਰਿਣ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ।
੨੧. ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ।
੨੨. ਚੰਗਾ ਮਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ।
੨੩. ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ।
੨੪. ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।੪।੧।

## ਪਦ-ਅਰਥ

**ਅਲਾਹਣੀਆ**—ਮੌਤ ਦੇ ਸਮੇਂ ਸ਼ੋਕ ਵਿਚ ਗਾਏ ਜਾਣ ਵਾਲੇ ਗੀਤ; **ਸਿਰੰਦਾ**—ਰਚਨ ਵਾਲਾ; **ਧੰਧੈ**—ਆਹਰ; **ਮੁਹਲਤਿ**—ਉਮਰ ਦੀ ਮਿਆਦ; **ਪੁਨੀ**—ਪੂਰੀ ਹੋਈ; **ਪਾਈ**—ਪਨ-ਘੜੀ ਦੀ ਪਿਆਲੀ, ਜੀਵਨ ਦਾ ਸਮਾਂ; **ਜਾਨੀਅੜਾ**—

ਪਿਆਰਾ ਮਿੱਤਰ; **ਘਤਿ ਚਲਾਇਆ**—ਅਗੇ ਲਾ ਲਇਆ; **ਸਬਾਏ**—ਸਾਰੇ; **ਹੰਸ**—ਆਤਮਾ; **ਥੀਆ**—ਹੋਇਆ; **ਪੁਨੇ**—ਪੂਰੇ ਹੋਏ; **ਪੁਰਬਿ**—ਪਹਿਲਾ; **ਪਇਆਣਾ**—ਕੂਚ ਕਰਨਾ; **ਦਿਹਾ**—ਦਿਨਾਂ ਦਾ; **ਸਰਪਰ**—ਜ਼ਰੂਰ; **ਗਾਰਬ**—ਹੰਕਾਰ; **ਵਿਹਾਣਾ**—ਗੁਜ਼ਰੇਗੀ; **ਸੰਮ੍ਰਥ**—ਸਮਰਥ; **ਹੀਲੜਾ**—ਬਹਾਨਾ; **ਢਾਹੇ**—ਨਾਸ਼ ਕਰਦਾ ਹੈ; **ਉਸਾਰੇ**—ਬਣਾਂਦਾ ਹੈ; **ਵਾਲੇਵੇ**—ਪਦਾਰਥਾਂ ਲਈ; **ਬਿਕਾਰੋ**—ਬੇਕਾਰ, ਵਿਅਰਥ; **ਗਾਫਲ**—ਬੇਖ਼ਬਰ; **ਖੋਵੈ**—ਗੁਆਂਦਾ ਹੈ ।

## ਟੀਕਾ

੧. ਧੰਨ ਹੈ ਉਹ ਸਿਰਜਣਹਾਰ, ਧੰਨ ਹੈ ਉਹ ਸਦਾ ਸਥਿਰ ਪਾਤਸ਼ਾਹ, ਜਿਸਨੇ ਸਭ ਜੀਵਾਂ ਨੂੰ ਆਹਰੇ ਲਾਇਆ ਹੋਇਆ ਹੈ ।

੨. ਜਦੋਂ ਜੀਵ ਦਾ ਸਮਾਂ ਪੂਰਾ ਹੋ ਜਾਂਦਾ ਹੈ, ਜਦੋਂ ਉਮਰ ਦੀ ਪਿਆਲੀ ਭਰ ਜਾਂਦੀ ਹੈ ਤਦੋਂ ਇਸ ਸਰੀਰ ਦੇ ਪਿਆਰੇ ਮਿਤਰ (ਆਤਮਾ) ਨੂੰ ਫੜ ਕੇ ਅੱਗੇ ਲਾ ਲਾਇਆ ਜਾਂਦਾ ਹੈ ।

੩. ਜਾਨੀ-ਆਤਮਾ ਨੂੰ ਅੱਗੇ ਲਾ ਲਇਆ ਜਾਂਦਾ ਹੈ ਜਦੋਂ ਪ੍ਰਭੂ ਵਲੋਂ ਹੁਕਮ ਆ ਜਾਂਦਾ ਹੈ; ਸਭ ਸਾਕ-ਭਾਈ ਰੋਣ ਲਗ ਪੈਂਦੇ ਹਨ ।

੪. ਹੇ ਮੇਰੀ ਮਾਤਾ, ਜਦ ਦਿਨ ਪੂਰੇ ਹੋ ਗਏ ਤਾਂ ਆਤਮਾ ਤੇ ਸਰੀਰ ਦਾ ਵਿਛੋੜਾ ਹੋ ਜਾਂਦਾ ਹੈ ।

੫. ਫਿਰ ਜੋ ਜੋ ਕਰਮ ਜੀਵ ਨੇ ਕੀਤੇ ਹਨ, ਜੋ ਜੋ ਲੇਖਾ ਕਰਮਾਂ ਦਾ ਉਸ ਆਪ ਲਿਖਿਆ ਹੈ ਉਸ ਅਨੁਸਾਰ ਉਸਨੂੰ ਫਲ ਮਿਲਦਾ ਹੈ ।

੬. ਧੰਨ ਹੈ ਉਹ ਸਿਰਜਣਹਾਰ, ਧੰਨ ਹੈ ਉਹ ਸੱਚਾ ਪਾਤਸ਼ਾਹ, ਜਿਸਨੇ ਸਭ ਜੀਵਾਂ ਨੂੰ ਆਹਰੇ ਲਾਇਆ ਹੋਇਆ ਹੈ । ੧ ।

੭. ਹੇ ਮੇਰੇ ਭਰਾਵੋ, ਮਾਲਕ ਨੂੰ ਯਾਦ ਕਰੋ, ਸਭ ਨੇ ਇਥੋਂ ਕੂਚ ਕਰਨਾ ਹੈ ।

੮. ਸੰਸਾਰ ਦੇ ਜਿਨ੍ਹਾਂ ਕੂੜੇ ਧੰਧਿਆਂ ਵਿਚ ਲਗੇ ਹੋ ਉਹ ਥੋੜ੍ਹੇ ਦਿਨਾਂ ਦੇ ਹਨ, ਇਥੋਂ ਅੱਗੇ ਜ਼ਰੂਰ ਤੁਰ ਜਾਣਾ ਹੈ ।

੯. ਜਦੋਂ ਇਥੋਂ ਜ਼ਰੂਰ ਅੱਗੇ ਤੁਰ ਜਾਣਾ ਹੈ ਜਿਵੇਂ ਮਹਿਮਾਨ ਤੁਰ ਜਾਂਦਾ ਹੈ ਤਾਂ ਸੰਸਾਰ ਦਾ ਹੰਕਾਰ ਕਿਉਂ ਕਰੀਏ ?

੧੦. (ਤਾਂ ਤੇ) ਜਿਸ ਪ੍ਰਭੂ ਦੇ ਸਿਮਰਨ ਕਰਕੇ ਦਰਗਾਹ ਵਿਚ ਸੁਖ ਮਿਲੇ, ਉਸ ਦਾ ਨਾਮ ਸਿਮਰਨਾ ਚਾਹੀਦਾ ਹੈ ।

੧੧. ਅੱਗੇ ਕਿਸੇ ਦਾ ਹੁਕਮ (ਜ਼ੋਰ) ਨਹੀਂ ਚਲਦਾ, ਉਥੇ ਹੀ ਪਤਾ ਲਗੇਗਾ ਕਿ ਕਿਸੇ ਦੇ ਸਿਰ ਕੀ ਗੁਜ਼ਰਦੀ ਹੈ । (ਕਰਮਾਂ ਅਨੁਸਾਰ ਜੁ ਫ਼ੈਸਲਾ ਹੋਣਾ ਹੋਇਆ) ।

੧੨. ਹੇ ਮੇਰੇ ਭਰਾਵੋ, ਮਾਲਕ ਨੂੰ ਯਾਦ ਕਰੋ, ਸਭ ਨੇ ਇਥੋਂ ਕੂਚ ਕਰਨਾ ਹੈ। ੨।

੧੩. ਜੋ ਉਸ ਸ਼ਕਤੀਵਾਨ ਪ੍ਰਭੂ ਨੂੰ ਭਾਉਂਦਾ ਹੈ, ਉਹੋ ਹੁੰਦਾ ਹੈ; ਇਹ ਸੰਸਾਰ ਤਾਂ ਉਸਨੇ ਆਪਣੀ ਰਜ਼ਾ ਨੂੰ ਪ੍ਰਗਟ ਕਰਨ ਦਾ ਇਕ ਬਹਾਨਾ ਬਣਾਇਆ ਹੋਇਆ ਹੈ।

੧੪. ਉਹ ਸੱਚਾ ਸਿਰਜਣਹਾਰ ਜਲ, ਥਲ ਤੇ ਧਰਤੀ ਅਕਾਸ਼ ਵਿਚਾਲੇ ਸਭ ਥਾਂ ਵਸ ਰਹਿਆ ਹੈ।

੧੫. ਉਹ ਸੱਚਾ ਕਰਤਾਰ ਹੈ, ਅਦ੍ਰਿਸ਼ਟ ਹੈ, ਪਾਰਾਵਾਰ ਰਹਤ ਹੈ ਤੇ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

੧੬. ਇਥੇ ਉਨ੍ਹਾਂ ਮਨੁੱਖਾਂ ਦਾ ਜਨਮ ਹੀ ਸਫਲ ਹੋਇਆ ਹੈ ਜਿਨ੍ਹਾਂ ਇਕ ਚਿਤ ਉਸ ਨੂੰ ਸਿਮਰਿਆ ਹੈ।

੧੭. ਉਹ ਪ੍ਰਭੂ ਆਪ ਸੰਸਾਰ ਨੂੰ ਨਾਸ਼ ਕਰਦਾ ਹੈ, ਤੇ ਨਾਸ਼ ਕਰਕੇ ਫਿਰ ਆਪ ਹੀ ਬਣਾਂਦਾ ਹੈ ਅਤੇ ਆਪਣੇ ਹੁਕਮ ਦੁਆਰਾ ਜੀਵਾਂ ਨੂੰ ਚੰਗੇ ਜੀਵਨ ਵਾਲਾ ਬਣਾਂਦਾ ਹੈ।

੧੮. ਜੋ ਉਸ ਸ਼ਕਤੀਵਾਨ ਪ੍ਰਭੂ ਨੂੰ ਭਾਉਂਦਾ ਹੈ, ਉਹੋ ਹੁੰਦਾ ਹੈ, ਇਹ ਸੰਸਾਰ ਤਾਂ ਉਸਨੇ ਆਪਣੀ ਰਜ਼ਾ ਨੂੰ ਪ੍ਰਗਟ ਕਰਨ ਦਾ ਇਕ ਬਹਾਨਾ ਬਣਾਇਆ ਹੋਇਆ ਹੈ। ੩।

੧੯. (ਨਾਨਕ ਇਕ ਠੀਕ ਰੋਣਾ ਵੀ ਹੈ) ਰੋਣਾ ਉਸ ਜੀਵ ਦਾ ਠੀਕ ਹੈ, ਭਰਾਵਾ, ਜੋ ਪ੍ਰਭੂ ਦੇ ਪਿਆਰ ਵਿਚ ਰੋਂਦਾ ਹੈ।

੨੦. ਪਰ, ਹੇ ਭਾਈ, ਪਦਾਰਥਾਂ ਕਾਰਨ ਰੋਣਾ ਸਾਰਾ ਹੀ ਵਿਅਰਥ ਹੈ;

੨੧. ਮਾਇਆ ਕਾਰਨ ਰੋਣ ਵਾਲਾ ਸੰਸਾਰ ਬੇਖ਼ਬਰ ਹੈ, ਉਸਦਾ ਰੋਣਾ ਵਿਅਰਥ ਹੈ।

੨੨. ਉਸ ਨੂੰ ਚੰਗੇ ਮੰਦੇ ਦੀ ਸੋਝੀ ਨਹੀਂ ਅਤੇ ਇਹ ਸਰੀਰ (ਜਨਮ) ਉਹ ਅੰਜਾਈਂ ਗੁਆਂਦਾ ਹੈ।

੨੩. ਹੇ ਭਾਈ, ਜੋ ਵੀ ਸੰਸਾਰ ਵਿਚ ਆਇਆ ਹੈ, ਨਿਰਸੰਦੇਹ ਇਥੋਂ ਤੁਰ ਜਾਵੇਗਾ। ਤੁਸੀਂ ਕੂੜ ਵਿਚ ਲਗ ਕੇ ਹੰਕਾਰ ਕਰਦੇ ਹੋ।

੨੪. (ਨਾਨਕ) ਰੋਣਾ ਉਸ ਜੀਵ ਦਾ ਠੀਕ ਹੈ, ਭਰਾਵਾ, ਜੋ ਪ੍ਰਭੂ ਨਾਲ ਪਿਆਰ ਵਿਚ ਰੋਂਦਾ ਹੈ। ੪।

## ੨

**੧. ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ।**

**੨. ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇਹਾਂ।**

੩. ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ।
੪. ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ।
੫. ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ।
੬. ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ । ੧ ।
੭. ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ।
੮. ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ।
੯. ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ।
੧੦. ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ !
੧੧. ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ।
੧੨. ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ । ੨ ।
੧੩. ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ।
੧੪. ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ।
੧੫. ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ।
੧੬. ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ।
੧੭. ਊਚਾ ਨਹੀਂ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ।
੧੮. ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ।੩।
੧੯. ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ।
੨੦. ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ।
੨੧. ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ।
੨੨. ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ।
੨੩. ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ।
੨੪. ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ।੪।੨।

## ਪਦ-ਅਰਥ

**ਲਏਹਾਂ**—ਲਈਏ; **ਪੰਥੁ**—ਰਸਤਾ (ਜੀਵਨ ਦਾ); **ਨਿਹਾਲਿਹ**—ਤੱਕੀਏ, ਸੰਭਾਲੀਏ; **ਸੁਹੇਲਾ**—ਸੁਖਾਲਾ; **ਭੇਟੈ**—ਭੇਟਾ ਲੈ ਕੇ; **ਮੁਣਸਾਂ**—ਮਰਦਾਂ; **ਹਕ**—ਠੀਕ;

**ਪਤਿ**—ਇੱਜ਼ਤ; **ਊਚਾ ਨਹੀਂ ਕਹਣਾ**—ਉੱਚੀ ਉੱਚੀ ਕਿਸੇ ਨੂੰ ਦਸਣ ਦੀ ਲੋੜ ਨਹੀਂ; **ਮਨ ਮਹਿ ਰਹਣਾ**—ਆਪਣੇ ਮਨ ਅੰਦਰ ਟਿਕਣਾ ਚਾਹੀਦਾ ਹੈ; **ਬਾਜੀ**—ਖੇਡ; **ਧਾਰਣ ਧਾਰੇ**—ਸਹਾਰਾ ਦਿੰਦਾ ਹੈ।

## ਟੀਕਾ

੧. ਹੇ ਸਹੇਲੀਓ (ਸਤਸੰਗੀਓ) ਆਵੋ, ਮਿਲ ਕੇ ਬੈਠੀਏ ਅਤੇ ਪ੍ਰਭੂ ਦਾ ਸੱਚਾ ਨਾਮ ਸਿਮਰੀਏ।

੨. (ਹਰੀ ਤੋਂ) ਤਨ ਦੇ ਵਿਛੋੜੇ (ਆਪਣੇ ਵਿਛੋੜੇ) ਤੇ ਅਫ਼ਸੋਸ ਕਰੀਏ ਅਤੇ ਆਪਣੇ ਮਾਲਕ ਪ੍ਰਭੂ ਨੂੰ ਯਾਦ ਕਰੀਏ।

੩. ਮਾਲਕ ਪ੍ਰਭੂ ਨੂੰ ਯਾਦ ਕਰੀਏ (ਜੀਵਨ ਦੇ) ਰਸਤੇ ਨੂੰ ਦੇਖੀਏ (ਇਸ ਦੀ ਸੰਭਾਲ ਕਰੀਏ) ਕਿਉਂਕਿ ਅਸਾਂ ਵੀ ਆਖਰ ਪ੍ਰਲੋਕ ਨੂੰ ਜਾਣਾ ਹੈ, (ਜਿਥੇ ਸਾਡਾ ਇਹ ਮੋਇਆ ਸਜਨ ਗਇਆ ਹੈ)।

੪. ਜਿਸ ਪ੍ਰਭੂ ਨੇ ਇਹ ਜੀਵ (ਜੋ ਹੁਣ ਮੋਇਆ ਹੈ) ਪੈਦਾ ਕੀਤਾ ਸੀ, ਉਸ ਨੇ ਹੀ ਵਾਪਸ ਲੈ ਲਇਆ ਹੈ, ਉਸੇ ਦਾ ਭਾਣਾ ਵਰਤਿਆ ਹੈ।

੫. ਜੋ ਇਸ ਜੀਵ ਨੇ ਇਥੇ ਕੀਤਾ ਹੈ ਉਹ ਅਗ੍ਹਾਂ ਉਸ ਨੂੰ ਭੁਗਤਣਾ ਪੈਣਾ ਹੈ, ਸਾਡਾ ਹੁਕਮ (ਜ਼ੋਰ) ਕੀ ਚਲ ਸਕਦਾ ਹੈ।

੬. ਹੇ ਸਹੇਲੀਓ ਆਵੋ, ਮਿਲ ਕੇ ਬੈਠੀਏ ਅਤੇ ਪ੍ਰਭੂ ਦਾ ਸੱਚਾ ਨਾਮ ਸਿਮਰੀਏ। ੧।

੭. ਹੇ ਲੋਕੋ, ਮੌਤ ਨੂੰ ਮਾੜਾ ਨਾ ਆਖੋ, (ਮੌਤ ਚੰਗੀ ਹੈ) ਜੇ ਕਿਸੇ ਨੂੰ ਠੀਕ ਜੀਵਨ ਜੀ ਕੇ ਮਰਨ ਦੀ ਜਾਚ ਹੋਵੇ। (ਉਹ ਜਾਚ ਇਸ ਤਰ੍ਹਾਂ ਆਉਂਦੀ ਹੈ)

੮. ਆਪਣੇ ਸਮਰੱਥ ਮਾਲਕ ਦਾ ਸਿਮਰਨ ਕਰੋ ਤਾਂ ਜੋ ਅਗੇ ਪ੍ਰਲੋਕ ਦਾ ਰਸਤਾ ਵੀ ਸੁਖਾਲਾ ਹੋ ਜਾਵੇ।

੯. ਜੇ ਜੀਵਨ ਰਸਤੇ ਤੇ ਸੁਖਾਲੇ ਤੁਰੋਗੇ, ਤਾਂ ਇਸ ਦਾ ਹੀ ਫਲ ਅਗ੍ਹਾਂ ਮਿਲੇਗਾ ਅਤੇ ਦਰਗਾਹ ਵਿਚ ਇਜ਼ਤ ਪਾਉਗੇ।

੧੦. (ਜੇ ਗੁਣਾਂ ਦੀ) ਭੇਟਾ ਲੈ ਕੇ ਜਾਵੋ ਤੇ ਸੱਚੇ ਪ੍ਰਭੂ ਵਿਚ ਸਮਾਵੋਗੇ ਤਾਂ ਤੁਹਾਡੀ ਇਜ਼ਤ ਲੇਖੇ ਪਏਗੀ, ਪਰਵਾਨ ਚੜ੍ਹੇਗੀ।

੧੧. ਪ੍ਰਭੂ ਦੇ ਦਰਬਾਰ ਵਿਚ ਥਾਂ ਮਿਲੇਗੀ, ਉਸ ਨੂੰ ਚੰਗੇ ਲਗੋਗੇ ਤੇ ਪ੍ਰਭੂ ਪਤੀ ਤੁਹਾਡੇ ਨਾਲ ਮਿਲ ਕੇ ਪ੍ਰੇਮ ਨਾਲ ਖੁਸ਼ੀਆਂ ਮਾਣੇਗਾ।

੧੨. ਹੇ ਲੋਕੋ, ਮੌਤ ਨੂੰ ਮਾੜਾ ਨਾ ਆਖੋ (ਮੌਤ ਚੰਗੀ ਹੈ) ਜੇ ਕਿਸੇ ਨੂੰ (ਠੀਕ ਜੀਵਨ ਜੀ ਕੇ) ਮਰਨ ਦੀ ਜਾਚ ਆ ਜਾਏ। ੨।

੧੩. ਉਨ੍ਹਾਂ ਸੂਰਮੇ ਮਰਦਾਂ ਦਾ ਮਰਨਾ ਸੱਚਾ (ਠੀਕ) ਹੈ ਜਿਹੜੇ ਇਥੇ ਪਰਵਾਨ ਹੋ ਕੇ ਮਰਦੇ ਹਨ।

੧੪. ਬਹਾਦਰ ਅੱਗੇ ਉਹ ਹੀ ਮੰਨੇ ਜਾਂਦੇ ਹਨ ਜਿਨ੍ਹਾਂ ਨੂੰ ਸੱਚੀ ਦਰਗਾਹ ਵਿਚ ਇਜ਼ਤ ਦਿੱਤੀ ਜਾਂਦੀ ਹੈ।

੧੫. ਉਹ ਦਰਗਾਹ ਵਿਚ ਮਾਨ ਪਾਂਦੇ ਹਨ, ਇਜ਼ਤ ਨਾਲ ਇਥੋਂ ਜਾਂਦੇ ਹਨ ਤੇ ਅਗੇ ਉਨ੍ਹਾਂ ਨੂੰ ਦੁਖ ਨਹੀਂ ਲਗਦਾ।

੧੬. ਜੋ ਮਨੁੱਖ ਪ੍ਰਭੂ ਨੂੰ ਇਕ (ਲਾਸਾਨੀ) ਜਾਣ ਕੇ ਸਿਮਰਦੇ ਹਨ, ਉਨ੍ਹਾਂ ਨੂੰ ਫਲ ਪ੍ਰਾਪਤ ਹੁੰਦਾ ਹੈ, ਪ੍ਰਭੂ ਦੇ ਸਿਮਰਨ ਨਾਲ ਉਨ੍ਹਾਂ ਦਾ ਡਰ ਨਾਸ਼ ਹੁੰਦਾ ਹੈ।

੧੭. ਹੇ ਭਾਈ, ਉੱਚੀ ਉੱਚੀ ਕਿਸੇ ਨੂੰ ਦੱਸਣ ਦੀ ਲੋੜ ਨਹੀਂ ਹੁੰਦੀ ਆਪਣੇ ਮਨ ਅੰਦਰ ਹੀ ਟਿਕੇ ਰਹਿਣਾ ਚਾਹੀਦਾ ਹੈ। ਉਹ ਅੰਤਰਜਾਮੀ ਪ੍ਰਭੂ ਹਰ ਇਕ ਦੇ ਦਿਲ ਦੀ ਜਾਣਦਾ ਹੈ।

੧੮. ਮਰਨਾ ਉਨ੍ਹਾਂ ਸੂਰਮੇ ਮਰਦਾਂ ਦਾ ਠੀਕ ਹੈ ਜਿਹੜੇ ਇਥੇ ਪਰਵਾਨ ਹੋ ਕੇ ਮਰਦੇ ਹਨ।੩।

੧੯. (ਨਾਨਕ) ਕਿਸ ਦੇ ਮਰਨ ਤੇ ਕੋਈ ਰੋਵੇ, ਇਹ ਸੰਸਾਰ ਸਾਰਾ ਹੀ ਇਕ (ਚਾਰ ਦਿਨਾਂ ਦੀ) ਖੇਡ ਹੈ।

੨੦. ਮਾਲਕ ਪ੍ਰਭੂ ਆਪਣੇ ਰਚੇ ਸੰਸਾਰ ਦੀ ਆਪ ਸੰਭਾਲ ਕਰਦਾ ਹੈ, ਅਤੇ ਕੁਦਰਤ (ਰਚਨਾ) ਦੀ ਸਾਰੀ ਖੇਡ ਨੂੰ ਚਲਾਣ ਦਾ ਵਿਚਾਰ ਕਰਦਾ ਹੈ।

੨੧. ਉਹ ਆਪਣੀ ਰਚਨਾ ਦੇ ਚਲਾਣ ਦਾ ਧਿਆਨ ਕਰਦਾ ਹੈ, ਇਸ ਨੂੰ ਸਹਾਰਾ ਦਿੰਦਾ ਹੈ, ਜਿਸ ਪ੍ਰਭੂ ਨੇ ਇਹ ਰਚਨਾ ਕੀਤੀ ਹੈ ਉਹ ਹੀ ਇਸ ਦੀਆਂ ਲੋੜਾਂ ਵੀ ਜਾਣਦਾ ਹੈ।

੨੨. ਪ੍ਰਭੂ ਆਪ ਹੀ ਸਭ ਦੀ ਸੰਭਾਲ ਕਰਦਾ ਹੈ, ਆਪ ਹੀ ਦਿਲਾਂ ਦੀਆਂ ਬੁਝਦਾ ਹੈ ਅਤੇ ਆਪ ਹੀ ਆਪਣੇ ਹੁਕਮ ਨੂੰ ਜਾਣਦਾ ਹੈ (ਕਿ ਕਿਵੇਂ ਖੇਡ ਨੂੰ ਹੁਕਮ ਵਿਚ ਰਖਣਾ ਹੈ)।

੨੩. ਜਿਸ ਪ੍ਰਭੂ ਨੇ ਰਚਨਾ ਰਚੀ ਹੈ, ਉਹ ਹੀ ਇਸ ਨੂੰ ਜਾਣਦਾ ਹੈ, ਉਸ ਦਾ ਸਰੂਪ ਬੇਅੰਤ ਹੈ।

੨੪. (ਨਾਨਕ) ਕਿਸ ਦੇ ਮਰਨ ਤੇ ਕੋਈ ਰੋਵੇ, ਭਰਾਵਾ, ਇਹ ਸੰਸਾਰ ਸਾਰਾ ਹੀ ਇਕ ਚਾਰ ਦਿਨਾਂ ਦੀ ਖੇਡ ਹੈ।੪।੨।

੩

**੧. ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ।**

**੨. ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ।**

੩. ਦਇ ਪੁਤ੍ਰ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ।
੪. ਸੂਰਜ ਚੰਦੁ ਸਿਰਜਿਅਨੁ ਅਹਿਨਿਸ ਚਲਤੁ ਵੀਚਾਰੋ । ੧ ।
੫. ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ । ਰਹਾਉ ।
੬. ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ।
੭. ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ।
੮. ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ।
੯. ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ । ੨ ।
੧੦. ਆਵਾਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ।
੧੧. ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ।
੧੨. ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ।
੧੩. ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ । ੩ ।
੧੪. ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ।
੧੫. ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ।
੧੬. ਰੂਪੁ ਨਾ ਜਾਣੈ ਸੋਹਣੀਐ ਹੁਕਮਿ ਬਧੀ ਸਿਰਿਕਾਰੋ ।
੧੭. ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ । ੪ ।
੧੮. ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ।
੧੯. ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ।
੨੦. ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰ ਬਾਰੇ ।
੨੧. ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ । ੫ ।
੨੨. ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ।
੨੩. ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ।
੨੪. ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ।
੨੫. ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ । ੬ ।
੨੬. ਤੁਸੀਂ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ।
੨੭. ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ।
੨੮. ਘਰਿ ਘਰਿ ਕੰਤ ਮਹੇਲੀਆ ਰੂੜੈ ਹੇਤਿ ਪਿਆਰੇ ।
੨੯. ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ । ੭ ।

੩੦. ਗੁਰ ਮਿਲਿਐ ਵੇਸੁ ਪਲਟਿਆ ਸਾਧਨ ਸਚੁ ਸੀਗਾਰੋ ।

੩੧. ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ।

੩੨. ਬਈਅਰਿ ਨਾਮਿ ਸੋਹਾਗਣੀ ਸਚੁ ਸਵਾਰਣਹਾਰੋ ।

੩੩. ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ । ੪ । ੩ ।

## ਪਦ-ਅਰਥ

**ਪਰਵਦਗਾਰੋ**—ਪਰਵਰਦਗਾਰ, ਪਾਲਣ ਵਾਲਾ, ਪ੍ਰਭੂ; **ਦੁਇ ਪੁੜ**—ਦੋਵੇਂ ਪੁੜ, ਜ਼ਮੀਨ ਤੇ ਆਸਮਾਨ; **ਅਹਿਨਿਸਿ**—ਦਿਨ ਰਾਤ; **ਮੇਦਨੀ**—ਸ੍ਰਿਸ਼ਟੀ; **ਖਾਣੀ**—ਉਤਪਤੀ ਦੇ ਚਾਰ ਸੋਮੇ; **ਬਾਣੀ**—ਬੋਲੀਆਂ; **ਥਿਰੁ**—ਨਿਹਚਲੁ; **ਬਧਿਕੁ**—ਬਧਾ ਗਇਆ; **ਬਿਕਾਰੋ**—ਵਿਕਾਰਾਂ ਵਿਚ; **ਭੂਡੜੇ**—ਭੈੜੇ ਆਦਮੀ; **ਬੂਡੜੈ**—ਡੁਬਦਾ ਹੈ; **ਚਾਰੋ**—ਚਾਰਾ; **ਜਾਨੀਆਂ**—ਪਿਆਰਿਆਂ ਨੂੰ; **ਹੇਤੁ**—ਹਿਤ, ਪਿਆਰ; **ਨਉਦਰ**—ਨੌ ਦਰਵਾਜ਼ੇ, (ਦੋ ਕੰਨ, ਦੋ ਅੱਖਾ, ਦੋ ਨਾਸਾਂ, ਮੂੰਹ, ਗੁਦਾ, ਲਿੰਗ); **ਹੰਸੁ**—ਜੀਵ ਆਤਮਾ; **ਗੈਣਾਰੇ**—ਅਕਾਸ਼ ਨੂੰ, ਦਰਗਾਹ ਨੂੰ; **ਸਾਧਨ**—ਇਸਤ੍ਰੀ; **ਛੁਟੀ**—ਪਤੀ ਤੋਂ ਵਿਛੜੀ; **ਮੁਠੀ**—ਠਗੀ ਹੋਈ; **ਵਿਧਣੀਆਂ**—ਧਣੀ (ਪਤੀ) ਤੋਂ ਬਿਨਾਂ, ਵਿਧਵਾ; **ਮਿਰਤਕੜਾ**—ਮੁਰਦਾ; **ਅੰਙਨੜੇ ਬਾਰੇ**—ਵਿਹੜੇ ਦੇ ਦਰਵਾਜ਼ੇ ਵਿਚ; **ਸੁਰਤਿ**—ਮਤ,. ਸੋਚ-ਸ਼ਕਤੀ; **ਮਹੇਲੀਹੋ**—ਇਸਤ੍ਰੀਓ; **ਅੰਬਾਰੇ**—ਅੰਬਰ, ਕਪੜੇ; **ਸਚੀ ਬਾਣੀਆ**—'ਰਾਮ ਨਾਮ ਸਤਿ ਹੈ' ਆਦਿ; **ਪੰਚ**—ਪੰਜ ਸੰਬੰਧੀ (ਮਾਂ, ਪਿਉ, ਭਰਾ, ਇਸਤ੍ਰੀ, ਪੁੱਤਰ); **ਮੁਏ ਮਨੁ ਮਾਰੇ**—ਮਨ ਮਾਰ ਕੇ, ਗ਼ਮ ਖਾ ਕੇ, ਮੁਇਆਂ ਵਰਗੇ ਹੋ ਗਏ; **ਧਾਵਣੀਆਂ**—ਭਟਕਣਾਂ; **ਵਿਧਣਕਾਰੇ**—ਨਿਖਸਮੀਆਂ; **ਰੂੜੇ**—ਸੁੰਦਰ ਪ੍ਰਭੂ; **ਰਹਸਿਅੜੀ**—ਅਨੰਦ ਹੋਈ; **ਬਈਅਰਿ**—ਵਹੁਟੀ; **ਬਿਰਹੜਾ**—ਵਿਛੋੜਾ ।

## ਟੀਕਾ

੧. ਸਿਰਜਣਹਾਰ ਪ੍ਰਭੂ ਸੱਚ ਹੈ, ਉਸ ਨੂੰ ਸੱਚਾ ਸਮਝੀਏ, ਉਹ ਪਾਲਨਹਾਰ ਸੱਚਾ ਹੈ ।

੨. ਜਿਸ ਪ੍ਰਭੂ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਹੈ, ਉਹ ਅਲਖ ਅਤੇ ਬੇਅੰਤ ਸੱਚਾ ਹੈ ।

੩. ਉਸ ਨੇ ਜ਼ਮੀਨ ਤੇ ਆਕਾਸ਼ ਦੇ ਦੋ ਪੁੜ ਮੇਲ ਕੇ (ਬਣਾ ਕੇ) ਫਿਰ ਵੱਖੋ ਵੱਖ ਕਰ ਦਿੱਤੇ ਹਨ । (ਅਥਾਹ ਹੈ ਉਸ ਦੀ ਲੀਲ੍ਹਾ) ਗੁਰੂ ਤੋਂ ਬਿਨਾਂ ਘੋਰ ਹਨੇਰਾ (ਅਗਿਆਨਤਾ ਦਾ) ਰਹਿੰਦਾ ਹੈ ।

੪. ਉਸ ਨੇ ਸੂਰਜ ਤੇ ਚੰਦ ਪੈਦਾ ਕੀਤੇ ਹਨ, ਤੇ ਇਸ ਤਰ੍ਹਾਂ ਦਿਨ ਤੇ ਰਾਤ ਦੇ ਚੱਕਰ ਦਾ ਚਲਤ (ਖੇਲ੍ਹ) ਵਿਚਾਰਿਆ ਹੈ । ੧ ।

੫. ਹੇ ਪ੍ਰਭ, ਤੂੰ ਸਦਾ ਮਾਲਕ ਹੈਂ, ਤੂੰ ਸੱਚ ਹੈਂ ਅਤੇ ਆਪਣਾ ਸੱਚਾ ਪ੍ਰੇਮ ਬਖਸ਼ਣ ਵਾਲਾ ਹੈਂ । ਰਹਾਉ ।

੬. ਹੇ ਪ੍ਰਭੂ ਤੂੰ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਤੂੰ ਹੀ ਦੁਖ ਸੁਖ ਦੇਣ ਵਾਲਾ ਹੈਂ ।

੭. ਤੂੰ ਹੀ ਇਸਤ੍ਰੀਆਂ ਤੇ ਮਰਦ ਪੈਦਾ ਕੀਤੇ ਹਨ ਅਤੇ ਉਨ੍ਹਾਂ ਨੂੰ ਬਿਖ (ਜ਼ਹਿਰ) ਮਾਇਆ ਦਾ ਮੋਹ ਲਾਇਆ ਹੈ ।

੮. ਚਾਰੇ ਖਾਣੀਆਂ ਅਤੇ ਖਾਣੀਆਂ ਦੇ ਜੀਵਾਂ ਦੀਆਂ ਬੋਲੀਆਂ ਤੇਰੀਆਂ ਹੀ ਹਨ ਅਤੇ ਤੂੰ ਹੀ ਜੀਵਾਂ ਨੂੰ ਰੋਜ਼ੀ ਦਿੰਦਾ ਹੈਂ ।

੯. ਤੂੰ ਹੀ ਕੁਦਰਤ ਨੂੰ ਆਪਣੇ ਬੈਠਣ ਦਾ ਤਖ਼ਤ ਬਣਾਇਆ ਹੈ ਜਿਥੇ ਬੈਠ ਕੇ ਤੂੰ ਸੱਚ ਦੁਆਰਾ ਨਿਬੇੜੇ ਕਰਦਾ ਹੈਂ । ੨ ।

੧੦. ਹੇ ਕਰਤਾਰ, ਤੂੰ ਹੀ ਆਵਾਗਵਨ ਬਣਾਇਆ ਹੈ, ਆਪ ਥਿਰ (ਸਦਾ ਕਾਇਮ) ਹੈਂ ।

੧੧. ਤੂੰ ਹੀ ਜੰਮਣਾ, ਮਰਨਾ ਆਵਾਗਵਣ ਬਣਾਇਆ ਹੈ ਆਪਣੇ ਵਿਕਾਰੀ ਜੀਵਨ ਦੇ ਕਾਰਨ ਜੀਵ ਜਨਮ ਮਰਨ ਦੇ ਗੇੜ ਵਿਚ ਬੱਧਾ ਹੈ ।

੧੨. ਭੈੜੇ—ਮਲੀਨ ਜੀਵ ਨੇ ਨਾਮ ਭੁਲਾ ਦਿੱਤਾ ਹੈ । ਫਿਰ ਇਹ ਡੁਬਦਾ ਹੈ, ਇਸ ਦਾ ਕੀ ਚਾਰਾ ਚਲ ਸਕਦਾ ਹੈ ? (ਕਿਵੇਂ ਬਚ ਸਕਦਾ ਹੈ) ?

੧੩. ਗੁਣਾਂ ਨੂੰ ਛਡ ਕੇ ਇਹ ਮਾਇਆ ਬਿਖ ਨੂੰ ਇਕੱਠਾ ਕਰਦਾ ਰਹਿਆ ਹੈ ਅਤੇ ਔਗੁਣਾਂ ਦਾ ਵਪਾਰੀ ਬਣਿਆ ਰਹਿਆ ਹੈ । ੩ ।

੧੪. (ਜਦੋਂ) ਸੱਚੇ ਸਿਰਜਣਹਾਰ ਦੇ ਹੁਕਮ ਵਿਚ (ਇਸਤ੍ਰੀਆਂ ਦੇ) ਪਿਆਰਿਆਂ ਨੂੰ ਮੌਤ ਦੇ ਸੱਦੇ ਆਉਂਦੇ ਹਨ,

੧੫. (ਤਦ) ਇਸਤ੍ਰੀਆਂ ਦੇ ਪਤੀ ਵਿਛੜ ਜਾਂਦੇ ਹਨ; ਵਿਛੜਿਆਂ ਨੂੰ (ਹੁਣ ਕੌਣ ਮੇਲੇ), ਮੇਲਣ ਵਾਲਾ ਤਾਂ ਕੇਵਲ ਪ੍ਰਭੂ ਹੈ ਜਿਸ ਨੇ ਆਪ ਵਿਛੋੜਿਆ ਹੈ ।

੧੬. ਮੌਤ ਦੇ ਸਿਰ ਤੇ ਵੀ ਹੁਕਮ ਦੀ ਕਾਰ ਹੁੰਦੀ ਹੈ, ਉਹ ਸੋਹਣੀਆਂ ਦੇ ਰੂਪ ਦੀ ਪਰਵਾਹ ਨਹੀਂ ਕਰਦੀ (ਜੋ ਹੁਕਮ ਹੈ ਉਹ ਹੀ ਕਰਦੀ ਹੈ) ।

੧੭. ਉਸ ਦੇ (ਜਮਦੂਤ) ਇਹ ਵੀ ਪਰਵਾਹ ਨਹੀਂ ਕਰਦੇ ਕਿ ਕੋਈ (ਮਰਨ ਵਾਲਾ) ਬਾਲਕ ਹੈ ਜਾਂ ਬਿਰਧ, ਉਹ ਸਾਰੇ ਹੇਤ-ਪਿਆਰ ਤੋੜ ਦਿੰਦੇ ਹਨ । ੪ ।

੧੮. ਸੱਚੇ ਪ੍ਰਭੂ ਦੇ ਹੁਕਮ ਨਾਲ ਸਰੀਰ ਦੇ ਨੌ ਦਰਵਾਜ਼ੇ ਬੰਦ ਹੋ ਗਏ ਅਤੇ ਹੰਸ (ਜੀਵਾਤਮਾ) ਅਸਮਾਨ (ਪਰਲੋਕ) ਨੂੰ ਚਲਾ ਗਇਆ ।

੧੯. ਇਸਤ੍ਰੀ (ਜਿਸ ਦਾ ਪਤੀ ਮਰ ਗਇਆ) ਪਤੀ ਤੋਂ ਛੁਟ ਗਈ, ਇਹ ਝੂਠ ਨਾਲ ਠੱਗੀ ਹੋਈ ਵਿਧਵਾ ਹੋ ਗਈ ਹੈ ਅਤੇ ਪਤੀ ਦਾ ਮੁਰਦਾ ਵਿਹੜੇ ਦੇ ਦਰਵਾਜ਼ ਵਿਚ ਪਇਆ ਹੈ ।

੨੦. (ਤੇ ਦੁਖ ਵਿਚ ਕਹਿੰਦੀ ਹੈ) ਹੇ ਮਾਈ, (ਇਸ ਦੇ ਮਰਨ ਨਾਲ) ਮੇਰੀ ਮਤ ਮਾਰੀ ਗਈ ਹੈ, ਮੇਰੀ ਵੀ ਨਾਲ ਹੀ ਮੌਤ ਵੀ ਸਮਝ ਲੈ। ਇਉਂ ਇਸਤ੍ਰੀ ਘਰ ਦੇ ਦਰਵਾਜ਼ੇ ਤੇ ਬੈਠੀ ਰੋਂਦੀ ਹੈ।

੨੧. ਹੇ ਪਤੀ ਪਰਮੇਸ਼ਰ ਦੀਓ ਜੀਵ-ਇਸਤ੍ਰੀਓ, ਜੇ ਤੁਸਾਂ ਰੋਣਾ ਹੈ ਤਾਂ ਸੱਚੇ ਪ੍ਰਭੂ ਦੇ ਗੁਣ ਯਾਦ ਕਰ ਕੇ ਪ੍ਰੇਮ ਵਿਚ ਰੋਵੋ। ੫।

੨੨. ਪ੍ਰਾਣੀ ਨੂੰ ਜਲ ਨਾਲ, ਮਲ ਕੇ, ਨਵ੍ਹਾਲਿਆ ਗਇਆ ਅਤੇ ਉਸ ਤੇ ਰੇਸ਼ਮੀ ਕਪੜੇ ਲਪੇਟੇ ਗਏ।

੨੩. ਵਾਜੇ ਵਜਾਏ ਗਏ, ਚੰਗੇ ਚੰਗੇ ਸ਼ਬਦ ('ਰਾਮ ਨਾਮ ਸਤਿ ਹੈ' ਆਦਿ) ਗਾਏ ਗਏ ਅਤੇ ਨਜ਼ਦੀਕੀ ਸੰਬੰਧੀ ਮਨ ਮਾਰ ਕੇ (ਗਮ ਨਾਲ) ਮੋਇਆਂ ਵਰਗੇ ਹੋ ਗਏ।

੨੪. (ਉਸ ਵੇਲੇ ਇਸਤ੍ਰੀ ਕਹਿੰਦੀ ਹੈ) ਮੇਰੇ ਪਤੀ ਦੇ ਵਿਛੜ ਜਾਣ ਨਾਲ ਮੇਰਾ ਵੀ ਜੀਵਨ ਮਰਨ ਬਰਾਬਰ ਹੋ ਗਇਆ ਹੈ; ਮੇਰਾ ਸੰਸਾਰ ਵਿਚ ਜੀਣਾ ਧ੍ਰਿਗ ਹੈ।

੨੫. ਪਰ ਸੱਚਾ ਮਰਨਾ ਤਾਂ ਉਸ ਦਾ ਹੁੰਦਾ ਹੈ ਜੋ ਸੱਚੇ ਪਤੀ, ਪ੍ਰਭੂ ਦੇ ਪਿਆਰ ਕਰਕੇ ਜੀਵਤ ਭਾਵ ਤੋਂ ਮਰੇ। ੬।

੨੬. (ਛੰਦ ਦੇ ਅਗਲੇ ਦੋ ਅੰਕਾਂ ਵਿਚ ਇਕ ਗਿਆਨਵਾਨ ਜੀਵ ਇਸਤ੍ਰੀ ਆਪਣਾ ਨਿੱਜੀ ਤਜਰਬਾ ਦਸਦੀ ਹੈ) ਹੇ ਜੀਵ ਇਸਤ੍ਰੀਓ, ਤੁਸੀਂ ਬੇਸ਼ਕ ਰੋਵੋ, ਤੁਸੀਂ ਸੰਸਾਰ ਵਿਚ ਰੋਣ ਹੀ ਆਈਆਂ ਹੋ ਕਿਉਂਕਿ ਤੁਸੀਂ ਸੰਸਾਰ ਦੇ ਝੂਠ ਵਿਚ ਠੱਗੀਆਂ ਹੋਈਆਂ ਹੋ।

੨੭. ਮੈਂ ਵੀ ਠੱਗੀ ਹੋਈ, ਜਗਤ ਧੰਧਿਆਂ ਵਿਚ ਭਟਕਦੀ ਰਹੀ ਹਾਂ, ਅਤੇ ਨਿਖਸਮੀਆਂ ਵਾਲੇ ਕੰਮ ਕਰਨ ਕਰਕੇ ਪਤੀ ਵਲੋਂ ਛੱਡੀ ਰਹੀ ਹਾਂ।

੨੮. (ਮੈਂ ਜਾਣਦੀ ਹਾਂ ਕਿ) ਘਰ ਘਰ ਵਿਚ ਉਨ੍ਹਾਂ ਇਸਤ੍ਰੀਆਂ ਲਈ ਕੰਤ ਹੈ ਜੋ ਸੁੰਦਰ ਪਤੀ ਨਾਲ ਪਿਆਰ ਕਰਦੀਆਂ ਹਨ।

੨੯. ਮੈਂ ਵੀ ਜਦ ਸੱਚੇ ਪਤੀ ਦੀ ਉਸਤਤ ਕੀਤੀ ਹੈ ਤਾਂ ਸੱਚੇ ਪਤੀ ਦੇ ਨਾਮ ਦੁਆਰਾ ਅਨੰਦ ਦੀ ਪ੍ਰਾਪਤੀ ਹੋਈ ਹੈ। ੭।

੩੦. ਗੁਰੂ ਦੇ ਮਿਲਣ ਨਾਲ ਮੇਰਾ ਵੇਸ ਬਦਲ ਗਇਆ ਹੈ, ਅਤੇ ਮੈਨੂੰ ਇਸਤ੍ਰੀ ਨੂੰ ਸੱਚਾ ਰੂਪ ਸ਼ਿੰਗਾਰ ਮਿਲਿਆ ਹੈ।

੩੧. ਹੇ ਸਹੇਲੀਓ, ਆਓ, ਰਲ ਕੇ ਬੈਠੀਏ, ਅਤੇ ਰਲ ਕੇ ਸਿਰਜਣਹਾਰ ਪ੍ਰਭੂ ਦਾ ਸਿਮਰਨ ਕਰੀਏ।

੩੨. ਵਹੁਟੀ (ਇਸਤ੍ਰੀ) ਨਾਮ ਦੁਆਰਾ ਹੀ ਸੁਹਾਗਣ ਹੁੰਦੀ ਹੈ; ਸੱਚਾ ਪ੍ਰਭੂ ਇਸਤ੍ਰੀ ਦੇ ਜੀਵਨ ਨੂੰ ਸੰਵਾਰਨ ਵਾਲਾ ਹੈ।

੩੩. (ਨਾਨਕ) ਪ੍ਰਭੂ ਦੀ ਸਿਫ਼ਤ ਸਾਲਾਹ ਦੇ ਗੀਤ ਗਾਵੇ, ਪ੍ਰਭੂ ਦੀ ਵਿਚਾਰ ਕਰੇ (ਫਿਰ) ਪ੍ਰਭੂ ਪਤੀ ਨਾਲ ਵਿਛੋੜਾ ਨਹੀਂ ਹੋਵੇਗਾ। ੪। ੩।

੪

੧. ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ।
੨. ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ।
੩. ਸਚੁ ਸਬਦੁ ਪਛਾਣਹੁ ਦੂਰਿਨ ਜਾਣਹੁ ਜਿਨਿ ਏਹ ਰਚਨਾ ਰਾਚੀ।
੪. ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ।
੫. ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ।
੬. ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ।੧।
੭. ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ।
੮. ਸਿਰਿ ਸਿਰਿ ਹੈ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ।
੯. ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ।
੧੦. ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ।
੧੧. ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ।
੧੨. ਅਜੁ ਕਲਿ ਕਰਦਿਆਂ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ।੨।
੧੩. ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ।
੧੪. ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ।
੧੫. ਭੋਜਨ ਭਾਉ ਨ ਠੰਢਾ ਪਾਣੀ ਨ ਕਾਪੜੁ ਸੀਗਾਰੋ।
੧੬. ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰਿ ਬਾਰੋ।
੧੭. ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ।
੧੮. ਬਿਨ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ। ੩।
੧੯. ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲ ਰੋਵੈ ਗੁਣ ਸਾਰੇਵਾ।
੨੦. ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ।
੨੧. ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ।
੨੨. ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ।
੨੩. ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ।
੨੪. ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ। ੪। ੪।

## ਪਦ-ਅਰਥ

**ਸਮਾਇਆ**—ਮਿਲਿਆ; **ਜਾਣੋਵਾ**—ਸਮਝੋ; **ਸਬਦੁ**—ਬ੍ਰਹਮ, ਪ੍ਰਭੂ; **ਪਿੜ**—ਖੇਡ ਅਸਥਾਨ (ਸੰਸਾਰ); **ਥਾਪੀ**—ਰਚੀ; **ਬਿਧਿ**—ਵਿਧੀ; **ਵਤਾਇਆ ਜਾਲੋ**—

ਜਾਲ ਵਿਛਾਇਆ ਹੈ; **ਅਧ ਪੰਧੈ**—ਅਧਵਾਟੇ; **ਪੁਰਬਿ ਵੀਚਾਰੋਵਾ**—ਪਿਛਲੇ ਕਰਮਾਂ ਦੀ ਵਿਚਾਰ; **ਭਾਲੇ**—ਲਭਦਾ; **ਨਿਰਾਲਮੁ**—ਨਿਰਲੇਪ; **ਜਮ ਮਾਰਗ**—ਮੌਤ ਦੇ ਰਸਤੇ; **ਪਰਕਾਰੋਵਾ**—ਕਈ ਕਿਸਮ ਦਾ; **ਊਭੌ**—ਖੜਾ; **ਰਾਹੇ**—ਬੀਜੇ ਹੋਏ; **ਭਾਰੋ**—ਪਾਪ ਦਾ ਭਾਰ; **ਸੁਪਨੰਤਰੁ**—ਸੁਪਨੇ ਅੰਦਰ, ਨਿਰੋਲ ਸੁਪਨਾ; **ਸਹਜਿ ਸੁਭਾਏ**—ਸੁਤੇ ਸਿਧ, ਸੁਭਾਵਕ ਹੀ।

## ਟੀਕਾ

੧. ਹੇ ਭਾਈ, ਜਿਸ ਪ੍ਰਭੂ ਨੇ ਸੰਸਾਰ ਨੂੰ ਪੈਦਾ ਕਰਕੇ, ਉਸ ਵਿਚ ਆਪਣਾ ਆਪ ਰਖਿਆ ਹੋਇਆ ਹੈ, ਉਸ ਨੂੰ ਉਸ ਦੀ ਰਚੀ ਕੁਦਰਤ ਰਾਹੀਂ ਹੀ ਸਮਝੋ, ਜਿਸ ਵਿਚ ਉਹ ਸਮਾਇਆ ਹੋਇਆ ਹੈ।

੨. ਉਸ ਸੱਚੇ ਨੂੰ ਦੂਰ ਨਾ ਸਮਝੋ, ਉਸ ਬ੍ਰਹਮ ਨੂੰ ਹਰ ਹਿਰਦੇ ਵਿਚ ਪਛਾਣੋ।

੩. ਸੱਚੇ ਪ੍ਰਭੂ ਨੂੰ (ਹਿਰਦੇ ਵਿਚੋਂ ਹੀ) ਪਛਾਣੋ, ਉਸ ਨੂੰ, ਜਿਸ ਨੇ ਇਹ ਸ੍ਰਿਸ਼ਟੀ ਸਾਜੀ ਹੈ ਦੂਰ ਨਾ ਸਮਝੋ। (ਉਹ ਸ੍ਰਿਸ਼ਟੀ ਵਿਚ ਵਸਦਾ ਹੈ)।

੪. ਜੋ ਨਾਮ ਸਿਮਰਦਾ ਹੈ, ਉਹ ਹੀ ਸੁਖ ਪ੍ਰਾਪਤ ਕਰਦਾ ਹੈ, ਨਾਮ ਬਿਨਾਂ ਸੰਸਾਰ (ਦੀ ਜੀਵਨਬਾਜ਼ੀ) ਕੱਚੀ ਰਹਿੰਦੀ ਹੈ (ਹਾਰੀ ਜਾਂਦੀ ਹੈ)।

੫. ਜਿਸ ਪ੍ਰਭੂ ਨੇ ਇਹ ਸ੍ਰਿਸ਼ਟੀ ਰਚੀ ਹੈ, ਉਹ ਹੀ ਇਸ ਦੇ ਚਲਾਣ ਦੀ ਵਿਧੀ ਜਾਣਦਾ ਹੈ; ਹੋਰ ਕੋਈ ਕੀ ਇਤਰਾਜ਼ ਕਰ ਸਕਦਾ ਹੈ? (ਕੌਣ ਕਹਿ ਸਕਦਾ ਹੈ ਕਿ ਇਉਂ ਚਾਹੀਦਾ ਸੀ ਤੇ ਇਉਂ ਨਹੀਂ ਸੀ ਚਾਹੀਦਾ)।

੬. ਜਿਸ ਨੇ ਜਗਤ ਨੂੰ ਕਾਇਮ ਕਰ ਕੇ ਇਸ ਉਤੇ ਮੋਹ ਰੂਪ ਜਾਲ ਪਾ ਦਿੱਤਾ ਹੈ; ਉਸ ਨੂੰ ਮਾਲਕ ਕਰਕੇ ਪਰਵਾਨ ਕਰੋ (ਜੋ ਉਹ ਵਰਤਾਂਦਾ ਹੈ ਉਸ ਨੂੰ ਠੀਕ ਮੰਨੋ)।੧।

੭. ਹੇ ਭਾਈ, ਜੋ ਜੀਵ ਜੰਮਿਆ ਹੈ, ਉਸ ਨੇ ਮਰਨਾ ਹੈ—ਇਹ ਸੰਸਾਰ ਅਧਵਾਟੇ ਹੈ (ਇਸ ਨੇ ਅਜੇ ਅਗ੍ਹਾਂ ਜਾਣਾ ਹੈ)।

੮. ਸੱਚੇ ਪ੍ਰਭੂ ਨੇ ਹਰ ਜੀਵ ਦੇ ਸਿਰ ਤੇ ਪਿਛਲੇ ਕਰਮਾਂ ਦੀ ਵਿਚਾਰ ਕਰ ਕੇ ਦੁਖ ਸੁਖ (ਦਾ ਲੇਖ) ਲਿਖਿਆ ਹੈ।

੯. ਜੇਹੇ ਕਰਮ ਜੀਵ ਨੇ ਕੀਤੇ ਉਨ੍ਹਾਂ ਅਨੁਸਾਰ ਹਰੀ ਨੇ ਦੁਖ ਜਾਂ ਸੁਖ ਉਸ ਨੂੰ ਦਿੱਤਾ ਹੈ। ਸੋ ਉਸ ਦੇ ਕੀਤੇ ਕਰਮ ਹੀ ਉਸ ਨਾਲ ਨਿਭੇ ਹਨ (ਦੁਖ ਜਾਂ ਸੁਖ ਉਸ ਦੇ ਕੀਤੇ ਕਰਮਾਂ ਤੋਂ ਹੀ ਉਪਜੇ ਹਨ)।

੧੦. ਜੀਵ ਉਹ ਹੀ ਕਰਮ ਕਰਦਾ ਹੈ ਜੋ ਪ੍ਰਭੂ ਕਰਤਾਰ ਉਸ ਤੋਂ ਕਰਾਂਦਾ ਹੈ, ਦੂਜੀ ਹੋਰ ਕੋਈ ਕਾਰ ਉਹ ਨਹੀਂ ਕਰ ਸਕਦਾ।

Page 695

੧੧. ਪ੍ਰਭੂ ਨੇ ਸ੍ਰਿਸ਼ਟੀ ਨੂੰ ਝੂਠੇ ਧੰਧਿਆਂ ਵਿਚ ਬੱਧਾ ਹੈ, ਪਰ ਉਹ ਆਪ ਸੰਸਾਰ ਤੋਂ ਨਿਰਲੇਪ ਹੈ ਤੇ ਉਹ ਆਪ ਹੀ ਹੁਕਮ ਕਰਕੇ ਬੱਧਿਆਂ ਨੂੰ ਛੁਡਾਦਾ ਵੀ ਹੈ।

੧੨. ਜੀਵ ਦ੍ਵੈਤ ਭਾਵ ਵਿਚ ਲਗ ਕੇ ਵਿਕਾਰ ਕਰਦਾ ਹੈ (ਆਪਣੀ ਅਸਲ ਕਾਰ— ਪ੍ਰਭੂ ਦੀ ਯਾਦ ਭੁਲ ਜਾਂਦਾ ਹੈ, ਕਹਿੰਦਾ ਹੈ ਅੱਜ ਕਰਾਂਗਾ, ਕਲ੍ਹ ਕਰਾਂਗਾ) ਇਸ ਤਰ੍ਹਾਂ ਅੱਜ ਕਲ੍ਹ ਕਰਦਿਆਂ ਉਸ ਨੂੰ ਮੌਤ ਆ ਦਬਦੀ ਹੈ । ੨ ।

੧੩. (ਮਾਇਆਧਾਰੀ ਜੀਵ ਦੀ ਮੌਤ ਦਾ ਦੁਖਦਾਈ ਸਮਾਂ ਆਖਰ ਆ ਜਾਂਦਾ ਹੈ) ਮੌਤ ਦਾ ਰਸਤਾ ਐਸਾ ਉਜਾੜ ਤੇ ਘੁਪ ਹਨੇਰਾ ਹੈ ਕਿ ਜਿਥੇ ਰਾਹ ਨਹੀਂ ਦਿਸਦਾ ।

੧੪. ਉਸ ਰਸਤੇ ਵਿਚ ਨਾ ਪਾਣੀ, ਨਾ ਲੇਫ ਤੁਲਾਈਆਂ, ਨਾ ਤਰ੍ਹਾਂ ਤਰ੍ਹਾਂ ਦੇ ਖਾਣੇ ਮਿਲਦੇ ਹਨ ।

੧੫. ਨਾ ਭੋਜਨ ਮਿਲਦਾ ਹੈ, ਨਾ ਆਦਰ, ਨਾ ਠੰਢਾ ਪਾਣੀ, ਨਾ ਕਪੜਾ, ਨਾ ਸ਼ਿੰਗਾਰ ।

੧੬. ਸਗੋਂ ਗਲ ਵਿਚ ਸੰਗਲ ਪਾਇਆ ਹੁੰਦਾ ਹੈ, (ਜਮ) ਖੜਾ ਸਿਰ ਤੇ ਮਾਰ ਕਰਦਾ ਹੈ, ਘਰ ਬਾਰ ਜੀਵ ਨੂੰ ਦਿਸਦਾ ਨਹੀਂ, ਘਰ ਬਾਰ ਪਿਛੇ ਛਡ ਆਇਆ ਹੈ, ਸੋ ਘਰ ਬਾਰ ਦਾ ਸਹਾਰਾ ਵੀ ਕੋਈ ਨਹੀਂ ਰਹਿਆ ।

੧੭. ਉਸ ਵੇਲੇ ਦਾ ਕੁਝ ਬੀਜਿਆ ਤੁਰਤ ਜੰਮਦਾ ਨਹੀਂ (ਉਸ ਵੇਲੇ ਦਾ ਕੋਈ ਯਤਨ ਝਟ ਪਟ ਫਲਦਾ ਨਹੀਂ) ਸਿਰ ਉਤੇ ਪਾਪਾਂ ਦਾ ਭਾਰ ਚੁੱਕ ਕੇ ਪਸਚਾਤਾਪ ਕਰਦਾ ਹੈ ।

੧੮. ਉਸ ਵੇਲੇ ਸੱਚ ਪ੍ਰਭੂ ਤੋਂ ਬਿਨਾਂ ਉਸ ਦਾ ਕੋਈ ਸਾਥੀ ਨਹੀਂ ਹੁੰਦਾ; ਇਹ ਵਿਚਾਰ ਸੱਚਾ ਜਾਣੋ । ੩ ।

੧੯. ਹੇ ਭਾਈ, ਠੀਕ ਰੋਂਦੇ ਉਹ ਹੀ ਸਮਝਣੇ ਚਾਹੀਦੇ ਹਨ ਜੋ ਨਾਮ ਸਿਮਰਦੇ ਰੋਂਦੇ ਹਨ (ਪਿਆਰ ਵਿਚ) ਜੋ ਜੀਵ ਇਸਤ੍ਰੀ ਮਿਲ ਕੇ ਪ੍ਰਭੂ ਦੇ ਗੁਣ ਚੇਤੇ ਕਰਦੀ ਰੋਂਦੀ ਹੈ, ਉਹ ਹੀ ਠੀਕ ਰੋਂਦੀ ਹੈ ।

੨੦. ਪਰ ਜਿਹੜੀ ਜੀਵ ਇਸਤ੍ਰੀ ਮਾਇਆ ਦੀ ਮੁਠੀ ਹੋਈ ਰੋਂਦੀ ਹੈ, ਉਹ ਜੱਗ ਦੇ ਧੰਧਿਆਂ ਨੂੰ ਰੋਂਦੀ ਹੈ ।

੨੧. ਜੋ ਧੰਧਿਆਂ ਨੂੰ ਰੋਂਦੀ ਹੈ, ਉਸ ਦੇ ਮਨ ਦੀ ਮੈਲ ਦੂਰ ਨਹੀਂ ਹੁੰਦੀ, ਉਸ ਲਈ ਇਹ ਜੱਗ ਸੁਪਨਾ ਹੈ (ਸੁਪਨੇ ਦੀ ਨਿਸਫਲ ਦੌੜ ਭੱਜ) ।

੨੨. ਜਿਵੇਂ ਬਾਜੀਗਰ ਜੀਵਾਂ ਨੂੰ ਭਰਮ ਵਿਚ ਭੁਲਾ ਦਿੰਦਾ ਹੈ, ਤਿਵੇਂ ਜੀਵ ਇਸਤ੍ਰੀ ਹੰਕਾਰ ਵਿਚ ਝੂਠ ਦੁਆਰਾ ਠੱਗੀ ਜਾਂਦੀ ਹੈ ।

੨੩. (ਪਰ ਜੀਵ ਦੇ ਕੀ ਵੱਸ) ਪ੍ਰਭੂ ਆਪ ਹੀ ਕਿਸੇ ਨੂੰ ਠੀਕ ਰਸਤੇ ਲਾਣ ਵਾਲਾ ਹੈ ਅਤੇ ਆਪ ਹੀ ਕਰਮ ਕਰਨ ਵਾਲਾ ਹੈ ।

੨੪. (ਨਾਨਕ) ਜਿਨ੍ਹਾਂ ਨੂੰ ਪੂਰੇ ਗੁਰੂ ਨੇ (ਮਾਇਆ ਦੇ ਅਸਰਾਂ ਤੋਂ) ਬਚਾ ਲਇਆ ਹੈ; ਉਹ ਸੁਤੇ ਹੀ ਨਾਮ ਵਿਚ ਰੰਗੇ ਰਹਿੰਦੇ ਹਨ । ੪ । ੪ ।

੫

੧. ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ।
੨. ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ।
੩. ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ।
੪. ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ।
੫. ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ।
੬. ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ । ੧ ।
੭. ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ।
੮. ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ।
੯. ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ।
੧੦. ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰਸਬਦੀ ਸਚੁ ਖੇਲੋ ।
੧੧. ਜਮ ਮਾਰਗਿ ਨਹੀਂ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ।
੧੨. ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ । ੨ ।
੧੩. ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ।
੧੪. ਲਿਖਿਅੜਾ ਸਾਹਾ ਨ ਟਲੈ ਜੇਹੜਾ ਪੁਰਬਿ ਕਮਾਇਆ ।
੧੫. ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ।
੧੬. ਕਾਮਣਿਆਰੀ ਕਾਮਣ ਪਾਏ ਬਹੁਰੰਗੀ ਗਲਿ ਤਾਗਾ ।
੧੭. ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ।
੧੮. ਨਾਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ । ੩ ।
੧੯. ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ।
੨੦. ਲਿਖਿਅੜਾ ਲੇਖੁ ਨਾ ਮੇਟੀਐ ਦਰਿ ਹਾਕਾਰੜਾ ਆਇਆ ਹੈ ।

੨੧. ਹਾਕਾਰਾ ਆਇਆ ਜਾ ਤਿਸੁ ਭਾਇਆ ਰੁਨੇ ਰੋਵਣਹਾਰ ।
੨੨. ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ।
੨੩. ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ।
੨੪. ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ।੪।੫।

## ਪਦ-ਅਰਥ

**ਪਸਾਰੋਵਾ**—ਪਸਾਰਾ; **ਸੁੰਞੈ ਘਰਿ**—ਉਜੜੇ ਘਰ ਵਿਚ; **ਬਿਨਸੈ**—ਨਾਸ਼ ਹੁੰਦੇ ਹਨ; **ਰੂਆਏ**—ਰੁਆਂਦਾ ਹੈ; **ਸੈਣ**—ਸਾਥੀ; **ਨਾਂਗੜਾ**—ਨੰਗਾ; **ਬਹਿ**—ਬੈਠ ਕੇ; **ਕਾਮਣਿਆਰੀ**—ਜਾਦੂਗਰਨੀ, ਮਾਇਆ, **ਹੋਛੀ**—ਹੌਲੀ; **ਸਾ**—ਵਾਂਗ, ਜਿਵੇਂ; **ਨਾਮਰਜਾਦੁ**—ਨਾ ਮਰਜਾਦੁ, ਬੇਮਰਯਾਦਾ (ਨੰਗਾ); **ਪਠਾਇਆ**—ਭੇਜਿਆ; **ਹਾਕਾਰੜਾ**—ਬੁਲਾਵਾ; **ਭੈ**—ਪ੍ਰਭੂ ਦੇ ਡਰ ਵਿਚ; **ਜਾਣ ਸਿਜਾਣਾ**—ਸਿਆਣਿਆਂ ਤੋਂ ਸਿਆਣੇ, ਬਹੁਤ ਸਿਆਣੇ ।

## ਟੀਕਾ

੧. ਹੇ ਭਾਈ, ਜੋ ਵੀ ਜੀਵ (ਸੰਸਾਰ ਤੇ) ਆਇਆ ਹੈ, ਉਸ ਨੇ (ਇਥੋਂ) ਚਲੇ ਜਾਣਾ ਹੈ; ਇਹ ਸੰਸਾਰ ਹੈ ਹੀ ਝੂਠ ਦਾ ਪਸਾਰਾ ।

੨. ਸੱਚਾ ਟਿਕਾਣਾ ਸੱਚੇ ਪ੍ਰਭੂ ਦੀ ਸੇਵਾ ਸਿਮਰਨ ਨਾਲ (ਤਾਬੇਦਾਰੀ ਵਿਚ, ਹੁਕਮ ਵਿਚ ਰਹਿਣ ਨਾਲ) ਮਿਲਦਾ ਹੈ, ਫਿਰ ਸੱਚ ਪ੍ਰਾਪਤ ਹੋ ਜਾਂਦਾ ਹੈ ਜੋ ਸੇਵਕ ਨੂੰ ਪੂਰਾ ਸਚਿਆਰ ਬਣਾਂਦਾ ਹੈ ।

੩. ਝੂਠ ਜਾਂ ਲੋਭ ਵਿਚ ਰਹਿ ਕੇ ਮਨੁੱਖ (ਪ੍ਰਭੂ ਦਰਗਾਹ ਵਿਚ) ਪਰਵਾਨ ਨਹੀਂ ਹੁੰਦਾ, ਉਥੇ ਉਸ ਨੂੰ ਥਾਂ ਨਹੀਂ ਮਿਲਦੀ ।

੪. ਉਸ ਨੂੰ ਉਥੇ ਕੋਈ ਆਦਰ ਨਾਲ ਨਹੀਂ ਕਹਿੰਦਾ 'ਅੰਦਰ ਆਓ ਜੀ, ਬੈਠੋ ਜੀ' ਉਸ ਦਾ ਉਹ ਹਾਲ ਹੁੰਦਾ ਹੈ ਜਿਵੇਂ ਉਜੜੇ ਘਰ ਕਾਂ ਆਉਂਦਾ ਹੈ ਤੇ ਬੈਠ ਕੇ ਚਲਾ ਜਾਂਦਾ ਹੈ ।

੫. ਉਸਦਾ ਜੰਮਣ ਤੇ ਮਰਨ ਦਾ ਗੇੜ ਬਣਿਆ ਰਹਿੰਦਾ ਹੈ ਤੇ ਇਸਦੇ ਕਾਰਨ ਪ੍ਰਭੂ ਤੋਂ ਬੜਾ ਲੰਮ੍ਹਾ ਵਿਛੋੜਾ ਰਹਿੰਦਾ ਹੈ-ਇਸ ਤਰ੍ਹਾਂ ਸਾਰਾ ਸੰਸਾਰ ਨਾਸ਼ ਹੋ ਰਹਿਆ ਹੈ ।

੬. ਮਾਇਆ ਦੇ ਧੰਧਿਆਂ ਅਤੇ ਲੋਭ ਨੇ ਸਾਰਾ ਸੰਸਾਰ ਭੁਲਾਇਆ ਹੋਇਆ ਹੈ; ਸਿਰ ਤੇ ਕਾਲ ਖੜੋਤਾ ਸੰਸਾਰ ਨੂੰ ਰੁਆਂਦਾ ਹੈ (ਦੁਖੀ ਕਰਦਾ ਹੈ) । ੧ ।

੭. ਹੇ ਸਤ ਸੰਗੀ ਭਰਾਵੋ, ਆਓ, ਗਲੇ ਮਿਲੀਏ ਤੇ ਇਕ ਦੂਜੇ ਨੂੰ ਅਸੀਸਾਂ ਦੇਈਏ ।

੮. ਸੱਚੇ ਪ੍ਰਭੂ ਨਾਲ ਹੋਇਆ ਮੇਲ ਕਦੇ ਟੁੱਟਦਾ ਨਹੀਂ; ਅਜਿਹੇ ਪ੍ਰੀਤਮ ਦੇ ਮੇਲ ਵਾਸਤੇ ਅਸੀਸਾਂ ਦਿਓ।

੯. ਅਸੀਸਾਂ ਦਿਓ ਤੇ ਸਾਡੇ ਨਾਲ ਮਿਲ ਕੇ ਭਗਤੀ ਕਰੋ (ਤਾਂ ਜੋ ਮਿਲਾਪ ਹੋਵੇ) ਤੇ ਜਿਨ੍ਹਾਂ ਦਾ ਇਕ ਵਾਰੀ ਪ੍ਰਭੂ ਨਾਲ ਮਿਲਾਪ ਹੋਇਆ ਹੈ ਫਿਰ ਉਨ੍ਹਾਂ ਦਾ ਵਿਛੋੜਾ ਨਹੀਂ ਹੁੰਦਾ।

੧੦. ਕਈ (ਸਾਡੇ ਵਰਗੇ) ਜੀਵ ਨਾਮ ਅਤੇ ਸਤਸੰਗਿ ਤੋਂ ਭੁਲੇ ਹੋਏ ਹਨ; (ਉਨ੍ਹਾਂ ਨੂੰ ਅਸੀਸਾਂ ਦੇ ਕੇ ਆਖੋ ਕਿ ਮਿਤ੍ਰੋ), ਗੁਰੂ ਦੇ ਸ਼ਬਦ ਦੁਆਰਾ ਸੱਚੀ ਖੇਡ ਖੇਡੋ।

੧੧. (ਉਨ੍ਹਾਂ ਨੂੰ ਦੱਸੋ ਕਿ) ਉਨ੍ਹਾਂ ਨੂੰ ਮੌਤ ਦੇ ਰਸਤੇ ਨਹੀਂ ਜਾਣਾ ਚਾਹੀਦਾ ਅਤੇ ਉਸ ਪ੍ਰਭੂ ਦੇ ਸ਼ਬਦ ਵਿਚ ਸਮਾਏ ਰਹਿਣਾ ਚਾਹੀਦਾ ਹੈ ਜਿਸਦਾ ਜੁਗ ਜੁਗ (ਹਰ ਸਮੇਂ) ਵਿਚ ਸੱਚਾ ਵੇਸ ਹੈ (ਜੋ ਸਦਾ ਹੀ ਸੱਚ ਸਰੂਪ ਹੈ-ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ)।

੧੨. ਤੁਸੀਂ ਉਨ੍ਹਾਂ ਸੱਜਣ ਸਾਥੀਆਂ ਨਾਲ ਭਾਗਾਂ ਨਾਲ ਮਿਲੋਗੇ ਜਿਨ੍ਹਾਂ ਨੇ ਗੁਰੂ ਨਾਲ ਮਿਲ ਕੇ ਮਾਇਆ ਦੇ ਫਾਹੇ ਖੋਲ੍ਹ ਦਿੱਤੇ ਹਨ। ੨।

੧੩. ਹੇ ਭਾਈ, ਜੀਵ ਨੰਗਾ ਸੰਸਾਰ ਤੇ ਆਉਂਦਾ ਹੈ ਤੇ ਪਿਛਲੇ ਕੀਤੇ ਕਰਮਾਂ ਅਨੁਸਾਰ ਦੁਖ-ਸੁਖ ਰੂਪ ਲੇਖ ਨਾਲ ਲਿਖ ਕੇ ਲਿਆਉਂਦਾ ਹੈ।

੧੪. ਪੂਰਬਲੇ ਕੀਤੇ ਕਰਮਾਂ ਅਨੁਸਾਰ ਲਿਖਿਆ ਗਇਆ ਲੇਖ ਟਲਦਾ ਨਹੀਂ ਹੈ।

੧੫. ਸੱਚੇ ਪ੍ਰਭੂ ਨੇ ਵਿਚਾਰ ਕੇ, ਜੀਵ ਲਈ ਸ਼ੁਭ ਤੇ ਅਸ਼ੁਭ ਕਰਮ ਰੂਪ ਅੰਮ੍ਰਿਤ ਤੇ ਬਿਖ ਦਾ ਲੇਖ ਲਿਖਿਆ ਹੈ; ਜਿਧਰ ਉਸ ਨੇ ਜੀਵ ਨੂੰ ਲਾਇਆ ਹੈ, ਉਧਰ ਉਹ ਲੱਗਾ ਹੈ।

੧੬. ਮਾਇਆ ਰੂਪੀ ਜਾਦੂਗਰਨੀ ਨੇ ਜੀਵ ਨੂੰ ਜਾਦੂ ਪਾਏ ਹਨ ਅਤੇ ਉਸ ਦੇ ਗਲ ਅਨੇਕ ਰੰਗਾਂ ਵਾਲਾ (ਮਾਇਆ ਦੇ ਅਨੇਕ ਰਸਾਂ ਦਾ) ਧਾਗਾ ਪਾ ਦਿੰਦੀ ਹੈ।

੧੭. (ਜਿਸ ਕਰਕੇ) ਮੱਤ ਹੋਲੀ ਹੋ ਜਾਂਦੀ ਹੈ, ਮਨ ਵੀ ਹੋਛਾ ਹੁੰਦਾ ਹੈ, ਫਿਰ ਮੱਖੀ ਵਾਂਗ ਗੁੜ ਖਾਂਦਾ ਹੈ (ਪਦਾਰਥਾਂ ਨੂੰ ਭੋਗਦਿਆਂ ਆਪਣਾ ਨਾਸ਼ ਕਰ ਲੈਂਦਾ ਹੈ ਜਿਵੇਂ ਮੱਖੀ ਗੁੜ ਦੀ ਮਿਠਾਸ ਵਿਚ ਫਸ ਕੇ ਮਾਰੀ ਜਾਂਦੀ ਹੈ)।

੧੮. ਜੀਵ ਨੰਗਾ ਹੀ ਸੰਸਾਰ ਤੇ ਆਉਂਦਾ ਹੈ ਅਤੇ ਨੰਗਾ ਹੀ ਬੰਨ੍ਹਕੇ ਤੋਰ ਲਇਆ ਜਾਂਦਾ ਹੈ। ੩।

੧੯. ਹੇ ਭਾਈ, ਰੋਵੇ ਜੇ ਕਿਸੇ (ਜ਼ਰੂਰ) ਰੋਣਾ ਹੀ ਹੈ, ਇਸ ਰੋਣ ਦਾ ਲਾਭ ਕੀ ਹੈ ? ਤੁਹਾਡੇ ਪਿਆਰੇ ਇਸ ਜੀਵ ਨੂੰ ਬੰਨ੍ਹ ਕੇ ਤੋਰ ਦਿੱਤਾ ਜਾਂਦਾ ਹੈ।

੨੦. ਦਰਗਾਹ ਤੋਂ ਆ ਗਇਆ ਬੁਲਾਵਾ ਅਮਿਟ ਹੈ,ਉਹ ਲੇਖ ਮਿਟਦਾ ਨਹੀਂ ਹੈ।

੨੧. ਬੁਲਾਵਾ ਆਉਂਦਾ ਹੈ ਜਦੋਂ ਪ੍ਰਭੂ ਦਾ ਭਾਣਾ ਹੁੰਦਾ ਹੈ ਅਤੇ ਰੋਣ ਵਾਲੇ ਸੰਬੰਧੀ ਰੋਂਦੇ ਹਨ।

੨੨. ਪੁੱਤਰ, ਭਰਾ, ਭਤੀਜੇ ਆਪਣੇ ਪਿਆਰੇ ਸੰਬੰਧੀ ਨੂੰ ਰੋਂਦੇ ਹਨ ।

੨੩. ਮੋਇਆਂ ਨਾਲ ਕੋਈ ਮਰਦਾ ਨਹੀਂ, (ਰੋ ਕੇ ਚੁੱਪ ਕਰ ਜਾਂਦੇ ਹਨ, ਇਸ ਰੋਣ ਦਾ ਫਲ ਕੀ ਨਿਕਲਿਆ ?); ਪਰ ਰੋਣਾ ਉਸ ਦਾ ਠੀਕ ਹੈ ਜੋ ਪ੍ਰਭੂ ਦੇ ਡਰ ਕਰਕੇ ਉਸ ਦੇ ਗੁਣਾਂ ਨੂੰ ਯਾਦ ਕਰਕੇ ਰੋਂਦਾ ਹੈ ।

੨੪. (ਨਾਨਕ) ਉਹ ਸਦਾ ਹੀ ਮਹਾਂ ਸਿਆਣੇ ਹਨ ਜੋ ਪ੍ਰਭੂ ਸੱਚ ਨੂੰ ਸਿਮਰਦੇ ਰੋਂਦੇ ਹਨ (ਪਿਆਰ ਵਿਚ) । ੪ । ੫ ।

## ਵਡਹੰਸ ਕੀ ਵਾਰ ਮਹਲਾ ੪

### ਸਲੋਕੁ ਮ: ੧

**੧. ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ।**

**੨. ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ।੨।**

### ਪਦ-ਅਰਥ

**ਜਾਲਉ**—ਸਾੜ ਦੇਵਾਂ; **ਰੀਤਿ**—ਰੀਤੀ, ਮਰਯਾਦਾ; **ਪਤਿ**—ਇੱਜ਼ਤ ।

### ਟੀਕਾ

੧. ਮੈਂ ਅਜਿਹੀ ਰੀਤ ਨੂੰ ਸਾੜ ਦੇਵਾਂ ਜਿਸ ਦੇ ਕਾਰਨ ਮੈਨੂੰ ਪਿਆਰਾ ਪ੍ਰਭੂ ਵਿਸਰ ਜਾਵੇ ।

੨. (ਨਾਨਕ) ਉਹ ਪ੍ਰੀਤੀ ਚੰਗੀ ਹੈ ਜਿਸ ਕਰਕੇ ਮਾਲਕ ਪ੍ਰਭੂ ਨਾਲ ਇੱਜ਼ਤ ਬਣੀ ਰਹੇ (ਉਸ ਪ੍ਰੀਤ ਵਿਚ ਭਾਵੇਂ ਮਰਯਾਦਾ ਕਾਇਮ ਰਹਿੰਦੀ ਹੋਵੇ ਤੇ ਭਾਵੇਂ ਨਾ ਰਹਿੰਦੀ ਹੋਵੇ) । ੨ ।

### ਸਲੋਕੁ ਮ: ੧

**੧. ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ।**

**੨. ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ । ੧ ।**

### ਪਦ-ਅਰਥ

**ਮੁੰਧਿ**—ਇਸਤ੍ਰੀ; **ਵਿਦੇਸਿ**—ਪਰਦੇਸ; **ਝੂਰੇ**—ਝੂਰਦੀ, ਪਛਤਾਂਦੀ; **ਸੰਮ੍ਹਾਲੇ**—ਯਾਦ ਕਰਦੀ, **ਨੀਅਤਿ**—ਨੀਯਤ ।

## ਟੀਕਾ

੧. ਜੀਵ ਰੂਪ ਇਸਤ੍ਰੀ ਘਰ ਵਿਚ ਹੈ ਅਤੇ ਪਤੀ ਪ੍ਰਭੂ ਪਰਦੇਸ (ਉਹ ਆਤਮ ਮੰਡਲ ਵਿਚ ਹੈ ਤੇ ਇਸਤ੍ਰੀ ਸੰਸਾਰ ਮੰਡਲ ਵਿਚ) ਹੈ, ਉਹ ਉਸ ਨੂੰ ਨਿਤ ਯਾਦ ਕਰਦੀ ਹੋਈ ਝੂਰਦੀ ਹੈ (ਕਿ ਮੇਲ ਨਹੀਂ ਹੁੰਦਾ)।

੨. (ਪਰ) ਪ੍ਰਭੂ ਮਿਲਾਪ ਵਿਚ ਕੋਈ ਦੇਰੀ ਨਹੀਂ ਲਗਦੀ, ਜੇ ਉਹ ਆਪਣੀ ਨੀਯਤ ਠੀਕ ਕਰ ਲਵੇ (ਸ਼ੁਧ ਹਿਰਦੇ ਨਾਲ ਉਸਨੂੰ ਪਾ ਲਈਦਾ ਹੈ-'ਸੁਚਿ ਹੋਵੈ ਤਾ ਸਚੁ ਪਾਈਐ')।੧।

## ਸਲੋਕ ਮ: ੧

**੧. ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ।**
**੨. ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ।੨।**

## ਪਦ-ਅਰਥ

**ਗਾਲੀ**—ਗੱਲਾਂ; **ਬਾਝੁ**—ਬਿਨਾਂ।

## ਟੀਕਾ

੧. (ਨਾਨਕ) ਬਿਨਾ ਪ੍ਰੀਤ ਕੀਤੇ ਦੇ ਸਭ ਗੱਲਾਂ ਝੂਠੀਆਂ (ਵਿਅਰਥ) ਹਨ।

੨. (ਮਨੁੱਖ ਸੁਆਰਥੀ ਹੈ) ਉੱਨਾਂ ਚਿਰ ਹੀ ਪ੍ਰਭੂ ਨੂੰ ਭਲਾ ਕਰਕੇ ਜਾਣਦਾ ਹੈ ਜਿੰਨਾਂ ਚਿਰ ਪ੍ਰਭੂ ਤੋਂ ਲੈਂਦਾ ਹੈ ਤੇ ਉਹ ਇਸ ਨੂੰ ਦਿੰਦਾ ਹੈ (ਰਿਸ਼ਤਾ ਲੈਣ ਦੇਣ ਦਾ ਹੈ ਪ੍ਰੀਤ ਦਾ ਨਹੀਂ)।੨।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ।
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

## ਸੋਰਠਿ ਮਹਲਾ ੧ ਘਰੁ ੧ ਚਉਪਦੇ

੧

੧. ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ।
੨. ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ।
੩. ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ।੧।
੪. ਭੀ ਸਲਾਹਿਹੁ ਸਾਚਾ ਸੋਇ ।
੫. ਜਾ ਕੀ ਨਦਰਿ ਸਦਾ ਸੁਖੁ ਹੋਇ । ਰਹਾਉ ।
੬. ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ।
੭. ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ।
੮. ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁਨੈ ਹੋਇ ।੨।
੯. ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ।
੧੦. ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ।
੧੧. ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ।੩।
੧੨. ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ।
੧੩. ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ।
੧੪. ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ।੪।੧।

### ਪਦ-ਅਰਥ

**ਸਭਨਾਹ**—ਸਭਨਾਂ ਨੂੰ; **ਆਗੈ**—ਦਰਗਾਹ ਵਿਚ ਜਾ ਕੇ; **ਵਡੜੀ**—ਵੱਡੀ; **ਵੇਦਨ**—ਪੀੜਾ, ਦੁਖ; **ਭੀ**—ਫੇਰ ਫੇਰ; **ਨਦਰਿ**—ਨਜ਼ਰ ਨਾਲ, ਬਖ਼ਸ਼ਿਸ਼ ਨਾਲ; **ਮਾਣਸ ਦਾਤਿ**—ਮਨੁੱਖ ਦੇ ਪਾਸ ਦਾਤ; **ਰੰਨ ਕਿ ਰੁਨੈ**—ਰੰਨਾਂ (ਤੀਵੀਆਂ) ਵਾਕਰ

Page 704

ਰੋਇਆਂ; **ਕੋਟ ਗੜ**—ਕਿਲ੍ਹੇ; **ਵਜਾਇ**—(ਢੋਲ) ਵਜਾ ਗਏ; **ਤੇਤੇ**—ਉਤਨੇ ਹੀ; **ਵੀਰ**—ਭਾਈ; **ਮੰਨੀਅਨਿ**—ਮੰਨੇ ਜਾਂਦੇ, ਪ੍ਰਵਾਨ ਚੜ੍ਹਦੇ; **ਵੇਪੀਰ**—ਬੇਪੀਰੇ।

## ਟੀਕਾ

੧. ਸਾਰੇ ਜੀਵਾਂ ਲਈ ਮੌਤ ਅਵੱਸ਼ ਹੈ (ਟਲਦੀ ਨਹੀਂ) ਅਤੇ ਸਭਨਾਂ ਦਾ ਇਕ ਦੂਜੇ ਤੋਂ ਵਿਛੋੜਾ ਵੀ ਅਵੱਸ਼ ਹੈ।

੨. ਪਰ ਭਰਾਵੋ, ਤੁਸੀਂ ਜਾ ਕੇ ਸਿਆਣਿਆਂ ਗਿਆਨਵਾਨਾਂ ਤੋਂ ਪੁੱਛੋ ਕਿ ਮਰ ਕੇ ਕਿਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਹੋਵੇਗਾ ? (ਉਨ੍ਹਾਂ ਨੂੰ ਜੋ ਨਾਮ ਸਿਮਰਦੇ ਹਨ)।

੩. ਤੇ ਜਿਨ੍ਹਾਂ ਨੂੰ ਮੇਰੇ ਮਾਲਕ ਪ੍ਰਭੂ ਦਾ ਨਾਮ ਭੁੱਲ ਜਾਂਦਾ ਹੈ, ਉਨ੍ਹਾਂ ਨੂੰ ਵੱਡਾ ਦੁਖ (ਵਿਛੋੜੇ ਦਾ) ਹੈ। ੧।

੪. ਹੇ ਭਾਈ, ਨਿਤ ਨਿਤ ਉਸ ਸੱਚੇ ਪ੍ਰਭੂ ਦੀ ਸਿਫਤ ਸਲਾਹ ਕਰੋ।

੫. ਜਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਸਦੀਵੀ ਸੁਖ ਪ੍ਰਾਪਤ ਹੁੰਦਾ ਹੈ। ੧ ।ਰਹਾਉ।

੬. ਹੇ ਭਾਈ, ਉਸ ਨੂੰ ਵਡੀਆਂ ਵਡਿਆਈਆਂ ਵਾਲਾ ਵੱਡਾ ਕਰਕੇ ਸਲਾਹੁਣਾ ਚਾਹੀਦਾ ਹੈ, ਉਹ ਹੁਣ ਮੌਜੂਦ ਹੈ ਅਤੇ ਅਗੋਂ ਮੌਜੂਦ ਰਹੇਗਾ।

੭. ਹੇ ਪ੍ਰਭੂ, ਤੂੰ ਹੀ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈਂ, ਕਿਸੇ ਮਨੁੱਖ ਪਾਸ ਦਾਤ ਨਹੀਂ ਹੁੰਦੀ (ਜੇ ਕਿਸੇ ਪਾਸ ਕੁਝ ਦੇਣ ਨੂੰ ਹੈ ਤਾਂ ਉਹ ਵੀ ਤੇਰੀ ਬਖਸ਼ੀ ਦਾਤ ਹੈ)।

੮. ਜੋ ਪ੍ਰਭੂ ਨੂੰ ਭਾਉਂਦਾ ਹੈ, ਉਹ ਹੀ ਹੁੰਦਾ ਹੈ; (ਇਸ ਲਈ ਹੁਕਮ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ, ਕੋਈ ਸ਼ਿਕਵਾ ਸ਼ਿਕਾਇਤ ਨਹੀਂ ਬਣਦੀ); ਜੇ ਕਦੇ ਕੋਈ ਦੁਖ ਆਵੇ, ਤਾਂ ਰੰਨਾਂ ਵਾਂਗ ਰੋਣ ਦਾ ਕੋਈ ਲਾਭ ਨਹੀਂ (ਮਰਦਾਂ ਵਾਂਗ ਦੁਖ ਦਾ ਟਾਕਰਾ ਕਰਨਾ ਚਾਹੀਦਾ ਹੈ।)

੯. ਕਈ ਲੋਕ ਧਰਤੀ ਉਤੇ ਕਿਲ੍ਹੇ ਬਣਾ ਕੇ ਆਪਣੀ ਆਪਣੀ ਨੌਬਤ ਵਜਾ ਗਏ ਹਨ।

੧੦. (ਜਿਹੜੇ ਇਤਨੇ ਹੰਕਾਰੇ ਸਨ ਕਿੰ) ਆਸਮਾਨ ਥਲੇ ਵੀ ਮਿਉਂਦੇ ਨਹੀਂ ਸਨ, ਉਨ੍ਹਾਂ ਦੇ ਨੱਕ ਵੀ ਮੌਤ ਨੇ ਨੱਥਾਂ ਪਾ ਲਈਆਂ।

੧੧. ਹੇ ਮਨ, ਜੇ ਤੈਨੂੰ ਪਾਪਾਂ ਦੇ ਫਲ ਦਾ, ਜੋ ਸੂਲੀ ਚੜ੍ਹਣ ਦੇ ਦੁਖ ਦੇ ਬਰਾਬਰ ਹੈ, ਪਤਾ ਹੋਵੇ ਤਾਂ ਤੂੰ ਕਿਉਂ ਵਿਸ਼ਿਆਂ ਦੇ ਮਿੱਠੇ ਸੁਖ ਮਾਣੇ। ੩।

੧੨. (ਨਾਨਕ) ਜਿਤਨੇ ਪਾਪ ਮਨੁੱਖ ਕਰਦਾ ਹੈ, ਉਤਨੇ ਹੀ ਉਸਦੇ ਗਲ ਵਿਚ ਫਾਹੇ ਪੈਂਦੇ ਹਨ। ਪਾਪਾਂ ਦੀ ਕਿਰਤ ਉਸ ਦਾ ਭਵਿਖਤ ਬਣਾਂਦੀ ਹੈ।

੧੩. ਇਹ ਫਾਹੀਆਂ ਤਦ ਹੀ ਕਟੀਆਂ ਜਾ ਸਕਦੀਆਂ ਹਨ ਜੇ ਸਾਡੇ ਪਾਸ ਗੁਣ ਹੋਣ; ਗੁਣ ਹੀ ਸਾਡੇ ਅਸਲ ਭਾਈ ਤੇ ਮਿੱਤਰ ਹਨ।

੧੪. ਪਾਪ ਕਰਮ ਅਗੇ (ਦਰਗਾਹ ਵਿਚ) ਜਾ ਕੇ ਸਤਿਕਾਰ ਨਹੀਂ ਪਾਂਦੇ; ਇਸ ਲਈ ਹੇ ਭਰਾਵੋ, ਇਨ੍ਹਾਂ ਬੇਪੀਰਿਆਂ ਨੂੰ ਇਥੇ ਹੀ ਮਾਰਕੇ ਕੱਢ ਦਿਓ । ੪ । ੧ ।

੨

੧. ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ।
੨. ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ।
੩. ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ । ੧ ।
੪. ਬਾਬਾ ਮਾਇਆ ਸਾਥਿ ਨ ਹੋਇ ।
੫. ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ । ਰਹਾਉ ।
੬. ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ।
੭. ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ।
੮. ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ । ੨ ।
੯. ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ।
੧੦. ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ।
੧੧. ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ । ੩ ।
੧੨. ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ।
੧੩. ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ।
੧੪. ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ । ੪ । ੨ ।

## ਪਦ-ਅਰਥ

**ਹਾਲੀ**—ਹਲ ਵਾਹੁਣ ਵਾਲਾ; **ਕਰਣੀ**—ਸ਼ੁਭ ਕਰਨੀ; **ਸਰਮੁ**—ਉੱਦਮ; **ਭਾਗਠ**—ਭਾਗਾਂ ਵਾਲੇ; **ਸਾਥਿ**—ਨਾਲ; **ਹਾਣੁ ਹਟੁ**—ਹਟ ਨੂੰ ਚਲਾਣ ਵਾਲਾ, ਹਟਵਾਣੀਆਂ; **ਵਥੁ**—ਸੌਦਾ, ਵਸਤ; **ਭਾਂਡਸਾਲ**—ਸੌਦੇ ਵਾਲੇ ਭਾਂਡੇ ਰਖਣ ਦੀ ਥਾਂ, ਦੁਕਾਨ, ਹੱਟੀ; **ਵਣਜਾਰਿਆ**—ਸੰਤਾ; **ਹਸੁ**—ਖ਼ੁਸ਼ ਹੋ; **ਸਾਸਤਰ**—ਸ਼ਾਸਤਰ ਆਦਿਕ ਧਰਮ ਪੁਸਤਕਾਂ; **ਕਲ**—ਆਉਣ ਵਾਲਾ ਦਿਨ; **ਬੰਨੁ**—ਰੋਕ ਦੇਹ; **ਚਵਗਣ ਵੰਨੁ**—ਚੌਗਣੀ ਲਾਲੀ ।

## ਟੀਕਾ

੧. (ਹੇ ਭਾਈ, ਆਪਣੇ ਕਾਰਾਂ ਵਿਹਾਰਾਂ ਨੂੰ ਇਉਂ ਚਲਾ ਕਿ ਉਨ੍ਹਾਂ ਵਿਚੋਂ ਨਾਮ ਧਨ ਪ੍ਰਾਪਤ ਹੋਵੇ,) ਖੇਤੀ ਲਈ ਮਨ ਨੂੰ ਹਾਲੀ ਬਣਾ, ਸ਼ੁਭ ਕਰਨੀ ਨੂੰ ਖੇਤੀ ਦਾ ਕੰਮ (ਪੇਸ਼ਾ), ਉਦਮ ਨੂੰ ਪਾਣੀ ਅਤੇ ਸਰੀਰ ਨੂੰ ਖੇਤ ਬਣਾ ।

੨. ਨਾਮ ਨੂੰ ਬੀਜ, ਸੰਤੋਖ ਨੂੰ ਸੁਹਾਗਾ, ਨਿਮਰਤਾ ਵਾਲੇ ਵੇਸ (ਰਹਿਣੀ) ਨੂੰ ਵਾੜ ਬਣਾ ।

੩. ਪ੍ਰਭੂ ਦੇ ਪ੍ਰੇਮ ਨੂੰ ਖੇਤੀ ਲਈ ਕੀਤੇ ਕਈ ਕਰਮ ਬਣਾ, ਫਿਰ ਇਹ ਖੇਤੀ ਜੰਮੇਗੀ, ਜੋ ਇਸ ਤਰ੍ਹਾਂ ਦੀ ਖੇਤੀ ਕਰਦੇ ਹਨ, ਉਨ੍ਹਾਂ ਦੇ ਘਰ ਭਾਗਾਂ ਵਾਲੇ ਦੇਖੋਗੇ । ੧ ।

੪. ਹੇ ਭਾਈ, ਮਾਇਆ (ਕਿਸੇ ਦੇ) ਨਾਲ ਨਹੀਂ ਨਿਭਦੀ ।

੫. (ਪਰ) ਫਿਰ ਵੀ ਇਸ ਮਾਇਆ ਨੇ ਸਾਰੇ ਸੰਸਾਰ ਨੂੰ ਵਸ ਕੀਤਾ ਹੋਇਆ ਹੈ । ਕੋਈ ਵਿਰਲਾ ਇਸ ਗੱਲ ਨੂੰ ਸਮਝਦਾ ਹੈ (ਕਿ ਮਾਇਆ ਨਾਲ ਨਹੀਂ ਨਿਭਣ ਵਾਲੀ) । ਰਹਾਉ ।

੬. ਉਮਰ ਨੂੰ ਹਟਵਾਣੀਆ ਬਣਾ, ਸੱਚੇ ਨਾਮ ਨੂੰ ਸੌਦਾ ਸਮਝ ।

੭. ਆਪਣੇ ਧਿਆਨ ਤੇ ਵਿਚਾਰ ਨੂੰ ਦੁਕਾਨ ਬਣਾ; ਇਸ ਭਾਂਡਸਾਲ (ਦੁਕਾਨ) ਵਿਚ ਨਾਮ ਸੌਦੇ ਨੂੰ ਰੱਖ ।

੮. ਇਸ ਸੌਦੇ ਦੇ ਵਣਜਾਰਿਆਂ (ਗੁਰਮੁਖ ਮੁਤਲਾਸ਼ੀਆਂ) ਨਾਲ ਨਾਮ ਦਾ ਵਣਜ ਕਰ, ਇਹ ਲਾਭ ਖਟਕੇ, ਹੇ ਮਨ, ਖੁਸ਼ ਹੋ । ੨ ।

੯. ਸ਼ਾਸਤਰ ਆਦਿ ਧਰਮ ਪੁਸਤਕਾਂ ਨੂੰ ਸੁਣ, ਇਹ ਸੌਦਾਗਰੀ ਕਰ, ਸੱਚ ਰੂਪ ਘੋੜੇ ਲਦ ਕੇ ਲੈ ਜਾ ।

੧੦. ਚੰਗੇ ਗੁਣਾਂ ਨੂੰ ਸਫਰ ਦਾ ਖਰਚ ਬਣਾ; ਹੇ ਮਨ, ਕੱਲ ਉਤੇ ਭਰੋਸਾ ਨਾ ਰੱਖ (ਇਸ ਵਣਜ ਲਈ ਉਦਮ ਅਜ ਹੀ ਕਰ). ।

੧੧. ਜੇ ਇਸ ਤਰ੍ਹਾਂ ਤੂੰ ਹਰੀ ਦੇ ਦੇਸ਼ ਜਾਏਂ ਤਾਂ ਤੈਨੂੰ ਸੁਖ ਵਿਚ ਵਾਸਾ ਮਿਲੇਗਾ ।੩।

੧੨. ਪ੍ਰਭੂ ਵਿਚ ਚਿਤ ਜੋੜ, ਇਹ ਚਾਕਰੀ ਸਮਝ, ਨਾਮ ਨੂੰ ਮੰਨ (ਸ਼ਰਧਾ ਨਾਲ), ਇਹ ਚਾਕਰੀ ਦੀ ਕਾਰ ਹੈ ।

੧੩. ਪਾਪਾਂ ਨੂੰ ਰੋਕ ਦੇਹ, ਇਹ ਧਾਵਣੀ (ਨੌਕਰੀ ਦੀ ਦੌੜ ਭਜ) ਬਣਾ ਤਾਂ ਹਰ ਕੋਈ ਤੈਨੂੰ ਸਲਾਹੇਗਾ ।

੧੪. (ਨਾਨਕ) ਇਹ ਨੌਕਰੀ ਕੀਤਿਆਂ ਪ੍ਰਭੂ ਤੈਨੂੰ ਮਿਹਰ ਦੀ ਨਜ਼ਰ ਨਾਲ ਵੇਖੇਗਾ ਅਤੇ ਤੈਨੂੰ ਚੌਗਣੀ ਲਾਲੀ ਚੜ੍ਹੇਗੀ । ੪ । ੨ ।

### ੩

**੧. ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ।**

**੨. ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ।**

**੩. ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ।**

੪. ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ।੧।

੫. ਮਨੁ ਮਾਨਿਆ ਨਾਮੁ ਸਖਾਈ ।

੬. ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ।ਰਹਾਉ।

੭. ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ।

੮. ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ।

੯. ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ।

੧੦. ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ।੨।

੧੧. ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸ ਨਹੀ ਰਾਈ ।

੧੨. ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ।

੧੩. ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ।

੧੪. ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ।੩।

੧੫. ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ।

੧੬. ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ।

੧੭. ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ।

੧੮. ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ।੪।੩।

## ਪਦ-ਅਰਥ

**ਨੀਕਾ**—ਚੰਗਾ, ਪਿਆਰਾ; **ਸਸੁਰੈ**—ਸਹੁਰੇ; **ਬਾਲ**—ਬਾਲਕ, ਮੁੰਡਾ; **ਕੰਨਿਆ**—ਕੁੜੀ; **ਧੂੜਿ ਧੁਮਾਈ**—ਤਨ ਤੇ ਧੂੜ ਉਡ ਉਡ ਪਈ; **ਮਨੁ ਮਾਨਿਆ**—ਪਤੀਜ ਗਇਆ; **ਸਖਾਈ**—ਮਿੱਤਰ; **ਬੇਧਿਆ**—ਵਿੰਨ੍ਹਿਆ; **ਵਾਦ ਰਚਾਈ**—ਝਗੜਾ ਖੜਾ ਕੀਤਾ ਹੈ; **ਮਗਨ**—ਮਸਤ; **ਜੋਹੈ**—ਵੇਖਦਾ ਹੈ; **ਬਿਖੁ**—ਜ਼ਹਿਰ (ਵਿਸ਼ੇ ਰੂਪ); **ਗੰਧਣ ਵੈਣਿ**—ਗੰਦੇ ਗਾਣਿਆਂ ਨਾਲ; **ਹਿਤਕਾਰੀ**—ਪ੍ਰੇਮੀ; **ਰਾਈ**—ਰਾਈ ਭਰ, ਰਤਾ ਭੀ; **ਦਰ**—ਹਰੀ ਦੇ ਘਰ ਦੀ; **ਅੰਧਿਆਰਾ**—ਅੰਨ੍ਹਾ ।

## ਟੀਕਾ

੧. ਮਾਂ ਬਾਪ ਨੂੰ ਪੁੱਤਰ ਚੰਗਾ ਲਗਦਾ ਹੈ, ਸਹੁਰੇ ਨੂੰ ਸਿਆਣਾ ਜੁਆਈ ਚੰਗਾ ਲਗਦਾ ਹੈ ।

੨. ਮੁੰਡੇ ਕੁੜੀ (ਬਚਿਆਂ) ਨੂੰ ਪਿਤਾ ਪਿਆਰਾ ਹੁੰਦਾ ਹੈ ਤੇ ਭਰਾ ਨੂੰ ਭਰਾ ਬਹੁਤ ਪਿਆਰਾ ਹੁੰਦਾ ਹੈ ।

੩. ਪਰ ਜਦੋਂ ਪ੍ਰਭੂ ਦਾ ਹੁਕਮ ਹੁੰਦਾ ਹੈ ਤਾਂ (ਮੋਹ ਵਿਚ ਬਧਾ) ਜੀਵ ਘਰ ਬਾਹਰ ਛੱਡ ਜਾਂਦਾ ਹੈ ਤੇ ਉਸ ਦੀ ਸਾਰੀ (ਮੋਹ ਦੀ ਰਚਨਾ) ਪਰਾਈ ਹੋ ਜਾਂਦੀ ਹੈ ।

੪. ਇਸ (ਮੋਹ ਵਿਚ ਫਸੇ) ਮਨਮੁਖ ਦੇ ਪਾਸ ਨਾ ਨਾਮ ਸਿਮਰਨ ਸੀ, ਨਾ ਵੰਡ ਛਕਣਾ ਸੀ, ਨਾ ਪਵਿਤਰ ਰਹਣੀ ਸੀ-ਉਸ ਦੇ ਤਨ ਤੇ ਹੁਣ ਧੂੜ ਉਡ ਉਡ ਪਈ ਹੈ । ੧ ।

੫. ਜਦੋਂ ਤੋਂ ਮੈਂ ਨਾਮ ਨੂੰ ਮਿੱਤਰ ਬਣਾਇਆ ਹੈ, ਮੇਰਾ ਮਨ ਪਤੀਜ ਗਇਆ ਹੈ ।

੬. ਮੈਂ ਗੁਰੂ ਦੇ ਪੈਰੀਂ ਪੈਂਦਾ ਹਾਂ, ਉਸ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਇਹ ਸੱਚੀ ਸੂਝ ਮੈਨੂੰ ਦਿੱਤੀ ਹੈ । ਰਹਾਉ ।

੭. ਮਨਮੁਖ ਦਾ ਮਨ ਜਗ ਨਾਲ ਝੂਠੀ ਪ੍ਰੀਤਿ ਵਿਚ ਵਿੰਨ੍ਹਿਆ ਹੋਇਆ ਹੈ, ਅਤੇ ਉਹ ਪ੍ਰਭੂ ਦੇ ਸੇਵਕਾਂ ਨਾਲ ਝਗੜਾ ਖੜਾ ਕਰੀ ਰਖਦਾ ਹੈ ।

੮. ਮਾਇਆ ਵਿਚ ਮਸਤ ਹੋਇਆ ਹੋਇਆ ਉਹ ਦਿਨ ਰਾਤ ਮਾਇਆ ਦਾ ਰਸਤਾ ਵੇਖਦਾ ਰਹਿੰਦਾ ਹੈ । ਨਾਮ ਨਹੀਂ ਜਪਦਾ ਅਤੇ (ਵਿਸ਼ੇ ਵਿਕਾਰਾਂ ਰੂਪ) ਜ਼ਹਿਰ ਖਾਂਦਾ ਹੈ ਤੇ ਮਰਦਾ ਹੈ ।

੯. ਗੰਦੇ ਗੀਤਾਂ ਨਾਲ ਪਿਆਰ ਪਾਂਦਾ ਹੈ, ਸ਼ਬਦ ਦੁਆਰਾ ਉਸ ਦੀ ਚੰਗੀ ਸੋਝੀ ਬਣਦੀ ਨਹੀਂ ।

੧੦. ਮਨਮੁਖ ਪ੍ਰਭੂ-ਪ੍ਰੇਮ ਵਿਚ ਨਹੀਂ ਰੰਗਿਆ ਜਾਂਦਾ, ਨਾਮ ਦੇ ਰਸ ਨਾਲ ਨਹੀਂ ਵਿੰਨ੍ਹਿਆ ਜਾਂਦਾ, ਤੇ ਇਸ ਤਰ੍ਹਾਂ ਆਪਣੀ ਇਜ਼ਤ ਗਵਾ ਬੈਠਦਾ ਹੈ । ੨ ।

੧੧. ਸਤਿਸੰਗ ਵਿਚ ਜਾ ਕੇ ਮਨਮੁਖ ਨੇ ਕਦੇ ਸਹਜ ਦਾ ਅਨੰਦ ਨਹੀਂ ਚਖਿਆ, ਉਸ ਦੀ ਜੀਭ ਨੂੰ ਨਾਮ ਰਸ ਦਾ ਕਿਣਕਾ ਵੀ ਪ੍ਰਾਪਤ ਨਹੀਂ ।

੧੨. ਉਹ ਮਨ, ਤਨ ਤੇ ਧਨ ਆਪਣਾ ਸਮਝਦਾ ਰਹਿਆ ਹੈ ਤੇ ਉਸ ਨੂੰ ਪ੍ਰਭੂ ਦਰ ਦੀ ਸੋਝੀ ਪ੍ਰਾਪਤ ਨਹੀਂ ਹੋਈ ।

੧੩. ਇਸ ਅੰਨ੍ਹੇ ਨੇ ਜੀਵਨ ਸਫਰ ਅੱਖਾਂ ਮੀਟ ਕੇ ਹੀ ਕੀਤਾ ਹੈ, ਇਸ ਲਈ ਹੇ ਭਾਈ, ਉਸ ਨੇ ਪ੍ਰਭ ਦਾ ਘਰ ਦਰ ਵੇਖਿਆ ਹੀ ਨਹੀਂ ।

੧੪. ਜਮ ਦੇ ਦਰਵਾਜ਼ੇ ਤੇ ਬੰਨ੍ਹਿਆ ਹੋਇਆ ਜਾਂਦਾ ਹੈ, ਕੋਈ ਬਚਾਉ ਦੀ ਜਗਾ ਉਸਨੂੰ ਮਿਲਦੀ ਨਹੀਂ, ਉਹ ਆਪਣੇ ਕਰਮਾਂ ਦਾ ਹੀ ਫਲ ਪਾਂਦਾ ਹੈ । ੩ ।

੧੫. ਜੇ ਪ੍ਰਭੂ ਮਿਹਰ ਦੀ ਨਜ਼ਰ ਕਰੇ ਤਾਂ ਮੈਂ ਉਸ ਨੂੰ ਜਿਸਦਾ ਵਰਣਨ ਨਹੀਂ ਹੋ ਸਕਦਾ, ਅੱਖਾਂ ਨਾਲ ਵੇਖ ਲਵਾਂ (ਉਹ ਦਸਿਆ ਤਾਂ ਨਹੀਂ ਜਾ ਸਕਦਾ ਪਰ ਆਤਮਾ ਨੂੰ ਉਸ ਦਾ ਦਰਸ਼ਨ ਹੋ ਜਾਂਦਾ ਹੈ)।

੧੬. ਜੇ ਮੈਂ ਕੰਨਾਂ ਨਾਲ ਸ਼ਬਦ ਰਾਹੀਂ ਸੁਣ ਸੁਣਕੇ ਉਸਦੀ ਸਿਫਤ ਸਾਲਾਹ ਕਰਾਂ ਤਾਂ ਉਸ ਦਾ ਨਾਮ ਅੰਮ੍ਰਿਤ ਹਿਰਦੇ ਵਿਚ ਵਸਾ ਲਵਾਂ।

੧੭. ਉਹ ਭੈ ਰਹਤ ਹੈ, ਅਕਾਰ ਰਹਤ ਹੈ, ਵੈਰ ਰਹਤ ਹੈ, ਹਰ ਥਾਂ ਉਸ ਦੀ ਜੋਤ ਪੂਰਨ ਤੌਰ ਤੇ ਵਿਆਪਕ ਹੈ।

੧੮. (ਨਾਨਕ) ਗੁਰੂ ਬਿਨਾਂ ਅਗਿਆਨ ਦੂਰ ਨਹੀਂ ਹੁੰਦਾ ਤੇ ਜਦੋਂ ਭਰਮ ਦੂਰ ਹੋ ਜਾਂਦਾ ਹੈ ਤਾਂ ਸੱਚੇ ਨਾਮ ਦੇ ਸਿਮਰਨ ਦੁਆਰਾ ਦਰਗਾਹ ਵਿਚ ਇੱਜ਼ਤ ਮਿਲਦੀ ਹੈ। ੪। ੩।

## ੪

**੧. ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ।**

**੨. ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ। ੧।**

**੩. ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ।**

**੪. ਜਲਿ ਥਲਿ ਮਹੀਅਲ ਭਰਿਪੂਰਿ ਲੀਣਾ ਆਪੇ ਸਰਬ ਸਮਾਣਾ। ਰਹਾਉ।**

**੫. ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ।**

**੬. ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸਹੀ ਜੇਹਾ। ੨।**

**੭. ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ।**

**੮. ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ। ੩।**

**੯. ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ।**

**੧੦. ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ। ੪। ੪।**

## ਪਦ-ਅਰਥ

**ਕੁੰਟ**—ਦਿਸ਼ਾਂ; **ਚਉਬਾਰਾ**—ਚਾਰ ਬਾਰੀਆਂ ਵਾਲਾ ਕੋਠਾ; **ਭਵਣ**—ਭਵਨਾਂ, ਸ੍ਰਿਸ਼ਟੀਆਂ; **ਮੁਖਿ**—ਮੁਖ ਵਿਚੋਂ ਨਿਕਲਿਆ ਹੁਕਮ; **ਚੋਜ**—ਖੇਲ; **ਵਿਡਾਣਾ**—ਅਸਚਰਜ; **ਕਿਨੇਹਾ**—ਕਿਹੋ ਜਿਹਾ (ਅਸਚਰਜ); **ਪਰਛੰਨਾ**—ਲੁਕਿਆ; **ਪੁਰਬੁ**—ਕੌਤਕ, ਵਡਿਆਈ; **ਰਵੰਤਾ**—ਰਮਿਆ ਹੋਇਆ; **ਪਥਰੁ**—ਪਾਪਾਂ ਨਾਲ ਭਾਰਾ ਹੋਇਆ ਜੀਵ; **ਲੀਜੈ**—ਬਚਾ ਲਓ।

## ਟੀਕਾ

੧. ਹੇ ਪ੍ਰਭੂ, ਧਰਤੀ ਦਾ ਪੁੜ ਤੇਰਾ ਆਸਣ ਹੈ, ਪਾਣੀ ਦਾ ਪੁੜ ਤੇਰਾ ਆਸਣ ਹੈ (ਜਲ ਥਲ ਤੇਰਾ ਆਸਣ ਹੈ), ਚਾਰੇ ਕੁੰਟ (ਚਾਰੇ ਪਾਸੇ) ਤੇਰਾ ਚੌਬਾਰਾ (ਟਿਕਾਣਾ, ਆਸਣ) ਹਨ-(ਹਰ ਥਾਂ ਤੇ ਹਰ ਪਾਸੇ ਤੂੰ ਹੀ ਤੂੰ ਵਸਦਾ ਹੈਂ)।

੨. ਸਾਰੀਆਂ ਸ੍ਰਿਸ਼ਟੀਆਂ ਦੀ ਮੂਰਤੀ ਇਕੋ ਤੇਰੀ ਹੈ (ਸਭ ਵਿਚ ਤੇਰੀ ਜੋਤ ਵਸਦੀ ਹੈ) ਅਤੇ ਉਨ੍ਹਾਂ ਦੇ ਘੜਨ ਲਈ ਟਕਸਾਲ ਤੇਰੇ ਮੁਖ ਤੋਂ ਨਿਕਲਿਆ ਹੁਕਮ ਹੈ (ਕੀਤਾ ਪਸਾਉ ਏਕੋ ਕਵਾਉ)। ੧।

੩. ਹੇ ਮੇਰੇ ਮਾਲਕ, ਤੇਰੇ ਅਸਚਰਜ ਕੌਤਕ ਹਨ।

੪. ਤੂੰ ਜਲ ਵਿਚ, ਧਰਤੀ ਵਿਚ ਅਤੇ ਧਰਤ ਆਸਮਾਨ ਦੇ ਵਿਚਕਾਰ ਭਰਪੂਰ ਹੈਂ। ਤੂੰ ਹੀ ਸਭ ਥਾਂ ਸਮਾਇਆ ਹੋਇਆ ਹੈਂ। ੧।

੫. ਜਿਥੇ ਨਜ਼ਰ ਜਾਂਦੀ ਹੈ ਤੇਰੀ ਹੀ ਜੋਤ ਦਿਸਦੀ ਹੈ-ਪਰ ਤੇਰਾ ਰੂਪ ਕਿਹਾ ਅਸਚਰਜ ਹੈ।

੬. ਤੂੰ ਇਕੋ ਹੀ ਰੂਪ ਨਾਲ ਵੱਖ ਵੱਖ ਰੂਪਾਂ ਵਿਚ ਲੁਕਿਆ ਫਿਰਦਾ ਹੈਂ। (ਜੋਤ ਇਕ ਹੀ ਹੈ ਪਰ ਉਸ ਜੋਤ ਨੇ ਵੱਖ ਵੱਖ ਰੂਪ ਲੈ ਲਏ ਹਨ) ਕੋਈ ਇਕ ਜੀਵ ਕਿਸੇ ਦੂਜੇ ਨਾਲ ਮਿਲਦਾ ਨਹੀਂ। ੨।

੭. ਭਾਵੇਂ ਅੰਡੇ, ਜੇਰ, ਧਰਤੀ ਦੇ ਮੁੜ੍ਹਕੇ ਵਿਚੋਂ ਪੈਦਾ ਹੋਏ ਜੀਵ ਸਭ ਤੇਰੇ ਹੀ ਪੈਦਾ ਕੀਤੇ ਹੋਏ ਹਨ,

੮. ਫਿਰ ਵੀ ਕਿੰਨੀ ਅਸਚਰਜ ਤੇਰੀ ਲੀਲ੍ਹਾ ਦੇਖੀ ਹੈ ਕਿ ਤੂੰ ਉਨ੍ਹਾਂ ਆਪਣੇ ਪੈਦਾ ਕੀਤੇ ਹੋਏ ਸਭ ਜੀਵਾਂ ਵਿਚ ਰਮਿਆ ਹੋਇਆ ਹੈਂ। ੩।

੯. ਤੇਰੇ ਗੁਣ ਅਨੇਕ ਹਨ, ਮੈਨੂੰ ਇਕ ਦੀ ਵੀ ਸਮਝ ਨਹੀਂ ਆਈ, ਮੈਨੂੰ ਮੂਰਖ ਨੂੰ ਕੁਝ ਸੂਝ ਦੇਹ।

੧੦. ਨਾਨਕ ਬੇਨਤੀ ਕਰਦਾ ਹੈ, ਹੇ ਮੇਰੇ ਮਾਲਕ ਸੁਣ, ਮੈਂ ਪਾਪਾਂ ਨਾਲ ਪੱਥਰ ਵਾਂਗ ਭਾਰਾ ਹੋਇਆ (ਸੰਸਾਰ ਸਾਗਰ ਵਿਚ) ਡੁੱਬ ਰਹਿਆ ਹਾਂ, ਤੇ ਮੈਨੂੰ ਬਚਾ ਲੈ। ੪।

### ੫

੧. ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ।

੨. ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ।੧।

੩. ਕਰਤਾ ਤੂ ਮੈ ਮਾਣੁ ਨਿਮਾਣੇ।

੪. ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ। ਰਹਾਉ।

੫. ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ।

੬. ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ।੨।
੭. ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ।
੮. ਅਹਿਨਿਸ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ।੩।
੯. ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ।
੧੦. ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ।੪।੫।

## ਪਦ-ਅਰਥ

**ਪਤਿਤੁ**—ਡਿੱਗਾ ਹੋਇਆ (ਧਰਮ ਤੋਂ), ਪਾਪੀ; **ਨਿਰੰਕਾਰੀ**—ਆਕਾਰ ਰਹਤ; **ਮਹਤੁ**—ਵਡਿਆਈ; **ਊਰੇ**—ਊਣੇ; **ਹੋਛੇ**—ਥੋੜ੍ਹੇ ਜਿਗਰੇ ਵਾਲੇ; **ਗਉਰਾ**—ਭਾਰਾ, ਗੰਭੀਰ; **ਹਉਰੇ**—ਹੌਲੇ; **ਰਾਚੇ**—ਰਤੇ ਹਾ; **ਭੇਦਿ**—ਵਿੰਨ੍ਹੇ ਜਾ ਕੇ; **ਫੁਨਿ**—ਫਿਰ; **ਸਰੀਕੁ**—ਬਰਾਬਰ; **ਪ੍ਰਣਵਤਿ**—ਬੇਨਤੀ ਕਰਦਾ ਹੈ ।

## ਟੀਕਾ

੧. ਮੈਂ ਵਿਕਾਰੀ ਹਾਂ, ਡਿਗਿਆ ਹੋਇਆ ਹਾਂ (ਧਰਮ ਤੋਂ), ਬਹੁਤ ਪਾਖੰਡੀ ਹਾਂ, ਤੂੰ ਪਵਿੱਤਰ ਹੈਂ, ਤੂੰ ਨਿਰੰਕਾਰ (ਆਕਾਰ ਰਹਤ) ਹੈਂ ।

੨. ਪਰ ਹੇ ਮਾਲਕ, ਅਸੀਂ ਹੁਣ ਤੇਰੀ ਸ਼ਰਨ ਆਏ ਹਾਂ, ਨਾਮ ਅੰਮ੍ਰਿਤ ਚਖਕੇ ਅਸੀਂ ਪਰਮ ਰਸ ਵਿਚ ਰੰਗੇ ਗਏ ਹਾਂ । ੧ ।

੩. ਹੇ ਸਿਰਜਨਹਾਰ, ਮੈਂ ਨਿਮਾਣੇ ਦਾ ਤੂੰ ਮਾਣ ਹੈਂ ।

੪. ਜਿੰਨ੍ਹਾਂ ਪਲੇ ਨਾਮ ਧਨ ਹੈ, ਉਨ੍ਹਾਂ ਨੂੰ ਮਾਨ, ਵਡਿਆਈ ਮਿਲਦੀ ਹੈ, ਉਹ ਸ਼ਬਦ ਦੁਆਰਾ ਸੱਚ ਵਿਚ ਲੀਨ ਰਹਿੰਦੇ ਹਨ । ਰਹਾਉ ।

੫. ਹੇ ਪ੍ਰਭੂ, ਤੂੰ ਪੂਰਨ ਹੈਂ, ਅਸੀਂ ਊਣੇ ਅਤੇ ਥੋੜ੍ਹੇ ਜਿਗਰੇ ਵਾਲੇ ਹਾਂ; ਤੂੰ ਭਾਰਾ (ਗੰਭੀਰ) ਹੈਂ ਅਤੇ ਅਸੀਂ ਹੌਲੇ ਹਾਂ ।

੬. ਪਰ ਹੁਣ ਅਸੀਂ ਦਿਨ, ਰਾਤ ਅਤੇ ਸਵੇਰੇ ਤੇਰੇ ਪ੍ਰੇਮ ਵਿਚ ਰਤੇ ਹੋਏ ਹਾਂ—ਹੇ ਮਨ, ਜੀਭ ਨਾਲ ਸਦਾ ਹਰੀ ਦਾ ਸਿਮਰਨ ਕਰਦਾ ਰਹਿਆ ਕਰ । ੨ ।

੭. ਤੂੰ ਸੱਚਾ ਹੈਂ, ਹੁਣ ਅਸੀਂ ਤੇਰੇ ਪ੍ਰੇਮ ਵਿਚ ਰੰਗੇ ਹਾਂ (ਅਸੀ ਜਾਣਦੇ ਹਾਂ ਕਿ) ਤੇਰੇ ਸ਼ਬਦ ਦੁਆਰਾ ਵਿੰਨ੍ਹੇ ਜਾ ਕੇ ਫਿਰ ਸੱਚੇ ਹੋ ਜਾਈਦਾ ਹੈ ।

੮. ਜੋ ਦਿਨ ਰਾਤ ਨਾਮ ਵਿਚ ਰੰਗੇ ਰਹਿੰਦੇ ਹਨ, ਉਹ ਪਵਿੱਤਰ ਹੋ ਜਾਂਦੇ ਹਨ; ਜੋ (ਨਾਮ ਹੀਣ ਹਨ ਉਹ) ਆਵਾਗਵਨ ਵਿਚ ਪਏ ਹਨ, ਉਹ ਕੱਚੇ ਹਨ । ੩ ।

੯. ਹੁਣ ਮੈਨੂੰ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ ਦਿਸਦਾ, ਮੈਂ ਕਿਸ ਹੋਰ ਦੀ ਸਿਫਤ ਸਾਲਾਹ ਕਰਾਂ ? ਉਸ ਦੇ ਬਰਾਬਰ ਕੋਈ ਨਹੀਂ।

੧੦. ਨਾਨਕ ਬੇਨਤੀ ਕਰਦਾ ਹੈ ਕਿ ਮੈਂ ਉਨ੍ਹਾਂ ਦੇ ਦਾਸਾਂ ਦਾ ਦਾਸ ਹਾਂ, ਜਿਨ੍ਹਾਂ ਨੇ ਗੁਰੂ ਦੁਆਰਾ ਉਸ ਪ੍ਰਭੂ ਨੂੰ ਜਾਣਿਆ ਹੈ ।੪।੫।

## ੬

**੧. ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ।**
**੨. ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ।੧।**
**੩. ਸਾਚੇ ਸਚਿਆਰ ਵਿਟਹੁ ਕੁਰਬਾਣੁ ।**
**੪. ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ।**
**।ਰਹਾਉ।**
**੫. ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ।**
**੬. ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ।੨।**
**੭. ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ।**
**੮. ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ।੩।**
**੯. ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ।**
**੧੦. ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ।੪।**
**੧੧. ਸੂਚੇ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ।**
**੧੨. ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ।**
**।੫।੬।**

## ਪਦ-ਅਰਥ

**ਅਲਖ**—ਸਮਝ ਵਿਚ ਨਾ ਆਉਣ ਵਾਲਾ; **ਅਗੰਮ**—ਜਿਸ ਤੀਕ ਪਹੁੰਚ ਨਾ ਹੋਵੇ; **ਅਗੋਚਰ**—ਜੋ ਮਨ ਇੰਦ੍ਰੀਆਂ ਦਾ ਵਿਸ਼ਾ ਨਹੀਂ; **ਸੰਭਉ**—ਆਪਣੇ ਆਪ ਤੋਂ ਪੈਦਾ ਹੋਇਆ ਹੋਇਆ; **ਭਾਉ**—ਮੋਹ; **ਭਰਮਾ**—ਭਟਕਣਾ (ਅਗਿਆਨ ਦੇ ਕਾਰਨ); **ਵਿਟਹੁ**—ਤੋਂ; **ਵਰਨੁ**—ਰੰਗ; **ਨੀਸਾਣੁ**—ਪ੍ਰਗਟ (ਹੁੰਦਾ ਹੈ); **ਅਕੁਲ**—ਕੁਲ ਰਹਤ; **ਸਬਾਈ**—ਸਾਰੇ ਥਾਂ; **ਬਜਰ ਕਪਾਟ**—ਪੱਥਰ ਵਰਗੇ ਸਖਤ ਕਿਵਾੜ; **ਮੁਕਤੇ**—ਖੁਲ੍ਹੇ; **ਨਿਰਭੈ ਤਾੜੀ ਲਾਈ**—ਨਿਰਭਉ ਹਰੀ ਵਿਚ ਸਮਾਧੀ ਲਾਈ ਹੈ; **ਜੰਤ**—ਜੀਵ; **ਵਸਗਤਿ**—ਵਸ ਵਿਚ; **ਸੂਚਾਚਾਰੀ**—ਸੁਚੇ ਆਚਾਰ ਵਾਲੇ; **ਤੰਤੈ**—ਤੱਤ ਨੂੰ (ਜੀਵਾਤਮਾ ਨੂੰ); **ਪਰਮ ਤੰਤੁ**—ਪਰਮਾਤਮਾ ।

## ਟੀਕਾ

੧. ਉਹ ਪ੍ਰਭੂ ਸਮਝ ਵਿਚ ਨਹੀਂ ਆਉਂਦਾ, ਬੇਅੰਤ ਹੈ, ਪਹੁੰਚ ਤੋਂ ਪਰੇ ਹੈ, ਮਨ ਇੰਦ੍ਰਿਆਂ ਤੋਂ ਪਰੇ ਹੈ; ਉਸ ਨੂੰ ਮੌਤ ਨਹੀਂ ਵਿਆਪਦੀ, ਉਹ ਕਰਮਾਂ ਅਧੀਨ ਨਹੀਂ।

੨. ਜ਼ਾਤ ਦੀ ਦ੍ਰਿਸ਼ਟੀ ਕੋਣ ਤੋਂ ਉਹ ਜ਼ਾਤ ਰਹਿਤ ਹੈ, ਜੂਨਾਂ ਵਿਚ ਨਹੀਂ ਆਉਂਦਾ, ਆਪਣੇ ਆਪ ਤੋਂ ਪੈਦਾ ਹੋਇਆ ਹੈ, ਨਾ ਉਸ ਨੂੰ ਮੋਹ ਹੈ, ਨਾ ਭਟਕਣਾ ਹੈ (ਅਗਿਆਨਤਾ ਵਿਚ)।੧।

੩. ਮੈਂ ਉਸ ਪਰਮਾਤਮਾ ਤੋਂ ਕੁਰਬਾਨ ਹਾਂ ਜੋ ਸੱਚਾ ਹੈ, ਜੋ ਸੱਚ ਦਾ ਸੋਮਾ ਹੈ।

੪. ਉਸ ਦਾ ਕੋਈ ਰੂਪ, ਰੰਗ ਅਤੇ ਚਿਹਨ ਚਕ੍ਰ ਨਹੀਂ ਹੈ; ਸੱਚੇ ਗੁਰੂ ਦੇ ਸ਼ਬਦ ਦੁਆਰਾ ਉਹ (ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ।੧।

੫. ਨਾ ਉਸ ਦੇ ਮਾਤਾ ਪਿਤਾ ਹਨ, ਨਾ ਪੁਤਰ ਹੈ ਨਾ ਰਿਸ਼ਤੇਦਾਰ ਹਨ; ਨਾ ਉਸ ਨੂੰ ਕਾਮ ਵਿਆਪਦਾ ਹੈ, ਨਾ ਉਸ ਦੀ ਕੋਈ ਇਸਤ੍ਰੀ ਹੈ।

੬. ਉਹ ਕੁਲ ਰਹਤ ਹੈ, ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਪਾਰ ਅੰਤ ਤੋਂ ਰਹਿਤ ਹੈ। ਹੇ ਪ੍ਰਭੂ, ਸਭ ਥਾਂ ਤੇਰੀ ਜੋਤ ਪ੍ਰਕਾਸ਼ਮਾਨ ਹੈ।੨।

੭. ਹਰ ਹਿਰਦੇ ਅੰਦਰ ਪ੍ਰਭੂ ਛੁਪਿਆ ਹੋਇਆ ਹੈ; ਹਰ ਹਿਰਦੇ ਤੇ ਸਭ ਥਾਂਈ ਉਸ ਦੀ ਜੋਤ ਹੈ।

੮. (ਮਾਇਆ ਦੇ) ਪੱਥਰ ਵਰਗੇ ਸਖ਼ਤ ਕਿਵਾੜ ਉਸ ਜੀਵ ਦੇ ਗੁਰੂ ਦੀ ਸਿਖਿਆ ਦੁਆਰਾ ਖੁਲ੍ਹਦੇ ਹਨ, ਜਿਸ ਨੇ ਨਿਰਭਉ ਪ੍ਰਭੂ ਵਿਚ ਸਮਾਧੀ ਲਾਈ ਹੈ।੩।

੯. ਪ੍ਰਭੂ ਨੇ ਜੀਵ ਪੈਦਾ ਕੀਤੇ ਹਨ ਅਤੇ ਉਨ੍ਹਾਂ ਦੇ ਸਿਰ ਤੇ ਮੌਤ ਬਣਾਈ ਹੈ; ਉਸ ਨੇ ਜੀਵਾਂ ਦੀ ਜੀਵਨ ਜੁਗਤੀ ਸਾਰੀ ਆਪਣੇ ਵਸ ਵਿਚ ਰਖੀ ਹੈ।

੧੦. ਜੋ ਜੀਵ ਸਤਿਗੁਰੂ ਦੀ ਸ਼ਰਨ ਪੈ ਕੇ ਨਾਮ ਪਦਾਰਥ ਪ੍ਰਾਪਤ ਕਰਦੇ ਹਨ, ਉਹ ਉਸ ਸ਼ਬਦ ਦੀ ਕਮਾਈ ਕਰਕੇ ਮੁਕਤ ਹੋ ਜਾਂਦੇ ਹਨ।੪।

੧੧. ਸੁੱਚੇ (ਪਵਿੱਤਰ) ਹਿਰਦੇ ਵਿਚ ਸੱਚਾ ਪ੍ਰਭੂ ਟਿਕਦਾ ਹੈ, ਪਰ ਵਿਰਲੇ ਹੀ ਸੁੱਚੇ ਆਚਾਰ ਵਾਲੇ ਹੁੰਦੇ ਹਨ।

੧੨. (ਨਾਨਕ, ਸ਼ੁਧ ਹਿਰਦੇ ਵਾਲੇ) ਜੀਵ ਨੂੰ (ਗੁਰੂ ਨੇ) ਪਰਮਾਤਮਾ ਮਿਲਾ ਦਿੱਤਾ ਹੈ; ਮੈਂ ਵੀ, ਹੇ ਪ੍ਰਭੂ, ਤੇਰੀ ਸ਼ਰਨ ਪਇਆ ਹਾਂ।੫।੬।

੭

**੧. ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ।**

**੨. ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ।੧।**

੩. ਮਨ ਰੇ ਰਾਮਨਾਮ ਜਸੁ ਲਇ ।
੪. ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ।
। ਰਹਾਉ ।
੫. ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ।
੬. ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ । ੨ ।
੭. ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ।
੮. ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ । ੩ ।
੯. ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ।
੧੦. ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ।
। ੪ । ੭ ।

## ਪਦ-ਅਰਥ

**ਮੀਨਾ**—ਮੱਛੀ; **ਸਾਕਤੁ**—ਸ਼ਕਤੀ (ਮਾਇਆ) ਦਾ ਉਪਾਸ਼ਕ; **ਬਿਰਥਾ**—ਬੇਅਰਥ, ਨਿਸਫਲ; **ਮਜਨਾ**—ਇਸ਼ਨਾਨ; **ਦੋਖੁ**—ਦੋਸ਼, ਬੁਰਾਈ (ਵਿਕਾਰਾਂ ਦੀ) ।

## ਟੀਕਾ

੧. ਜਿਉਂ ਮੱਛੀ ਪਾਣੀ ਬਿਨਾਂ ਮਰ ਜਾਂਦੀ ਹੈ ਤਿਵੇਂ ਮਾਇਆ ਦਾ ਪ੍ਰੇਮੀ ਪ੍ਰਭੂ ਦੀ ਪਿਆਸ ਵਿਚ ਹੀ (ਪ੍ਰਭੂ ਦੀ ਥੁੜ੍ਹੋਂ) ਮਰ ਜਾਂਦਾ ਹੈ । (ਸਾਕਤ ਦੀ ਆਤਮਾ ਮਰ ਜਾਂਦੀ ਹੈ ਕਿਉਂਕਿ ਆਤਮਾ ਦਾ ਜੀਵਨ ਅਧਾਰ ਪਰਮਾਤਮਾ ਹੈ) ।

੨. ਇਸੇ ਤਰ੍ਹਾਂ ਹੀ, ਹੇ ਮੇਰੇ ਮਨ, ਪ੍ਰਭੂ ਤੋਂ ਬਿਨਾਂ ਜੋ ਸੁਆਸ ਵੀ ਬੇਅਰਥ ਚਲਾ ਜਾਂਦਾ ਹੈ ਉਹ ਮਰੀਦਾ ਹੀ ਹੈ (ਮੌਤ ਬਰਾਬਰ ਹੈ) । ੧ ।

੩. ਹੇ ਮਨ, ਤੂੰ ਰਾਮ ਨਾਮ ਦੇ ਸਿਮਰਨ ਦਾ ਜਸ ਲੈ ।

੪. ਪਰ ਗੁਰੂ ਤੋਂ ਬਿਨਾਂ ਮੈਂ ਨਾਮ ਰਸ ਕਿਵੇਂ ਪ੍ਰਾਪਤ ਕਰਾਂ ? ਜਿਸ ਨੂੰ ਪ੍ਰਭੂ ਗੁਰੂ ਮਿਲਾ ਦਿੰਦਾ ਹੈ, ਉਸ ਨੂੰ ਹੀ ਇਹ ਰਸ ਮਿਲਦਾ ਹੈ । ੧ ।

੫. ਹੇ ਭਾਈ, ਤੂੰ ਸੰਤਾਂ ਗੁਰਮੁਖਾਂ ਦੀ ਸੰਗਤ ਵਿਚ ਮਿਲ, ਗੁਰੂ ਦੀ ਸ਼ਰਨ ਵਿਚ ਪਇਆਂ ਤੀਰਥ ਹੋ ਜਾਂਦਾ ਹੈ ।

੬. ਜੇ ਗੁਰੂ ਦਾ ਦਰਸ਼ਨ ਪ੍ਰਾਪਤ ਹੋਵੇ ਤਾਂ ਮਾਨੋਂ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ । ੨ ।

੭. ਜਿਵੇਂ ਜਤ (ਇੰਦ੍ਰਿਆਂ ਦੇ ਵਸੀਕਾਰ) ਤੋਂ ਬਿਨਾਂ ਜੋਗੀ ਦਾ ਜੋਗ ਨਿਸਫਲ ਹੈ, (ਜਿਵੇਂ) ਜਿਥੇ ਸਤੁ, ਸੰਤੋਖ ਨਹੀਂ ਉਥੇ ਤਪੀ ਦਾ ਤਪ ਨਿਸਫਲ ਹੈ;

੮. ਤਿਵੇਂ ਨਾਮ ਤੋਂ ਬਿਨਾਂ ਸਰੀਰ ਨਿਸਫਲ ਹੈ–ਉਸ ਸਰੀਰ ਨੂੰ ਜਮ ਮਾਰਦਾ ਹੈ ਕਿਉਂਕਿ ਉਸਦੇ ਅੰਦਰ ਵਿਕਾਰਾਂ ਦੀ ਬੁਰਾਈ ਹੈ। ੩।

੯. ਸਾਕਤ ਦੀ ਭਾਵਨਾ ਨਾਲ ਪ੍ਰੇਮ ਸਰੂਪ ਪ੍ਰਭੂ ਨਹੀਂ ਪਾਈਦਾ, ਪ੍ਰਭੂ ਤਾਂ ਗੁਰੂ ਪ੍ਰੇਮ ਦੁਆਰਾ ਮਿਲਦਾ ਹੈ।

੧੦. (ਨਾਨਕ, ਆਖ ਕਿ) ਜਿਸ ਜੀਵ ਨੂੰ ਗੁਰੂ ਮਿਲਦਾ ਹੈ ਉਸ ਨੂੰ ਸੁਖਾਂ ਦੁਖਾਂ ਦਾ ਦਾਤਾ ਪ੍ਰਭੂ ਮਿਲ ਪੈਂਦਾ ਹੈ; ਫਿਰ ਉਹ ਪ੍ਰਭੂ ਦੀ ਸਿਫਤ ਸਾਲਾਹ ਵਿਚ ਲੀਨ ਰਹਿੰਦਾ ਹੈ। ੪। ੭।

## ੮

**੧. ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ।**

**੨. ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ। ੧।**

**੩. ਘਟਿ ਘਟਿ ਰਵਿ ਰਹਿਆ ਬਨਵਾਰੀ।**

**੪. ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ। ਰਹਾਉ।**

**੫. ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ।**

**੬. ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ। ੨।**

**੭. ਜਨਮ ਮਰਨ ਕਉ ਇਹੁ ਜਗੁ ਬਪੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ।**

**੮. ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ। ੩।**

**੯. ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ।**

**੧੦. ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ। ੪। ੮।**

### ਪਦ–ਅਰਥ

**ਥਿਰੁ**—ਕਾਇਮ ਰਹਿਣ ਵਾਲੀ; **ਬਨਵਾਰੀ**—ਬਨਮਾਲਾ ਪਹਿਨਣ ਵਾਲਾ, ਵਿਸ਼ਨੂੰ, ਪ੍ਰਭੂ; **ਗੁਪਤੋ**—ਲੁਕਿਆ ਹੋਇਆ; **ਨਿਹਾਰੀ**—ਦੇਖ; **ਮਰਤ**—ਮਾਤ ਲੋਕ,

ਇਹ ਧਰਤੀ; **ਪਇਆਲ**—ਪਾਤਾਲ; **ਬਪੜੋ**—ਵਿਚਾਰਾ, ਬਦਕਿਸਮਤ; **ਦੂਜੈ**—ਦ੍ਵੈਤ ਭਾਵ ਵਿਚ; **ਨਿਰਾਰੇ**—ਆਜ਼ਾਦ ਕੀਤਾ ਹੈ; **ਮਝਾਰੀ**—ਵਿਚ ।

## ਟੀਕਾ

੧. ਹੇ ਪ੍ਰਭੂ, ਤੂੰ ਦਾਤਾਂ ਦੇਣ ਵਾਲਾ ਹੈਂ, ਪਰ ਤੂੰ ਦਾਤਾਂ ਦੇਣ ਵਿਚ ਮਤ ਦਾ ਪੂਰਾ ਹੈਂ (ਲੋੜ ਤੇ ਰੱਬੀ ਨੇਮਾਂ ਅਨੁਸਾਰ ਦਿੰਦਾ ਹੈਂ; ਨਿਰੇ ਕਿਸੇ ਦੇ ਮੰਗਣ ਨਾਲ ਨਹੀਂ ਦੇ ਦਿੰਦਾ) ਅਸੀਂ ਤੇਰੇ ਦਰ ਦੇ ਭਿਖਾਰੀ ਹਾਂ ।

੨. ਹੇ ਪ੍ਰਭੂ, ਮੈਂ ਕਿਹੜੀ ਚੀਜ਼ ਮੰਗਾਂ, ਕੋਈ ਚੀਜ਼ ਵੀ ਥਿਰ ਰਹਿਣ ਵਾਲੀ ਨਹੀ; (ਇਸ ਲਈ) ਤੂੰ ਮੈਨੂੰ ਆਪਣਾ ਨਾਮ ਦੇਹ, (ਤੇ ਕ੍ਰਿਪਾ ਕਰ ਕਿ ਨਾਮ ਵਸਤੂ ਮੈਨੂੰ ਪਿਆਰੀ ਲਗੇ) । ੧ ।

੩. ਪ੍ਰਭੂ ਹਰ ਘਟ ਵਿਚ ਸਮਾ ਰਹਿਆ ਹੈ ।

੪. ਉਹ ਜਲ, ਥਲ ਅਤੇ ਧਰਤ ਅਕਾਸ਼ ਵਿਚਲੇ ਹਰ ਥਾਂ ਲੁਕਿਆ ਹੋਇਆ ਵਰਤ ਰਹਿਆ ਹੈ—ਹੇ ਭਾਈ, ਗੁਰੂ ਦੇ ਸ਼ਬਦ ਦੁਆਰਾ ਉਸ ਨੂੰ ਦੇਖ । ੧ ।

੫. ਸਤਿਗੁਰੂ ਨੇ ਕਿਰਪਾ ਕੀਤੀ ਹੈ ਅਤੇ ਮਾਤ ਲੋਕ, ਪਾਤਾਲ ਅਤੇ ਆਕਾਸ਼ ਨੂੰ ਉਸੇ ਪ੍ਰਭੂ ਦਾ ਰੂਪ ਕਰਕੇ ਦਿਖਾ ਦਿੱਤਾ ਹੈ ।

੬. ਉਹ ਬ੍ਰਹਮ (ਪ੍ਰਭੂ) ਜੂਨਾਂ ਤੋਂ ਰਹਤ ਹੈ, ਹੁਣ ਮੌਜੂਦ ਹੈ ਤੇ ਅਗੋਂ ਵੀ ਮੌਜੂਦ ਹੋਵੇਗਾ; ਹੇ ਭਾਈ, ਉਸ ਮੁਰਾਰੀ ਨੂੰ ਆਪਣੇ ਦਿਲ ਵਿਚ ਦੇਖ ਲੈ । ੨ ।

੭. ਇਹ ਬਦਕਿਸਮਤ ਸੰਸਾਰੀ ਜੀਵ ਜੰਮਣ ਮਰਨ ਦੇ ਗੇੜੇ ਵਿਚ ਰਹਿੰਦੇ ਹਨ ਕਿਉਂਕਿ ਇਨ੍ਹਾਂ ਨੇ ਦ੍ਵੈਤ ਭਾਵ ਵਿਚ ਪ੍ਰਭੂ ਭਗਤੀ ਭੁਲਾ ਛਡੀ ਹੈ ।

੮. ਸਤਿਗੁਰੂ ਮਿਲੇ ਤਾਂ ਉਸ ਦੀ ਮੱਤ ਦੁਆਰਾ ਭਗਤੀ ਦਾ ਰਾਹ ਲਭ ਜਾਂਦਾ ਹੈ; ਨਹੀਂ ਤਾਂ ਸਾਕਤ ਨੇ ਜੀਵਨ ਖੇਡ ਹਾਰੀ ਹੀ ਹੋਈ ਹੈ । ੩ ।

੯. ਜਿਨ੍ਹਾਂ ਜੀਵਾਂ ਦੇ (ਮਾਇਆ ਦੇ) ਬੰਧਨ ਕਟ ਕੇ ਸਤਿਗੁਰਾਂ ਨੇ ਆਜ਼ਾਦ ਕੀਤਾ ਹੈ ਉਹ ਜੀਵ ਫਿਰ ਗਰਭ ਜੋਨ ਵਿਚ ਨਹੀਂ ਆਉਂਦੇ ।

੧੦. (ਨਾਨਕ) ਜਦੋਂ ਗੁਰੂ ਗਿਆਨ ਰੂਪ ਨਾਲ ਹਿਰਦੇ ਵਿਚ ਚਮਕ ਪੈਂਦਾ ਹੈ ਤਾਂ ਨਿਰੰਕਾਰ-ਪ੍ਰਭੂ ਹਿਰਦੇ ਵਿਚ ਆ ਵਸਦਾ ਹੈ । ੪ । ੮ ।

## ੯

**੧. ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ।**

**੨. ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ । ੧ ।**

੩. ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ।
੪. ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ । ਰਹਾਉ ।
੫. ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ।
੬. ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ । ੨ ।
੭. ਅੰਤਰਿ ਮੈਲੁ ਲੋਭੁ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ।
੮. ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ । ੩ ।
੯. ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ।
੧੦. ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ । ੪ । ੯ ।

## ਪਦ-ਅਰਥ

**ਜਲ ਨਿਧਿ**—ਨਾਮ ਅੰਮ੍ਰਿਤ ਜਲ ਦਾ ਖ਼ਜ਼ਾਨਾ; **ਪਾਹੀ**—ਪਾਸ; **ਦੁਬਿਧਾ**—ਦੋ ਚਿਤੇ ਹੋਣ ਵਿਚ, ਦੋ ਪਾਸੇ ਹੋਣ ਵਿਚ; ਮਾਇਆ ਤੇ ਪ੍ਰਭੂ ਦੋਹਾਂ ਵਿਚ; **ਥਿਰੁ**—ਪੱਕਾ, ਅਡੋਲ; **ਧਾਵਹੁ**—ਉਦਮ ਕਰੋ; **ਸਰ ਅਪਸਰ**—ਚੰਗੇ ਮੰਦੇ ਦੀ; **ਕੀਚ**—ਪਾਪਾਂ ਦਾ ਚਿੱਕੜ; **ਪਰਹਰਿ**—ਪਰੇ ਹਟਾ ਕੇ, ਦੂਰ ਕਰ ਕੇ ।

## ਟੀਕਾ

੧. ਹੇ ਭਾਈ, ਜਿਸ ਜਲ (ਅੰਮ੍ਰਿਤ) ਦੇ ਖਜ਼ਾਨੇ (ਅਰਥਾਤ ਨਾਮ) ਲਈ ਤੁਸੀਂ ਸੰਸਾਰ ਵਿਚ ਆਏ ਹੋ, ਉਹ ਗੁਰੂ ਪਾਸੋਂ ਮਿਲਦਾ ਹੈ ।
੨. ਛਡ ਦਿਓ ਉਹ ਧਾਰਮਿਕ ਪਹਿਰਾਵਾ ਜਿਸ ਵਿਚ ਨਿਰਾ ਭੇਖ ਦਾ ਖਚਰਪੁਣਾ ਹੈ (ਦੁਨੀਆਂ ਨੂੰ ਧਰਮੀ ਬਣ ਕੇ ਦਿਸਣ ਦੀ ਚਲਾਕੀ) । ਇਸ ਦੁਬਿਧਾ (ਦੋ ਰੁਖੀ ਚਾਲ) ਨਾਲ ਨਾਮ-ਅੰਮ੍ਰਿਤ ਦਾ ਫਲ ਨਹੀਂ ਮਿਲਦਾ । ੧ ।
੩. ਹੇ ਮੇਰੇ ਮਨ, ਆਪਣੇ ਅੰਦਰ (ਸਰੂਪ ਵਿਚ) ਟਿਕਿਆ ਰਹੁ, ਮਤੇ ਕਿਤੇ ਲਾਂਭੇ ਭਟਕਦਾ ਫਿਰੇਂ;
੪. ਬਾਹਰ ਢੂੰਢਣ ਨਾਲ ਤੂੰ ਬਹੁਤ ਦੁਖ ਪਾਏਂਗਾ; ਤੇਰੇ ਆਪਣੇ ਅੰਦਰ ਅੰਮ੍ਰਿਤ ਹੈ, ਤੇਰੇ ਹਿਰਦੇ ਵਿਚ ਅੰਮ੍ਰਿਤ ਹੈ । ੧ ।

੫. ਹੇ ਮਨ, ਔਗਣਾਂ ਦਾ ਤਿਆਗ ਕਰਕੇ ਗੁਣਾਂ ਲਈ ਉਦਮ ਕਰੋ, ਕਿਉਂਕਿ ਔਗੁਣ (ਪਾਪ) ਕਰਕੇ ਸਦਾ ਪਛਤਾਵਾ ਹੁੰਦਾ ਹੈ।

੬. ਤੂੰ ਚੰਗੇ ਮੰਦੇ (ਕੰਮ) ਦੀ ਪਛਾਣ ਨਹੀਂ ਰਖਦਾ, ਇਸ ਲਈ ਮੁੜ ਮੁੜ ਕੇ ਪਾਪਾਂ ਦੇ ਚਿੱਕੜ ਵਿਚ ਫਸਦਾ ਹੈਂ। ੨।

੭. ਜੇ ਤੇਰੇ ਅੰਦਰ ਲੋਭ ਦੀ ਮੈਲ ਹੈ ਤੇ ਬਹੁਤ ਝੂਠੇ ਕਰਮ ਕਰਦਾ ਹੈਂ ਤਾਂ ਬਾਹਰੋਂ (ਤੀਰਥਾਂ ਆਦਿ ਤੇ) ਇਸ਼ਨਾਨ ਕਿਸ ਲਈ ਕਰਦਾ ਹੈਂ।

੮. ਗੁਰੂ ਦੁਆਰਾ ਸਦਾ ਪਵਿਤਰ ਨਾਮ ਜਪੋ ਤਾਂ ਹੀ ਅੰਦਰ ਦੀ ਗਤੀ (ਕਲਿਆਨ) ਹੁੰਦੀ ਹੈ। ੩।

੯. ਲੋਭ ਤਿਆਗੋ, ਨਿੰਦਾ ਤੇ ਝੂਠ ਨੂੰ ਛੱਡ ਦਿਓ, ਗੁਰੂ ਦੇ ਸ਼ਬਦ ਦੁਆਰਾ ਹੀ ਸੱਚ ਰੂਪ ਫਲ ਮਿਲੇਗਾ।

੧੦. ਹੇ ਪ੍ਰਭੂ, ਜਿਵੇਂ ਤੇਰੀ ਰਜ਼ਾ ਹੈ ਤਿਵੇਂ ਮੈਨੂੰ ਰੱਖ (ਮੈਨੂੰ ਇਹ ਬਲ ਦੇਹ ਕਿ ਮੈਂ ਤੇਰੀ ਰਜ਼ਾ ਵਿਚ ਰਹਾਂ)। (ਹੇ ਦਾਸ ਨਾਨਕ, ਆਖ) ਹੇ ਪ੍ਰਭੂ, ਮੈਂ ਗੁਰੂ ਸ਼ਬਦ ਦੁਆਰਾ ਤੇਰੀ ਸਿਫਤ ਸਾਲਾਹ ਕਰਦਾ ਰਹਾਂ। ੪। ੯।

**੧੦**

**੧. ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ।**

**੨. ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ।੧।**

**੩. ਮਨ ਰੇ ਸਮਝੁ ਕਵਨ ਮਤਿ ਲਾਗਾ।**

**੪. ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ।ਰਹਾਉ।**

**੫. ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ।**

**੬. ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ। ੨।**

**੭. ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ।**

**੮. ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ। ੩।**

**੯. ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ।**

੧੦. ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ । ੪ ।

੧੧. ਸਾਧ ਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮਭਉ ਭਾਗਾ ।

੧੨. ਨਾਨਕ ਰਾਮਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ । ੫ । ੧੦ ।

## ਪਦ-ਅਰਥ

**ਮੂਸਤ**—ਲੁਟੀਦਾ; **ਜੋਹਨ**—ਤਕਣ; **ਅਨਰਸ**—ਹੋਰ ਰਸਾਂ ਵਿਚ; **ਅਭਾਗਾ**—ਹੇ ਬਦਕਿਸਮਤ; **ਹਰਖ**—ਖ਼ੁਸ਼ੀ; **ਅਨਰਾਗਾ**—ਵੈਰਾਗੀ, ਮੋਹ ਤੋਂ ਰਹਿਤ; **ਤ੍ਰਿਪਤਾਗਾ**—ਰਜ ਗਇਆ; **ਦੁਰਮਤਿ**—ਖੋਟੀ ਮਤ; **ਜੀਉ**—ਜੀਵਨ, ਜ਼ਿੰਦਗੀ; **ਪਵਨ ਪਤਿ**—ਪ੍ਰਾਣਾਂ ਦਾ ਪਤੀ (ਸੁਆਸਾਂ ਦਾ ਮਾਲਕ); **ਸਮਾਗਾ**—ਸਮਾਇਆ ਹੋਇਆ ।

## ਟੀਕਾ

੧. ਹੇ ਮਨ, ਤੂੰ ਆਪਣਾ ਘਰ ਲੁਟੀਂਦਾ (ਗੁਣ ਲੁਟੀਂਦੇ) ਤਾਂ ਬਚਾ ਨਹੀਂ ਸਕਦਾ, ਕਿਉਂ ਪਰਾਏ ਘਰ ਨੂੰ ਤਕਣ ਲਗਾ ਹੋਇਆ ਹੈਂ (ਪਰਾਏ ਅਉਗੁਣਾਂ ਦੀ ਪੜਚੋਲ ਕਰਦਾ ਰਹਿੰਦਾ ਹੈਂ) ।

੨. ਆਪਣਾ ਘਰ ਬਾਰ ਤੂੰ ਤਦੇ ਬਚਾ ਸਕਦਾ ਹੈਂ ਜੇ ਹਰੀ ਰਸ ਪੀਵੇਂ, ਪਰ ਇਹ ਰਸ ਓਹੀ ਮਾਣ ਸਕਦਾ ਹੈ ਜੋ ਗੁਰੂ ਦੁਆਰਾ ਸੇਵਕ ਹੋ ਕੇ ਪ੍ਰਭੂ ਦੇ ਕੰਮਾਂ ਵਿਚ ਲੱਗਾ ਹੁੰਦਾ ਹੈ । ੧ ।

੩. ਹੇ ਮਨ, ਹੋਸ਼ ਕਰ, ਕਿਸ ਭੈੜੀ ਮਤ ਵਿਚ ਲਗ ਪਇਆ ਹੈਂ ।

੪. ਨਾਮ ਨੂੰ ਵਿਸਾਰ ਕੇ, ਹੋਰ ਹੋਰ ਰਸਾਂ ਵਿਚ ਮਸਤ ਹੈਂ; ਹੇ ਬਦਕਿਸਮਤ, ਤੂੰ ਫਿਰ ਪਛਤਾਏਂਗਾ । ੧ ।

੫. ਮਾਇਆ ਆਵੇ ਤਾਂ ਖੁਸ਼ ਹੁੰਦਾ ਹੈਂ, ਜੇ ਜਾਵੇ ਤਾਂ ਰੋਂਦਾ ਹੈਂ—ਇਹ ਦੁਖ ਸੁਖ (ਖੁਸ਼ੀ ਤੇ ਰੋਣ) ਤੇਰੇ ਨਾਲ ਹੀ ਬਣਿਆ ਹੋਇਆ ਹੈ (ਇਹ ਦੁਖ ਸੁਖ ਤੇਰੀ ਆਪਣੀ ਕਿਰਤ ਤੋਂ ਉਪਜਦਾ ਹੈ) ।

੬. ਪ੍ਰਭੂ ਆਪ ਹੀ ਜੀਵ ਨੂੰ (ਕਰਮਾਂ ਅਨੁਸਾਰ) ਦੁਖ ਸੁਖ ਦੇ ਭੋਗਾਂ ਵਿਚ ਪਾ ਕੇ ਇਨ੍ਹਾਂ ਨੂੰ ਭੋਗਾਂਦਾ ਹੈ; ਕੇਵਲ ਗੁਰੂ ਦੀ ਸ਼ਰਨ ਪਇਆ ਹੋਇਆ ਜੀਵ ਹੀ ਦੁਖ ਸੁਖ ਤੋਂ ਨਿਰਲੇਪ ਰਹਿੰਦਾ ਹੈ । ੨ ।

੭. ਨਾਮ ਰਸ ਤੋਂ ਉਚੇਰੀ ਕੋਈ ਚੀਜ਼ ਨਹੀਂ ਹੈ—ਜਿਸ ਨੇ ਇਹ ਰਸ ਪੀਤਾ ਹੈ ਉਹ ਤ੍ਰਿਪਤ ਹੋ ਗਇਆ ਹੈ।

੮. ਜਿਸ ਨੇ ਮਾਇਆ ਵਿਚ ਰਚ ਕੇ, ਨਾਮ ਰਸ ਛਡ ਦਿੱਤਾ ਹੈ; ਉਹ ਸਾਕਤ, ਭੈੜੀ ਮਤ ਵਿਚ ਜਾ ਲੱਗਾ ਹੈ। ੩।

੯. ਉਹ ਪਰਮਾਤਮਾ-ਦੇਵ (ਪ੍ਰਕਾਸ਼ ਸਰੂਪ ਹਰੀ) ਜੋ ਮਨ ਦਾ ਜੀਵਨ ਹੈ ਅਤੇ ਦੇਹੀ ਤੇ ਪ੍ਰਾਣਾਂ ਦਾ ਪਤੀ (ਮਾਲਕ) ਹੈ, ਦੇਹੀ ਦੇ ਅੰਦਰ ਵੀ ਸਮਾ ਰਹਿਆ ਹੈ।

੧੦. ਹੇ ਪ੍ਰਭੂ, ਜੇ ਤੂੰ ਬਲ ਬਖ਼ਸ਼ੇਂ ਤਾਂ ਮੈਂ ਤੇਰੀ ਸਿਫਤ ਸਾਲਾਹ ਕਰਾਂ। ਮਨ ਰਜ ਜਾਂਦਾ ਹੈ ਜੋ ਪ੍ਰਭੂ ਦੀ ਲਿਵ (ਪ੍ਰੀਤੀ) ਵਿਚ ਲਗਾ ਹੈ। ੪।

੧੧. ਇਹ ਨਾਮ ਰਸ ਸਾਧ ਸੰਗਤਿ ਵਿਚੋਂ ਮਿਲਦਾ ਹੈ, ਇਸ ਸੰਗਤ ਵਿਚ ਗੁਰੂ ਦੇ ਮਿਲਣ ਨਾਲ ਜਮ ਦਾ ਡਰ ਦੂਰ ਹੋ ਜਾਂਦਾ ਹੈ।

੧੨. (ਨਾਨਕ) ਜਿਸ ਦੇ ਮਥੇ ਤੇ ਭਾਗ ਹੋਣ ਉਹ ਗੁਰੂ ਦੀ ਸ਼ਰਨ ਪੈ ਕੇ ਤੇ ਨਾਮ ਦਾ ਸਿਮਰਨ ਕਰ ਕੇ ਪ੍ਰਭੂ ਨੂੰ ਮਿਲ ਪੈਂਦਾ ਹੈ। ੫। ੧੦।

### ੧੧

**੧. ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ।**

**੨. ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ। ੧।**

**੩. ਮਨ ਰੇ ਰਾਮ ਜਪਹੁ ਸੁਖੁ ਹੋਈ।**

**੪. ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ। ਰਹਾਉ।**

**੫. ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ।**

**੬. ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ। ੨।**

**੭. ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ।**

**੮. ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ। ੩।**

**੯. ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜਘਰਿ ਵਾਸਾ ਹੋਈ ਜੀਉ।**

Page 721

੧੦. **ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ।੪।**

੧੧. **ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ।**

੧੨. **ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ।੫।੧੧।**

## ਪਦ-ਅਰਥ

**ਧੁਰਾਹੂ**—ਧੁਰੋਂ, ਦਰਗਾਹੋਂ; **ਅਹਿਨਿਸਿ**—ਦਿਨ ਰਾਤ; **ਸਮੋਈ**—ਸਮਾ ਰਹੀ ਹੈ; **ਚਲਤੌ**—ਭਟਕਦਾ ਮਨ; **ਠਾਕਿ**—ਟਿਕਾ ਰੱਖੋ; **ਅਪਿਉ**—ਅੰਮ੍ਰਿਤ; **ਨਿਜ ਘਰਿ**—ਆਪਣੇ ਘਰ ਵਿਚ, ਆਪਣੇ ਸਰੂਪ ਵਿਚ; **ਭਵ ਭੰਜਨੁ**—ਸੰਸਾਰ ਚੱਕਰ ਨਾਸ਼ ਕਰਨ ਵਾਲਾ; **ਪੁਨਰਪਿ**—ਫਿਰ; **ਸੋਹੰ**—ਸਭ ਕੁਝ ਉਹ ਆਪ ਹੀ ਹੈ; **ਭੇਦ**—ਅਡਰਾ, ਵੱਖਰਾ ।

## ਟੀਕਾ

੧. ਸਾਰੇ ਜੀਵਾਂ ਦੇ ਸਿਰ ਤੇ ਕਰਮਾਂ ਦੀ ਲਿਖਤ ਧੁਰੋਂ ਲਿਖੀ ਹੋਈ ਹੈ; ਇਸ ਲਿਖਤ ਤੋਂ ਬਿਨਾਂ ਕੋਈ ਜੀਵ ਵੀ ਨਹੀਂ ਹੈ ।

੨. ਪ੍ਰਭੂ ਦੇ ਆਪਣੇ ਸਿਰ ਤੇ ਕਰਮਾਂ ਦਾ ਲੇਖ ਨਹੀਂ, ਉਹ ਸ੍ਰਿਸ਼ਟੀ ਪੈਦਾ ਕਰ ਕੇ ਇਸ ਦੀ ਸੰਭਾਲ ਕਰਦਾ ਹੈ ਅਤੇ ਫਿਰ ਇਸ ਨੂੰ ਆਪਣੇ ਹੁਕਮ ਵਿਚ ਰੱਖ ਕੇ ਚਲਾਂਦਾ ਹੈ ।੧।

੩. ਹੇ ਮੇਰੇ ਮਨ, ਰਾਮ ਦਾ ਨਾਮ ਜਪੋ, ਇਸ ਤਰ੍ਹਾਂ ਸੁਖ ਮਿਲੇਗਾ ।

੪. ਦਿਨ ਰਾਤ ਪਰਮੇਸ਼ਰ-ਗੁਰੂ ਦੇ ਚਰਨ ਪੂਜੋ, ਜੋ ਆਪ ਹੀ ਜੀਵਾਂ ਦਾ ਦਾਤਾ ਹੈ, ਅਤੇ ਆਪ ਹੀ ਉਨ੍ਹਾਂ ਦੇ ਅੰਦਰ ਦਾਖ਼ਲ ਹੋ ਕੇ ਭੋਗਾਂ ਨੂੰ ਭੋਗਣ ਵਾਲਾ ਹੈ ।੧।

੫. ਹੇ ਮਨ, ਜਿਹੜਾ ਪ੍ਰਭੂ ਤੇਰੇ ਅੰਦਰ ਹੈ, ਉਸੇ ਨੂੰ ਹੀ ਬਾਹਰ ਦੇਖੋ; ਉਸ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ ।

੬. ਗੁਰੂ ਦੁਆਰਾ ਸਮ-ਦਰਸ਼ੀ ਹੋ ਕੇ ਦੇਖੋ, ਹਰ ਹਿਰਦੇ ਵਿਚ ਇਕੋ ਜੋਤ ਵਿਆਪਕ ਹੈ ।੨।

੭. ਭਟਕਦੇ ਇਸ ਮਨ ਨੂੰ ਆਪਣੇ ਥਾਂ ਤੇ ਟਿਕਾ ਰੱਖੋ; ਗੁਰੂ ਦੇ ਮਿਲਾਪ ਨਾਲ ਸਮਝ ਆਉਂਦੀ ਹੈ (ਕਿ ਭਟਕਦਾ ਮਨ ਕਿਵੇਂ ਥਾਂ ਤੇ ਟਿਕਾਈਦਾ ਹੈ) ।

੮. ਨਾ ਨਜ਼ਰ ਆਉਣ ਵਾਲੇ ਹਰੀ ਨੂੰ ਹਰ ਜੀਵ ਵਿਚ ਵਰਤਦਾ ਵੇਖ ਕੇ ਮੈਂ ਵਿਸਮਾਦ ਹੋ ਰਹਿਆ ਹਾਂ, (ਐਸਾ ਕਰਨ ਨਾਲ) ਦੁਖ ਨਾਸ਼ ਹੁੰਦਾ ਹੈ ਅਤੇ ਸੁਖ ਮਿਲਦਾ ਹੈ ।੩।

੯. ਹੇ ਭਾਈ ਨਾਮ ਅੰਮ੍ਰਿਤ ਪੀਓ, ਇਸ ਤਰ੍ਹਾਂ ਮਹਾਨ ਸੁਖ ਪ੍ਰਾਪਤ ਹੁੰਦਾ ਹੈ ਅਤੇ ਆਪਣੇ ਘਰ ਵਿਚ (ਆਪਣੇ ਸਰੂਪ ਵਿਚ) ਵਾਸਾ ਹੋ ਜਾਂਦਾ ਹੈ।

੧੦. ਜੇ ਉਸ ਪ੍ਰਭੂ ਦੀ, ਜੋ ਜਨਮ ਮਰਨ ਤੇ ਸੰਸਾਰ-ਚੱਕਰ ਦੇ ਨਾਸ਼ ਕਰਨ ਵਾਲਾ ਹੈ, ਸਿਫਤ ਸਾਲਾਹ ਕਰੀਏ ਤਾਂ ਮੁੜ ਕੇ ਜਨਮ ਨਹੀਂ ਹੁੰਦਾ। ੪।

੧੧. ਇਹ ਮਾਇਆ ਤੋਂ ਨਿਰਲੇਪ ਹਰੀ ਸਭ ਦਾ ਤੱਤ ਹੈ ਅਤੇ ਸਭ ਥਾਂ ਉਸ ਦੀ ਜੋਤ ਹੈ, ਸਭ ਕੁਝ ਉਹ ਆਪ ਹੀ ਹੈ, ਉਸ ਤੋਂ ਵੱਖ ਕੁਝ ਨਹੀਂ ਹੈ।

੧੨. (ਨਾਨਕ) ਜੋ ਪਰੇ ਤੋਂ ਪਰੇ ਬੇਅੰਤ ਪ੍ਰਭੂ ਹੈ ਉਹ ਮੈਨੂੰ ਗੁਰੂ ਹੋ ਕੇ ਮਿਲਿਆ ਹੈ (ਉਹ ਮੇਰਾ ਗੁਰੂ ਹੈ)। ੫। ੧੧।

## ੧੨

੧. ਜਾ ਤਿਸੁ ਭਾਵਾ ਤਦ ਹੀ ਗਾਵਾ।
੨. ਤਾ ਗਾਵੇ ਕਾ ਫਲੁ ਪਾਵਾ।
੩. ਗਾਵੇ ਕਾ ਫਲੁ ਹੋਈ।
੪. ਜਾ ਆਪੇ ਦੇਵੈ ਸੋਈ। ੧।
੫. ਮਨ ਮੇਰੇ ਗੁਰ ਬਚਨੀ ਨਿਧਿ ਪਾਈ।
੬. ਤਾ ਤੇ ਸਚ ਮਹਿ ਰਹਿਆ ਸਮਾਈ। ਰਹਾਉ।
੭. ਗੁਰ ਸਾਖੀ ਅੰਤਰਿ ਜਾਗੀ।
੮. ਤਾ ਚੰਚਲ ਮਤਿ ਤਿਆਗੀ।
੯. ਗੁਰ ਸਾਖੀ ਕਾ ਉਜੀਆਰਾ।
੧੦. ਤਾ ਮਿਟਿਆ ਸਗਲ ਅੰਧ੍ਯਾਰਾ। ੨।
੧੧. ਗੁਰ ਚਰਨੀ ਮਨੁ ਲਾਗਾ।
੧੨. ਤਾ ਜਮ ਕਾ ਮਾਰਗੁ ਭਾਗਾ।
੧੩. ਭੈ ਵਿਚਿ ਨਿਰਭਉ ਪਾਇਆ।
੧੪. ਤਾ ਸਹਜੈ ਕੈ ਘਰਿ ਆਇਆ। ੩।
੧੫. ਭਣਤਿ ਨਾਨਕੁ ਬੂਝੈ ਕੋ ਬੀਚਾਰੀ।
੧੬. ਇਸੁ ਜਗ ਮਹਿ ਕਰਣੀ ਸਾਰੀ।
੧੭. ਕਰਣੀ ਕੀਰਤਿ ਹੋਈ।
੧੮. ਜਾ ਆਪੇ ਮਿਲਿਆ ਸੋਈ। ੪। ੧। ੧੨।

## ਪਦ-ਅਰਥ

**ਜਾ**—ਜੇ, ਜਦੋਂ; **ਗਾਵਾ**—ਗੁਣ ਗਾਉਣਾ, **ਨਿਧਿ**—ਖ਼ਜ਼ਾਨਾ; **ਸਾਖੀ**—ਸਿਖਿਆ; **ਉਜੀਆਰਾ**—ਚਾਨਣਾ; **ਅੰਧਾਰਾ**—ਹਨੇਰਾ; **ਸਹਜੇ**—ਸਹਜ ਦੀ ਅਵਸਥਾ ਵਿਚ; **ਭਣਤਿ**—ਕਹਿੰਦਾ ਹੈ।

## ਟੀਕਾ

੧. ਜੇ (ਗੁਣ ਗਾਉਣ ਨਾਲ) ਉਸ ਪ੍ਰਭੂ ਨੂੰ ਮੈਂ ਚੰਗਾ ਲਗ ਜਾਵਾਂ ਤਦ ਹੀ (ਸਮਝੋ) ਮੈਂ ਉਸ ਦੇ ਗੁਣ (ਸਹੀ ਅਰਥਾਂ ਵਿਚ) ਗਾਵਾਂਗਾ (ਤਦ ਹੀ ਮੇਰਾ ਗਾਵਿਆ ਸਫਲ ਹੈ)।

੨. ਉਸ ਸੂਰਤ ਵਿਚ ਹੀ ਮੈਂ ਗਾਉਣ ਦਾ ਫਲ ਪ੍ਰਾਪਤ ਕਰ ਸਕਦਾ ਹਾਂ (ਗੁਣ ਗਾਂਦੇ ਰਹਿੰਦੇ ਹਨ ਬੇਅੰਤ ਲੋਕ, ਪਰ ਉਸ ਦੀ ਪ੍ਰਸੰਨਤਾ ਪ੍ਰਾਪਤ ਨਹੀਂ ਕਰਦੇ ਕਿਉਂਕਿ ਉਹ ਪਿਆਰ ਵਿਚ ਉਮਡ ਕੇ ਨਹੀਂ ਗਾਂਦੇ)।

੩. ਪ੍ਰਭੂ ਦੀ ਸਿਫਤ ਸਾਲਾਹ ਗਾਉਣ ਦਾ ਫਲ ਵੀ ਤਦ ਹੀ ਮਿਲਦਾ ਹੈ.

੪. ਜਦ ਪ੍ਰਭੂ ਆਪ ਖੁਸ਼ ਹੋ ਕੇ ਦਿੰਦਾ ਹੈ। ੧।

੫ ਹੇ ਮੇਰੇ ਮਨ, ਜਿਸ ਨੂੰ ਗੁਰੂ ਦੇ ਬਚਨਾਂ ਦੁਆਰਾ ਨਾਮ (ਸਿਫਤ ਸਾਲਾਹ) ਦਾ ਖ਼ਜ਼ਾਨਾ ਮਿਲਿਆ ਹੈ,

੬. ਉਹ ਸਦਾ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ। ੧।

੭. ਜਦੋਂ ਗੁਰੂ ਦੀ ਸਿਖਿਆ ਮਨੁੱਖ ਦੇ ਹਿਰਦੇ ਅੰਦਰ ਪ੍ਰਕਾਸ਼ਮਾਨ ਹੁੰਦੀ ਹੈ,

੮. ਤਦੋਂ ਉਹ ਮਨੁੱਖ ਉਸ ਮੱਤ ਨੂੰ ਛੱਡ ਦਿੰਦਾ ਹੈ ਜੋ ਉਸ ਨੂੰ ਮਾਇਆ ਵਿਚ ਭਟਕਾਂਦੀ ਹੈ।

੯. ਜਦੋਂ ਗੁਰੂ ਦੀ ਸਿਖਿਆ ਦਾ ਚਾਨਣ ਹਿਰਦੇ ਵਿਚ ਹੁੰਦਾ ਹੈ,

੧੦. ਤਾਂ ਸਾਰਾ ਹਨੇਰਾ (ਅਗਿਆਨਤਾ) ਖਤਮ ਹੋ ਜਾਂਦਾ ਹੈ। ੨।

੧੧. ਜਦੋਂ ਕਿਸੇ ਮਨੁੱਖ ਦਾ ਮਨ ਗੁਰੂ ਚਰਨਾਂ ਵਿਚ ਲਗਦਾ ਹੈ,

੧੨. ਤਾਂ ਉਸ ਦਾ ਜਮ-ਮਾਰਗ (ਪਾਪਾਂ ਦਾ ਰਸਤਾ) ਖਤਮ ਹੋ ਜਾਂਦਾ ਹੈ।

੧੩. ਜਦੋਂ ਮਨੁੱਖ ਪ੍ਰਭੂ ਭੈ ਵਿਚ ਰਹਿ ਕੇ ਨਿਰਭਉ-ਪ੍ਰਭੂ ਨਾਲ ਮਿਲ ਜਾਂਦਾ ਹੈ,

੧੪. ਤਦ ਉਹ ਸਹਜ ਦੇ ਘਰ ਵਿਚ ਟਿਕ ਜਾਂਦਾ ਹੈ। ੩।

੧੫. (ਨਾਨਕ ਕਹਿੰਦਾ ਹੈ ਕਿ) ਕੋਈ ਵਿਰਲਾ ਵਿਚਾਰਵਾਨ ਹੀ ਸਮਝਦਾ ਹੈ, ਕਿ

੧੬. ਇਸ ਜਗਤ ਵਿਚ ਸ਼ੁਭ ਕਰਨੀ ਹੀ ਸ੍ਰੇਸ਼ਟ ਹੈ।

੧੭. ਪਰ ਉਹ ਕਰਨੀ ਹਰੀ ਜਸ ਤੋਂ ਉਪਜਦੀ ਹੈ।

੧੮. ਜਦੋਂ ਕਿ ਹਰੀ ਜਸ ਦੁਆਰਾ ਉਹ ਪ੍ਰਭੂ ਆਪ ਹੀ ਮਿਲ ਪੈਂਦਾ ਹੈ।੪।੧।੧੨।

# ਸੋਰਠਿ ਮਹਲਾ ੧

## ਅਸ਼ਟਪਦੀਆਂ

### ੧

੧. ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ।
੨. ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ।
੩. ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ।
੪. ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ । ੧ ।
੫. ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ।
੬. ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ । ੧ । ਰਹਾਉ ।
੭. ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ।
੮. ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ।
੯. ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ।
੧੦. ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ । ੨ ।
੧੧. ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ।
੧੨. ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ।
੧੩. ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ।
੧੪. ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ । ੩ ।
੧੫. ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ।
੧੬. ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ।
੧੭. ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ।
੧੮. ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ । ੪ ।
੧੯. ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ।
੨੦. ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ।
੨੧. ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ।
੨੨. ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ । ੫ ।

੨੩. ਜਿਨਿ ਰਾਖਿਆ ਸੇਈ ਸਾਦੁ ਜਾਣਨਿ ਜਿਉ ਗੂੰਗੇ ਮਠਿਆਈ ।
੨੪. ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ।
੨੫. ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ।
੨੬. ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ । ੬ ।
੨੭. ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ।
੨੮. ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ।
੨੯. ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ।
੩੦. ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ।੭।
੩੧. ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ।
੩੨. ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ।
੩੩. ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ।
੩੪. ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ।੪।੧।

## ਪਦ-ਅਰਥ

**ਦੁਬਿਧਾ**—ਦ੍ਵੈਤ ਭਾਵ, ਦੁਚਿਤਾਪਨ; **ਮੜੈ**—ਸਮਾਧ, ਕਬਰ; **ਮਸਾਣਿ**—ਸ਼ਮਸ਼ਾਨ; **ਬੈਰਾਗਿ**—ਵੈਰਾਗ ਵਿਚ; **ਧਾਵਤ ਵਰਜਿ ਰਹਾਵੈ**—ਭਟਕਦੇ ਮਨ ਨੂੰ ਰੋਕ ਰਖੇ; **ਮਨੂਆ ਪਉਣ**—ਹਵਾ ਵਰਗਾ ਚੰਚਲ ਮਨ; **ਦੂਜੀ**—ਦ੍ਵੈਤ; **ਰਾਈ**—ਰਾਈ ਜਿੰਨੀ, (ਥੋੜੀ ਜਿੰਨੀ); **ਸੁੰਨ ਸਮਾਧਿ**—ਅਫੁਰ ਸਮਾਧੀ; **ਪਰਮਾਰਥ**—ਤਤ ਵਸਤੂ (ਪ੍ਰਭੂ); **ਤੀਨਿ ਭਵਣ ਪਤਿ**—ਤਿੰਨਾਂ ਦੁਨੀਆਂ ਦਾ ਮਾਲਕ; **ਸਹਾਮੰ**—ਸਹਾਰਦੇ ਹਨ; **ਦ੍ਰਿੜਾਮੰ**—ਦ੍ਰਿੜ੍ਹ ਕਰਾਉਂਦਾ ਹੈ; **ਗਗਨੰਤਰਿ**—ਗਗਨ ਵਿਚ, ਅਕਾਸ਼ ਵਿਚ, ਆਤਮਕ ਮੰਡਲ ਵਿਚ, ਦਸਮ ਦੁਆਰ ਵਿਚ; **ਤਤੋ ਤਤ**—ਨਿਰੋਲ ਸੱਚ; **ਬਉਰਾਨੰ**—ਪਾਗਲ ।

## ਟੀਕਾ

੧. ਦ੍ਵੈਤ ਭਾਵ ਵਿਚ ਮੈਂ ਨਹੀਂ ਪੈਂਦਾ, ਹਰੀ ਤੋਂ ਬਿਨਾਂ ਕਿਸੇ ਹੋਰ ਦੀ ਪੂਜਾ ਮੈਂ ਨਹੀਂ ਕਰਦਾ, ਕਬਰਾਂ ਅਤੇ ਸ਼ਮਸਾਨਾਂ ਵਿਚ ਮੈਂ ਨਹੀਂ ਜਾਂਦਾ ।
੨. ਮੈਂ ਤ੍ਰਿਸ਼ਨਾ ਅਧੀਨ ਹੋਕੇ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਦਾ ਆਸਰਾ ਨਹੀਂ ਲੈਂਦਾ, ਮੈਂ ਆਪਣੀ ਤ੍ਰਿਸ਼ਨਾ ਨਾਮ ਦੁਆਰਾ ਮੁਕਾ ਲਈ ਹੈ ।

੩. ਗੁਰੂ ਨੇ ਮੈਨੂੰ ਮਨ ਵਿਚ ਹੀ ਪ੍ਰਭੂ ਦਾ ਟਿਕਾਣਾ (ਘਰ) ਦਿਖਾ ਦਿੱਤਾ ਹੈ, ਹੇ ਮਨ ਭਰਾਵਾ, ਹੁਣ ਤਾਂ ਅਸੀਂ ਸਹਜ ਵਿਚ ਲੀਨ ਰਹਿੰਦੇ ਹਾਂ।

੪. ਹੇ ਪ੍ਰਭੂ, ਤੂੰ ਆਪ ਹੀ ਜਾਨਣ ਵਾਲਾ ਹੈਂ, ਆਪ ਹੀ ਪਛਾਣਨ ਵਾਲਾ ਹੈ; ਤੂੰ ਆਪ ਹੀ ਮੈਨੂੰ ਚੰਗੀ ਮੱਤ ਦਿੰਦਾ ਹੈਂ (ਇਸੇ ਕਾਰਨ ਮੈਂ ਸਹਜ ਵਿਚ ਟਿਕ ਗਇਆ ਹਾਂ) ।੧।

੫. ਹੇ ਮੇਰੀ ਮਾਂ, ਮੇਰਾ ਮਨ ਪ੍ਰਭੂ ਦੇ ਵੈਰਾਗ ਵਿਚ ਰਚਕੇ ਵੈਰਾਗੀ ਹੋ ਗਇਆ ਹੈ; ਸ਼ਬਦ ਨੇ ਮੇਰਾ ਮਨ ਵਿੰਨ੍ਹ ਦਿੱਤਾ ਹੋਇਆ ਹੈ।

੬. ਮੇਰੇ ਅੰਦਰ ਹਰੀ ਦੀ ਜੋਤ ਜਗ ਗਈ ਹੈ, ਕਿਉਂਕਿ ਧੁਰ ਅੰਦਰ ਉਸ ਦੀ ਬਾਣੀ ਟਿਕ ਗਈ ਹੈ ਤੇ ਸੱਚੇ ਪ੍ਰਭੂ ਨਾਲ ਪ੍ਰੇਮ ਭਰਿਆ ਅਟੁਟ ਧਿਆਨ ਲਗ ਗਇਆ ਹੈ।

੭. ਅਣਗਿਣਤ ਵੈਰਾਗੀ ਵੈਰਾਗ ਦੀਆਂ ਗੱਲਾਂ ਕਰਦੇ ਹਨ, ਪਰ ਅਸਲ ਵੈਰਾਗੀ ਉਹ ਹੈ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ;

੮. ਜਿਸ ਦੇ ਹਿਰਦੇ ਵਿਚ ਨਾਮ ਹੈ, ਜੋ ਸਦਾ ਪ੍ਰਭੂ ਭੈ ਵਿਚ ਰਹਿੰਦਾ ਹੈ ਅਤੇ ਜੋ ਗੁਰੂ ਦੇ ਦਸੇ ਰਸਤੇ ਤੇ ਤੁਰਦਾ ਹੈ;

੯. ਜੋ ਇਕ ਪ੍ਰਭੂ ਨੂੰ ਸਿਮਰਦਾ ਹੈ, ਜਿਸ ਦਾ ਮਨ ਭਟਕਦਾ ਨਹੀਂ ਅਤੇ ਜੋ ਦੌੜਦੇ ਮਨ ਨੂੰ ਰੋਕ ਰੱਖਦਾ ਹੈ;

੧੦. ਜੋ ਸਹਿਜ ਵਿਚ ਲੀਨ ਹੈ, ਸਦਾ ਪ੍ਰਭੂ ਪ੍ਰੇਮ ਵਿਚ ਮਸਤ ਹੈ ਅਤੇ ਸੱਚੇ ਪ੍ਰਭੂ ਦੀ ਸਿਫਤ ਸਾਲਾਹ ਕਰਦਾ ਹੈ।੨।

੧੧. ਹੇ ਭਾਈ, ਜਿਸ ਵੈਰਾਗੀ ਦਾ ਹਵਾ ਵਰਗਾ ਚੰਚਲ ਮਨ ਜ਼ਰਾ ਭਰ ਵੀ ਨਾਮ ਵਿਚ ਵਸਦਾ ਹੈ, ਉਹ ਸੁਖੀ ਹੁੰਦਾ ਹੈ।

੧੨. ਉਸ ਦੀ ਜੀਭ, ਅੱਖਾਂ ਤੇ ਕੰਨ ਸੱਚ ਵਿਚ ਰਚ ਜਾਂਦੇ ਹਨ; ਉਸ ਦੀ ਤ੍ਰਿਸ਼ਨਾ ਅਗਨੀ ਬੁਝ ਜਾਂਦੀ ਹੈ, ਜੋ ਕਿ, ਹੇ ਹਰੀ, ਤੂੰ ਹੀ ਬੁਝਾਂਦਾ ਹੈ।

੧੩. ਉਹ ਵੈਰਾਗੀ ਸਾਰੀਆਂ ਆਸਾਂ ਤੋਂ ਉਪਰ ਉਠਦਾ ਹੈ ਤੇ ਆਪਣੇ ਆਤਮ ਸਰੂਪ ਵਿਚ ਸਮਾਧੀ ਲਾਂਦਾ ਹੈ।

੧੪. ਉਹ ਨਾਮ ਦੀ ਭਿਛਿਆਂ ਲੈ ਕੇ ਰਜਦਾ ਹੈ, ਸੰਤੋਖੀ ਹੋ ਜਾਂਦਾ ਹੈ ਕਿਉਂਕਿ ਗੁਰੂ ਨੇ ਉਸ ਨੂੰ ਸਹਜ ਵਿਚ ਲਿਜਾ ਕੇ ਅੰਮ੍ਰਿਤ ਪਿਲਾਇਆ ਹੈ।

੧੫. ਦ੍ਵੈਤ ਭਾਵ ਵਿਚ ਵੈਰਾਗ ਨਹੀਂ ਹੋ ਸਕਦਾ। ਜਿੰਨਾਂ ਚਿਰ ਰਾਈ ਜਿੰਨੀ ਵੀ ਦੁਬਿਧਾ ਹੈ (ਵੈਰਾਗ ਨਹੀਂ ਹੁੰਦਾ)।

੧੬. ਹੇ ਪ੍ਰਭੂ, ਸਾਰਾ ਸੰਸਾਰ ਤੇਰਾ ਹੈ, ਤੂੰ ਹੀ ਇਕੋ ਦਾਤਾਂ ਦੇਣ ਵਾਲਾ ਹੈਂ; ਹੋਰ ਕੋਈ ਦੇਣ ਵਾਲਾ ਨਹੀਂ ਹੈ (ਮੈਨੂੰ ਵੀ ਬਿਰਹੋਂ ਦੀ ਦਾਤ ਕਰ)।

੧੭. ਮਨਮੁਖ ਜੀਵ ਸਦਾ ਦੁਖੀ ਰਹਿੰਦੇ ਹਨ; ਗੁਰੂ ਦੀ ਸ਼ਰਨ ਪੈਣ ਵਾਲਿਆਂ ਨੂੰ ਪ੍ਰਭੂ ਵਡਿਆਈ ਦਿੰਦਾ ਹੈ।

੧੮. ਹਰੀ ਪਾਰ, ਹਦ ਤੋਂ ਰਹਤ ਹੈ, ਪਹੁੰਚ ਤੋਂ ਪਰੇ ਹੈ, ਮਨ ਇੰਦ੍ਰਿਆਂ ਰਾਹੀਂ ਸਮਝਿਆ ਨਹੀਂ ਜਾ ਸਕਦਾ; ਕਹਿਣ ਨਾਲ ਉਸ ਦੀ ਕੀਮਤ ਨਹੀਂ ਪੈ ਸਕਦੀ। ੪।

੧੯. ਅਫ਼ੁਰ ਸਮਾਧੀ ਵਿਚ ਮਹਾਂ ਤਤ-ਵਸਤੂ (ਪ੍ਰਭੂ) ਦੀ ਪ੍ਰਾਪਤੀ ਹੈ ਤੇ ਇਹ ਪ੍ਰਾਪਤੀ ਤਿੰਨਾਂ ਦੁਨੀਆਂ ਦੇ ਮਾਲਕ ਪ੍ਰਭੂ ਦੇ ਨਾਮ ਦੁਆਰਾ ਹੁੰਦੀ ਹੈ (ਜਦ ਨਾਮ ਦੁਆਰਾ ਅਫੁਰ ਸਮਾਧੀ ਵਿਚ ਜਾਈਦਾ ਹੈ ਤਾਂ ਨਿਰਗੁਣ, ਅਰੂਪ ਬ੍ਰਹਮ ਦਾ ਮੇਲ ਆਤਮਾ ਨਾਲ ਹੁੰਦਾ ਹੈ)।

੨੦. (ਨਹੀਂ ਤਾਂ) ਜੀਵਾਂ ਦੇ ਮੱਥੇ ਉਤੇ (ਹਰੀ ਦੇ ਲਿਖੇ) ਲੇਖ ਤਾਂ ਹਨ ਹੀ; ਉਨ੍ਹਾਂ ਲੇਖਾਂ ਅਨੁਸਾਰ ਜੀਵ ਜਨਮ ਲੈਂਦੇ ਹਨ ਅਤੇ ਆਪਣੇ ਲੇਖ ਅਨੁਸਾਰ ਹੀ ਦੁਖ ਸੁਖ ਸਹਾਰਦੇ ਹਨ।

੨੧. ਪ੍ਰਭੂ ਆਪ ਹੀ ਚੰਗੇ ਮੰਦੇ ਕਰਮ ਕਰਾਂਦਾ ਹੈ ਅਤੇ ਆਪ ਹੀ ਆਪਣੀ ਭਗਤੀ ਦ੍ਰਿੜ੍ਹ ਕਰਾਂਦਾ ਹੈ।

੨੨. ਹਰੀ ਦਾ ਭੈ ਮੰਨਣ ਨਾਲ ਮਨ ਤੇ ਮੂੰਹ ਤੋਂ ਜੂਠ ਲੱਥ ਜਾਂਦੀ ਹੈ ਅਤੇ ਹਰੀ ਆਪ ਹੀ ਨਾ ਸਮਝ ਵਿਚ ਆਉਣ ਵਾਲੀ ਵਸਤੂ (ਪ੍ਰਭੂ) ਦਾ ਗਿਆਨ ਦੇਂਦਾ ਹੈ। ੫।

੨੩. ਜਿਨ੍ਹਾਂ ਨੇ ਨਾਮ ਰਸ ਚਖਿਆ ਹੈ, ਉਹ ਹੀ ਉਸ ਦਾ ਸੁਆਦ ਜਾਣਦੇ ਹਨ; (ਭਾਵੇਂ ਉਹ ਦੱਸ ਨਹੀਂ ਸਕਦੇ ਜਿਵੇਂ) ਗੁੰਗਾ ਮਠਿਆਈ ਖਾ ਕੇ ਇਸਦਾ ਸੁਆਦ ਦੱਸ ਨਹੀਂ ਸਕਦਾ।

੨੪. ਨਾ ਬਿਆਨ ਹੋ ਸਕਣ ਵਾਲੇ ਪ੍ਰਭੂ ਦਾ ਮੈਂ ਕੀ ਬਿਆਨ ਕਰਾਂ (ਨਹੀਂ ਦਸਿਆ ਜਾ ਸਕਦਾ) ? ਇਸ ਲਈ (ਮੈਂ ਚਾਹੁੰਦਾ ਹਾਂ ਕਿ) ਸਦਾ ਉਸ ਦੇ ਹੁਕਮ ਵਿਚ ਚਲਦਾ ਰਹਾਂ।

੨੫. ਪਰ ਹੁਕਮ ਵਿਚ ਤੁਰਨ ਦੀ ਸਮਝ ਵੀ ਤਦ ਆਉਂਦੀ ਹੈ ਜੇ ਗੁਰੂ ਦਾਤਾ ਪ੍ਰਭੂ ਨਾਲ ਮੇਲ ਦੇਵੇ; ਨਿਗੁਰੇ ਜੀਵ ਨੂੰ ਇਸ ਦੀ ਸੋਝੀ ਨਹੀਂ ਹੋ ਸਕਦੀ।

੨੬. ਜਿਵੇਂ ਪਰਮਾਤਮਾ ਕਿਸੇ ਨੂੰ ਚਲਾਂਦਾ ਹੈ ਤਿਵੇਂ ਜੀਵ ਚਲਦਾ ਹੈ; ਕਿਸੇ ਦੀ ਸਿਆਣਪ ਕੀ ਕੰਮ ਆ ਸਕਦੀ ਹੈ ? । ੬।

੨੭. ਕਈਆਂ ਨੂੰ ਤੂੰ ਹੀ ਭਟਕਣਾਂ ਵਿਚ ਭੁਲਾਇਆ ਹੋਇਆ ਹੈ ਅਤੇ ਕਈ ਭਗਤੀ ਵਿਚ ਲੱਗੇ ਹਨ; ਤੇਰਾ ਖੇਲੁ ਅਸਚਰਜ ਹੈ (ਸਮਝ ਤੋਂ ਪਰੇ ਹੈ)।

੨੮. ਜਿਸ ਪਾਸੇ ਤੂੰ ਜੀਵਾਂ ਨੂੰ ਲਾਇਆ ਹੈ, ਉਹੋ ਜਿਹਾ ਫਲ ਉਨ੍ਹਾਂ ਨੂੰ ਮਿਲਦਾ ਹੈ; ਤੂੰ ਸਭ ਨੂੰ ਆਪਣੇ ਹੁਕਮ ਅਨੁਸਾਰ ਚਲਾਣ ਵਾਲਾ ਹੈਂ।

੨੯. ਮੈਂ ਤੇਰੀ ਸੇਵਾ ਦੀ ਗੱਲ ਤਾਂ ਕਰਾਂ ਜੇ ਮੇਰੀ ਕੋਈ ਚੀਜ਼ ਆਪਣੀ ਹੋਵੇ, ਦੋਵੇਂ ਮੇਰੇ ਮਨ ਤੇ ਸਰੀਰ ਤੇਰੇ ਹਨ।

੩੦. ਸਤਿਗੁਰੂ ਦੇ ਮਿਲਿਆਂ ਉਸਦੀ ਕਿਰਪਾ ਹੋ ਗਈ ਅਤੇ ਉਸ ਨੇ ਤੇਰਾ ਅੰਮ੍ਰਿਤ ਨਾਮ ਰੂਪੀ ਆਸਰਾ ਦਿੱਤਾ। ੭।

੩੧. (ਵੈਰਾਗੀ) ਆਤਮਕ ਮੰਡਲ ਵਿਚ ਰਹਿੰਦਾ ਹੈ, ਉਸਦੇ ਹਿਰਦੇ ਵਿਚ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ; ਅਤੇ ਗੁਣਾਂ ਨਾਲ ਉਸ ਨੂੰ ਗਿਆਨ ਧਿਆਨ ਆ ਗਇਆ ਹੈ।

੩੨. ਹਰੀ ਦਾ ਨਾਮ ਉਸ ਨੂੰ ਚੰਗਾ ਲਗਦਾ ਹੈ; ਉਹ ਆਪ ਜਪਦਾ ਹੈ ਤੇ ਹੋਰਾਂ ਨੂੰ ਜਪਾਂਦਾ ਹੈ; ਉਹ ਨਿਰੋਲ ਸੱਚ ਸਰੂਪ ਪ੍ਰਭੂ ਦੀਆਂ ਹੀ ਗੱਲਾਂ ਕਰਦਾ ਹੈ।

੩੩. (ਉਸ ਦੇ ਅੰਦਰ) ਗੁਰੂ ਪੀਰ ਦਾ ਸ਼ਬਦ ਵਸਦਾ ਹੈ, ਇਸ ਲਈ ਉਹ ਗਹਿਰ ਗੰਭੀਰ ਹੋ ਗਇਆ ਹੈ, (ਸੱਚ ਹੈ) ਸ਼ਬਦ ਤੋਂ ਬਿਨਾਂ ਜਗਤ ਪਾਗਲ ਹੋਇਆ ਹੋਇਆ ਹੈ।

੩੪. ਪਰ ਜੋ ਪੂਰਾ ਵੈਰਾਗੀ ਹੈ ਉਸ ਦਾ ਮਨ (ਨਾਨਕ) ਸੱਚ ਨੂੰ ਮੰਨਦਾ ਹੈ, ਉਹ ਵੀ ਸਹਜ ਵਿਚ ਅਪੜ ਕੇ ਵੱਡੇ ਭਾਗਾਂ ਵਾਲਾ ਹੋ ਗਇਆ ਹੈ। ੮। ੧।

## ੨

੧. ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ।

੨. ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ।

੩. ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ।

੪. ਸੁਣਿ ਪੰਡਿਤ ਕਰਮਾਕਾਰੀ।

੫. ਜਿਤੁ ਕਰਮਿ ਸੁਖੁ ਉਪਜੈ ਭਾਈ ਸੁ ਆਤਮ ਤਤੁ ਬੀਚਾਰੀ। ੧। ਰਹਾਉ।

੬. ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ।

੭. ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ।

੮. ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ। ੨।

੯. ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ।

੧੦. ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ।

੧੧. ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ। ।੩।

੧੨. ਸਾਚੁ ਸਹਜੁ ਗੁਰ ਤੇ ਉਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ।

੧੩. ਗੁਰ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ।

੧੪. ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ । ੪ ।

੧੫. ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ।

੧੬. ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ।

੧੭. ਗੁਰ ਬਿਨ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ।੫।

੧੮. ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ।

੧੯. ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ।

੨੦. ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ।੬।

੨੧. ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ।

੨੨. ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ।

੨੩. ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ । ੭ ।

੨੪. ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ।

੨੫. ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ।

੨੬. ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ । ੮ । ੨ ।

## ਪਦ-ਅਰਥ

**ਆਸਾ ਮਨਸਾ**—ਆਸਾਂ ਤੇ ਵਾਸ਼ਨਾਵਾਂ; **ਬੰਧਨੀ**—ਬੰਧਨ (ਫਾਹੇ) ਪਾਣ ਵਾਲੀਆਂ; **ਬੰਧਕਾਰੀ**—ਬੰਧਨ ਪੈਦਾ ਕਰਨ ਵਾਲੇ; **ਜਾਇਆ**—ਜੰਮਦਾ ਹੈ; **ਕਰਮਕਾਰੀ**—ਕਰਮ ਧਰਮ ਕਰਨ ਵਾਲੇ; **ਬਕੈ**—ਬੋਲਦਾ ਹੈ; **ਸੰਸਾਰੀ**—ਦੁਨੀਆਵੀ; **ਚੂਕਈ**—ਦੂਰ ਹੁੰਦੀ ਹੈ; **ਮਾਕੁਰੀ**—ਮਕੜੀ; **ਊਂਡੀ**—ਉਲਟੀ; **ਘਣੀ ਵਿਗੂਤੀ**—ਬਹੁਤ ਖਰਾਬ ਹੋਈ; **ਰਹਾਈ**—ਰਹਿ ਜਾਏ, ਮੁਕ ਜਾਏ; **ਮਗੁ**—ਰਸਤਾ; **ਵਲੋਈਐ**—ਰਿੜਕੀਏ; **ਤਥੁ**—ਤਤੁ, ਮੱਖਣ; **ਮਥੀਐ**—ਰਿੜਕੀਏ; **ਵਥੁ**—ਵਸਤੂ, ਚੀਜ਼; **ਵਿਗੂਚੀਐ**—ਖੁਆਰ ਹੋਈਦਾ ਹੈ; **ਤਾਗੋ**—ਧਾਗਾ; **ਮਾਇ**—ਮਾਇਆ ਨੇ; **ਗਾਠਿ**—ਗੰਢ; **ਛੂਟਈ**—ਛੁਟਣੀ, ਖੁਲਣੀ; **ਭਉ**—ਡਰ; **ਮਜਨੁ**—ਇਸ਼ਨਾਨ; **ਵਿਸੇਖ**—ਵਿਸ਼ੇਸ਼; **ਹਾਟੁ**—ਦੁਕਾਨ; **ਵਖਰੁ**—ਸੌਦਾ ।

## ਟੀਕਾ

੧. ਹੇ ਭਾਈ, (ਮਾਇਆ ਦੇ ਪ੍ਰਭਾਵ ਹੇਠ) ਆਸਾਂ ਤੇ ਵਾਸ਼ਨਾਵਾਂ ਬੰਧਨ ਵਿਚ ਪਾਣ ਵਾਲੀਆਂ ਹੁੰਦੀਆਂ ਹਨ, (ਇਥੋਂ ਤਕ ਕਿ) ਧਾਰਮਿਕ ਕਰਮ (ਪੂਜਾ ਪਾਠ, ਇਸ਼ਨਾਨ ਆਦਿਕ) ਵੀ ਬੰਨ੍ਹਣ ਵਾਲੇ ਹੋ ਜਾਂਦੇ ਹਨ।

੨. ਪਾਪਾਂ ਪੁੰਨਾਂ ਵਿਚ ਪੈ ਕੇ ਸੰਸਾਰ ਜੰਮਦਾ ਹੈ ਫਿਰ ਨਾਮ ਨੂੰ ਭੁਲਾ ਕੇ ਤਬਾਹ ਹੁੰਦਾ ਹੈ।

੩. ਇਸ ਤਰ੍ਹਾਂ ਇਹ ਮਾਇਆ ਜਗਤ ਵਿਚ ਮੋਹ ਲੈਣ ਵਾਲੀ ਹੋਈ ਹੈ ਅਤੇ ਜੀਵ ਦੇ ਸਾਰੇ ਕੀਤੇ ਕਰਮ ਵਿਅਰਥ ਜਾਂਦੇ ਹਨ। ੧।

੪. ਹੇ ਕਰਮ ਧਰਮ ਕਰਨ ਵਾਲੇ ਪੰਡਿਤ, ਸੁਣ :

੫. ਉਹ ਕਰਮ, ਜਿਸ ਦੇ ਕੀਤਿਆਂ ਸੁਖ ਪੈਦਾ ਹੁੰਦਾ ਹੈ, ਆਤਮ-ਤਤ ਨੂੰ ਵਿਚਾਰਨਾ ਹੈ। ੧। ਰਹਾਉ।

੬. ਹੇ ਪੰਡਿਤ, ਤੂੰ ਖੜਾ ਹੋ ਕੇ ਸ਼ਾਸਤਰ—ਵੇਦ ਬੋਲਦਾ ਹੈਂ, ਪਰ ਕਰਮ ਸਾਰੇ ਸੰਸਾਰੀਆਂ ਵਾਲੇ (ਮਾਇਆ ਅਧੀਨ) ਕਰਦਾ ਹੈਂ।

੭. (ਅਜਿਹੇ) ਪਾਖੰਡ ਨਾਲ਼ ਅੰਦਰ ਦੀ ਮੈਲ ਦੂਰ ਨਹੀਂ ਹੁੰਦੀ, ਅੰਦਰ ਵਿਕਾਰਾਂ ਦੀ ਮੈਲ ਟਿਕੀ ਰਹਿੰਦੀ ਹੈ।

੮. ਇਸ ਤਰ੍ਹਾਂ ਤਾਂ ਮਕੜੀ ਵੀ ਉਲਟ ਕੇ ਸਿਰ ਦੇ ਭਾਰ ਰਹਿ ਕੇ (ਜਾਲ ਤਣ ਕੇ ਵਿਚ ਆਪ ਫਸ ਕੇ) ਮਰਦੀ ਹੈ ਜਿਵੇਂ ਮਕੜੀ ਦਾ ਇਹ ਕਰਮ ਉਸ ਨੂੰ ਲੈ ਡੁਬਿਆ ਹੈ ਤਿਵੇਂ ਤੇਰੇ ਕਰਮ ਧਰਮ ਹਨ। ੨।

੯. ਭੈੜੀ ਮੱਤ ਵਿਚ ਲਗ ਕੇ ਬਹੁਤ ਸ੍ਰਿਸ਼ਟੀ (ਲੋਕ) ਖਰਾਬ-ਹੋਈ ਅਤੇ ਦ੍ਵੈਤ ਭਾਵ ਵਿਚ ਪੈ ਕੇ ਕੁਰਾਹੇ ਪੈ ਗਈ।

੧੦. ਸਤਿਗੁਰੂ ਤੋਂ ਬਿਨਾਂ ਨਾਮ ਨਹੀਂ ਮਿਲਦਾ ਅਤੇ ਨਾਮ ਤੋਂ ਬਿਨਾਂ ਭਰਮ (ਭਟਕਣਾ) ਨਹੀਂ ਜਾਂਦਾ।

੧੧. ਜੋ ਸਤਿਗੁਰੂ ਦੀ ਸ਼ਰਨ ਪੈਂਦਾ ਹੈ ਉਹ ਸੁਖ ਪ੍ਰਾਪਤ ਕਰਦਾ ਹੈ ਅਤੇ ਉਸ ਦਾ ਆਵਾਗਵਨ ਮੁਕ ਜਾਂਦਾ ਹੈ। ੩।

੧੨. ਸੱਚਾ ਸਹਜ ਗੁਰੂ ਤੋਂ ਉਪਜਦਾ ਹੈ ਅਤੇ ਮਨ ਪਵਿਤਰ ਹੋ ਕੇ ਸੱਚ ਵਿਚ ਟਿਕ ਜਾਂਦਾ ਹੈ।

੧੩. ਜੋ ਗੁਰੂ ਦੀ ਸੇਵਾ ਕਰਦਾ ਹੈ ਉਹ ਜੀਵਨ ਜਾਚ ਨੂੰ ਸਮਝ ਜਾਂਦਾ ਹੈ; ਗੁਰੂ ਤੋਂ ਬਿਨਾਂ ਜੀਵਨ ਦਾ ਰਸਤਾ ਨਹੀਂ ਮਿਲਦਾ।

੧੪. ਜਿਸ ਦੇ ਅੰਦਰ ਲੋਭ ਹੈ, ਉਸ ਨੇ ਕਾਹਦੇ ਕਰਮ ਧਰਮ ਕਰਨੇ ਹੋਏ, ਉਹ ਕੂੜ ਬੋਲ ਬੋਲ ਕੇ ਜ਼ਹਿਰ ਖਾਂਦਾ ਰਹਿੰਦਾ ਹੈ। ੪।

੧੫. ਹੇ ਪੰਡਿਤ, ਜੇ ਦਹੀਂ ਨੂੰ ਰਿੜਕੀਏ ਤਾਂ ਵਿਚੋਂ (ਆਤਮ-ਤਤ ਰੂਪ) ਮੱਖਣ ਨਿਕਲਦਾ ਹੈ।

੧੬. ਪਰ ਜੇ ਪਾਣੀ ਰਿੜਕੀਏ ਤਾਂ ਪਾਣੀ ਹੀ ਪ੍ਰਾਪਤ ਹੋਵੇਗਾ, ਇਹ ਸੰਸਾਰ ਪਾਣੀ ਰਿੜਕ ਕੇ ਪਾਣੀ ਵਸਤੂ ਹੀ ਪ੍ਰਾਪਤ ਕਰ ਰਹਿਆ ਹੈ।

੧੭. ਗੁਰੂ ਤੋਂ ਬਿਨਾਂ ਭਟਕਣਾਂ ਵਿਚ ਹੀ ਖੁਆਰ ਹੋਈਦਾ ਹੈ, ਭਾਵੇਂ ਉਹ ਅਲੱਖ ਦੇਵ (ਨਾ ਸਮਝ ਵਿਚ ਆਉਣ ਵਾਲਾ ਪ੍ਰਭੂ) ਹਰ ਦਿਲ ਵਿਚ ਵਸਦਾ ਹੈ।੫।

੧੮. ਇਹ ਜਗਤ ਮਾਨੋਂ ਸੂਤ ਦੇ ਧਾਗੇ ਨਾਲ ਬੱਧਾ ਹੈ, ਜਿਸ ਨੂੰ ਹਰ ਪਾਸੇ ਮਾਇਆ ਦੀਆਂ ਗੰਢਾਂ ਪਈਆਂ ਹਨ।

੧੯. ਗੁਰੂ ਤੋਂ ਬਿਨਾਂ ਮਾਇਆ ਦੀ ਪਈ ਪੀਡੀ ਗੰਢ ਖੁਲ੍ਹਦੀ ਨਹੀਂ, ਭਾਵੇਂ ਮਨੁੱਖ ਧਰਮ ਕਰਮ ਕਰ ਕਰ ਕੇ ਥਕ ਜਾਂਦੇ ਹਨ।

੨੦. ਇਹ ਸੰਸਾਰ ਭਟਕਣਾਂ ਵਿਚ ਭੁਲਾ ਹੋਇਆ ਹੈ ਅਤੇ (ਇਸ ਦੀ ਇੰਨੀ ਭੈੜੀ ਹਾਲਤ ਹੈ ਕਿ) ਕੁਝ ਕਹਿਆ ਨਹੀਂ ਜਾ ਸਕਦਾ।੬।

੨੧. ਗੁਰੂ ਦੇ ਮਿਲਾਪ ਨਾਲ ਪ੍ਰਭੂ-ਡਰ ਮਨ ਵਿਚ ਆ ਵਸਦਾ ਹੈ ਅਤੇ ਪ੍ਰਭੂ ਦੇ ਭੈ ਵਿਚ ਆਪਾ ਭਾਵ ਤੋਂ ਮਰਨ ਨਾਲ ਸੱਚਾ ਲੇਖ (ਕਰਮਾਂ ਦਾ) ਬਣਦਾ ਹੈ।

੨੨. ਇਸ਼ਨਾਨ ਦਾਨ ਤੇ ਹੋਰ ਚੰਗਿਆਈਆਂ ਸਭ ਠੀਕ ਹਨ, (ਜੇ ਉਨ੍ਹਾਂ ਵਿਚੋਂ ਨਾਮ ਉਪਜੇ) ਕਿਉਂਕਿ ਪ੍ਰਭੂ ਦਰਗਾਹ ਵਿਚ ਨਾਮ ਹੀ ਵਿਸ਼ੇਸ਼ ਸਮਝਿਆ ਜਾਂਦਾ ਹੈ।

੨੩. ਗੁਰੂ ਉਹ ਕੁੰਡਾ ਹੈ ਜਿਸ ਨੇ ਨਾਮ ਦਾ ਉਪਦੇਸ਼ ਪੱਕਾ ਕਰਾਇਆ ਹੈ ਤੇ ਜਦੋਂ ਨਾਮ ਮਨ ਵਿਚ ਆ ਵਸਿਆ ਹੈ ਤਾਂ (ਕਰਮ ਧਰਮ ਦਾ) ਝੂਠਾ ਵਿਖਾਵਾ ਦੂਰ ਹੋ ਗਇਆ ਹੈ।੭।

੨੪. ਇਹ ਸਰੀਰ ਜੀਵ ਸਰਾਫ਼ ਦੀ ਦੁਕਾਨ ਹੈ ਅਤੇ ਇਸ ਵਿਚ ਨਾਮ ਦਾ ਅਮੋਲਕ ਸੌਦਾ ਹੈ।

੨੫. ਇਸ ਸੌਦੇ ਨੂੰ ਉਹ ਵਪਾਰੀ ਚੰਗੀ ਤਰ੍ਹਾਂ ਪ੍ਰਾਪਤ ਕਰਦਾ ਹੈ ਜੋ ਗੁਰੂ ਦੇ ਉਪਦੇਸ਼ ਰਾਹੀਂ ਵਿਚਾਰ ਕਰਦਾ ਹੈ।

੨੬. ਸ਼ਲਾਘਾ ਯੋਗ ਹੈ ਉਹ ਵਪਾਰੀ ਜੋ ਗੁਰੂ ਨਾਲ ਮੇਲ ਕਰ ਕੇ ਨਾਮ ਦਾ ਵਪਾਰ ਕਰਦਾ ਹੈ।੮।੨।

੩

੧. ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ।
੨. ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ।
੩. ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ।੧।

੪. ਭੀ ਤੂ ਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ।
੫. ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ।੧।
।ਰਹਾਉ ।
੬. ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ।
੭. ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ।
੮. ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ।੨।
੯. ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ।
੧੦. ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ।
੧੧. ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ।੩।
੧੨. ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ।
੧੩. ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ।
੧੪. ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ।੪।
੧੫. ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ।
੧੬. ਹੁਕਮੇ ਬੰਨ੍ਹਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ।
੧੭. ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ।੫।
੧੮. ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ।
੧੯. ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ।
੨੦. ਹੁਕਮੁ ਸਿਞਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ
ਹੋਇ ।੬।
੨੧. ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ।
੨੨. ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ਹ ਬਲਿਹਾਰੈ ਜਾਉ ।
੨੩. ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ।੭।
੨੪. ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ।
੨੫. ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ।
੨੬. ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿਧਾਰਿ ।੮।੩।

## ਪਦ-ਅਰਥ

**ਠਾਕ**—ਰੋਕ; **ਹਰੇ**—ਹਰੀ ਦਾ; **ਭੀ**—ਹੀ; **ਬੋਹਿਥ**—ਜਹਾਜ਼; **ਭੈ**—ਭਵ, (ਸੰਸਾਰ) ਸਮੁੰਦਰ ਵਿਚ; **ਕਹਾਹ**—ਕਿਵੇਂ, ਕਿਥੇ; **ਸਾਲਾਹੀ**—ਸਲਾਹੁਣ ਯੋਗ;

**ਰਸ**—ਅਨੰਦ; **ਤਤੁ ਵਿਲੋਇ**—ਤੱਤ ਨੂੰ ਬਿਲੋ ਕੇ; **ਨਿੰਮਿਆ**—ਗਰਭ ਵਿਚ ਟਿਕਿਆ; **ਪੈਧਾ ਜਾਇ**—ਪੈਨਾਇਆ ਜਾਂਦਾ ਹੈ, ਦਰਗਾਹ ਵਿਚ ਆਦਰ ਨਾਲ ਜਾਂਦਾ ਹੈ; **ਮੁਠੀ**—ਮੋਹੀ ਹੋਈ; **ਮਸਵਾਣੀ**—ਦਵਾਤ; **ਧਾਰਿ**—ਬਣਾ ਲਈਏ; **ਲਲਤਾ**—ਜੀਭ; **ਲੇਖਣਿ**—ਕਲਮ; **ਉਰਿਧਾਰਿ**—ਮਨ ਵਿਚ ਟਿਕਾ ਕੇ।

## ਟੀਕਾ

੧. ਹੇ ਪਿਆਰੇ ਮਿਤਰ, ਜਿਨ੍ਹਾਂ ਨੇ ਸਤਿਗੁਰੂ ਦੀ ਸ਼ਰਨ ਲਈ ਹੈ, ਉਨ੍ਹਾਂ ਦੇ ਸਾਥੀ ਵੀ ਪਾਰ ਲੰਘ ਗਏ,

੨. ਉਨ੍ਹਾਂ ਨੂੰ ਪਰਲੋਕ ਵਿਚ ਕੋਈ ਰੋਕ ਨਹੀਂ ਹੁੰਦੀ, ਅੰਮ੍ਰਿਤ ਨਾਮ ਉਨ੍ਹਾਂ ਦੀ ਰਸਨਾ ਤੇ ਹੁੰਦਾ ਹੈ।

੩. ਉਹ ਲੋਕ ਜੋ ਪ੍ਰਭੂ-ਭੈ ਤੋਂ ਖਾਲੀ ਹਨ, ਤੇ ਪਾਪਾਂ ਨਾਲ ਭਾਰੇ ਹੋਏ ਹਨ, ਡੁਬ ਜਾਂਦੇ ਹਨ; ਜਿਨ੍ਹਾਂ ਤੇ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ ਉਨ੍ਹਾਂ ਨੂੰ ਉਹ ਤਾਰ ਲੈਂਦਾ ਹੈ।੧।

੪. ਹੇ ਪਿਆਰੇ ਪ੍ਰਭੂ, ਤੈਨੂੰ ਹੀ ਸਾਲਾਹੁਣਾ ਚਾਹੀਦਾ ਹੈ, ਤੇਰੇ ਹੀ ਗੁਣ ਗਾਣੇ ਚਾਹੀਦੇ ਹਨ।

੫. ਬਿਨਾਂ ਨਾਮ ਰੂਪ ਜਹਾਜ਼ ਦੇ ਇਸ ਸੰਸਾਰ ਸਮੁੰਦਰ ਵਿਚ ਡੁਬੀਦਾ ਹੈ; ਕੋਈ ਪਾਰਲੇ ਕੰਢੇ ਕਿਵੇਂ ਲਗ ਸਕਦਾ ਹੈ?।੧।ਰਹਾਉ।

੬. ਸਾਲਾਹੁਣਯੋਗ ਹਰੀ ਨੂੰ ਸਾਲਾਹੁਣਾ ਚਾਹੀਦਾ ਹੈ, ਉਸ ਬਿਨਾਂ ਹੋਰ ਕੋਈ ਸਾਲਾਹੁਣ ਯੋਗ ਨਹੀਂ ਹੈ।

੭. ਜੋ ਜੀਵ ਪ੍ਰਭੂ ਦੀ ਸਿਫ਼ਤ ਸਾਲਾਹ ਕਰਦੇ ਹਨ, ਉਹ ਚੰਗੇ ਹਨ; ਗੁਰੂ ਦੇ ਸ਼ਬਦ ਵਿਚ ਉਹ ਰਚਦੇ ਹਨ, ਉਨ੍ਹਾਂ ਨੂੰ ਹਰੀ ਪ੍ਰੇਮ ਦਾ ਰੰਗ ਚੜ੍ਹਦਾ ਹੈ।

੮. ਉਨ੍ਹਾਂ ਵਿਚੋਂ ਜੇ ਕਿਸੇ ਦੀ ਸੰਗਤ ਪ੍ਰਾਪਤ ਹੋ ਜਾਵੇ ਤਾਂ ਉਸ ਸੰਗਤ ਵਿਚ ਪ੍ਰਭੂ ਤੱਤ ਨੂੰ ਰਿੜਕ ਕੇ ਉਹ ਮੇਲ ਦਾ ਰਸ (ਅਨੰਦ) ਲੈਂਦਾ ਹੈ।੨।

੯. ਪ੍ਰਭੂ ਦਰਗਾਹ ਵਿਚ ਇੱਜ਼ਤ ਲਈ ਰਾਹਦਾਰੀ ਸੱਚ ਦੀ ਹੁੰਦੀ ਹੈ; ਉਸ ਉੱਤੇ ਨਾਮ ਦੀ ਸੱਚੀ ਮੋਹਰ ਹੁੰਦੀ ਹੈ।

੧੦. ਜਗਤ ਵਿਚ ਆ ਕੇ ਇਹੋ ਜਿਹਾ ਸੱਚਾ ਪਰਵਾਨਾ ਲਿਖ ਕੇ ਲੈ ਜਾਣਾ ਚਾਹੀਦਾ ਹੈ; (ਇਸ ਲਈ ਭਰਾਵੋ) ਹੁਕਮੀ ਪ੍ਰਭੂ ਦਾ ਹੁਕਮ ਪਛਾਣੋ (ਇਉਂ ਹੀ ਸੱਚ ਦੀ ਪਛਾਣ) ਹੋਵੇਗੀ—"ਕਿਵ ਸਚਿਆਰਾ ਹੋਈਐ...ਹੁਕਮਿ ਰਜਾਈ ਚਲਣਾ।"

੧੧. ਗੁਰੂ ਤੋਂ ਬਿਨਾਂ ਹੁਕਮ ਸਮਝ ਨਹੀਂ ਸਕੀਦਾ; (ਇਸੇ ਲਈ ਨਿਆਸਰੇ ਰਹੀਦਾ ਹੈ) ਉਸ ਸੱਚੇ ਹਰੀ ਦਾ ਹੀ ਸੱਚਾ ਬਲ ਹੁੰਦਾ ਹੈ।੩।

੧੨. (ਹੁਕਮ ਵਿਚ ਸਾਰੀ ਖੇਡ ਖੇਡੀ ਜਾ ਰਹੀ ਹੈ) ਮਨੁੱਖ ਹਰੀ ਦੇ ਹੁਕਮ ਨਾਲ ਪਹਿਲਾਂ ਮਾਤਾ ਦੇ ਗਰਭ ਵਿਚ ਟਿਕਦਾ ਹੈ ਅਤੇ ਹੁਕਮ ਨਾਲ ਪੇਟ ਵਿਚ (ਨਿਵਾਸ ਲੈਂਦਾ ਹੈ)।

੧੩. ਹੁਕਮ ਨਾਲ ਹੀ ਉਲਟਾ ਸਿਰ ਦੇ ਭਾਰ ਹੋ ਕੇ ਜੰਮਦਾ ਹੈ।

੧੪. ਜੋ ਗੁਰੂ ਦੁਆਰਾ ਜੀਵਨ ਮਨੋਰਥ ਸੰਵਾਰ ਕੇ ਦਰਗਾਹ ਵਿਚ ਜਾਂਦਾ ਹੈ, ਉਹ ਦਰਗਾਹ ਵਿਚ ਸਤਿਕਾਰਿਆ ਜਾਂਦਾ ਹੈ। ੪।

੧੫. ਜੀਵ ਹੁਕਮ ਨਾਲ ਹੀ ਸੰਸਾਰ ਤੇ ਆਉਂਦਾ ਹੈ ਅਤੇ ਹੁਕਮ ਨਾਲ ਹੀ ਚਲਾ ਜਾਂਦਾ ਹੈ।

੧੬. ਹੁਕਮ ਨਾਲ ਹੀ ਮਨਮੁਖ ਨੂੰ ਬੰਨ੍ਹ ਕੇ ਧਕਿਆ ਜਾਂਦਾ ਹੈ ਅਤੇ ਉਹ ਸਜ਼ਾ ਪਾਉਂਦਾ ਹੈ।

੧੭. ਹੁਕਮ ਦੁਆਰਾ ਹੀ ਗੁਰੂ ਸ਼ਬਦ ਵਿਚ ਜੁੜ ਕੇ ਪ੍ਰਭੂ ਨੂੰ ਪਛਾਣਦਾ ਹੈ ਅਤੇ ਦਰਗਾਹ ਵਿਚ ਮਾਣ ਨਾਲ ਜਾਂਦਾ ਹੈ। ੫।

੧੮. ਪ੍ਰਭੂ ਦੇ ਹੁਕਮ ਅਨੁਸਾਰ ਹੀ ਮਨੁੱਖ ਮਾਇਆ ਦੀਆਂ ਗਿਣਤੀਆਂ ਮਿਣਤੀਆਂ ਵਿਚ ਪੈਂਦਾ ਹੈ; ਹੁਕਮ ਨਾਲ ਹੀ ਹਉਮੈ ਤੇ ਦ੍ਵੈਤ ਪੈਦਾ ਹੁੰਦੇ ਹਨ।

੧੯. ਹੁਕਮ ਕਰਕੇ ਹੀ ਜੀਵ (ਕਰਮਾਂ ਦਾ ਬੱਧਾ) ਭਟਕਦਾ ਹੈ ਅਤੇ ਜਨਮ ਮਰਨ ਦੇ ਗੇੜ ਵਿਚ ਭੁਆਇਆ ਜਾਂਦਾ ਹੈ, ਹੁਕਮ ਵਿਚ ਹੀ ਸ੍ਰਿਸ਼ਟੀ ਔਗੁਣਾਂ ਵਿਚ ਮੋਹੀ ਹੋਈ ਰੋਂਦੀ (ਦੁਖੀ ਹੁੰਦੀ) ਹੈ।

੨੦. ਜੇ ਮਾਲਕ ਦਾ ਹੁਕਮ ਸਮਝ ਆ ਜਾਵੇ ਤਾਂ ਸੱਚ ਪ੍ਰਾਪਤ ਹੁੰਦਾ ਹੈ ਅਤੇ ਵਡਿਆਈ ਮਿਲਦੀ ਹੈ। ੬।

੨੧. ਪ੍ਰਭੂ ਦਾ ਨਾਮ ਆਖਣ ਵਿਚ ਔਖਾ ਆਖੀਦਾ (ਸਮਝਿਆ ਜਾਂਦਾ) ਹੈ; ਹੇ ਪਿਆਰੇ, ਕਿਸ ਤਰ੍ਹਾਂ ਸੱਚਾ ਨਾਮ (ਆਖੀਏ ਤੇ) ਸੁਣੀਏ।

੨੨. ਜਿਨ੍ਹਾਂ ਨੇ ਉਸ ਪ੍ਰਭੂ ਦੀ ਸਿਫ਼ਤ ਸਾਲਾਹ ਕੀਤੀ ਹੈ ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।

੨੩. ਜੇ ਮੈਨੂੰ ਵੀ ਨਾਮ ਮਿਲੇ ਤਾਂ ਮੈਂ ਰਜ ਜਾਵਾਂ ਤੇ ਉਸ ਦੀ ਮਿਹਰ ਦੀ ਨਜ਼ਰ ਨਾਲ ਉਸ ਦੇ ਮੇਲ ਵਿਚ ਮਿਲਿਆ ਰਹਾਂ। ੭।

੨੪. ਜੇ ਸਰੀਰ ਕਾਗਜ਼ ਹੋ ਜਾਵੇ ਅਤੇ ਮਨ ਨੂੰ ਦਵਾਤ ਬਣਾ ਲਈਏ;

੨੫. ਜੇ ਜੀਭ ਸੱਚ ਦੇ ਲਿਖਣ ਵਾਲੀ ਕਲਮ ਹੋਵੇ, ਤਾਂ ਹੇ ਭਾਈ, ਹਰੀ ਦੇ ਗੁਣਾਂ ਨੂੰ ਵਿਚਾਰ ਕੇ ਲਿਖੋ।

੨੬. (ਨਾਨਕ) ਧੰਨ ਹੈ ਉਹ ਲਿਖਣ ਵਾਲਾ, ਜੋ ਸੱਚ ਨੂੰ ਆਪਣੇ ਮਨ ਵਿਚ ਟਿਕਾ ਕੇ ਲਿਖ ਲੈਂਦਾ ਹੈ। ੮। ੩।

੧. ਤੂ ਗੁਣ ਦਾਤੌ ਨਿਰਮਲੌ ਭਾਈ ਨਿਰਮਲੁ ਨਾ ਮਨੁ ਹੋਇ ।
੨. ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ । ੧ ।
੩. ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ।
੪. ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ । ੧ । ਰਹਾਉ ।
੫. ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ।
੬. ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ । ੨ ।
੭. ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ।
੮. ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ । ੩ ।
੯. ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ।
੧੦. ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ । ੪ ।
੧੧. ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ।
੧੨. ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ । ੫ ।
੧੩. ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ।
੧੪. ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ । ੬ ।
੧੫. ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ।
੧੬. ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ । ੭ ।
੧੭. ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ।
੧੮. ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿਨਾਇ ।੮।
੧੯. ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ।
੨੦. ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ । ੯ ।
੨੧. ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ।
੨੨. ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ । । ੧੦ । ੪ ।

## ਪਦ-ਅਰਥ

**ਗੁਣ ਦਾਤੌ**—ਗੁਣ ਦੇਣ ਵਾਲਾ; **ਸਮੋਇ**—ਸਮਾਵੇ; **ਰੂੜੌ**—ਸੁੰਦਰ, ਸੁਹਣਾ; **ਲਾਲ ਚਲੂਲੁ**—ਗੂੜ੍ਹਾ ਲਾਲ; **ਗੁਮਾਨੁ**—ਹੰਕਾਰ; **ਪਾਹਣੁ**—ਪੱਥਰ, ਮੂਰਤੀਆਂ; **ਪਖਾਲੀਐ**—ਧੋਈਏ, ਇਸ਼ਨਾਨ ਕਰਾਈਏ; **ਬੂਡਹਿ**—ਡੁਬ ਜਾਂਦੀਆਂ ਹਨ; **ਬਈਅਰਿ**—ਇਸਤ੍ਰੀ; **ਬੀਧੇ**—ਵਿੰਨ੍ਹੇ ਹੋਏ; **ਉਬਰੇ**—ਤਰ ਗਏ; **ਈਧਨੁ**—ਬਾਲਣ; **ਅਧਿਕ**—ਬਹੁਤਾ; **ਸਕੇਲੀਐ**—ਇਕਠਾ ਕਰੀਏ; **ਪਾਵਕ**—ਅੱਗ; **ਰੰਚਕ**—ਰਤਾ ਭਰ; **ਸੁਭਾਇ**—ਸਹਜੇ ਹੀ।

## ਟੀਕਾ

੧. ਹੇ ਪ੍ਰਭੂ, ਤੂੰ ਗੁਣ ਦੇਣ ਵਾਲਾ ਹੈਂ, ਤੂੰ ਪਵਿਤਰ ਹੈਂ, ਪਰ ਸਾਡਾ ਮਨ ਪਵਿਤਰ ਨਹੀਂ ਹੈ।

੨. ਅਸੀਂ ਪਾਪੀ ਗੁਣਹੀਨ ਹਾਂ; ਤੈਥੋਂ ਹੀ ਉਹ ਗੁਣ ਮਿਲਦਾ ਹੈ (ਜੋ ਪਵਿਤਰ ਕਰਦਾ ਹੈ)।੧।

੩. ਹੇ ਮੇਰੇ ਪਿਆਰੇ, ਤੂੰ ਸਭ ਦਾ ਸਿਰਜਨਹਾਰ ਹੈਂ, ਸਭ ਨੂੰ ਪੈਦਾ ਕਰ ਕੇ (ਹੁਣ ਕਿਰਪਾ ਦੁਆਰਾ) ਸਭ ਦੀ ਸੰਭਾਲ ਕਰ।

੪. ਮੈਂ ਪਾਪੀ ਤੇ ਪਾਖੰਡੀ ਹਾਂ, ਮੇਰੇ ਮਨ ਤਨ ਵਿਚ ਆਪਣੇ ਨਾਮ ਦੀ ਵਿਸ਼ੇਸ਼ਤਾ ਦ੍ਰਿੜ੍ਹ ਕਰ।੧। ਰਹਾਉ।

੫. ਹੇ ਪ੍ਰਭੂ, ਜੀਵ ਦਾ ਮਨ ਇਸ ਜ਼ਹਿਰ-ਮਾਇਆ ਨੇ ਮੋਹਿਆ ਹੋਇਆ ਹੈ ਅਤੇ ਫੋਕੀਆਂ ਚਤੁਰਾਈਆਂ ਨਾਲ ਇਹ ਆਪਣੀ ਇੱਜ਼ਤ ਗਵਾ ਬੈਠਦਾ ਹੈ।

੬. ਪਰ ਜੇ ਗੁਰੂ ਦਾ ਦਿੱਤਾ ਗਿਆਨ ਇਸ ਦੇ ਹਿਰਦੇ ਵਿਚ ਸਮਾ ਜਾਏ ਤਾਂ ਇਸ ਦੇ ਅੰਦਰ ਮਾਲਕ ਪ੍ਰਭੂ ਵਸ ਪੈਂਦਾ ਹੈ ਤੇ ਮੁੜ ਇਹ ਸੱਚ ਵਿਚ ਟਿਕਿਆ ਰਹਿੰਦਾ ਹੈ।੨।

੭. ਹੇ ਭਾਈ, ਪ੍ਰਭੂ ਨੂੰ 'ਸੁੰਦਰ, ਸੁੰਦਰ' ਕਹਿ ਕੇ ਉਸ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ। ਉਹ ਸੁੰਦਰ ਹੈ, ਉਸ ਨੂੰ (ਪਿਆਰ ਦਾ) ਗੂੜ੍ਹਾ ਲਾਲ ਰੰਗ ਚੜ੍ਹਿਆ ਰਹਿੰਦਾ ਹੈ।

੮. ਜੇ ਕੋਈ ਮਨ ਉਸ ਨਾਲ ਪ੍ਰੇਮ ਲਾਵੇ ਤਾਂ ਉਹ ਸੱਚਾ ਤੇ ਅਭੁਲ ਪ੍ਰਭੂ ਉਸ ਦੇ ਹਿਰਦੇ ਵਿਚ ਹੀ ਪ੍ਰਗਟ ਹੋ ਜਾਂਦਾ ਹੈ।੩।

੯. ਹੇ ਪ੍ਰਭੂ, ਤੂੰ ਪਾਤਾਲ ਵਿਚ ਹੈਂ, ਤੂੰ ਆਕਾਸ਼ ਵਿਚ ਹੈਂ; ਹਰ ਹਿਰਦੇ ਵਿਚ ਤੂੰ ਹੈਂ, ਜੀਵਾਂ ਨੂੰ ਗੁਣ ਦਿੰਦਾ ਹੈਂ, ਗੁਣਾਂ ਦੀ ਸੂਝ ਕਰਾਂਦਾ ਹੈਂ।

੧੦. ਜੇ ਗੁਰੂ ਦਾ ਮਿਲਾਪ ਹੋ ਜਾਏ ਤਾਂ ਜੀਵ ਸੁਖ ਪਾਂਦਾ ਹੈ, ਕਿਉਂਕਿ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ।੪।

੧੧. ਪਾਣੀ ਨਾਲ ਮਲ ਮਲ ਕੇ ਜੇ ਸਰੀਰ ਧੋਈਏ ਤਾਂ ਵੀ ਮੈਲਾ ਹੀ ਰਹਿੰਦਾ ਹੈ।

੧੨. ਪਰ ਜੇ ਪ੍ਰਭੂ ਗਿਆਨ ਦੇ ਮਹਾਂ ਰਸ ਵਿਚ ਇਸ਼ਨਾਨ ਕਰੀਏ ਤਾਂ ਮਨ ਤਨ ਪਵਿਤਰ ਹੋ ਜਾਂਦੇ ਹਨ। ੫।

੧੩. ਜੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਕਰੀਏ ਤਾਂ ਇਨ੍ਹਾਂ ਤੋਂ ਮੈਂ ਕੀ ਮੰਗਾਂ, ਤੇ ਇਹ ਕੀ ਦੇ ਸਕਦੇ ਹਨ (ਕੁਝ ਵੀ ਨਹੀਂ) ?

੧੪. ਪੱਥਰ ਦੀਆਂ ਮੂਰਤੀਆਂ ਪਾਣੀ ਵਿਚ ਧੋਈਏ ਤਾਂ ਡੁਬ ਜਾਂਦੀਆਂ ਹਨ (ਉਹ ਪੂਜਣ ਵਾਲਿਆਂ ਨੂੰ ਕਿਵੇਂ ਤਾਰ ਸਕਦੀਆਂ ਹਨ ?)। ੬।

੧੫. ਗੁਰੂ ਤੋਂ ਬਿਨਾਂ ਅਲਖ ਪ੍ਰਭੂ ਨੂੰ ਬੁਝਿਆ ਨਹੀਂ ਜਾ ਸਕਦਾ; ਤੇ ਪ੍ਰਭੂ ਤੋਂ ਬਿਨਾਂ ਜਗ ਪਾਪਾਂ ਵਿਚ ਡੁਬਦਾ ਹੈ ਅਤੇ ਆਪਣੀ ਇੱਜ਼ਤ ਗਵਾਂਦਾ ਹੈ।

੧੬. (ਪਰ ਜੀਵ ਦੇ ਕੀ ਵਸ ਹੈ ?) ਸਾਰੀਆਂ ਵਡਿਆਈਆਂ ਮਾਲਕ ਪ੍ਰਭੂ ਦੇ ਹੱਥ ਹਨ, ਉਸ ਨੂੰ ਦਿੰਦਾ ਹੈ ਜੋ ਉਸ ਨੂੰ ਚੰਗਾ ਲਗਦਾ ਹੈ। ੭।

੧੭. ਜਿਹੜੀ ਜੀਵ ਇਸਤ੍ਰੀ ਮਿੱਠੇ ਬਚਨ ਬੋਲਦੀ ਹੈ, ਸੱਚ ਕਹਿੰਦੀ ਹੈ ਅਤੇ ਪ੍ਰਭ-ਪਤੀ ਦੇ ਪ੍ਰੇਮ ਵਿਚ ਰਹਿੰਦੀ ਹੈ,

੧੮. ਉਹ ਪ੍ਰੇਮ ਦੀ ਵਿੰਨ੍ਹੀ ਹੋਈ ਸੱਚੇ ਪ੍ਰਭੂ ਵਿਚ ਲੀਨ ਹੋ ਜਾਂਦੀ ਹੈ ਅਤੇ ਬਹੁਤ ਪ੍ਰੇਮ ਕਰਕੇ ਹਰੀ ਦੇ ਨਾਮ ਵਿਚ ਜੁੜੀ ਰਹਿੰਦੀ ਹੈ। ੮।

੧੯. ਸਭ ਕੋਈ ਆਪਣਾ ਆਪਣਾ ਵਿਚਾਰ ਠੀਕ ਆਖਦਾ ਹੈ (ਹਰ ਕੋਈ ਆਪਣੇ ਆਪ ਨੂੰ ਸਿਆਣਾ ਸਮਝਦਾ ਹੈ) ਪਰ ਜਿਹੜਾ ਗੁਰੂ ਰਾਹੀਂ ਸਮਝਦਾ ਹੈ, ਉਹ ਹੀ ਅਸਲ ਸਿਆਣਾ ਹੈ।

੨੦. ਜੋ ਹਰੀ ਨਾਮ ਨਾਲ ਵਿੰਨ੍ਹੇ ਗਏ, ਉਹ ਤਰ ਗਏ; ਉਨ੍ਹਾਂ ਉਤੇ ਨਾਮ ਰੂਪ ਸੱਚੀ ਮੋਹਰ ਲਗ ਜਾਂਦੀ ਹੈ। ੯।

੨੧. ਜਿਸ ਤਰ੍ਹਾਂ ਬਾਲਣ ਬਹੁਤ ਸਾਰਾ ਇਕੱਠਾ ਕਰੀਏ ਅਤੇ ਰਤਾ ਭਰ ਅੱਗ ਪਾ ਦਈਏ ਤਾਂ ਉਹ ਸਭ ਸੜ ਜਾਂਦਾ ਹੈ;

੨੨. ਇਸੇ ਤਰ੍ਹਾਂ ਘੜੀ ਛਿਨ ਭਰ ਜੇ ਹਰੀ ਦਾ ਨਾਮ ਮਨ ਵਿਚ ਵਸੇ (ਤਾਂ ਪਾਪ ਸੜ ਜਾਂਦੇ ਹਨ) ਅਤੇ ਸੁਭਾਵਕ ਹੀ ਪ੍ਰਭੂ ਦਾ ਮੇਲ ਹੋ ਜਾਂਦਾ ਹੈ। ੧੦। ੪।

## ਰਾਗੁ ਸੋਰਠਿ ਵਾਰ ਮਹਲੇ ੪ ਕੀ

### ਸਲੋਕ ਮ: ੧

**੧. ਸੋਰਠਿ ਸਦਾ ਸੋਹਾਵਣੀ ਜੇ ਸਚਾ ਮਨਿ ਹੋਇ।**

**੨. ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ।**

੩. ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ।
੪. ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ।
੫. ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ।
੬. ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ।
੭. ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ । ੧ ।

## ਪਦ-ਅਰਥ

**ਸੋਰਠਿ**—ਸੋਰਠ ਰਾਗਣੀ; **ਸੋਹਾਵਣੀ**—ਸੋਹਣੀ, ਸੁਖਾਵੀਂ; **ਦੰਦੀ ਮੈਲੁ**—ਦੰਦਾਂ ਵਿਚ ਮੈਲ (ਨਿੰਦਾ ਰੂਪ); **ਕਤੁ**—ਚੀਰ (ਵੈਰ, ਵਿਰੋਧ); **ਸਸੁਰੈ ਪੇਈਐ**—ਸਹੁਰੇ ਪੇਕੇ, (ਲੋਕ-ਪਰਲੋਕ); **ਨਿਸੰਗ**—ਨਿਝੱਕ; **ਪਰਹਰਿ**—ਤਿਆਗ ਕੇ; **ਕਪੜੁ**—ਕਪੜਾ, ਸ਼ਿੰਗਾਰ ਆਦਿਕ; **ਪਤੰਗੁ**—ਰਤਾ ਭਰ; **ਦੇਵਰ ਜੇਠ**—ਲਬ, ਲੋਭ ਆਦਿ ਵਿਕਾਰ ਰੂਪ; **ਸਸੂ**—ਸਸ (ਮਾਇਆ); **ਕਰਮ ਮਣੀ**—ਭਾਗਾਂ ਦੀ ਮਣੀ ।

## ਟੀਕਾ

੧. ਸੋਰਠ ਰਾਗਣੀ ਜੀਵ ਰੂਪ ਇਸਤ੍ਰੀ ਨੂੰ ਸਦਾ ਸੁਹਣੀ (ਸੁਖਾਵੀਂ) ਲਗੇ ਜੇ ਇਸ ਦੇ ਗਾਇਆਂ ਸੁਣਿਆਂ ਸੱਚਾ ਹਰੀ ਮਨ ਵਿਚ ਵਸੇ ।

੨. (ਸਰੀਰਕ ਅੰਗਾਂ ਨੂੰ ਸੁਹਣਾ ਇਉਂ ਬਣਾਏ) ਉਸ ਦੇ ਦੰਦਾਂ ਨੂੰ ਮੈਲ ਨਾ ਲੱਗੇ (ਭਾਵ ਨਿੰਦਾ ਨਾ ਕਰੇ, ਹਰਾਮ ਨਾ ਖਾਵੇ) ਮਨ ਵਿਚ ਵੈਰ ਵਿਰੋਧ ਨਾ ਰਹੇ ਅਤੇ ਜੀਭ ਉਤੇ ਸੱਚੇ ਹਰੀ ਦਾ ਨਾਮ ਹੋਵੇ ।

੩. ਉਹ ਲੋਕ ਪਰਲੋਕ ਵਿਚ ਹਰੀ ਦੇ ਡਰ ਵਿਚ ਰਹੇ ਅਤੇ ਨਿਝੱਕ ਹੋ ਕੇ ਸਤਿਗੁਰੂ ਦੀ ਸੇਵਾ ਕਰੇ ।

੪. ਤੇ ਜੇ ਦੁਨੀਆਵੀ ਸ਼ਿੰਗਾਰ ਤਿਆਗ ਕੇ ਜੀਵ ਇਸਤ੍ਰੀ ਪਤੀ-ਪ੍ਰਭੂ ਨੂੰ ਮਿਲ ਪਏ ਤਾਂ ਪ੍ਰਭੂ-ਪਤੀ ਉਸ ਨੂੰ ਆਪਣੇ ਨਾਲ ਰਖ ਕੇ ਮਾਣਦਾ ਹੈ ।

੫. ਜਿਸ ਇਸਤ੍ਰੀ ਦੇ ਮਨ ਵਿਚ ਨਾਮ ਹੋਵੇ, ਉਹ ਸਦਾ ਹੀ ਸ਼ਿੰਗਾਰੀ ਹੋਈ ਹੈ ਅਤੇ ਉਸ ਨੂੰ ਰਤਾ ਭਰ ਵੀ ਮੈਲ ਨਹੀਂ ਲਗਦੀ ।

੬. ਉਸ ਇਸਤ੍ਰੀ ਦੇ ਲਬ ਲੋਭ ਆਦਿ ਵਿਕਾਰ ਦੁਖੀ ਹੋ ਕੇ ਮਰ ਜਾਂਦੇ ਹਨ ਅਤੇ ਮਾਇਆ ਸਸ ਦਾ ਡਰ ਵੀ ਕੋਈ ਨਹੀਂ ਰਹਿੰਦਾ ।

੭. (ਨਾਨਕ) ਜੇ ਇਸ ਤਰਾਂ ਜੀਵ ਇਸਤ੍ਰੀ ਪ੍ਰਭੂ-ਪਤੀ ਨੂੰ ਚੰਗੀ ਲਗ ਜਾਵੇ ਤਾਂ ਉਸ ਦੇ ਮੱਥੇ ਤੇ ਭਾਗਾਂ ਦੀ ਮਣੀ (ਉਸ ਦਾ ਸਾਰਾ ਜੀਵਨ ਸੱਚ ਵਾਲਾ ਸਮਝੋ) ਅਤੇ ਉਸ ਦਾ ਸਭ ਕੁਝ ਸੱਚਾ ਹੋਇਆ ਸਮਝੋ । ੧ ।

ਮ: ੧

੧. **ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ।**

੨. **ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ।**

੩. **ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ । ੨ ।**

## ਪਦ-ਅਰਥ

**ਦਝਹਿ**—(ਮਰ ਕੇ) ਸਾੜੇ ਜਾਂਦੇ ਹਨ; **ਉਸਟੀਅਹਿ**—ਸੁਟੇ ਜਾਂਦੇ ਹਨ; **ਹਸਣਿ**—ਸੁਕੇ ਖੂਹ ਵਿਚ (ਜਿਸ ਵਿਚ ਪਾਰਸੀ ਮੁਰਦੇ ਲਟਕਾ ਦਿੰਦੇ ਹਨ) ।

## ਟੀਕਾ

੧. ਇਕ ਮਰ ਕੇ ਸਾੜੇ ਜਾਂਦੇ ਹਨ, ਇਕ ਦੱਬੇ ਜਾਂਦੇ ਹਨ, ਇਕਨਾ ਨੂੰ ਕੁੱਤੇ ਖਾਂਦੇ ਹਨ ।

੨. ਇਕ ਪਾਣੀ ਵਿਚ ਸੁਟੇ ਜਾਂਦੇ ਹਨ, ਇਕ ਸੁਕੇ ਖੂਹ ਵਿਚ ਲਟਕਾਏ ਜਾਂਦੇ ਹਨ ।

੩. ਪਰ (ਨਾਨਕ, ਇਸ ਤਰ੍ਹਾਂ ਤਾਂ ਕੇਵਲ ਸਰੀਰ ਨਾਲ ਬੀਤੀ ਹੈ) ਇਹ ਨਹੀਂ ਪਤਾ ਲਗਦਾ ਕਿ ਰੂਹਾਂ ਕਿਥੇ ਜਾ ਵਸਦੀਆਂ ਹਨ (ਰੂਹਾਂ ਦਾ ਕੀ ਬਣਦਾ ਹੈ ?) । ੨ ।

## ਸਲੋਕ ਮ: ੧

੧. **ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ।**

੨. **ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ । ੧ ।**

## ਪਦ-ਅਰਥ

**ਰਜਾਇ**—ਹੁਕਮ ਵਿਚ; **ਲੇਖਿਆ**—ਲੇਖ ਲਿਖਿਆ ਹੋਇਆ; **ਹਾਸਲੁ**—ਹਾਸਲ ਹੋ ਗਇਆ, ਮਿਲਿਆ; **ਹੋਇ ਨਿਬੜਿਆ**—ਹੋ ਗਇਆ ਫੈਸਲਾ; **ਹੰਢਹਿ**—ਫਿਰਦੇ ਹਨ; **ਕਮਾਂਦੇ**—ਕਮਾਈ ਕਰਦੇ, ਕਰਮ ਕਰਦੇ ।

## ਟੀਕਾ

੧. ਉਸ ਪ੍ਰਭੂ ਦੇ ਹੁਕਮ ਵਿਚ (ਜੀਵਾਂ ਦੇ ਕਰਮਾਂ ਅਨੁਸਾਰ) ਜੋ ਲੇਖ ਲਿਖਿਆ ਹੈ ਸੋ ਮਿਲਦਾ ਹੈ । ਹੇ ਪੰਡਿਤ, ਹੁਣ ਝੂਰਿਆਂ ਕੁਝ ਨਹੀਂ ਬਣਦਾ (ਝੂਰਣ ਦੀ ਥਾਂ ਆਪਣਾ ਭਵਿਖ ਚੰਗਾ ਕਰੋ ਜੋ ਤੁਹਾਡੇ ਆਪਣੇ ਹੱਥ ਹੈ) ।

੨. ਜਦ ਪ੍ਰਭੂ ਦਾ ਹੁਕਮ ਹੋਇਆ ਤਦ (ਕਰਮਾਂ ਅਨੁਸਾਰ) ਜੋ ਫ਼ੈਸਲਾ ਹੋਣਾ ਸੀ ਸੋ ਹੋ ਗਇਆ; ਫਿਰ ਉਸੇ ਲੇਖ ਅਨੁਸਾਰ ਜੀਵ ਕਰਮ ਕਰਦੇ ਫਿਰਦੇ ਹਨ । ੧ ।

ੴ ਸਤਿਨਾਮ ਕਰਤਾਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

## ਧਨਾਸਰੀ ਮਹਲਾ ੧

### ਚਉਪਦੇ

੧

੧. ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ।
੨. ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ । ੧ ।
੩. ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ । ੧ । ਰਹਾਉ ।
੪. ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ।
੫. ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ । ੨ ।
੬. ਦਇਆਲ ਤੇਰੈ ਨਾਮਿ ਤਰਾ ।
੭. ਸਦ ਕੁਰਬਾਣੈ ਜਾਉ । ੧ । ਰਹਾਉ ।
੮. ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ।
੯. ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ । ੩ ।
੧੦. ਤੁਧੁ ਬਾਝੁ ਪਿਆਰੇ ਕੇਵ ਰਹਾ ।
੧੧. ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ।
੧੨. ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ । ੧ । ਰਹਾਉ ।
੧੩. ਸੇਵੀ ਸਾਹਿਬੁ ਆਪਣਾ ਅਵਰੁ ਨਾ ਜਾਚੰਉ ਕੋਇ ।
੧੪. ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ । ੪ ।
੧੫. ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ । ੧ । ਰਹਾਉ ।

## ਪਦ-ਅਰਥ

**ਡਰਤੁ**—ਡਰਦਾ ਹੈ, ਕੰਬਦਾ ਹੈ; **ਸਿਉ**—ਪਾਸ; **ਦੂਖ ਵਿਸਾਰਣੁ**—ਦੁਖਾਂ ਨੂੰ ਦੂਰ ਕਰਨ ਵਾਲਾ; **ਨੀਤ**—ਸਦਾ, ਹਮੇਸ਼ਾ; **ਅਨਦਿਨੁ**—ਹਰ ਰੋਜ਼, ਹਮੇਸ਼ਾ; **ਕਾਮਣੀ**—ਇਸਤ੍ਰੀ, ਸਹੇਲੀ; **ਤਰਾ**—ਤਰ ਜਾਂਦਾ ਹਾਂ; **ਸਰਬੰ**—ਸਭ ਥਾਂ; **ਨਦਰਿ**—ਮਿਹਰ; **ਅਵਰੁ**—ਹੋਰ; **ਜਾਚੰਉ**—ਮੰਗਦਾ ਹਾਂ; **ਬਿੰਦ**—ਥੋੜਾ ਸਮਾਂ; **ਚੁਖ**—ਟੁਕੜੇ, ਕਰਬਾਨ।

## ਟੀਕਾ

੧. (ਆਪਣੇ ਪਾਪਾਂ ਦਾ ਖ਼ਿਆਲ ਕਰਕੇ) ਮੇਰਾ ਦਿਲ ਕੰਬਦਾ ਹੈ; ਮੈਂ ਕਿਸ ਪਾਸ (ਇਸ ਦੁਖ ਦੀ) ਫਰਿਆਦ ਕਰਾਂ ?

੨. (ਇਸ ਲਈ) ਮੈਂ ਉਸ ਦਾਤਾਰ ਪ੍ਰਭੂ ਦੀ ਹੀ ਸੇਵਾ (ਸਿਮਰਨ) ਕਰਦਾ ਹਾਂ, ਜੋ ਸਦਾ ਹੀ ਦੁਖਾਂ ਦੇ ਦੂਰ ਕਰਨ ਵਾਲਾ ਹੈ। ੧।

੩. ਮੇਰਾ ਮਾਲਕ ਪ੍ਰਭੂ ਨਿਤ ਨਵਾਂ ਹੋ ਕੇ (ਇਕੋ ਜਿਹੀ ਖੁਲ੍ਹ ਦਿਲੀ ਨਾਲ) ਦਾਤਾਂ ਕਰਦਾ ਹੈ, ਉਹ ਸਦਾ ਹੀ ਦਾਤਾ ਹੈ। ੧। ਰਹਾਉ।

੪. ਮਾਲਕ ਪ੍ਰਭੂ ਦੀ ਸੇਵਾ ਸਦਾ ਹੀ ਕਰਨੀ ਚਾਹੀਦੀ ਹੈ; ਦੁਖਾਂ ਤੋਂ ਅੰਤ ਨੂੰ ਉਹੋ ਛੁਡਾਂਦਾ ਹੈ।

੫. ਇਸ ਲਈ, ਹੇ ਮੇਰੀ ਸਖੀ ਸਹੇਲੀ, ਸੁਣ, (ਉਸ ਪ੍ਰਭੂ ਦੇ ਸਿਮਰਨ ਦੁਆਰਾ) ਹੀ) ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ। ੨।

੬. ਹੇ ਦਇਆਲੂ ਪ੍ਰਭੂ, ਮੈਂ ਤੇਰੇ ਨਾਮ ਰਾਹੀਂ ਹੀ ਤਰ ਸਕਦਾ ਹਾਂ।

੭. ਮੈਂ ਤੇਰੇ ਨਾਮ ਤੋਂ ਸੌ ਵਾਰੀ ਕੁਰਬਾਨ ਜਾਂਦਾ ਹਾਂ। ੧। ਰਹਾਉ।

੮. ਕੇਵਲ ਇਕੋ ਹਰੀ ਸਭ ਥਾਂ ਵਿਆਪਕ ਹੈ; ਹੋਰ ਕੋਈ ਨਹੀਂ ਹੈ।

੯. (ਪਰ) ਉਸ ਦਾ ਸਿਮਰਨ ਉਹ ਮਨੁੱਖ ਕਰਦਾ ਹੈ ਜਿਸ ਤੇ ਉਸ ਦੀ ਮਿਹਰ ਦੀ ਨਜ਼ਰ ਹੁੰਦੀ ਹੈ। ੩।

੧੦. ਹੇ ਪਿਆਰੇ ਪ੍ਰਭੂ, ਮੈਂ ਤੇਰੇ ਬਿਨਾਂ ਕਿਵੇਂ ਰਹਿ ਸਕਦਾ ਹਾਂ ?

੧੧. ਤੂੰ ਮੈਨੂੰ ਇਹ ਮਾਣ ਬਖਸ਼ ਕਿ ਮੈਂ ਸਦਾ ਤੇਰੇ ਸਿਮਰਨ ਵਿਚ ਲੱਗਾ ਰਹਾਂ।

੧੨. ਹੇ ਪਿਆਰੇ, ਹੋਰ ਕੋਈ ਨਹੀਂ ਜਿਸ ਅਗੇ ਮੈਂ (ਆਪਣੀ ਵੇਦਨ) ਕਹਿ ਸਕਾਂ। ੧। ਰਹਾਉ।

੧੩. ਮੈਂ ਆਪਣੇ ਮਾਲਕ ਪ੍ਰਭੂ ਦਾ ਸਿਮਰਨ ਕਰਦਾਂ ਹਾਂ ਅਤੇ ਹੋਰ ਕਿਸੇ ਦੀ ਲੋਚਾ ਨਹੀਂ ਰਖਦਾ।

੧੪. ਨਾਨਕ ਪ੍ਰਭੂ ਮਾਲਕ ਦਾ ਦਾਸ ਹੈ ਅਤੇ ਉਸ ਤੋਂ ਸਦਾ ਕੁਰਬਾਨ ਜਾਂਦਾ ਹੈ । ੪ ।

੧੫. ਹੇ ਮਾਲਕ, ਤੇਰੇ ਨਾਮ ਉਤੋਂ ਮੈਂ ਸਦਾ ਕੁਰਬਾਨ ਹੁੰਦਾ । ੧ । ਰਹਾਉ ।

## ੨

੧. ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ।

੨. ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ । ੧ ।

੩. ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ । ੧ । ਰਹਾਉ ।

੪. ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ।

੫. ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ । ੨ ।

੬. ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ।

੭. ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ।੩।

੮. ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ।

੯. ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ । । ੪ ।

੧੦. ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ।

੧੧. ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ । ੫ । ੨ ।

## ਪਦ-ਅਰਥ

**ਇਕ ਦਮੀ**—ਇਕ ਦਮ (ਸੁਆਸ) ਭਰ ਦੇ; **ਮੁਹਲਤਿ**—ਮਿਆਦ; **ਮੁਹਤੁ**—ਮਹੂਰਤ, ਘੜੀ; **ਮਾਸੁ**—ਸਰੀਰ; **ਖਰਾ**—ਬਹੁਤ; **ਗਹਣਾ**—ਕੁਝ ਵਟੇ ਵਿਚ ਦੇਣ ਲਈ, ਗਿਰਵੀ ਰਖਣ ਲਈ; **ਭਾਲਿ ਰਹੇ**—ਖੋਜ ਕੀਤੀ ਹੈ; **ਰਹਣੁ**—ਸਦਾ ਦਾ ਟਿਕਾਣਾ ।

## ਟੀਕਾ

੧. ਅਸੀਂ ਇਕ ਸੁਆਸ ਦੇ ਆਦਮੀ ਹਾਂ (ਸਾਡੇ ਜੀਵਨ ਦਾ ਆਧਾਰ ਇਕ ਸੁਆਸ ਹੀ ਹੈ; ਕੀ ਪਤਾ ਹੈ, ਆਵੇ ਨਾ ਆਵੇ ?), ਨਾ ਸਾਨੂੰ (ਉਮਰ ਦੀ) ਮਿਆਦ ਪਤਾ ਹੈ ਤੇ ਨਾ ਮੌਤ ਆਉਣ ਦੀ ਘੜੀ ਪਤਾ ਹੈ ।

੨. (ਤਾਂ ਤੇ) ਨਾਨਕ ਬੇਨਤੀ ਕਰਦਾ ਹੈ ਕਿ ਉਸ ਪ੍ਰਭੂ ਦਾ ਸਿਮਰਨ ਕਰੋ ਜਿਸਨੇ ਜਿੰਦ ਤੇ ਸੁਆਸ ਦਿੱਤੇ ਹੋਏ ਹਨ । ੧ ।

੩. ਹੇ ਮੂਰਖ ਮਨੁੱਖ, ਵਿਚਾਰ ਕੇ ਦੇਖ ਕਿ ਜੀਵਨ ਕਿਤਨੇ ਕੁ ਦਿਨ ਹੋ ਸਕਦਾ ਹੈ (ਥੋੜਾ ਸਮਾਂ ਹੈ) ? । ੧ ਰਹਾਉ ।

੪. ਹੇ ਪ੍ਰਭੂ, ਇਹ ਸੁਆਸ, ਸਰੀਰ ਅਤੇ ਜਿੰਦ ਸਭ ਤੇਰੇ ਦਿੱਤੇ ਹੋਏ ਹਨ, ਤੂੰ ਮੈਨੂੰ ਬਹੁਤ ਪਿਆਰਾ ਹੈਂ ।

੫. ਹੇ ਪਾਲਣਹਾਰ ਪ੍ਰਭੂ, ਨਾਨਕ ਵੀ ਇਉਂ ਕਹਿੰਦਾ ਹੈ (ਕਿ ਜਿੰਦ ਪਰਾਨ ਤੇਰੇ ਹਨ ਤੇ ਤੂੰ ਮੈਨੂੰ ਬਹੁਤ ਪਿਆਰਾ ਹੈਂ) । ੨ ।

੬. ਹੇ ਮੇਰੇ ਮਾਲਕ, ਜੇ ਤੂੰ ਕਿਸੇ ਨੂੰ (ਨਾਮ) ਦਾਤ ਨਾ ਦੇਵੇਂ ਤਾਂ ਕੋਈ ਕੀ ਗਹਿਣੇ ਰਖ ਕੇ ਇਹ ਦਾਤ ਲੈ ਸਕਦਾ ਹੈ ? (ਤੇਰੀ ਮਿਹਰ ਨਾਲ ਹੀ ਲੈ ਸਕਦਾ ਹੈ)।

੭. ਨਾਨਕ ਬੇਨਤੀ ਕਰਦਾ ਹੈ ਕਿ ਜੀਵਾਂ ਨੂੰ ਤਾਂ ਉਹ ਕੁਝ ਪ੍ਰਾਪਤ ਹੁੰਦਾ ਹੈ ਜੋ ਪਹਿਲਾਂ ਤੋਂ ਜੀਵਾਂ ਦੇ ਕਰਮਾਂ ਅਨੁਸਾਰ ਮਿਲਣਾ ਲਿਖਿਆ ਹੈ । ੩ ।

੮. ਮਨੁੱਖ ਨੇ ਮਾਲਕ ਪ੍ਰਭੂ ਦਾ ਨਾਮ ਨਹੀਂ ਸਿਮਰਿਆ ਅਤੇ ਪਾਖੰਡੀ ਹੋ ਕੇ ਪਾਖੰਡ ਕਰਦਾ ਰਹਿਆ ਹੈ ।

੯. ਜਦੋਂ ਮੌਤ ਦੇ ਦਰਵਾਜ਼ੇ ਵਲ ਪਕੜ ਕੇ ਧਕਿਆ ਜਾਂਦਾ ਹੈ ਤਾਂ ਜਾਂਦਾ ਹੋਇਆ ਪਛਤਾਣ ਲਗਦਾ ਹੈ । ੪ ।

੧੦. (ਨਾਨਕ) ਜਦੋਂ ਤਕ ਸੰਸਾਰ ਵਿਚ ਜੀਵੀਏ, ਹਰੀ ਦਾ ਨਾਮ ਜਪੀਏ ਅਤੇ ਸੁਣੀਏ ।

੧੧. ਅਸਾਂ ਬਥੇਰੀ ਖੋਜ ਕੀਤੀ ਹੈ ਪਰ ਇਸ ਦੁਨੀਆਂ ਵਿਚ ਸਦਾ ਟਿਕੇ ਰਹਿਣ ਦੀ ਕੋਈ ਸੂਰਤ ਨਹੀਂ ਹੈ, ਇਸ ਲਈ ਯੋਗ ਹੈ ਕਿ ਜੀਵਤ ਭਾਵ ਤੋਂ ਮਰ ਕੇ ਇਸ ਦੁਨੀਆਂ ਵਿਚ ਰਹੀਏ । ੫ । ੨ ।

## ੩

**੧. ਕਿਉ ਸਿਮਰੀ ਸਿਵਰਿਆ ਨਹੀ ਜਾਇ ।**

**੨. ਤਪੈ ਹਿਆਉ ਜੀਅੜਾ ਬਿਲਲਾਇ ।**

**੩. ਸਿਰਜਿ ਸਵਾਰੇ ਸਾਚਾ ਸੋਇ ।**

**੪. ਤਿਸੁ ਵਿਸਰਿਐ ਚੰਗਾ ਕਿਉ ਹੋਇ । ੧ ।**

**੫. ਹਿਕਮਤਿ ਹੁਕਮਿ ਨ ਪਾਇਆ ਜਾਇ ।**

**੬. ਕਿਉਕਰਿ ਸਾਚਿ ਮਿਲਉ ਮੇਰੀ ਮਾਇ । ੧ । ਰਹਾਉ ।**

**੭. ਵਖਰੁ ਨਾਮੁ ਦੇਖਣ ਕੋਈ ਜਾਇ ।**

੮. ਨਾ ਕੋ ਚਾਖੇ ਨਾ ਕੋ ਖਾਇ ।
੯. ਲੋਕਿ ਪਤੀਣੈ ਨਾ ਪਤਿ ਹੋਇ ।
੧੦. ਤਾ ਪਤਿ ਰਹੈ ਰਾਖੈ ਜਾ ਸੋਇ । ੨ ।
੧੧. ਜਹ ਦੇਖਾ ਤਹ ਰਹਿਆ ਸਮਾਇ ।
੧੨. ਤੁਧੁ ਬਿਨੁ ਦੂਜੀ ਨਾਹੀ ਜਾਇ ।
੧੩. ਜੇ ਕੋ ਕਰੇ ਕੀਤੈ ਕਿਆ ਹੋਇ ।
੧੪. ਜਿਸਨੋ ਬਖਸੇ ਸਾਚਾ ਸੋਇ । ੩ ।
੧੫. ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ।
੧੬. ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ।
੧੭. ਜੈਸੀ ਨਦਰਿ ਕਰੇ ਤੈਸਾ ਹੋਇ ।
੧੮. ਵਿਣੁ ਨਦਰਿ ਨਾਨਕ ਨਹੀ ਕੋਇ । ੪ । ੧ । ੩ ।

## ਪਦ-ਅਰਥ

**ਕਿਉ**—ਕਿਵੇਂ; **ਸਿਵਰਿਆ**—ਸਿਮਰਿਆ; **ਤਪੈ**—ਸੜਦਾ ਹੈ; **ਹਿਆਉ**—ਚਿਤ; **ਜੀਅੜਾ**—ਜਿੰਦ; **ਬਿਲਲਾਇ**—ਵਿਲਕਦੀ ਹੈ, ਪੁਕਾਰ ਕਰਦੀ ਹੈ; **ਸਿਰਜਿ**—ਪੈਦਾ ਕਰਕੇ; **ਹਿਕਮਤਿ**—ਚਤਰਾਈ, ਸਿਆਣਪ; **ਹੁਕਮਿ**—ਜ਼ੋਰ ਨਾਲ; **ਵਖਰੁ**—ਚੀਜ਼, ਸੌਦਾ; **ਪਤੀਣੈ**—ਪਤੀਜਣ ਨਾਲ, ਤਸੱਲੀ ਹੋਣ ਨਾਲ; **ਪਤਿ**—ਇੱਜ਼ਤ; **ਜਾਇ**—ਟਿਕਾਣਾ, ਆਸਰਾ; **ਮੁਹਤ**—ਘੜੀ; **ਤਾਲ**—ਤਾਲੀ ਵਜਣ ਜਿੰਨੇ ਚਿਰ ਵਿਚ; **ਨਦਰਿ**—ਨਜ਼ਰ (ਮਿਹਰ ਦੀ) ।

## ਟੀਕਾ

੧. ਮੈਂ ਪ੍ਰਭੂ ਨੂੰ ਕਿਵੇਂ ਸਿਮਰਾਂ ? ਸਿਮਰਨ ਔਖਾ ਹੈ (ਇਹ ਮਨ ਦੀ ਪਵਿਤ੍ਰਤਾ, ਟਿਕਾਉ, ਲਗਨ ਤੇ ਪਿਆਰ ਮੰਗਦਾ ਹੈ । ਅਗਲੇ ਸ਼ਬਦ ਵਿਚ ਮਨ ਦੀ ਉਹ ਹਾਲਤ ਦੱਸੀ ਹੈ ਜਿਸ ਵਿਚ ਸਿਮਰਨ ਸੌਖਾ ਹੁੰਦਾ ਹੈ) ।
੨. (ਪਰ ਸਿਮਰਨ ਬਿਨਾਂ) ਮੇਰਾ ਚਿਤ ਸੜਦਾ ਵੀ ਹੈ ਅਤੇ ਜਿੰਦ ਚੀਕ ਪੁਕਾਰ ਵੀ ਕਰਦੀ ਹੈ ।
੩. ਉਹ ਸੱਚਾ ਪ੍ਰਭੂ ਜੋ ਸਭ ਜੀਵਾਂ ਨੂੰ ਪੈਦਾ ਕਰਦਾ ਹੈ ਅਤੇ ਫਿਰ ਉਨ੍ਹਾਂ ਨੂੰ ਸੰਵਾਰਦਾ ਵੀ ਹੈ,
੪. ਉਸ ਨੂੰ ਭੁਲਾ ਕੇ ਜੀਵਨ ਚੰਗਾ (ਸਫਲ) ਕਿਵੇਂ ਹੋ ਸਕਦਾ ਹੈ ? (ਉਹ ਹੀ ਤਾਂ ਜੀਵਨ ਦਾ ਆਧਾਰ ਹੈ) । ੧ ।

੫. ਉਹ ਕਿਸੇ ਚਤੁਰਾਈ (ਸਿਆਣਪ) ਨਾਲ ਜਾਂ ਜ਼ੋਰ ਨਾਲ ਪ੍ਰਾਪਤ ਨਹੀਂ ਹੁੰਦਾ ।

੬. ਤਾਂ ਫਿਰ, ਹੇ ਮੇਰੀ ਮਾਤਾ, ਮੈਂ ਕਿਵੇਂ ਉਸ ਸੱਚੇ ਪ੍ਰਭੂ ਨਾਲ ਮਿਲ ਸਕਦਾ ਹਾਂ । ੧ । ਰਹਾਉ ।

੭. ਨਾਮ ਵਸਤੂ ਨੂੰ ਕੋਈ ਵਿਰਲਾ ਪਰਖਣ ਜਾਂਦਾ ਹੈ ।

੮. ਇਸ ਨੂੰ ਨਾ ਕੋਈ ਚਖਦਾ ਹੈ, ਨਾ ਖਾਂਦਾ ਹੈ (ਅਮਲੀ ਤੌਰ ਤੇ ਨਾਮ ਕੋਈ ਵਿਰਲਾ ਜਪਦਾ ਹੈ, ਬਾਕੀ ਨਿਰੋਲ ਵਿਖਾਲਾ ਕਰਦੇ ਹਨ ਜਾਂ ਰਸਮੀ ਤੌਰ ਤੇ ਜਪਦੇ ਹਨ) ।

੯. ਨਿਰੇ ਲੋਕਾਂ ਨੂੰ ਪਰਚਾਉਣ ਨਾਲ ਦਰਗਾਹ ਵਿਚ ਸੱਚੀ ਇਜ਼ਤ ਨਹੀਂ ਹੁੰਦੀ ।

੧੦. ਇਜ਼ਤ ਤਾਂ ਰਹਿੰਦੀ ਹੈ, ਜੇ ਪ੍ਰਭੂ ਰਖੇ । ੨ ।

੧੧. ਜਿਧਰ ਮੈਂ ਦੇਖਦਾ ਹਾਂ, ਉਥੇ ਹੀ ਪ੍ਰਭੂ ਵਿਆਪਕ ਹੈ ।

੧੨. ਹੇ ਪ੍ਰਭੂ, ਤੇਰੇ ਬਿਨਾਂ ਮੇਰੇ ਲਈ ਕੋਈ ਹੋਰ ਥਾਂ (ਆਸਰਾ) ਨਹੀਂ ਹੈ ।

੧੩. (ਤੇਰੀ ਮਿਹਰ ਮੰਗਦਾ ਹਾਂ ਕਿਉਂਕਿ) ਜੇ ਕੋਈ ਜੀਵ ਯਤਨ ਕਰੇ ਤਾਂ ਉਸ ਦੇ ਕੀਤਿਆਂ ਕੁਝ ਨਹੀਂ ਹੁੰਦਾ ।

੧੪. ਜਿਸ ਨੂੰ ਉਹ ਸੱਚਾ ਪ੍ਰਭੂ ਬਖਸ਼ਿਸ਼ ਕਰਦਾ ਹੈ (ਉਸ ਦਾ ਯਤਨ ਹੀ ਸਫਲ ਚੜ੍ਹਦਾ ਹੈ) । ੩ ।

੧੫. (ਇਥੋਂ ਪਤਾ ਨਹੀਂ ਕਿ ਮੈਂ) ਹੁਣੇ ਚਲੇ ਜਾਣਾ ਹੈ ਜਾਂ ਇਕ ਘੜੀ ਮਗਰੋਂ ਜਾਂ ਤਾਲੀ ਵਜਣ ਜਿੰਨੇ ਚਿਰ ਵਿਚ ।

੧੬. ਹਰੀ ਨੂੰ ਕੀ ਮੂੰਹ ਦਿਖਾਵਾਂਗਾ ? ਮੇਰੇ ਪਾਸ ਕੋਈ ਗੁਣ ਨਹੀਂ ਹੈ ।

੧੭. ਜਿਸ ਤਰ੍ਹਾਂ ਦੀ ਨਜ਼ਰ ਪ੍ਰਭੂ ਕਿਸੇ ਤੇ ਕਰਦਾ ਹੈ, ਉਸੇ ਤਰ੍ਹਾਂ ਉਹ ਬਣਦਾ ਹੈ ।

੧੮. (ਨਾਨਕ) ਉਸ ਦੀ ਨਦਰ (ਕਿਰਪਾ) ਤੋਂ ਬਿਨਾਂ ਕੋਈ ਕੁਝ ਨਹੀਂ ਬਣਦਾ । ੪ । ੧ । ੩ ।

੪

੧. ਨਦਰਿ ਕਰੇ ਤਾ ਸਿਮਰਿਆ ਜਾਇ ।
੨. ਆਤਮਾ ਦ੍ਰਵੈ ਰਹੈ ਲਿਵ ਲਾਇ ।
੩. ਆਤਮਾ ਪਰਾਤਮਾ ਏਕੋ ਕਰੈ ।
੪. ਅੰਤਰ ਕੀ ਦੁਬਿਧਾ ਅੰਤਰਿ ਮਰੈ । ੧ ।
੫. ਗੁਰ ਪਰਸਾਦੀ ਪਾਇਆ ਜਾਇ ।
੬. ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ । ੧ । ਰਹਾਉ ।

੭. ਸਚਿ ਸਿਮਰਿਐ ਹੋਵੈ ਪਰਗਾਸੁ ।
੮. ਤਾ ਤੇ ਬਿਖਿਆ ਮਹਿ ਰਹੈ ਉਦਾਸੁ ।
੯. ਸਤਿਗੁਰ ਕੀ ਐਸੀ ਵਡਿਆਈ ।
੧੦. ਪੁਤ੍ਰ ਕਲਤ੍ਰ ਵਿਚੇ ਗਤਿ ਪਾਈ । ੨ ।
੧੧. ਐਸੀ ਸੇਵਕੁ ਸੇਵਾ ਕਰੈ ।
੧੨. ਜਿਸ ਕਾ ਜੀਉ ਤਿਸੁ ਆਗੈ ਧਰੈ ।
੧੩. ਸਾਹਿਬ ਭਾਵੈ ਸੋ ਪਰਵਾਣੁ ।
੧੪. ਸੋ ਸੇਵਕੁ ਦਰਗਹ ਪਾਵੈ ਮਾਣੁ । ੩ ।
੧੫. ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ।
੧੬. ਜੋ ਇਛੈ ਸੋਈ ਫਲੁ ਪਾਏ ।
੧੭. ਸਾਚਾ ਸਾਹਿਬੁ ਕਿਰਪਾ ਕਰੈ ।
੧੮. ਸੋ ਸੇਵਕੁ ਜਮ ਤੇ ਕੈਸਾ ਡਰੈ । ੪ ।
੧੯. ਭਨਤਿ ਨਾਨਕੁ ਕਰੇ ਵੀਚਾਰੁ ।
੨੦. ਸਾਚੀ ਬਾਣੀ ਸਿਉ ਧਰੇ ਪਿਆਰੁ ।
੨੧. ਤਾ ਕੋ ਪਾਵੈ ਮੋਖ ਦੁਆਰੁ ।
੨੨. ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ । ੫ । ੨ । ੪ ।

## ਪਦ-ਅਰਥ

**ਦ੍ਰਵੈ**—ਪਿਘਲਦਾ ਹੈ, ਨਰਮ ਹੁੰਦਾ ਹੈ; **ਪਰਸਾਦੀ**—ਕਿਰਪਾ ਨਾਲ; **ਕਾਲੁ**—ਮੌਤ; **ਪਰਗਾਸੁ**—(ਗਿਆਨ ਦਾ) ਚਾਨਣ; **ਬਿਖਿਆ**—ਜ਼ਹਿਰ (ਮਾਇਆ); **ਉਦਾਸੁ**—ਉਪਰਾਮ, ਨਿਰਲੇਪ; **ਕਲਤ੍ਰ**—ਇਸਤ੍ਰੀ; **ਮੂਰਤਿ**—ਆਤਮ-ਸਰੂਪ; **ਭਨਤਿ**—ਬੇਨਤੀ ਕਰਦਾ ਹੈ; **ਮੋਖ**—ਮਕਤੀ ।

## ਟੀਕਾ

੧. ਜੇ ਪ੍ਰਭੂ ਮਿਹਰ ਕਰੇ ਤਾਂ ਸਿਮਰਨ ਕੀਤਾ ਜਾ ਸਕਦਾ ਹੈ ।
੨. ਤਦੋਂ ਮਨੁੱਖ ਦੀ ਆਤਮਾ ਦ੍ਰਵਦੀ (ਪਿਘਲ ਜਾਂਦੀ) ਹੈ ਅਤੇ ਪ੍ਰਭੂ ਵਿਚ (ਪ੍ਰੇਮ ਭਰੀ) ਲਿਵ ਲਗ ਜਾਂਦੀ ਹੈ ।
੩. ਉਹ ਆਪਣੇ ਆਤਮਾ ਨੂੰ ਪਰਮਾਤਮਾ ਨਾਲ ਇਕ ਮਿਕ ਕਰ ਲੈਂਦਾ ਹੈ ।
੪. (ਅਤੇ) ਉਸ ਦੇ ਮਨ ਦਾ ਦੁਚਿਤਾਪਨ ਅੰਦਰ ਹੀ ਨਾਸ਼ ਹੋ ਜਾਂਦਾ ਹੈ । ੧ ।
੫. ਪ੍ਰਭੂ ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋ ਸਕਦਾ ਹੈ।

੬. ਜੇ ਕਿਸੇ ਦੀ ਪ੍ਰੀਤੀ ਪ੍ਰਭੂ ਨਾਲ ਲਗ ਜਾਵੇ ਤਾਂ ਫਿਰ ਉਸ ਨੂੰ ਮੌਤ ਡਰਾਂਦੀ ਨਹੀਂ । ੧ । ਰਹਾਉ ।

੭. ਸੱਚ ਸਰੂਪ ਪ੍ਰਭੂ ਦੇ ਸਿਮਰਨ ਨਾਲ ਹਿਰਦੇ ਅੰਦਰ ਗਿਆਨ ਦਾ ਚਾਨਣ ਹੁੰਦਾ ਹੈ ।

੮. (ਜਿਸ ਕਰਕੇ) ਮਨੁੱਖ ਜ਼ਹਿਰ ਰੂਪ ਮਾਇਆ ਵਿਚ ਹੀ ਉਪਰਾਮ ਰਹਿੰਦਾ ਹੈ ।

੯. ਸਤਿਗੁਰੂ ਦੀ ਵਡਿਆਈ ਐਸੀ ਹੈ

੧੦. (ਕਿ) ਮਨੁੱਖ ਪੁਤਰਾਂ, ਇਸਤ੍ਰੀ ਦੇ ਵਿਚ ਰਹਿੰਦਾ ਹੋਇਆ ਮੁਕਤੀ ਪਾ ਲੈਂਦਾ ਹੈ । ੨ ।

੧੧. ਜੇ ਕੋਈ ਸੇਵਕ ਹੋ ਕੇ ਪ੍ਰਭੂ ਦੀ ਐਸੀ ਸੇਵਾ ਕਰੇ,

੧੨. (ਕਿ) ਜਿਸ ਪ੍ਰਭੂ ਦਾ ਦਿੱਤਾ ਹੋਇਆ ਜੀਉ ਪ੍ਰਾਣ ਹੈ ਉਸ ਦੇ ਹੀ ਅਰਪਨ ਕਰ ਦੇਵੇ

੧੩. ਅਤੇ ਜੋ ਵੀ ਪ੍ਰਭੂ ਨੂੰ ਭਾਵੇ ਉਹ ਹੀ ਸਿਰ ਮੱਥੇ ਤੇ ਮੰਨੇ,

੧੪. ਤਾਂ ਉਸ ਸੇਵਕ ਨੂੰ ਪ੍ਰਭੂ ਦਰਗਾਹ ਵਿਚ ਇੱਜ਼ਤ ਮਿਲਦੀ ਹੈ । ੩ ।

੧੫. ਜੇ ਕੋਈ ਸੇਵਕ ਗੁਰੂ ਦੇ ਆਤਮ ਸਰੂਪ ਨੂੰ ਹਿਰਦੇ ਵਿਚ ਵਸਾਏ,

੧੬. ਤਾਂ ਉਹ ਮਨ ਇੱਛਤ ਫਲ ਪਾ ਲਏਗਾ ।

੧੭. ਉਸ ਤੇ ਸੱਚਾ ਮਾਲਕ ਕਿਰਪਾ ਕਰਦਾ ਹੈ

੧੮. ਤੇ ਉਹ ਮੌਤ ਦਾ ਭੈ ਨਹੀਂ ਖਾਂਦਾ । ੪ ।

੧੯. ਨਾਨਕ ਬੇਨਤੀ ਕਰਦਾ ਹੈ ਕਿ ਜਦੋਂ ਜੀਵ ਵਿਚਾਰ ਕਰਦਾ ਹੈ

੨੦. ਤੇ ਸੱਚੀ ਬਾਣੀ (ਸ਼ਬਦ) ਨਾਲ ਪਿਆਰ ਕਰਦਾ ਹੈ,

੨੧. ਤਦੋਂ ਉਹ ਮੁਕਤੀ ਦੇ ਦੁਆਰ ਨੂੰ ਪ੍ਰਾਪਤ ਕਰਦਾ ਹੈ ।

੨੨. ਉਸ ਲਈ ਇਹ ਸ੍ਰੇਸ਼ਟ ਸ਼ਬਦ ਹੀ ਅਸਲ ਜਪ, ਤਪ ਹੈ । ੫ । ੨ । ੪ ।

## ੫

**੧. ਜੀਉ ਤਪਤੁ ਹੈ ਬਾਰੋ ਬਾਰ ।**

**੨. ਤਪਿ ਤਪਿ ਖਪੈ ਬਹੁਤੁ ਬੇਕਾਰ ।**

**੩. ਜੈ ਤਨਿ ਬਾਣੀ ਵਿਸਰਿ ਜਾਇ ।**

**੪. ਜਿਉ ਪਕਾ ਰੋਗੀ ਵਿਲਲਾਇ । ੧ ।**

**੫. ਬਹੁਤਾ ਬੋਲਣੁ ਝਖਣੁ ਹੋਇ ।**

**੬. ਵਿਣੁ ਬੋਲੇ ਜਾਣੈ ਸਭੁ ਸੋਇ । ੧ । ਰਹਾਉ ।**

੭. ਜਿਨਿ ਕਨ ਕੀਤੇ ਅਖੀ ਨਾਕੁ ।
੮. ਜਿਨਿ ਜਿਹਵਾ ਦਿਤੀ ਬੋਲੇ ਤਾਤੁ ।
੯. ਜਿਨਿ ਮਨੁ ਰਾਖਿਆ ਅਗਨੀ ਪਾਇ ।
੧੦. ਵਾਜੈ ਪਵਣੁ ਆਖੈ ਸਭ ਜਾਇ । ੧ ।
੧੧. ਜੇਤਾ ਮੋਹੁ ਪਰੀਤਿ ਸੁਆਦ ।
੧੨. ਸਭਾ ਕਾਲਖ ਦਾਗਾ ਦਾਗ ।
੧੩. ਦਾਗ ਦੋਸ ਮੁਹਿ ਚਲਿਆ ਲਾਇ ।
੧੪. ਦਰਗਹ ਬੈਸਣ ਨਾਹੀ ਜਾਇ । ੩ ।
੧੫. ਕਰਮਿ ਮਿਲੈ ਆਖਣੁ ਤੇਰਾ ਨਾਉ ।
੧੬. ਜਿਤੁ ਲਗਿ ਤਰਣਾ ਹੋਰੁ ਨਾਹੀ ਥਾਉ ।
੧੭. ਜੇ ਕੋ ਡੂਬੈ ਫਿਰਿ ਹੋਵੈ ਸਾਰ ।
੧੮. ਨਾਨਕ ਸਾਚਾ ਸਰਬ ਦਾਤਾਰ । ੪ । ੩ । ੫ ।

## ਪਦ-ਅਰਥ

**ਤਪਤੁ**—ਸੜਦਾ ਹੈ, ਦੁਖੀ ਹੁੰਦਾ ਹੈ; **ਬਾਰੋ ਬਾਰ**—ਬਾਰ ਬਾਰ, ਮੁੜ ਮੁੜ; **ਬੇਕਾਰ**—ਵਿਕਾਰਾਂ ਵਿਚ, ਖਰਾਬੀਆਂ ਵਿਚ; **ਪਕਾ ਰੋਗੀ**—ਕੋਹੜੀ; **ਵਿਲਲਾਇ**—ਦੁਖੀ ਹੁੰਦਾ ਹੈ; **ਝਖਣੁ**—ਵਿਅਰਥ ਬਕਣਾ; **ਤਾਤੁ**—ਤਾੜ ਤਾੜ, ਛੇਤੀ ਛੇਤੀ; **ਕਰਮਿ**—ਬਖਸ਼ਿਸ਼ ਨਾਲ; **ਥਾਉ**—ਟਿਕਾਣਾ (ਆਸਰਾ); **ਸਾਰ**—ਸੰਭਾਲ ।

## ਟੀਕਾ

੧. (ਸਿਮਰਨ ਵਿਸਰਨ ਨਾਲ) ਜਿੰਦ ਮੁੜ ਮੁੜ ਦੁਖੀ ਹੁੰਦੀ ਹੈ
੨. ਅਤੇ ਦੁਖੀ ਹੋ ਕੇ ਹੋਰ ਹੋਰ ਵਿਕਾਰਾਂ ਵਿਚ ਖਚਤ ਹੁੰਦੀ ਹੈ ।
੩. ਜਿਸ ਸਰੀਰ ਨੂੰ (ਮਨੁੱਖ ਨੂੰ) ਬਾਣੀ ਵਿਸਰ ਜਾਂਦੀ ਹੈ,
੪. ਉਹ ਕੋਹੜੀ ਦੀ ਤਰ੍ਹਾਂ ਵਿਲਕਦਾ ਹੈ । ੧ ।
੫. (ਜੋ ਜੀਵ ਸਿਮਰਨ ਤੋਂ ਖਾਲੀ ਹੈ ਪਰ ਦਾਹਵੇ ਬੰਨ੍ਹ ਬੰਨ੍ਹ ਐਵੇਂ ਗੱਲਾਂ ਮਾਰਦਾ ਹੈ) ਉਸਦਾ ਸਾਰਾ ਬੋਲਣਾ ਵਿਅਰਥ (ਬਕਣਾ) ਹੁੰਦਾ ਹੈ ।
੬. (ਕਿਉਂਕਿ) ਪ੍ਰਭੂ ਬੋਲਣ ਤੋਂ ਬਿਨਾਂ ਹੀ ਜਾਣਦਾ ਹੈ (ਕਿ ਕਿਸ ਦੇ ਅੰਦਰ ਕੀ ਹੈ) । ੧ । ਰਹਾਉ ।
੭. ਜਿਸ ਪ੍ਰਭੂ ਨੇ ਸਾਡੇ ਕੰਨ, ਅੱਖਾਂ ਤੇ ਨੱਕ ਬਣਾਏ ਹਨ,
੮. ਜਿਸ ਨੇ ਜੀਭ ਦਿੱਤੀ ਹੈ ਜੋ ਤਾੜ ਤਾੜ ਬੋਲਦੀ ਹੈ,

੯. ਜਿਸ ਨੇ ਮਨ ਨੂੰ ਮਾਤਾ ਦੇ ਗਰਭ ਦੀ ਅਗਨੀ ਵਿਚ ਪਾ ਕੇ ਬਚਾਈ ਰਖਿਆ ਹੈ,

੧੦. (ਜਿਸ ਪ੍ਰਭੂ ਦੀ ਕ੍ਰਿਪਾ ਨਾਲ ਕੰਨਾਂ ਵਿਚ) ਹਵਾ ਜਾ ਕੇ ਵਜਦੀ ਹੈ ਅਤੇ ਸਭ ਗੱਲਾਂ ਦਿਮਾਗ਼ ਤਕ ਜਾ ਕੇ ਦਸਦੀ ਹੈ, (ਉਸ ਨੂੰ ਧੰਨਵਾਦ ਵਿਚ ਸਿਮਰਨਾ ਚਾਹੀਦਾ ਹੈ) । ੨ ।

੧੧. ਸੰਸਾਰ ਵਿਚ ਜਿਤਨਾ ਮੋਹ ਹੈ, ਝੂਠੀ ਪ੍ਰੀਤ ਹੈ ਤੇ ਰਸਾਂ ਦੇ ਸੁਆਦ ਹਨ,

੧੨. ਉਹ ਸਭ ਆਤਮਾ ਨੂੰ ਕਾਲਾ ਕਰਨ ਵਾਲੇ ਹਨ ਅਤੇ ਵਿਕਾਰਾਂ ਦੇ ਦਾਗ਼ਾਂ ਨਾਲ ਭਰਦੇ ਹਨ ।

੧੩. ਜੋ ਮਨੁੱਖ ਇਨ੍ਹਾਂ ਦੋਸ਼ਾਂ (ਵਿਕਾਰਾਂ) ਦੇ ਦਾਗ਼ ਆਪਣੇ ਮੂੰਹ ਤੇ ਲਾ ਕੇ ਜਾਂਦਾ ਹੈ,

੧੪. ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਬੈਠਣ ਨੂੰ ਥਾਂ ਨਹੀਂ ਮਿਲਦੀ । ੩ ।

੧੫. ਹੇ ਪ੍ਰਭੂ, ਤੇਰੀ ਬਖਸ਼ਿਸ਼ ਨਾਲ ਹੀ ਤੇਰਾ ਸਿਮਰਨ ਆਖਣ ਹੁੰਦਾ ਹੈ (ਆਖਿਆ ਜਾਂਦਾ ਹੈ) ।

੧੬. (ਅਜਿਹਾ ਸਿਮਰਨ ਕਿ) ਜਿਸ ਦੁਆਰਾ ਮਨੁੱਖ ਤਰਦਾ ਹੈ; ਇਸ ਤੋਂ ਬਿਨਾਂ ਹੋਰ ਕੋਈ ਆਸਰਾ ਨਹੀਂ ਹੈ ।

੧੭. ਜੇ ਕੋਈ ਮਨੁੱਖ (ਨਾਮ ਤੋਂ ਹੀਣਾ ਹੋਣ ਕਰਕੇ ਪਾਪਾਂ ਨਾਲ) ਡੁਬ ਜਾਵੇ (ਤਾਂ ਤੇਰੀ ਮਿਹਰ ਨਾਲ ਉਸ ਨੂੰ ਵੀ ਨਾਮ ਦੀ ਦਾਤ ਹੋ ਕੇ) ਨਾਮ ਦੁਆਰਾ ਉਸ ਦੀ ਸੰਭਾਲ ਹੋ ਜਾਂਦੀ ਹੈ ।

੧੮. (ਨਾਨਕ) ਸੱਚਾ ਪ੍ਰਭੂ ਸਭ ਤੇ ਬਖਸ਼ਿਸ਼ਾਂ ਕਰਨ ਵਾਲਾ ਹੈ । ੪ । ੩ । ੫ ।

## ੬

੧. **ਚੋਰੁ ਸਲਾਹੇ ਚੀਤੁ ਨ ਭੀਜੈ ।**

੨. **ਜੇ ਬਦੀ ਕਰੇ ਤਾ ਤਸੂ ਨ ਛੀਜੈ ।**

੩. **ਚੋਰ ਕੀ ਹਾਮਾ ਭਰੇ ਨ ਕੋਇ ।**

੪. **ਚੋਰੁ ਕੀਆ ਚੰਗਾ ਕਿਉ ਹੋਇ । ੧ ।**

੫. **ਸੁਣਿ ਮਨ ਅੰਧੇ ਕੁਤੇ ਕੂੜਿਆਰ ।**

੬. **ਬਿਨੁ ਬੋਲੇ ਬੂਝੀਐ ਸਚਿਆਰ । ੧ । ਰਹਾਉ ।**

੭. **ਚੋਰੁ ਸੁਆਲਿਉ ਚੋਰੁ ਸਿਆਣਾ ।**

੮. **ਖੋਟੇ ਕਾ ਮੁਲੁ ਏਕੁ ਦੁਗਾਣਾ ।**

੯. **ਜੇ ਸਾਥਿ ਰਖੀਐ ਦੀਜੈ ਰਲਾਇ ।**

੧੦. ਜਾ ਪਰਖੀਐ ਖੋਟਾ ਹੋਇ ਜਾਇ । ੨
੧੧. ਜੈਸਾ ਕਰੇ ਸੁ ਤੈਸਾ ਪਾਵੈ ।
੧੨. ਆਪਿ ਬੀਜਿ ਆਪੇ ਹੀ ਖਾਵੈ ।
੧੩. ਜੇ ਵਡਿਆਈਆ ਆਪੇ ਖਾਇ ।
੧੪. ਜੇਹੀ ਸੁਰਤਿ ਤੇਹੈ ਰਾਹਿ ਜਾਇ । ੩ ।
੧੫. ਜੇ ਸਉ ਕੂੜੀਆ ਕੂੜੁ ਕਬਾੜੁ ।
੧੬. ਭਾਵੈ ਸਭੁ ਆਖਉ ਸੰਸਾਰ ।
੧੭. ਤੁਧੁ ਭਾਵੈ ਅਧੀ ਪਰਵਾਣੁ ।
੧੮. ਨਾਨਕ ਜਾਣੈ ਜਾਣੁ ਸੁਜਾਣੁ । ੪ । ੪ । ੬ ।

## ਪਦ-ਅਰਥ

**ਚੋਰੁ**—ਖੋਟਾ ਆਦਮੀ; **ਤਸੂ**—ਰਤਾ ਜਿੰਨਾ; **ਛੀਜੈ**—ਟੁਟਦਾ, ਘਟਦਾ; **ਹਾਮਾ**—ਹਮਾਇਤ, ਜ਼ਾਮਨੀ; **ਸਚਿਆਰ**—ਸਚਾ ਹਰੀ; **ਸੁਆਲਿਉ**—ਸੁਹਣਾ; **ਦੁਗਾਣਾ**—ਦੋ ਗੰਢੇ, ਕੌਡਾਂ, ਤੁਛ ਮੁਲ; **ਸੁਰਤਿ**—ਮੱਤ, ਸੋਝੀ; **ਕਬਾੜੁ**—ਨਿਕੰਮੀਆਂ ਚੀਜ਼ਾਂ ਨੂੰ ਚੰਗਾ ਕਰ ਦਸਣਾ, ਜਿਵੇਂ ਕਬਾੜੀ ਕਰਦੇ ਹਨ; **ਅਧੀ**—ਅੰਜਾਣ ।

## ਟੀਕਾ

੧. ਜੇ ਕੋਈ ਚੋਰ (ਖੋਟਾ ਆਦਮੀ) ਪ੍ਰਭੂ ਦੀ ਸ਼ਲਾਘਾ ਕਰੇ ਤਾਂ ਵੀ ਪ੍ਰਭੂ ਦਾ ਚਿਤ ਪਤੀਜਦਾ ਨਹੀਂ (ਜਿੰਨਾ ਚਿਰ ਉਹ ਖੋਟਾ ਹੈ, ਉਹ ਕਸੂਰਵਾਰ ਹੈ; ਪਖੰਡ ਵਿਚ ਕੀਤੀ ਸ਼ਲਾਘਾ ਕਸੂਰ ਘਟਾਂਦੀ ਨਹੀਂ) ।

੨. ਜੇ ਉਹ (ਚੋਰ) ਪ੍ਰਭੂ ਦੀ ਬਦਖੋਈ ਕਰੇ ਤਾਂ ਉਸ ਦੇ ਕਸੂਰ ਵਿਚ ਰਤਾ ਵੀ ਘਾਟਾ ਨਹੀਂ ਪੈਂਦਾ,

੩. ਤੇ ਚੋਰ ਦੀ ਹਮਾਇਤ ਵੀ ਦਰਗਾਹ ਵਿਚ ਕੋਈ ਨਹੀਂ ਕਰਦਾ ।

੪. ਜਦੋਂ ਉਹ ਉਸ ਦੀ ਦਰਗਾਹ ਵਿਚ ਚੋਰ ਕੀਤਾ (ਠਹਿਰਾਇਆ ਗਇਆ ਹੈ) ਤਾਂ ਉਹ ਚੰਗਾ ਕਿਸ ਤਰ੍ਹਾਂ ਹੋ ਸਕਦਾ ਹੈ । ੧ ।

੫. ਹੇ ਮੇਰੇ ਅਗਿਆਨੀ, ਲਾਲਚੀ ਤੇ ਕੂੜੇ ਮਨ, ਸੁਣ ।

੬. (ਹਰੀ ਦੀ ਦਰਗਾਹ ਵਿਚ ਕੁਝ ਲੁਕਦਾ ਨਹੀਂ ਤੇ) ਜੋ ਮਨੁੱਖ ਸੱਚਾ ਹੈ ਉਹ ਬਿਨਾਂ ਬੋਲਿਆਂ ਹੀ ਪਛਾਣਿਆਂ ਜਾਂਦਾ ਹੈ । ੧ । ਰਹਾਉ ।

੭. ਚੋਰ ਭਾਵੇਂ ਸੁਹਣਾ ਪਇਆ ਬਣ ਬਣ ਦੱਸੇ ਤੇ ਭਾਵੇਂ ਚਤਰ ਹੋ ਹੋ ਕੇ ਦਿਸੇ,

੮. ਉਹ ਖੋਟਾ ਹੀ ਹੈ ਅਤੇ ਖੋਟੇ ਦਾ ਮੁਲ ਦੋ ਕੌਡਾਂ ਹੀ ਹੈ ।

੯. ਜੇ ਖੋਟਾ ਰੁਪਿਆ ਖਰਿਆਂ ਰੁਪਿਆਂ ਦੇ ਨਾਲ ਰਖੀਏ ਜਾਂ ਉਨ੍ਹਾਂ ਵਿਚ ਰਲਾ ਦੇਈਏ,

੧੦. ਤਾਂ ਵੀ ਜਦੋਂ ਪਰਖ ਹੋਵੇਗੀ, ਉਹ ਖੋਟਾ ਹੀ ਨਿਕਲੇਗਾ। ੨।

੧੧. ਜੋ ਕਰਨੀ ਉਹ (ਚੋਰ) ਕਰਦਾ ਹੈ ਉਸ ਨੂੰ ਉਸ ਦਾ ਫਲ ਮਿਲਦਾ ਹੈ।

੧੨. ਜੋ ਕੁਝ ਉਹ ਬੀਜਦਾ ਹੈ ਉਸ ਦਾ ਫਲ ਆਪ ਹੀ ਖਾਂਦਾ ਹੈ।

੧੩. ਜੇ ਕੋਈ (ਖੋਟਾ ਆਦਮੀ) ਆਪਣੀਆਂ ਵਡਿਆਈਆਂ ਆਪੇ ਹੀ ਪਇਆ ਕਰੇ,

੧੪. (ਤਾਂ ਵੀ) ਜੈਸੀ ਉਸ ਦੀ ਸੋਝੀ ਬਣੀ ਹੈ ਉਸ ਅਨੁਸਾਰ ਰਾਹੇ ਪੈਂਦਾ ਹੈ।੩।

੧੫. ਜੇ (ਚੋਰ) ਸੌ ਝੂਠੀਆਂ ਗੱਲਾਂ ਕਰੇ ਅਤੇ ਨਿਕੰਮੀਆਂ ਚੀਜ਼ਾਂ ਨੂੰ ਚੰਗੀਆਂ ਕਰ ਕੇ ਦਸੇ,

੧੬. ਅਤੇ ਭਾਵੇਂ ਸਾਰਾ ਸੰਸਾਰ (ਧੋਖਾ ਖਾ ਕੇ) ਉਸ ਨੂੰ ਚੰਗਾ ਆਖੇ, ਉਹ ਹਰੀ ਦੀ ਨਜ਼ਰ ਵਿਚ ਖੋਟਾ ਹੀ ਹੈ।

੧੭. ਪਰ, ਹੇ ਪ੍ਰਭੂ, ਜੇ ਕੋਈ ਅੰਜਾਣ ਆਦਮੀ ਵੀ ਤੈਨੂੰ ਚੰਗਾ ਲਗ ਜਾਵੇ ਤਾਂ ਉਹ ਦਰਗਾਹ ਵਿਚ ਪਰਵਾਨ ਹੋ ਜਾਂਦਾ ਹੈ।

੧੮. (ਨਾਨਕ), ਉਹ ਜਾਣਨਹਾਰ ਸਿਆਣਾ ਹਰੀ ਸਭ ਕੁਝ ਜਾਣਦਾ ਹੈ ।੪।੪।੬।

## ੭

**੧. ਕਾਇਆ ਕਾਗਦੁ ਮਨੁ ਪਰਵਾਣਾ।**
**੨. ਸਿਰ ਕੇ ਲੇਖ ਨ ਪੜੈ ਇਆਣਾ।**
**੩. ਦਰਗਹ ਘੜੀਅਹਿ ਤੀਨੇ ਲੇਖ।**
**੪. ਖੋਟਾ ਕਾਂਮਿ ਨ ਆਵੈ ਵੇਖੁ।੧।**
**੫. ਨਾਨਕ ਜੇ ਵਿਚਿ ਰੁਪਾ ਹੋਇ।**
**੬. ਖਰਾ ਖਰਾ ਆਖੈ ਸਭੁ ਕੋਇ।੧। ਰਹਾਉ।**
**੭. ਕਾਦੀ ਕੂੜੁ ਬੋਲਿ ਮਲੁ ਖਾਇ।**
**੮. ਬ੍ਰਾਹਮਣੁ ਨਾਵੈ ਜੀਆ ਘਾਇ।**
**੯. ਜੋਗੀ ਜੁਗਤਿ ਨ ਜਾਣੈ ਅੰਧੁ।**
**੧੦. ਤੀਨੇ ਓਜਾੜੇ ਕਾ ਬੰਧੁ।੨।**
**੧੧. ਸੋ ਜੋਗੀ ਜੋ ਜੁਗਤਿ ਪਛਾਣੈ।**
**੧੨. ਗੁਰਪਰਸਾਦੀ ਏਕੋ ਜਾਣੈ।**
**੧੩. ਕਾਜੀ ਸੋ ਜੋ ਉਲਟੀ ਕਰੈ।**

੧੪. ਗੁਰ ਪਰਸਾਦੀ ਜੀਵਤੁ ਮਰੈ ।
੧੫. ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ।
੧੬. ਆਪਿ ਤਰੈ ਸਗਲੇ ਕੁਲ ਤਾਰੈ । ੩ ।
੧੭. ਦਾਨਸਬੰਦੁ ਸੋਈ ਦਿਲਿ ਧੋਵੈ ।
੧੮. ਮੁਸਲਮਾਣੁ ਸੋਈ ਮਲੁ ਖੋਵੈ ।
੧੯. ਪੜਿਆ ਬੂਝੈ ਸੋ ਪਰਵਾਣੁ ।
੨੦. ਜਿਸੁ ਸਿਰਿ ਦਰਗਹ ਕਾ ਨੀਸਾਣੁ । ੪ । ੫ । ੭ ।

## ਪਦ-ਅਰਥ

**ਕਾਇਆ**—ਸਰੀਰ; **ਕਾਗਦੁ**—ਕਾਗਜ਼; **ਪਰਵਾਣਾ**—ਹੁਕਮ; **ਇਆਣਾ**—ਬੇਸਮਝ; **ਰੁਪਾ**—ਚਾਂਦੀ; **ਕਾਦੀ**—ਕਾਜ਼ੀ; **ਘਾਇ**—ਮਾਰ ਕੇ, ਦੁਖ ਦੇ ਕੇ; **ਬੰਧੁ**—ਬਾਨ੍ਹਣੂ (ਸਮਿਆਨ); **ਉਲਟੀ ਕਰੇ**—ਮਾਇਆ ਵਲੋਂ ਚਿਤ ਫੇਰ ਲਏ; **ਦਾਨਸ ਬੰਦੁ**—ਦਾਨਸ਼ਮੰਦ, ਸਿਆਣਾ ।

## ਟੀਕਾ

੧. ਸਰੀਰ ਕਾਗ਼ਜ਼ ਹੈ ਅਤੇ ਮਨ (ਸੁਭਾ, ਆਚਰਣ ਜੋ ਆਪਣੇ ਕੀਤੇ ਕਰਮਾਂ ਅਨੁਸਾਰ ਬਣਦਾ ਹੈ) ਉਸ ਉਤੇ ਲਿਖਿਆ ਹੋਇਆ ਹੁਕਮ ਰੂਪ ਲੇਖ ਹੈ ।

੨. ਬੇਸਮਝ ਮਨੁੱਖ ਮੱਥੇ ਉਤੇ ਲਿਖੇ ਕਰਮਾਂ ਦੇ ਲੇਖਾਂ ਨੂੰ ਨਹੀਂ ਪੜ੍ਹਦਾ (ਵਿਚਾਰਦਾ) । (ਉਸ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਜੋ ਪਿਛਲੇ ਕਰਮਾਂ ਦਾ ਫਲ ਉਹ ਹੁਣ ਭੋਗ ਰਹਿਆ ਹੈ ਤਾਂ ਅਗਲੇ ਕਰਮ ਐਸੇ ਬਣਾਵੇ ਕਿ ਉਹ ਕਰਮਾਂ ਦੀ ਕੈਦ ਤੋਂ ਨਿਕਲ ਜਾਏ) ।

੩. ਪ੍ਰਭੂ ਦੀ ਦਰਗਾਹ ਵਿਚ ਤਿੰਨਾਂ ਗੁਣਾਂ ਦੇ ਲੇਖ ਲਿਖੇ ਜਾਂਦੇ ਹਨ (ਜੀਵ ਉਸ ਦੇ ਹੁਕਮ ਵਿਚ ਆਪਣੇ ਆਪਣੇ ਕਰਮਾਂ ਦੇ ਤ੍ਰੈਗੁਣੀ ਲੇਖ ਲਿਖਦੇ ਜਾ ਰਹੇ ਹਨ) ।

੪. ਵਿਚਾਰ ਕਰ ਕੇ ਦੇਖ ਲਵੋ ਕਿ ਜੋ ਵੀ ਖੋਟਾ ਸਿੱਕਾ ਹੈ ਉਹ ਕਿਸੇ ਕੰਮ ਨਹੀਂ ਆਉਂਦਾ । ੧ ।

੫. (ਨਾਨਕ), ਜੇ ਸਿੱਕੇ ਦੇ ਅੰਦਰ ਚਾਂਦੀ ਹੋਵੇ,

੬. ਤਾਂ ਸਭ ਲੋਕ ਉਸ ਸਿੱਕੇ ਨੂੰ ਖਰਾ ਖਰਾ ਆਖਦੇ ਹਨ । ੧ । ਰਹਾਉ ।

੭. ਕਾਜ਼ੀ ਝੂਠ ਬੋਲ ਬੋਲ ਕੇ ਮੈਲ (ਹਰਾਮ ਦੀ ਕਮਾਈ, ਰਿਸ਼ਵਤ ਆਦਿ) ਖਾਂਦਾ ਹੈ,

੮. ਬ੍ਰਾਹਮਣ ਜੀਵਾਂ ਨੂੰ ਮਾਰ ਕੇ (ਦੁਖ ਦੇ ਕੇ) ਫਿਰ ਦਿਖਾਵੇ ਲਈ ਤੀਰਥਾਂ ਤੇ ਵੀ ਨ੍ਹਾਉਂਦਾ ਹੈ,
੯. ਜੋਗੀ ਅਗਿਆਨੀ ਹੈ ਅਤੇ ਜੀਵਨ ਦੀ ਜਾਚ ਨਹੀਂ ਜਾਣਦਾ,
੧੦. ਇਹ ਤਿੰਨੇ ਆਪਣੀ ਬਰਬਾਦੀ ਦਾ ਸਮਿਆਨ ਹਨ,
੧੧. ਅਸਲ ਜੋਗੀ ਉਹ ਹੈ ਜੋ ਜੀਵਨ ਜੁਗਤ ਜਾਣਦਾ ਹੈ
੧੨. ਤੇ ਜੋ ਗੁਰੂ ਦੀ ਕਿਰਪਾ ਨਾਲ ਇਕ ਪ੍ਰਭੂ ਨੂੰ ਜਾਣਦਾ ਹੈ,
੧੩. ਅਸਲ ਕਾਜ਼ੀ ਉਹ ਹੈ ਜੋ ਮਾਇਆ ਵਲੋਂ ਚਿਤ ਨੂੰ ਫੇਰ ਲੈਂਦਾ ਹੈ,
੧੪. ਤੇ ਜੋ ਗੁਰੂ ਦੀ ਕਿਰਪਾ ਨਾਲ ਜੀਵਤ ਭਾਵ (ਹਉਮੈ) ਤੋਂ ਮਰਦਾ ਹੈ।
੧੫. ਅਸਲ ਬ੍ਰਾਹਮਣ ਉਹ ਹੈ ਜੋ ਕੇਵਲ ਬ੍ਰਹਮ (ਪ੍ਰਭੂ) ਨੂੰ ਵਿਚਾਰਦਾ ਹੈ,
੧੬. ਉਹ ਆਪ ਤਰਦਾ ਹੈ ਅਤੇ ਸੰਬੰਧੀਆਂ ਨੂੰ ਤਾਰਦਾ ਹੈ। ੩।
੧੭. ਸਿਆਣਾ ਓਹੀ ਹੈ ਜੋ ਆਪਣੇ ਦਿਲ ਨੂੰ ਪਵਿਤਰ ਕਰਦਾ ਹੈ।
੧੮. ਅਸਲ ਮੁਸਲਮਾਨ ਓਹੀ ਹੈ ਜੋ ਮਨ ਦੀ ਮੈਲ ਦੂਰ ਕਰਦਾ ਹੈ।
੧੯. ਪੜ੍ਹਿਆ ਹੋਇਆ ਮਨੁੱਖ ਉਹ ਪਰਵਾਨ ਚੜ੍ਹਵਾ ਹੈ ਜੋ ਪੜ੍ਹੇ ਨੂੰ ਸਮਝਦਾ ਹੈ (ਤੇ ਕਮਾਂਦਾ ਹੈ),
੨੦. ਅਤੇ ਜਿਸ ਦੇ ਮੱਥੇ ਤੇ ਪ੍ਰਭੂ-ਦਰਗਾਹ ਦੀ ਪਰਵਾਨਗੀ ਦੀ ਮੋਹਰ ਹੈ ।੪।੫।੭।

## ੮

੧. ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ।
੨. ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ। ੧।
੩. ਕਲ ਮਹਿ ਰਾਮਨਾਮੁ ਸਾਰੁ।
੪. ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ। ੧। ।ਰਹਾਉ।
੫. ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ।
੬. ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ। ੨।
੭. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ।
੮. ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ। ੩।
੯. ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ।
੧੦. ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ। ੪। ।੧।੬।੮।

## ਪਦ-ਅਰਥ

**ਕਾਲੁ**—ਸਮਾਂ; **ਢਬੁ**—ਵਲ, ਜਾਚ; **ਥਾਨਸਟ**—ਇਸ਼ਟ ਅਸਥਾਨ; **ਭਰਿਸਟ**—ਗੰਦੇ, ਮੈਲੇ, ਅਪਵਿੱਤਰ; **ਡੂਬਤਾ**—ਡੁਬਦਾ ਹੈ; **ਸਾਰੁ**—ਸ੍ਰੇਸ਼ਟ, ਉਤਮ; **ਆਂਟ**—ਅੰਗੂਠਾ ਅਤੇ ਨਾਲ ਦੀਆਂ ਦੋ ਉਂਗਲਾਂ; **ਪਦਮੁ**—ਪਦਮ ਆਸਣ (ਜਿਸ ਵਿਚ ਸਰੀਰ ਦੇ ਅੰਗ ਮੋੜ ਕੇ ਕੰਵਲ ਦੀ ਸ਼ਕਲ ਬਣਾ ਲੈਂਦੇ ਹਨ); **ਮਲੇਛ ਭਾਖਿਆ**—ਮੁਸਲਮਾਨਾਂ ਦੀ ਬੋਲੀ ਜਿਸ ਨੂੰ ਇਹ ਆਪ ਮਲੇਛ ਬੋਲੀ ਕਹਿੰਦੇ ਹਨ, ਫ਼ਾਰਸੀ; **ਵਰਨ**—ਜ਼ਾਤ, ਭਾਵ ਸਾਰੇ ਭਾਰਤੀ ਗ਼ੁਲਾਮ ਹੋ ਗਏ; **ਅਸਟ ਸਾਜ**—ਪਾਠ ਅਤੇ ਅਰਥ ਬੋਧ ਦੇ ਅਠੇ ਅੰਗ ਜਾਂ ਵਿਆਕਰਣ ਦੇ ਅੱਠ ਅਧਿਆਇ; **ਸਾਜਿ**—ਸੋਧਕੇ; **ਸੋਧਹਿ**—ਵਿਚਾਰਦੇ ਹਨ।

## ਟੀਕਾ

੧. (ਅਜ ਕਲ) ਨਾ ਉਹ ਸਮਾਂ ਹੈ (ਜਿਥੇ ਧਰਮ ਪ੍ਰਫੁਲਤ ਹੋਵੇ), ਨਾ ਜੋਗ ਦੀ ਵਿਧੀ ਰਹਿ ਗਈ ਹੈ, ਨਾ ਹੀ ਸੱਚ ਵਾਲੇ ਜੀਵਨ ਦਾ ਵਲ ਕਿਸੇ ਨੂੰ ਆਉਂਦਾ ਹੈ।

੨. ਹੁਣ ਤਾਂ ਜਗਤ ਦੇ ਇਸ਼ਟ ਅਸਥਾਨ ਵੀ ਅਪਵਿਤਰ ਹੋ ਗਏ ਹਨ; ਇਸ ਤਰ੍ਹਾਂ ਜਗਤ ਹੁਣ ਡੁੱਬ ਰਹਿਆ ਹੈ। ੧।

੩. ਇਸ ਜ਼ਮਾਨੇ ਵਿਚ (ਕਲਜੁਗ ਵਿਚ) ਕੇਵਲ ਰਾਮ ਨਾਮ ਦਾ ਸਿਮਰਨ ਹੀ ਸ੍ਰੇਸ਼ਟ ਰਸਤਾ ਹੈ।

੪. (ਪਰ) ਪਾਖੰਡੀ ਲੋਕ ਅਖਾਂ ਮੀਟ ਕੇ ਤੇ ਨਕ ਪਕੜ ਕੇ (ਸਮਾਧੀ ਦਾ ਬਹਾਨਾ ਕਰ ਕੇ) ਲੋਕਾਂ ਨੂੰ ਠਗਦੇ ਹਨ। ੧। ਰਹਾਉ।

੫. ਅੰਗੂਠੇ ਅਤੇ ਨਾਲ ਦੀਆਂ ਦੋ ਉਂਗਲਾਂ (ਆਂਟ) ਨਾਲ ਨੱਕ ਪਕੜ ਕੇ ਪ੍ਰਾਣਾਯਾਮ ਕਰਦੇ ਹਨ (ਅਤੇ ਦਿਖਾਵਾ ਇਹ ਕਰਦੇ ਹਨ) ਕਿ ਸਾਨੂੰ ਤਿੰਨੇ ਲੋਕ ਸੁਝ ਪਏ ਹਨ।

੬. ਪਰ ਆਪਣੇ ਪਿੱਛੇ ਪਈ ਚੀਜ਼ ਦਾ ਉਨ੍ਹਾਂ ਨੂੰ ਪਤਾ ਨਹੀਂ ਲਗਦਾ—ਵੇਖੋ ਭਾਈ, ਇਹ ਅਨੋਖਾ ਪਦਮ ਆਸਨ ਹੈ। ੨।

੭. ਖਤ੍ਰੀ ਲੋਕਾਂ ਨੇ ਆਪਣਾ ਕਸ਼ਤਰੀ ਧਰਮ (ਦੇਸ਼ ਦੀ ਰਖਿਆ ਕਰਨ ਦਾ) ਛੱਡ ਦਿੱਤਾ ਹੈ ਅਤੇ (ਗੁਲਾਮੀ ਵਿਚ) ਫ਼ਾਰਸੀ ਬੋਲੀ ਜਿਸ ਨੂੰ ਉਹ ਮਲੇਛਾਂ ਦੀ ਬੋਲੀ ਆਖਦੇ ਹਨ (ਰੋਜ਼ੀ ਦੀ ਖਾਤਰ) ਗ੍ਰਹਿਣ ਕਰ ਲਈ ਹੈ।

੮. ਸਾਰੇ ਲੋਕ ਇਕੋ ਜ਼ਾਤ ਗੋਤ ਦੇ ਹੋ ਗਏ ਹਨ (ਗੁਲਾਮ ਦੀ ਜ਼ਾਤ-ਗੋਤ ਦੇ ਹੋ ਗਏ ਹਨ) ਅਤੇ ਆਪਣੇ ਧਰਮ ਕਰਮ ਦੀ ਮਰਯਾਦਾ ਨਹੀਂ ਰਹੀ ਹੈ। ੩।

੯. ਵਿਆਕਰਣ ਦੇ ਅਠ ਅੰਗਾਂ ਨੂੰ ਧਿਆਨ ਵਿਚ ਰੱਖ ਕੇ ਪੰਡਿਤ ਪੁਰਾਣਾਂ ਦਾ ਵਿਚਾਰ ਕਰਦੇ ਹਨ ਅਤੇ ਵੇਦਾਂ ਦਾ ਅਭਿਆਸ ਵੀ ਕਰਦੇ ਹਨ,

੧੦. (ਪਰ) ਦਾਸ ਨਾਨਕ ਕਹਿੰਦਾ ਹੈ ਕਿ ਬਿਨਾਂ ਪ੍ਰਭੂ ਦੇ ਸਿਮਰਨ ਦੇ ਕਿਸੇ ਨੂੰ ਮੁਕਤੀ ਨਹੀਂ ਮਿਲ ਸਕਦੀ । ੪ । ੧ । ੬ । ੮ ।

## ੯

## (ਧਨਾਸਰੀ ਮਹਲਾ ੧ ਆਰਤੀ)

੧. ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ।

੨. ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ । ੧ ।

੩. ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ।

੪. ਅਨਹਤਾ ਸਬਦ ਵਾਜੰਤ ਭੇਰੀ । ੧ । ਰਹਾਉ ।

੫. ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ।

੬. ਸਹਸ ਪਦ ਬਿਮਲ ਨਨ ਏਕ ਪਦ ਗਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ । ੨ ।

੭. ਸਭ ਮਹਿ ਜੋਤਿ ਜੋਤਿ ਹੈ ਸੋਇ ।

੮. ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ।

੯. ਗੁਰ ਸਾਖੀ ਜੋਤਿ ਪਰਗਟੁ ਹੋਇ ।

੧੦. ਜੋ ਤਿਸੁ ਭਾਵੈ ਸੁ ਆਰਤੀ ਹੋਇ । ੩ ।

੧੧. ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ।

੧੨. ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ । ੪ । ੧ । ੭ । ੯ ।

(ਅਰਥਾਂ ਲਈ ਦੇਖੋ ਪੰਨਾ ੭੪–੭੬)

## ਧਨਾਸਰੀ ਮਹਲਾ ੧

### ਅਸ਼ਟਪਦੀਆਂ

੧

੧. ਗੁਰੁ ਸਾਗਰੁ ਰਤਨੀ ਭਰਪੂਰੇ ।
੨. ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ।
੩. ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ।
੪. ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ।੧।
੫. ਕਿਆ ਬਗੁ ਬਪੁੜਾ ਛਪੜੀ ਨਾਇ ।
੬. ਕੀਚੜਿ ਡੂਬੈ ਮੈਲੁ ਨ ਜਾਇ ।੧। ਰਹਾਉ ।
੭. ਰਖਿ ਰਖਿ ਚਰਨ ਧਰੇ ਵੀਚਾਰੀ।
੮. ਦੁਬਿਧਾ ਛੋਡਿ ਭਏ ਨਿਰੰਕਾਰੀ ।
੯. ਮੁਕਤਿ ਪਦਾਰਥੁ ਹਰਿ ਰਸ ਚਾਖੇ ।
੧੦. ਆਵਣ ਜਾਣ ਰਹੇ ਗੁਰ ਰਾਖੇ ।੨।
੧੧. ਸਰਵਰ ਹੰਸਾ ਛੋਡਿ ਨ ਜਾਇ।
੧੨. ਪ੍ਰੇਮ ਭਗਤਿ ਕਰਿ ਸਹਜਿ ਸਮਾਇ ।
੧੩. ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ।
੧੪. ਅਕਥ ਕਥਾ ਗੁਰ ਬਚਨੀ ਆਦਰੁ ।੩।
੧੫. ਸੁੰਨ ਮੰਡਲ ਇਕੁ ਜੋਗੀ ਬੈਸੇ ।
੧੬. ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ।
੧੭. ਤ੍ਰਿਭਵਣ ਜੋਤਿ ਰਹੇ ਲਿਵ ਲਾਈ।
੧੮. ਸੁਰਿ ਨਰ ਨਾਥ ਸਚੇ ਸਰਣਾਈ ।੪।
੧੯. ਆਨੰਦ ਮੂਲੁ ਅਨਾਥ ਅਧਾਰੀ ।
੨੦. ਗੁਰਮੁਖਿ ਭਗਤਿ ਸਹਜਿ ਬੀਚਾਰੀ ।
੨੧. ਭਗਤਿ ਵਛਲ ਭੈ ਕਾਟਣਹਾਰੇ ।
੨੨. ਹਉਮੈ ਮਾਰਿ ਮਿਲੇ ਪਗੁ ਧਾਰੇ ।੫।
੨੩. ਅਨਿਕ ਜਤਨ ਕਰਿ ਕਾਲੁ ਸੰਤਾਏ ।
੨੪. ਮਰਣੁ ਲਿਖਾਇ ਮੰਡਲ ਮਹਿ ਆਏ ।

੨੫. ਜਨਮੁ ਪਦਾਰਥੁ ਦੁਬਿਧਾ ਖੋਵ ।
੨੬. ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ । ੬ ।
੨੭. ਕਹਤਉ ਪੜਤਉ ਸੁਣਤਉ ਏਕ ।
੨੮. ਧੀਰਜ ਧਰਮੁ ਧਰਣੀਧਰ ਟੇਕ ।
੨੯. ਜਤੁ ਸਤੁ ਸੰਜਮੁ ਰਿਦੈ ਸਮਾਏ ।
੩੦. ਚਉਥੇ ਪਦ ਕਉ ਜੇ ਮਨੁ ਪਤੀਆਏ । ੭ ।
੩੧. ਸਾਚੇ ਨ੍ਰਿਮਲ ਮੈਲੁ ਨ ਲਾਗੈ ।
੩੨. ਗੁਰ ਕੈ ਸਬਦਿ ਭਰਮ ਭਉ ਭਾਗੈ ।
੩੩. ਸੂਰਤਿ ਮੂਰਤਿ ਆਦਿ ਅਨੂਪੁ ।
੩੪. ਨਾਨਕੁ ਜਾਚੈ ਸਾਚੁ ਸਰੂਪੁ । ੮ । ੧ ।

## ਪਦ-ਅਰਥ

**ਹੰਸੁ**—ਸੰਤ, ਗੁਰਮੁਖ; **ਪ੍ਰਾਨਪਤਿ**—ਪ੍ਰਾਣਾ ਦਾ ਮਾਲਕ, ਪ੍ਰਭੂ; **ਬਗੁ**—ਬਗਲਾ; **ਬਪੁੜਾ**—ਵਿਚਾਰਾ; **ਵੀਚਾਰੀ**—ਵਿਚਾਰਵਾਨ; **ਆਦਰੁ**—ਵਡਿਆਈ; **ਸੁੰਨ ਮੰਡਲ**—ਅਫੁਰ ਅਵਸਥਾ; **ਮੂਲੁ**—ਜੜ, ਸੰਮਾਂ; **ਪਗੁ ਧਾਰੇ**—ਕਦਮ ਰਖਦਾ ਹੈ; **ਸੂਰਤਿ ਮੂਰਤਿ**—ਸੁਹਣੇ ਰੂਪ ਵਾਲਾ ਪ੍ਰਭੂ ।

## ਟੀਕਾ

੧. ਗੁਰੂ ਮਾਨੋਂ ਇਕ ਸਮੁੰਦਰ ਹੈ ਜੋ ਆਤਮ-ਗਿਆਨ, (ਗੁਣਾਂ, ਚੰਗਿਆਈਆਂ ਰੂਪ) ਰਤਨਾਂ ਨਾਲ ਭਰਿਆ ਹੋਇਆ ਹੈ ।

੨. ਸੰਤ ਉਸ ਸਾਗਰ ਵਿਚੋਂ ਨਾਮ ਅੰਮ੍ਰਿਤ ਰੂਪ ਮੋਤੀ ਚੁਗਦੇ ਹਨ ਅਤੇ ਉਸ ਤੋਂ ਦੂਰ ਨਹੀਂ ਜਾਂਦੇ ।

੩. ਉਹ ਨਾਮ ਰਸ ਦੀ ਚੋਗ ਜੋ ਪ੍ਰਭੂ ਨੂੰ ਭਾਉਂਦੀ ਹੈ, ਚੁਗਦੇ ਹਨ ।

੪. ਗੁਰੂ ਰੂਪੀ ਤਲਾ ਵਿਚੋਂ ਹੰਸ (ਸੰਤ) ਪ੍ਰਾਣਾਂ ਦੇ ਮਾਲਕ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ । ੧ ।

੫. ਬਗਲਾ (ਦੰਭੀ ਮਨੁੱਖ) ਵਿਚਾਰਾ ਕੀ (ਵਿਅਰਥ) ਛਪੜੀ (ਕਰਮ ਕਾਂਡ, ਰਸਮੀ ਪੂਜਾ ਪਾਠ ਵਿਚ) ਨਹਾਉਂਦਾ ਹੈ ।

੬. ਉਸ ਦੀ ਮੈਲ ਨਹੀਂ ਲਹਿੰਦੀ, ਉਹ ਸਗੋਂ ਚਿਕੜ ਵਿਚ ਡੁਬਦਾ ਹੈ । ੧ । । ਰਹਾਉ ।

੭. ਵਿਚਾਰਵਾਨ ਪੁਰਸ਼ ਸੋਚ ਸੋਚ ਕੇ ਕਦਮ ਧਰਦਾ ਹੈ ।

੮. ਉਹ ਦੁਚਿਤੇਪਨ ਨੂੰ ਛੱਡ ਕੇ ਨਿਰੰਕਾਰ ਦਾ ਹੋ ਜਾਂਦਾ ਹੈ।

੯. ਉਹ ਹਰੀ ਰਸ ਚਖਦਾ ਹੈ ਅਤੇ ਮੁਕਤੀ ਦਾ ਪਦਾਰਥ ਪ੍ਰਾਪਤ ਕਰ ਲੈਂਦਾ ਹੈ।

੧੦. ਗੁਰੂ ਦੀ ਰਖਿਆ ਦੁਆਰਾ ਉਸ ਦਾ ਆਵਾਗਵਨ ਖਤਮ ਹੋ ਜਾਂਦਾ ਹੈ। ੨।

੧੧. ਗੁਰੂ ਤਲਾ ਨੂੰ ਸੰਤ-ਹੰਸ ਛੱਡ ਕੇ ਨਹੀਂ ਜਾਂਦਾ।

੧੨. ਉਹ ਪ੍ਰੇਮਾ ਭਗਤੀ ਕਰਕੇ ਸਹਜ (ਚੌਥੇ ਪਦ) ਵਿਚ ਟਿਕ ਜਾਂਦਾ ਹੈ।

੧੩. ਗੁਰੂ ਸਰੋਵਰ ਵਿਚ ਹੰਸ ਸੰਤ ਟਿਕਿਆ ਰਹਿੰਦਾ ਹੈ ਅਤੇ ਸੰਤ ਦੇ ਹਿਰਦੇ ਵਿਚ ਗੁਰੂ ਸਾਗਰ ਆਪਣਾ ਪ੍ਰਕਾਸ਼ ਦਿੰਦਾ ਹੈ।

੧੪. ਉਸ ਪ੍ਰਭੂ ਨੂੰ ਜਿਸ ਦੀ ਕਥਾ ਅਕਥ ਹੈ (ਬਿਆਨ ਤੋਂ ਬਾਹਰ ਹੈ) ਗੁਰੂ ਦੀ ਬਾਣੀ ਦੁਆਰਾ ਆਦਰ ਦਿੰਦਾ ਰਹਿੰਦਾ ਹੈ (ਸਿਫਤਿ ਸਾਲਾਹ ਵਿਚ ਲੱਗਾ ਰਹਿੰਦਾ ਹੈ)। ੩।

੧੫. ਅਫੁਰ ਅਵਸਥਾ ਵਿਚ ਹਰੀ ਜੋਗੀ ਬੈਠਾ ਹੈ।

੧੬. ਨਾ ਉਹ ਇਸਤ੍ਰੀ ਹੈ, ਨਾ ਪੁਰਸ਼ ਹੈ, ਕੋਈ ਕੀ ਦੱਸੇ ਕਿ ਉਹ ਕੈਸਾ ਹੈ ?

੧੭. ਪਰ ਉਸ ਨੇ ਤਿੰਨੇ ਲੋਕ ਭਾਵ ਸਾਰੀ ਸ੍ਰਿਸ਼ਟੀ ਵਿਚ ਆਪਣੀ ਜੋਤ ਰਖੀ ਹੈ ਤੇ ਉਸ ਸ੍ਰਿਸ਼ਟੀ ਵਿਚ ਧਿਆਨ ਲਾਈ ਰਖਦਾ ਹੈ (ਸਭ ਦੀ ਸਾਰ ਲੈਂਦਾ ਹੈ)।

੧੮. ਦੇਵਤੇ, ਮਨੁੱਖ ਅਤੇ ਮਹਾਨ ਜੋਗੀ ਉਸੇ ਸੱਚੇ ਪ੍ਰਭੂ ਦੀ ਸ਼ਰਨ ਹਨ। ੪।

੧੯. ਉਹ ਪ੍ਰਭੂ ਅਨੰਦ ਦਾ ਸੋਮਾਂ ਹੈ ਅਤੇ ਨਿਮਾਣਿਆਂ ਦਾ ਆਸਰਾ ਹੈ।

੨੦. ਗੁਰਮੁਖ ਲੋਕ ਭਗਤੀ ਦੁਆਰਾ ਸਹਜ ਵਿਚ ਅਪੜ ਕੇ ਉਸ ਦਾ ਵਿਚਾਰ ਕਰਦੇ ਹਨ।

੨੧. ਉਹ ਪ੍ਰਭੂ ਭਗਤੀ ਨੂੰ ਪਿਆਰ ਕਰਨ ਵਾਲਾ ਹੈ ਅਤੇ ਡਰ ਨੂੰ ਨਾਸ਼ ਕਰਨ ਵਾਲਾ ਹੈ।

੨੨. ਹਉਮੈ ਨੂੰ ਮਾਰ ਕੇ ਗੁਰਮੁਖ ਉਸ ਦੇ ਰਸਤੇ ਤੇ ਕਦਮ ਰਖਦਾ ਹੈ ਤੇ ਉਸ ਨੂੰ ਮਿਲ ਪੈਂਦਾ ਹੈ। ੫।

੨੩. (ਦੂਜੇ ਪਾਸੇ ਦੰਭੀ ਕਰਮਕਾਂਡੀ) ਅਨੇਕ ਧਰਮ ਕਰਮ ਦੇ ਯਤਨ ਕਰਦੇ ਹਨ ਪਰ ਫਿਰ ਵੀ ਉਨ੍ਹਾਂ ਨੂੰ ਮੌਤ ਵਿਆਪਦੀ ਹੈ।

੨੪. ਉਹ ਮਰਨ ਦਾ (ਜਨਮ ਮਰਨ ਦਾ) ਲੇਖ ਲਿਖ ਕੇ ਹੀ ਸੰਸਾਰ ਮੰਡਲ ਵਿਚ ਆਏ ਹਨ।

੨੫. ਦੰਭੀ ਜੀਵ ਜੀਵਨ ਨੂੰ ਦੁਚਿਤੇਪਨ ਵਿਚ ਗਵਾ ਲੈਂਦਾ ਹੈ।

੨੬. ਉਹ ਆਪਣੇ ਅਸਲ ਸਰੂਪ ਨੂੰ ਨਹੀਂ ਜਾਣਦਾ ਅਤੇ ਭਟਕ ਭਟਕ ਕੇ ਦੁੱਖੀ ਹੁੰਦਾ ਹੈ। ੬।

੨੭. ਜੋ ਮਨੁੱਖ ਇਕ ਪ੍ਰਭੂ ਨੂੰ ਹੀ ਬਿਆਨ ਕਰਦਾ, ਪੜ੍ਹਦਾ ਤੇ ਸੁਣਦਾ ਹੈ,

੨੮. ਉਸ ਦਾ ਧਰਮ ਧੀਰਜ ਹੋ ਜਾਂਦਾ ਹੈ, ਕਿਉਂਕਿ ਉਸ ਦੀ ਟੇਕ ਧਰਤੀ ਨੂੰ ਆਸਰਾ ਦੇਣ ਵਾਲਾ ਪ੍ਰਭੂ ਹੈ ।

੨੯. ਜਤ, ਸਤ ਤੇ ਸੰਜਮ ਨੂੰ ਉਹ ਪੁਰਸ਼ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ,

੩੦. ਜੇ ਉਸ ਦਾ ਮਨ ਚੌਥੇ ਪਦ ਵਿਚ ਪਤੀਜ ਜਾਵੇ । ੭ ।

੩੧. ਜੋ ਸੱਚੇ ਪ੍ਰਭੂ ਦੁਆਰਾ ਪਵਿੱਤਰ ਹੋਏ ਹਨ ਉਨ੍ਹਾਂ ਨੂੰ ਮੁੜ ਮੈਲ ਨਹੀਂ ਲਗਦੀ ।

੩੨. ਗੁਰੂ ਦੀ ਬਾਣੀ ਦੁਆਰਾ ਉਨ੍ਹਾਂ ਦਾ ਭਰਮ ਤੇ ਡਰ ਨਾਸ਼ ਹੁੰਦਾ ਹੈ ।

੩੩. ਜੋ ਪ੍ਰਭੂ ਸੁਹਣੇ ਰੂਪ ਵਾਲਾ ਹੈ, ਸਭ ਦਾ ਆਦਿ ਹੈ ਅਤੇ ਉਪਮਾ ਤੋਂ ਪਰੇ ਹੈ,

੩੪. ਨਾਨਕ ਉਸ ਸੱਚ ਸਰੂਪ ਦੀ ਯਾਚਨਾ ਕਰਦਾ ਹੈ । ੮ । ੧ ।

## ੨

੧. ਸਹਜਿ ਮਿਲੈ ਮਿਲਿਆ ਪਰਵਾਣੁ ।
੨. ਨਾ ਤਿਸੁ ਮਰਣੁ ਨ ਆਵਣੁ ਜਾਣੁ ।
੩. ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ।
੪. ਜਹ ਦੇਖਾ ਤਹ ਅਵਰੁ ਨ ਕੋਇ । ੧ ।
੫. ਗੁਰਮੁਖਿ ਭਗਤਿ ਸਹਜ ਘਰੁ ਪਾਈਐ ।
੬. ਬਿਨੁ ਗੁਰ ਭੇਟੇ ਮਰਿ ਆਈਐ ਜਾਈਐ । ੧ । ਰਹਾਉ ।
੭. ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ।
੮. ਅਕਥੁ ਕਥਾਵੈ ਸਬਦਿ ਮਿਲਾਵੈ ।
੯. ਹਰਿ ਕੇ ਲੋਗ ਅਵਰ ਨਹੀ ਕਾਰਾ ।
੧੦. ਸਾਚਉ ਠਾਕੁਰੁ ਸਾਚੁ ਪਿਆਰਾ । ੨ ।
੧੧. ਤਨ ਮਹਿ ਮਨੂਆ ਮਨ ਮਹਿ ਸਾਚਾ ।
੧੨. ਸੋ ਸਾਚਾ ਮਿਲਿ ਸਾਚੇ ਰਾਚਾ ।
੧੩. ਸੇਵਕੁ ਪ੍ਰਭ ਕੈ ਲਾਗੈ ਪਾਇ ।
੧੪. ਸਤਿਗੁਰੁ ਪੂਰਾ ਮਿਲੈ ਮਿਲਾਇ । ੩ ।
੧੫. ਆਪਿ ਦਿਖਾਵੈ ਆਪੇ ਦੇਖੈ ।
੧੬. ਹਠਿ ਨ ਪਤੀਜੈ ਨਾ ਬਹੁ ਭੇਖੈ ।
੧੭. ਘੜਿ ਭਾਂਡੇ ਜਿਨਿ ਅੰਮ੍ਰਿਤੁ ਪਾਇਆ ।
੧੮. ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ । ੪ ।
੧੯. ਪੜਿ ਪੜਿ ਭੂਲਹਿ ਚੋਟਾ ਖਾਹਿ ।

੨੦. ਬਹੁਤੁ ਸਿਆਣਪ ਆਵਹਿ ਜਾਹਿ ।
੨੧. ਨਾਮੁ ਜਪੈ ਭਉ ਭੋਜਨੁ ਖਾਇ ।
੨੨. ਗੁਰਮੁਖਿ ਸੇਵਕ ਰਹੇ ਸਮਾਇ । ੫ ।
੨੩. ਪੂਜਿ ਸਿਲਾ ਤੀਰਥ ਬਨਵਾਸਾ ।
੨੪. ਭਰਮਤ ਡੋਲਤ ਭਏ ਉਦਾਸਾ ।
੨੫. ਮਨਿ ਮੈਲੈ ਸੂਚਾ ਕਿਉ ਹੋਇ ।
੨੬. ਸਾਚਿ ਮਿਲੈ ਪਾਵੈ ਪਤਿ ਸੋਇ । ੬ ।
੨੭. ਆਚਾਰਾ ਵੀਚਾਰੁ ਸਰੀਰਿ ।
੨੮. ਆਦਿ ਜੁਗਾਦਿ ਸਹਜਿ ਮਨੁ ਧੀਰਿ ।
੨੯. ਪਲ ਪੰਕਜ ਮਹਿ ਕੋਟਿ ਉਧਾਰੇ ।
੩੦. ਕਰਿ ਕਿਰਪਾ ਗੁਰੁ ਮੇਲਿ ਪਿਆਰੇ । ੭ ।
੩੧. ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ।
੩੨. ਤੁਧੁ ਬਿਨੁ ਦੂਜਾ ਮੈ ਕੋ ਨਾਹੀ ।
੩੩. ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ।
੩੪. ਨਾਨਕ ਸਹਜਿ ਭਾਇ ਗੁਣ ਗਾਇ । ੮ । ੨ ।

## ਪਦ-ਅਰਥ

**ਸਹਜਿ**—ਸਹਜ ਅਵਸਥਾ ਵਿਚ ਅਪੜ ਕੇ; **ਸਹਜ ਘਰੁ**—ਸਹਜ ਦੀ ਅਵਸਥਾ; **ਭਾਂਡੇ**—ਸਰੀਰ (ਜੀਵ); **ਅੰਮ੍ਰਿਤੁ**—ਨਾਮ ਅੰਮ੍ਰਿਤ; **ਸਿਲਾ**—ਪੱਥਰ ਦੀ ਮੂਰਤੀ; **ਭਰਮਤ ਡੋਲਤ**—ਭਉਂਦੇ ਭਟਕਦੇ; **ਪਲ ਪੰਕਜ**—ਅੱਖ ਦੇ ਪਲਕਾਰੇ ਵਿਚ; **ਸਹਜਿ ਭਾਇ**—ਸਹਜ ਭਾਵਨਾ ਨਾਲ, ਕੁਦਰਤੀ ਪ੍ਰੇਮ ਭਾਵਨਾ ਨਾਲ।

## ਟੀਕਾ

੧. ਜੋ ਸਹਜ ਅਵਸਥਾ ਵਿਚ ਅਪੜ ਕੇ ਪ੍ਰਭੂ ਨੂੰ ਮਿਲਦਾ ਹੈ, ਉਹ ਹੀ ਅਸਲ ਮਿਲਿਆ ਮੰਨਿਆ ਜਾਂਦਾ ਹੈ।
੨. ਐਸਾ ਮਨੁੱਖ ਫਿਰ ਮਰਦਾ ਨਹੀਂ, ਉਸ ਦਾ ਆਵਾਗਵਨ ਹੀ ਮੁੱਕ ਜਾਂਦਾ ਹੈ।
੩. ਮਾਲਕ ਪ੍ਰਭੂ ਵਿਚ ਉਹ ਭਗਤ (ਸਹਜ ਅਵਸਥਾ ਵਾਲਾ) ਟਿਕਦਾ ਹੈ ਅਤੇ ਉਸ ਭਗਤ ਵਿਚ ਪ੍ਰਭੂ ਪ੍ਰਗਟ ਹੋ ਜਾਂਦਾ ਹੈ।
੪. ਉਹ ਜਿਧਰ ਵੀ ਵੇਖਦਾ ਹੈ ਉਸ ਨੂੰ (ਪ੍ਰਭੂ ਹੀ ਦਿਸਦਾ ਹੈ), ਹੋਰ ਕੋਈ ਨਹੀਂ ਦਿਸਦਾ । ੧ ।

੫. ਗੁਰੂ ਦੁਆਰਾ ਭਗਤੀ ਨਾਲ ਸਹਜ ਅਵਸਥਾ ਪਾਈਦੀ ਹੈ।

੬. ਗੁਰੂ ਦੇ ਮਿਲਾਪ ਤੋਂ ਬਿਨਾਂ ਆਵਾਗਵਨ ਬਣਿਆ ਰਹਿੰਦਾ ਹੈ। ੧। ਰਹਾਉ।

੭. ਮੈਂ ਉਸ ਨੂੰ ਗੁਰੂ ਧਾਰਨ ਕਰਾਂ ਜੋ ਸੱਚਾ ਪ੍ਰਭੂ ਹਿਰਦੇ ਵਿਚ ਦ੍ਰਿੜ੍ਹ ਕਰਾ ਦੇਵੇ,

੮. ਜੋ ਅਕਥ (ਨਾ ਬਿਆਨ ਹੋਣ ਵਾਲੇ) ਪ੍ਰਭੂ ਨੂੰ ਸਮਝਾ ਦੇਵੇ ਅਤੇ ਸ਼ਬਦ ਦੁਆਰਾ ਪ੍ਰਭੂ ਨਾਲ ਜੋੜ ਦੇਵੇ।

੯. ਹਰੀ ਦੇ ਭਗਤ ਨੂੰ (ਨਾਮ ਤੋਂ ਬਿਨਾਂ) ਹੋਰ ਕੋਈ ਕੰਮ ਨਹੀਂ।

੧੦. ਉਸ ਦਾ ਮਾਲਕ ਪ੍ਰਭੂ ਸੱਚਾ ਹੈ, ਇਸ ਲਈ ਉਸ ਨੂੰ ਸੱਚ ਹੀ ਪਿਆਰਾ ਲਗਦਾ ਹੈ। ੨।

੧੧. ਜਿਸ ਦਾ ਮਨ ਸਰੀਰ ਦੇ ਅੰਦਰ ਰਹਿੰਦਾ ਹੈ, ਜਿਸ ਦੇ ਮਨ ਦੀਆਂ ਵਾਸ਼ਨਾਵਾਂ ਅੰਦਰ ਹੀ ਮੁਕ ਜਾਂਦੀਆਂ ਹਨ, ਉਸ ਦੇ ਮਨ ਵਿਚ ਪ੍ਰਭੂ ਵਸਦਾ ਹੈ।

੧੨. ਉਹ ਸੱਚਾ ਹੈ ਕਿਉਂਕਿ ਸੱਚੇ ਹਰੀ ਨਾਲ ਰਚ ਗਇਆ ਹੈ (ਮਸਤ ਹੈ)।

੧੩. ਉਹ ਸੇਵਕ ਪ੍ਰਭੂ ਦੀ ਚਰਨੀਂ ਲਗਦਾ ਹੈ।

੧੪. ਉਸ ਨੂੰ ਪੂਰਾ ਸਤਿਗੁਰੂ ਆਪ ਮਿਲਦਾ ਹੈ ਅਤੇ ਹਰੀ ਨਾਲ ਮਿਲਾ ਦਿੰਦਾ ਹੈ। ੩।

੧੫. ਪ੍ਰਭੂ ਆਪ ਹੀ ਸੇਵਕ ਦੀ ਆਤਮਕ ਹਾਲਤ ਨੂੰ ਵੇਖਦਾ ਹੈ (ਪੈਛਾਣਦਾ ਹੈ) ਤੇ ਮੁੜ ਆਪ ਹੀ ਉਸ ਨੂੰ ਆਪਣੇ ਸਰੂਪ ਦਾ ਦਰਸ਼ਨ ਕਰਾ ਦਿੰਦਾ ਹੈ।

੧੬. ਪਰ ਉਹ ਹਠ ਦੀ ਕਮਾਈ ਜਾਂ ਭੇਖਾਂ ਦੇ ਧਾਰਨ ਨਾਲ ਪ੍ਰਸੰਨ ਨਹੀਂ ਹੁੰਦਾ।

੧੭. ਜਿਸ ਪ੍ਰਭੂ ਨੇ ਜੀਵ ਭਾਂਡੇ ਬਣਾ ਕੇ ਉਨ੍ਹਾਂ ਵਿਚੋਂ ਕਿਸੇ ਦੇ ਅੰਦਰ ਅੰਮ੍ਰਿਤ ਨਾਮ ਰਖਿਆ ਹੈ।

੧੮. ਉਸ ਦਾ ਮਨ ਪ੍ਰੇਮਾ ਭਗਤੀ ਨਾਲ ਪਤੀਜਦਾ ਹੈ। ੪।

੧੯. ਕਈ ਮਨੁੱਖ (ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਵੀ ਭੁਲੇ ਫਿਰਦੇ ਹਨ ਤੇ ਦੁੱਖ ਸਹਿੰਦੇ ਹਨ।

੨੦. ਬਹੁਤ ਚਤੁਰਾਈਆਂ ਵੀ ਕਰਦੇ ਹਨ, ਪਰ ਜੰਮਦੇ ਮਰਦੇ ਹੀ ਰਹਿੰਦੇ ਹਨ।

੨੧. (ਸੇਵਕ ਉਹ ਹੈ ਜੋ) ਨਾਮ ਜਪਦਾ ਹੈ ਅਤੇ ਪ੍ਰਭੂ ਡਰ ਦਾ ਖਾਣਾ ਖਾਂਦਾ ਹੈ।

੨੨. ਅਜਿਹੇ ਸੇਵਕ ਗੁਰੂ ਦੁਆਰਾ ਪ੍ਰਭੂ ਵਿਚ ਲੀਨ ਹੋ ਜਾਂਦ ਹਨ। ੫।

੨੩. ਕਈ ਪੱਥਰ ਦੀਆਂ ਮੂਰਤੀਆਂ ਪੂਜਦੇ ਹਨ, ਤੀਰਥਾਂ ਤੇ ਜੰਗਲਾਂ ਵਿਚ ਵਸਦੇ ਹਨ।

੨੪. ਉਦਾਸੀ ਤਿਆਗੀ ਹੋ ਕੇ ਭੌਂਦੇ ਫਿਰਦੇ ਹਨ।

੨੫. (ਪਰ) ਜਿਸ ਦਾ ਮਨ ਮੈਲਾ ਹੈ ਉਹ ਸੁੱਚਾ ਕਿਵੇਂ ਹੋ ਸਕਦਾ ਹੈ?

੨੬. ਜੋ ਸੱਚ ਵਿਚ ਜੁੜਦਾ ਹੈ ਉਹੋ ਹੀ ਮਾਨ ਪਾਉਂਦਾ ਹੈ । ੬ ।
੨੭. (ਉਹ ਸਤਿਗੁਰੂ) ਜੋ ਸਰੀਰ (ਜੀਵਨ) ਵਿਚ ਵਿਚਾਰਵਾਨ ਅਤੇ ਕਰਣੀ ਵਾਲਾ ਹੈ,
੨੮. ਜਿਸ ਦਾ ਮਨ ਸਦਾ ਤੋਂ ਸਹਜ ਤੇ ਅਡੋਲਤਾ ਵਿਚ ਹੈ,
੨੯. ਜੋ ਕਮਲ ਨੈਨਾ ਦੇ ਇਕ ਪਲਕਾਰੇ ਨਾਲ ਕਰੋੜਾਂ ਨੂੰ ਤਾਰ ਦਿੰਦਾ ਹੈ,
੩੦. ਹੇ ਪਿਆਰੇ ਪ੍ਰਭੂ, ਮੈਨੂੰ ਉਹ ਗੁਰੂ ਮੇਲ ਦੇ । ੭ ।
੩੧. ਹੇ ਪ੍ਰਭੂ, ਮੈਂ ਕਿਸ ਹੋਰ ਨੂੰ ਅੱਗੇ (ਸਾਹਮਣੇ) ਰੱਖ ਕੇ ਤੇਰੀ ਉਪਮਾ ਕਰਾਂ ?
੩੨. ਤੇਰੇ ਬਿਨਾਂ ਤਾਂ ਮੈਨੂੰ ਕੋਈ ਹੋਰ ਦਿਸਦਾ ਹੀ ਨਹੀਂ ਹੈ ।
੩੩. ਜਿਵੇਂ ਤੈਨੂੰ ਭਾਉਂਦਾ ਹੈ ਮੈਨੂੰ ਆਪਣੀ ਰਜ਼ਾ ਵਿਚ ਰੱਖ ।
੩੪. (ਨਾਨਕ, ਮਿਹਰ ਮੰਗ ਕਿ) ਮੈਂ ਸਹਜ ਭਾਵਨਾ ਨਾਲ ਹਰੀ ਦੇ ਗੁਣ ਗਾਂਦਾ ਰਹਾਂ । ੮ । ੨ ।

## ਧਨਾਸਰੀ ਮਹਲਾ ੧

### ਛੰਤ

### ੧

੧. ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ।
੨. ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ।
੩. ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ।
੪. ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀ ਧਰਾ ।
੫. ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ।
੬. ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ । ੧ ।
੭. ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ।
੮. ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ।
੯. ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ।
੧੦. ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ।
੧੧. ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ।

੧੨. ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ।੨।

੧੩. ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ।

੧੪. ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ।

੧੫. ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ।

੧੬. ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ।

੧੭. ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ।

੧੮. ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ।੩।

੧੯. ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ।

੨੦. ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ।

੨੧. ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ।

੨੨. ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ।

੨੩. ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ।

੨੪. ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ।੪।੧।

## ਪਦ-ਅਰਥ

**ਥਾਨੁ ਤੀਰਥੁ**—ਤੀਰਥ ਅਸਥਾਨ; **ਦਸ ਪੁਰਬ**—ਦਸ ਪੁਰਬੀਆਂ (ਪਵਿਤਰ ਦਿਹਾੜੇ) ਜਦੋਂ ਤੀਰਥ ਇਸ਼ਨਾਨ ਕੀਤਾ ਹੋਇਆ ਚੰਗਾ ਮੰਨਿਆ ਹੋਇਆ ਹੈ, ਇਹ ਹਨ : ਅੱਠੋਂ, ਚੌਧੋਂ, ਮਸਿਆ, ਸੰਗਰਾਂਦ, ਪੂਰਨਮਾਸ਼ੀ, ਉਤਰਾਇਣ, ਦਖਣਾਇਣ, ਦਯਾਤਿਪਤ, ਚੰਨ ਤੇ ਸੂਰਜ ਗ੍ਰਹਿਣ; **ਦਸਾਹਰਾ**—ਜੇਠ ਸੁਦੀ ਦਸਮੀ, ਜਦੋਂ ਦਸ ਪਾਪਾਂ ਦੇ ਹਰਨ ਵਾਲੀ ਗੰਗਾ ਦਾ ਜਨਮ ਹੋਇਆ ਮੰਨਦੇ ਹਨ; **ਜਾਚਉ**—ਮੰਗਦਾ ਹਾਂ; **ਧਰਣੀ ਧਰਾ**—ਧਰਤੀ ਦੇ ਕਾਇਮ ਕਰਨ ਵਾਲਾ, ਪ੍ਰਭੂ; **ਦਾਰੂ**—ਦਵਾਈ; **ਬੇਣੀ**—ਤ੍ਰਿਬੇਣੀ; **ਸਤ ਸਤੇ**—ਸੱਚੇ ਤੋਂ ਸੱਚਾ; **ਸਾਖੀਐ**—ਸਿਖਿਆ ਤੋਂ; **ਅੰਮ੍ਰਿਤ ਭਾਖੀ**—ਅੰਮ੍ਰਿਤ ਬਾਣੀ ਆਖੀ ਹੈ; **ਕੂਚ ਕਰਹਿ**—ਚਲੇ ਜਾਂਦੇ ਹਨ; **ਆਵਹਿ**—ਜੰਮਦੇ ਹਨ; **ਬਿਖੁ ਲਾਦੇ**—ਜ਼ਹਿਰ (ਪਾਪਾਂ) ਨਾਲ ਭਰੇ ਹੋਏ; **ਮਾਂਜੈ**—ਸ਼ੁਧ ਕਰੇ ।

## ਟੀਕਾ

੧. ਮੈਂ ਵੀ ਤੀਰਥ ਉਤੇ ਇਸ਼ਨਾਨ ਨੂੰ ਜਾਂਦਾ ਹਾਂ, ਪਰ ਮੇਰਾ ਇਹ ਤੀਰਥ ਹਰੀ ਦਾ ਨਾਮ ਹੈ ।

੨. ਸ਼ਬਦ ਦਾ ਵਿਚਾਰ ਵੀ ਤੀਰਥ ਹੈ, 'ਜਿਸ ਕਰਕੇ ਅੰਦਰ ਪ੍ਰਭੂ ਦੀ ਸੋਝੀ ਹੁੰਦੀ ਹੈ।

੩. ਗੁਰੂ ਦਾ ਦਿੱਤਾ ਗਿਆਨ ਸੱਚਾ ਤੀਰਥ ਅਸਥਾਨ ਹੈ—ਇਹੋ 'ਦਸ ਪੁਰਬੀਆਂ ਹੈ ਅਤੇ ਇਹੋ ਦਸ ਪਾਪ ਦੂਰ ਕਰਨ ਵਾਲਾ ਦਸਹਰਾ (ਗੰਗਾ ਦਾ ਜਨਮ ਦਿਨ) ਹੈ।

੪. ਮੈਂ ਸਦਾ ਪ੍ਰਭੂ ਦਾ ਨਾਮ ਹੀ ਮੰਗਦਾ ਹਾਂ, ਹੇ ਧਰਤੀ ਦੇ ਸਹਾਰੇ ਪ੍ਰਭੂ, ਮੈਨੂੰ ਨਾਮ ਦਾਨ ਦੇਹ।

੫. ਸੰਸਾਰ ਰੋਗੀ ਹੈ, ਨਾਮ ਹੀ ਰੋਗਾਂ ਦੀ ਦਵਾਈ ਹੈ, ਸੱਚੇ ਨਾਮ ਤੋਂ ਬਿਨਾਂ ਪਾਪਾਂ ਦੀ ਮੈਲ ਲਗਦੀ ਹੈ।

੬. ਗੁਰੂ ਦਾ ਸ਼ਬਦ ਸਦੀਵੀ ਚਾਨਣ ਹੈ ਅਤੇ ਸਦਾ ਜਾਰੀ ਰਹਿਣ ਵਾਲਾ ਸੱਚਾ ਤੀਰਥ ਹੈ, ਇਹ ਹੀ ਤੀਰਥ ਇਸ਼ਨਾਨ ਹੈ। ੧।

੭. ਸੱਚ ਵਿਚ ਰਹਿਆਂ ਮੈਲ ਨਹੀਂ ਲਗਦੀ, ਫਿਰ ਤੀਰਥਾਂ ਤੇ ਜਾ ਕੇ ਮੈਲ ਧੋਣ ਦੀ ਲੋੜ ਨਹੀਂ ਪੈਂਦੀ।

੮. ਜੇ ਗੁਣਾਂ ਦਾ ਹਾਰ ਪਰੋ ਕੇ ਗਲੇ ਪਾ ਲਈਏ ਤਾਂ ਫਿਰ ਕਿਸ ਗੱਲੋਂ ਰੋਣਾ ਹੋਇਆ, ਫਿਰ ਕਿਸ ਗੱਲ ਦਾ ਅਫ਼ਸੋਸ ਕਰਨਾ ਹੋਇਆ, ਅਫ਼ਸੋਸ ਤਾਂ ਬੁਰਾਈ ਦਾ ਕਰੀਦਾ ਹੈ।

੯. ਜੋ ਮਨੁੱਖ ਵਿਚਾਰ ਦੁਆਰਾ ਆਪੇ ਨੂੰ ਮਾਰ ਲੈਂਦਾ ਹੈ, ਉਹ ਆਪ ਤਰਦਾ ਹੈ, ਹੋਰਾਂ ਨੂੰ ਤਾਰਦਾ ਹੈ ਅਤੇ ਮੁੜ ਮੁੜ ਕੇ ਜਨਮ ਵਿਚ ਨਹੀਂ ਆਉਂਦਾ।

੧੦. ਉਹ ਆਪ ਪਾਰਸ ਬਣ ਜਾਂਦਾ ਹੈ, ਪਰਮ ਧਿਆਨੀ ਹੁੰਦਾ ਹੈ; ਉਹ ਸੱਚਾ ਪੁਰਸ਼ ਹੈ ਤੇ ਸੱਚੇ ਪ੍ਰਭੂ ਨੂੰ ਪਸੰਦ ਹੈ।

੧੧. ਇਸ ਨੂੰ ਸਦਾ ਅਨੰਦ ਹੁੰਦਾ ਹੈ, ਸੱਚੀ ਖੁਸ਼ੀ ਮਿਲਦੀ ਹੈ ਅਤੇ ਇਸ ਤੋਂ ਦੁਖ ਪਾਪ ਦੂਰ ਹੁੰਦੇ ਹਨ।

੧੨. ਜਿਸ ਨੂੰ ਗੁਰੂ ਨੇ ਰਸਤਾ ਦਿਖਾਇਆ ਹੈ ਉਸ ਨੂੰ ਸੱਚਾ ਨਾਮ ਮਿਲਦਾ ਹੈ; ਸੱਚ ਨੂੰ ਮਨ ਵਿਚ ਧਾਰਨ ਕਰਨ ਨਾਲ ਉਸ ਨੂੰ ਮੈਲ ਨਹੀਂ ਲਗਦੀ। ੨।

੧੩. ਹਰੀ ਮਿਤਰ ਦੀ ਸੰਗਤ ਦਾ ਮਿਲਣਾ ਹੀ ਸੱਚਾ ਇਸ਼ਨਾਨ ਹੈ।

੧੪. ਜੋ ਸ਼ਬਦ ਦੁਆਰਾ ਪ੍ਰਭੂ ਦਾ ਢਾਢੀ ਹੋ ਕੇ ਉਸ ਦੀ ਉਸਤਤ ਗਾਇਨ ਕਰਦਾ ਹੈ, ਉਹ ਸੁਹਣਾ ਹੋ ਜਾਂਦਾ ਹੈ।

੧੫. ਜੋ ਸਤਿਗੁਰੂ ਨੂੰ ਮੰਨ ਕੇ ਸੱਚੇ ਦੀ ਸਿਫ਼ਤ ਸਾਲਾਹ ਕਰਦਾ ਹੈ, ਉਸ ਨੂੰ ਪੁੰਨ ਦਾਨ ਤੇ ਦਇਆ ਵਾਲੀ ਬੁੱਧੀ ਮਿਲਦੀ ਹੈ।

੧੬. ਜੋ ਪਤੀ-ਪ੍ਰਭੂ ਦੀ ਸੰਗਤ ਵਿਚ ਰਹਿ ਕੇ ਉਸ ਨੂੰ ਚੰਗਾ ਲਗਣ ਲਗ ਜਾਂਦਾ ਹੈ ਉਹ ਸਹਜ ਵਿਚ ਆਤਮਕ ਇਸ਼ਨਾਨ ਕਰਦਾ ਹੈ, ਉਸ ਨੂੰ ਮਾਨੋਂ ਸੁੱਚੇ ਤੋਂ ਸੁੱਚਾ ਤ੍ਰਿਬੇਣੀ ਦੇ ਸੰਗਮ ਦਾ ਇਸ਼ਨਾਨ ਮਿਲ ਜਾਂਦਾ ਹੈ।

੧੭. ਜੋ ਇਕ ਸੱਚੇ ਪ੍ਰਭੂ ਨੂੰ ਸਿਮਰਦਾ ਹੈ, ਉਸ ਨੂੰ ਉਹ ਰੋਜ਼ ਦਾਤਾਂ ਦਿੰਦਾ ਹੈ ਤੇ ਅਗ੍ਹਾਂ ਹੋਰ ਹੋਰ ਦਿੰਦਾ ਹੈ।

੧੮. ਮੁਕਤੀ ਹਰੀ ਮਿਤਰ ਅਤੇ ਸੰਤਾਂ ਦੀ ਸੰਗਤ ਵਿਚੋਂ ਮਿਲਦੀ ਹੈ ਪ੍ਰਭੂ ਆਪ ਹੀ ਕਿਰਪਾ ਕਰ ਕੇ ਐਸੀ ਸੰਗਤ ਦਾ ਮਿਲਾਪ ਦਿੰਦਾ ਹੈ। ੩।

੧੯. ਹੇ ਪ੍ਰਭੂ, ਕਹਿਣ ਨੂੰ ਤਾਂ ਹਰ ਕੋਈ ਤੈਨੂੰ ਵੱਡਾ ਵੱਡਾ ਕਹਿੰਦਾ ਹੈ ਪਰ ਤੂੰ ਕਿਤਨਾ ਵੱਡਾ ਹੈਂ, ਕੌਣ ਕਹਿ ਸਕਦਾ ਹੈ?

੨੦. ਮੈਂ ਮੂਰਖ ਹਾਂ, ਨੀਚ ਤੇ ਅਗਿਆਨੀ ਹਾਂ, ਗੁਰੂ ਦੇ ਉਪਦੇਸ਼ ਦੁਆਰਾ ਹੀ (ਤੇਰੀ ਕੁਝ ਉਪਮਾ) ਸਮਝ ਸਕਦਾ ਹਾਂ।

੨੧. ਗੁਰੂ ਦੀ ਸਿਖਿਆ ਸੱਚ ਹੈ, ਇਹ ਬਾਣੀ ਗੁਰੂ ਨੇ ਭਾਖੀ (ਆਖੀ) ਹੈ; ਉਸ ਬਾਣੀ ਨਾਲ ਮੇਰਾ ਮਨ ਪਤੀਜ ਗਇਆ ਹੈ।

੨੨. ਮਨੁੱਖ ਜ਼ਹਿਰ (ਪਾਪਾਂ) ਨਾਲ ਲਦੇ ਹੋਏ ਆਉਂਦੇ (ਜੰਮਦੇ) ਹਨ ਤੇ ਉਵੇਂ ਹੀ ਚਲੇ ਜਾਂਦੇ ਹਨ, ਪਰ ਸੱਚੇ ਸ਼ਬਦ ਰਾਹੀਂ ਜਿਨ੍ਹਾਂ ਨੂੰ ਮੇਰਾ ਗੁਰੂ ਮਿਲਦਾ ਹੈ ਉਨ੍ਹਾਂ ਦਾ ਆਵਾਗਵਨ ਮੁਕਦਾ ਹੈ।

੨੩. ਹਰੀ ਦੇ (ਬੇਅੰਤ ਗੁਣ) ਆਖਣ ਨਾਲ ਮੁਕਦੇ ਨਹੀਂ, ਇਸ ਲਈ ਭਗਤੀ ਦੇ ਭੰਡਾਰਾਂ ਦਾ ਵੀ ਕੋਈ ਅੰਤ ਨਹੀਂ, ਉਹ ਤਾਂ ਹਰ ਥਾਂ ਵਿਆਪਕ ਹੋ ਰਹਿਆ ਹੈ (ਉਸ ਨੂੰ ਹਰ ਥਾਂ ਵੇਖਿਆ ਜਾ ਸਕਦਾ ਹੈ)।

੨੪. (ਨਾਨਕ), ਜੋ ਮਨੁੱਖ ਉਸ ਦੇ ਸਾਹਮਣੇ ਖੜਾ ਹੋ ਕੇ ਸੱਚੀ ਅਰਦਾਸ ਕਰਦਾ ਹੈ, ਮਨ ਨੂੰ ਸ਼ੁਧ ਕਰ ਲੈਂਦਾ ਹੈ ਤੇ ਇਸ ਤਰ੍ਹਾਂ ਸੱਚ ਰੂਪ ਹੋ ਜਾਂਦਾ ਹੈ। ੪। ੧।

## ੨

**੧. ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ।**

**੨. ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ।**

**੩. ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ।**

**੪. ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ।**

**੫. ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ।**

**੬. ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ। ੧।**

੭. ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ
੮. ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ।
੯. ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ।
੧੦. ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ।
੧੧. ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ ਅੰਤਿ ਸਖਾਈ ।
੧੨. ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ।੨।
੧੩. ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ।
੧੪. ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ।
੧੫. ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ।
੧੬. ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ।
੧੭. ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ।
੧੮. ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ । ੩ ।
੧੯. ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ।
੨੦. ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ।
੨੧. ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ ।
੨੨. ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ।
੨੩. ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ।
੨੪. ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ । ੪ ।
੨੫. ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ।
੨੬. ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ।
੨੭. ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਣਾ ।
੨੮. ਦੀਨਾਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ।
੨੯. ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ।
੩੦. ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ।੫।੨।

## ਪਦ-ਅਰਥ

**ਨਾਇ**—ਨਾਮ ਦੁਆਰਾ; **ਸਿਰਜੀ**—ਬਣਾਈ; **ਗੋਈ**—ਨਾਸ਼ ਕੀਤੀ; **ਪਰਵਾਣਾ**—ਹੁਕਮ; **ਅਗਮ**—ਜਿਸ ਤਕ ਪਹੁੰਚ ਨਾ ਹੋਵੇ; **ਅਗੋਚਰ**—ਜੋ ਮਨ ਬਾਣੀ

ਤੋਂ ਪਰੇ ਹੈ; **ਨਾਈ**—ਵਡਿਆਈ, ਸਿਫਤ ਸਾਲਾਹ, ਨਾਮ; **ਸਰਿ**—ਬਰਾਬਰ; **ਨਿਬੇੜੁ**—ਫੈਸਲਾ, ਖਾਤਮਾ; **ਚੁਕਾਇਸੀ**—ਦੂਰ ਕਰ ਦੇਵੇਗਾ; **ਉਪਾਏ**—ਪੈਦਾ ਕਰਦਾ ਹੈ; **ਸਮਾਏ**—ਮਿਲਾ ਲੈਂਦਾ ਹੈ; **ਸਖਾਈ**—ਸਾਥੀ; **ਅਲਖ**—ਸਮਝ ਨਾ ਆਉਣ ਵਾਲਾ; **ਸਿਰੰਦਿਆ**—ਪੈਦਾ ਕਰਨ ਵਾਲਾ; **ਵਾਦ**—ਝਗੜਾ; **ਬੇਲੀ**—ਮਿੱਤਰ; **ਬਿਖ**—ਜ਼ਹਿਰ (ਮਾਇਆ); **ਦਰਵਾਰਿ**—ਦਰਬਾਰ ਵਿਚ; **ਸੁਹਾਇਆ**—ਸੁਹਣੇ ਲਗਦੇ ਹਨ; **ਅੰਮ੍ਰਿਤ ਬਾਣਿ**—ਅੰਮ੍ਰਿਤ ਬਾਣੀ; **ਰਸਨ**—ਜੀਭ; **ਤਿਸਾਏ**—ਪਿਆਸੇ; **ਵਿਕਾਣੇ**—ਵਿਕੇ ਹੋਏ; **ਅਮਰਾਪਦੁ**—ਅਮਰ ਪਦਵੀ; **ਆਥਿ**—ਮਾਇਆ; **ਚਵਾਈ**—ਬੋਲਦਾ ਹਾਂ; **ਨਿਰੰਜਨੁ**—ਮਾਇਆ ਤੋਂ ਨਿਰਲੇਪ।

## ਟੀਕਾ

੧. ਮੈਂ ਤੇਰੇ ਨਾਮ ਦੁਆਰਾ ਜੀਂਦਾ ਹਾਂ, ਇਸ ਤੰਰ੍ਹਾਂ ਮੇਰੇ ਮਨ ਵਿਚ ਆਨੰਦ ਹੁੰਦਾ ਹੈ।

੨. ਸੱਚੇ ਪ੍ਰਭੂ ਦਾ ਨਾਮ ਸੱਚਾ ਹੈ, ਮੇਰਾ ਗੋਬਿੰਦ (ਧਰਤੀ ਦਾ ਮਾਲਕ) ਗੁਣਾਂ ਵਾਲਾ ਹੈ।

੩. ਗੁਰੂ ਦਾ ਗਿਆਨ ਵੀ ਇਹ ਦਸਦਾ ਹੈ ਕਿ ਪ੍ਰਭੂ ਸਿਰਜਣਹਾਰ ਜਿਸਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਜੋ ਨਾਸ਼ ਵੀ ਕਰਦਾ ਹੈ, ਬੇਅੰਤ ਹੈ।

੪. ਉਸ ਦਾ ਸੱਦਾ, ਜੋ ਉਹ ਆਪਣੇ ਹੁਕਮ ਨਾਲ ਭੇਜੇ, ਉਸ ਨੂੰ ਕੋਈ ਮੋੜ ਨਹੀਂ ਸਕਦਾ।

੫. ਉਹ ਆਪੇ ਸ੍ਰਿਸ਼ਟੀ ਪੈਦਾ ਕਰ ਕੇ ਉਸ ਦੀ ਸੰਭਾਲ ਕਰਦਾ ਹੈ; ਹਰ ਇਕ ਦੇ ਸਿਰ ਤੇ ਉਸ ਦਾ ਹੁਕਮ ਲਿਖਿਆ ਹੋਇਆ ਹੈ, ਉਹ ਆਪ ਹੀ ਉਚੀ ਸੁਰਤ ਦੇ ਕੇ ਸਮਝਾਉਂਦਾ ਹੈ।

੬. (ਨਾਨਕ) ਮਾਲਕ ਪ੍ਰਭੂ ਤਕ ਪਹੁੰਚ ਨਹੀਂ ਹੈ, ਉਹ ਮਨ ਬਾਣੀ ਤੋਂ ਪਰੇ ਹੈ; ਮੈਂ ਉਸ ਸੱਚੀ ਵਡਿਆਈ (ਨਾਮ) ਦੁਆਰਾ ਜੀਂਦਾ ਹਾਂ। ੧।

੭. ਹੇ ਪ੍ਰਭੂ, ਤੇਰੇ ਬਰਾਬਰ ਹੋਰ ਕੋਈ ਨਹੀਂ ਹੈ ਕਿਉਂਕਿ ਜੋ ਕੋਈ ਵੀ ਜਗਤ ਵਿਚ ਆਇਆ ਹੈ, ਚਲਾ ਜਾਏਗਾ।

੮. ਉਸ ਦੇ ਹੁਕਮ ਦੁਆਰਾ ਜਨਮ ਮਰਨ ਦਾ ਗੇੜ ਨਿਬੜ ਜਾਂਦਾ ਹੈ (ਖਤਮ ਹੋ ਜਾਂਦਾ ਹੈ) ਜਦੋਂ (ਗੁਰੂ) ਭਰਮ ਦੂਰ ਕਰਦਾ ਹੈ।

੯. ਗੁਰੂ ਭਰਮ (ਭਟਕਣਾ) ਦੂਰ ਕਰਦਾ ਹੈ, ਅਕਥ ਪ੍ਰਭੂ ਦੀ ਸੋਝੀ ਦਿੰਦਾ ਹੈ ਅਤੇ ਜੀਵ ਸੱਚ ਰੂਪ ਹੋ ਕੇ ਸੱਚ-ਪ੍ਰਭੂ ਵਿਚ ਮਿਲਦਾ ਹੈ।

੧੦. (ਉਸ ਜੀਵ ਨੂੰ ਸਮਝ ਪੈ ਜਾਂਦੀ ਹੈ ਕਿ) ਪ੍ਰਭੂ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ, ਉਸਨੂੰ ਉਸ ਦੇ

ਹੁਕਮ ਵਿਚ ਚਲਕੇ ਹੀ ਹੁਕਮ ਦੀ ਸੂਝ ਹੋਈ ਹੈ ("ਹੁਕਮੁ ਵਿਸਮਾਦੁ ਹੁਕਮਿ ਪਛਾਣੈ")।

੧੧. ਹੇ ਪ੍ਰਭੂ, ਉਸ ਨੇ ਤੇਰੀ ਸੱਚੀ ਵਡਿਆਈ ਗੁਰੂ ਤੋਂ ਪਾਈ ਹੈ ਅਤੇ ਤੂੰ ਉਸ ਦੇ ਮਨ ਵਿਚ ਵਸਕੇ ਅੰਤ ਤੀਕ ਉਸ ਦਾ ਸਾਥੀ ਬਣਿਆ ਹੈਂ।

੧੨. (ਨਾਨਕ, ਪ੍ਰਭੂ ਤੋਂ ਬਿਨਾਂ) ਹੋਰ ਦੂਜਾ ਕੋਈ ਮਾਲਕ ਨਹੀਂ ਹੈ; ਹੇ ਹਰੀ, ਤੇਰੇ ਨਾਮ ਦੁਆਰਾ ਤੇਰੀ ਵਡਿਆਈ ਪਤਾ ਲਗਦੀ ਹੈ। ੨।

੧੩. ਹੇ ਪ੍ਰਭੂ, ਤੂੰ ਸਦਾ ਸਥਿਰ ਸਿਰਜਣਹਾਰ ਹੈਂ; ਤੂੰ ਸਮਝ ਨਾ ਆਉਣ ਵਾਲਾ ਹੈਂ, ਤੂੰ ਪੈਦਾ ਕਰਨ ਵਾਲਾ ਹੈਂ।

੧੪. ਮਾਲਕ ਇਕੋ ਹੈ, ਪਰ ਉਸ ਨੇ (ਜੀਵਨ) ਰਸਤੇ ਦੋ ਕਰ ਦਿੱਤੇ ਹਨ (ਇਕ ਮਾਇਆ ਦਾ ਤੇ ਦੂਜਾ ਰੱਬ ਦਾ); ਇਸ ਤਰ੍ਹਾਂ ਪਰਸਪਰ ਟੱਕਰ ਨਾਲ ਝਗੜੇ ਵਧਦੇ ਹਨ।

੧੫. ਉਸ ਨੇ ਆਪ ਹੀ ਦੋਵੇਂ ਰਸਤੇ ਬਣਾਏ ਹਨ; ਸਾਰੇ ਜੀਵ ਆਪਣੇ ਹੁਕਮ ਵਿਚ ਤੋਰੇ ਹਨ, ਸਾਰਾ ਸੰਸਾਰ ਆਵਾਗਵਨ ਵਿਚ ਹੈ।

੧੬. ਨਾਮ ਤੋਂ ਬਿਨਾਂ ਮਨੁੱਖ ਦਾ ਕੋਈ ਸਾਥੀ ਨਹੀਂ ਹੈ ਪਰ ਤਾਂ ਵੀ ਸੰਸਾਰੀਆ ਨੇ ਸਿਰ ਤੇ ਜ਼ਹਿਰ (ਪਾਪ) ਲਦੀ ਹੋਈ ਹੈ।

੧੭. ਜੀਵ ਪ੍ਰਭੂ ਦੇ ਹੁਕਮ ਵਿਚ ਜੰਮਦਾ ਹੈ ਪਰ ਉਸਦੇ ਹੁਕਮ ਨੂੰ ਨਹੀਂ ਜਾਣਦਾ, ਹੁਕਮ ਵਿਚ ਤੋਰ ਕੇ ਪ੍ਰਭੂ ਜੀਵ ਨੂੰ ਸੰਵਾਰਣਹਾਰ ਹੈ।

੧੮. (ਨਾਨਕ) ਮਾਲਕ ਪ੍ਰਭੂ ਸੱਚਾ ਸਿਰਜਣਹਾਰ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ। ੩।

੧੯. ਭਗਤ ਪ੍ਰਭੂ ਦੇ ਦਰਬਾਰ ਵਿਚ ਸੋਭਾ ਪਾਉਂਦੇ ਹਨ; ਉਹ ਸ਼ਬਦ ਦੁਆਰਾ ਸੁਹਣੇ ਲਗਦੇ ਹਨ।

੨੦. ਉਹ ਅੰਮ੍ਰਿਤ ਬਾਣੀ ਬੋਲਦੇ ਹਨ ਅਤੇ (ਬਾਣੀ ਨਾਲ) ਜੀਭ ਨੂੰ ਰਸ ਵਾਲੀ ਬਣਾਂਦੇ ਹਨ।

੨੧. ਉਹ ਨਾਮ ਦੇ ਪਿਆਸੇ ਨਾਮ ਦੁਆਰਾ ਜੀਭ ਨੂੰ ਰਸੀਲੀ ਕਰ ਲੈਂਦੇ ਹਨ, ਉਹ ਗੁਰੂ ਦੇ ਸ਼ਬਦ ਤੋਂ ਵਿਕੇ ਹੋਏ ਹਨ।

੨੨. ਹੇ ਪ੍ਰਭੂ, ਜੋ ਤੈਨੂੰ ਚੰਗੇ ਲਗੇ ਉਹ ਪਾਰਸ ਗੁਰੂ ਨੂੰ ਮਿਲਕੇ ਪਾਰਸ ਹੋ ਗਏ।

੨੩. ਜਿਸਨੇ ਆਪਾ ਮਾਰਿਆ ਹੈ, ਉਸ ਨੂੰ ਅਟਲ ਪਦਵੀ ਮਿਲੀ ਹੈ; ਪਰ ਐਸਾ ਕੋਈ ਵਿਰਲਾ ਹੀ ਗਿਆਨ ਦਾ ਵਿਚਾਰ ਕਰਨ ਵਾਲਾ ਹੁੰਦਾ ਹੈ।

੨੪. (ਨਾਨਕ) ਭਗਤ ਸੱਚੇ ਪ੍ਰਭੂ ਦੇ ਦਰ ਤੇ ਸ਼ੋਭਾ ਪਾਉਂਦੇ ਹਨ; ਉਹ ਸੱਚੇ ਨਾਮ ਦੇ ਵਪਾਰੀ ਹਨ। ੪।

੨੫. ਮੈਂ ਮਾਇਆ ਦਾ ਭੁੱਖਾ ਹਾਂ, ਫਿਰ ਕਿਸ ਤਰ੍ਹਾਂ ਮੈਂ ਪ੍ਰਭੂ ਦੀ ਦਰਗਾਹ ਵਿਚ ਜਾਂਵਾਗਾ ?

੨੬. ਮੈਂ ਸਤਿਗੁਰੂ ਨੂੰ ਜਾ ਕੇ ਪੁਛਦਾ ਹਾਂ ਅਤੇ (ਉਸ ਦੇ ਦਸੇ ਅਨੁਸਾਰ) ਨਾਮ ਦਾ ਸਿਮਰਨ ਕਰਦਾ ਹਾਂ।

੨੭. ਸੱਚੇ ਨਾਮ ਦਾ ਮੈਂ ਹੁਣ ਸਿਮਰਨ ਕਰਦਾ ਹਾਂ, ਸੱਚੇ (ਪ੍ਰਭੂ) ਨੂੰ ਮੂੰਹ ਤੋਂ ਉਚਾਰਦਾ ਹਾਂ, ਗੁਰੂ ਦੁਆਰਾ ਸੱਚ ਨੂੰ ਪਛਾਣਦਾ ਹਾਂ।

੨੮. ਮੈਂ ਦਿਨ ਰਾਤ ਉਸ ਦਾ ਨਾਮ ਸਿਮਰਦਾ ਹਾਂ ਜੋ ਸਾਰਿਆਂ ਦਾ ਆਸਰਾ ਹੈ, ਦਇਆ ਕਰਨ ਵਾਲਾ ਹੈ ਅਤੇ ਮਾਇਆ ਤੋਂ ਨਿਰਲੇਪ ਹੈ।

੨੯. (ਇਹ ਨਾਮ ਸਿਮਰਨ ਦੀ) ਕਮਾਈ ਅਤੇ ਕਾਰ ਹਰੀ ਨੇ ਦਰਗਾਹੋਂ ਹੁਕਮ ਕੀਤੀ ਹੈ, ਇਸ ਤਰ੍ਹਾਂ ਆਪਾ ਭਾਵ ਮਿਟਦਾ ਹੈ ਅਤੇ ਮਨ ਜਿਤਿਆ ਜਾਂਦਾ ਹੈ।

੩੦. (ਨਾਨਕ) ਨਾਮ ਅਤਿਅੰਤ ਰਸਦਾਇਕ ਤੇ ਮਿੱਠਾ ਹੈ; ਨਾਮ ਨੇ ਮਾਇਆ ਦੀ ਪਿਆਸ ਮੁਕਾ ਦਿੱਤੀ ਹੈ।੫।੨।

## ੩

੧. ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ।
੨. ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ।
੩. ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ।
੪. ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ।
੫. ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ।
੬. ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ।੧।
੭. ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ।
੮. ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ।
੯. ਹਰਿਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ।
੧੦. ਨਿਜਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ।
੧੧. ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ।
੧੨. ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ।੨।
੧੩. ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ।
੧੪. ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ।
੧੫. ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ।

੧੬. ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ।
੧੭. ਪ੍ਰਭੁ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ।
੧੮. ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ।੩।
੧੯. ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ।
੨੦. ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ।
੨੧. ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ।
੨੨. ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ।
੨੩. ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾਧਨ ਮਹਲੁ ਨ ਪਾਏ ।
੨੪. ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ । ੪ ।
੨੫. ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ।
੨੬. ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ।
੨੭. ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ।
੨੮. ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ।
੨੯. ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ।
੩੦. ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ।੫।੩।

## ਪਦ-ਅਰਥ

**ਮੂਠੜੀਏ**—ਠਗੀ ਹੋਈਏ, ਮੋਹੀ ਹੋਈਏ; **ਖਬਰਿ**—ਪਤਾ; **ਪੁਰਬਿ**—ਪਿਛਲੇ ਕਰਮਾਂ ਅਨੁਸਾਰ; **ਅਚਾਰਿ**—ਉਚੀ ਰਹਿਣੀ ਵਾਲੀ; **ਆਕ**—ਅੱਕ ਦਾ ਬੂਟਾ; **ਪੁੰਨਿਆ**—ਪੂਰੇ ਹੋ ਗਏ; **ਦੋਹਾਗਣਿ**—ਛੱਡੀ ਹੋਈ, ਰੰਡੀ; **ਬੂਡੀ**—ਡੁਬੀ ਹੋਈ; **ਘਾਲਿਓ**—ਉਜਾੜ ਦਿੱਤਾ; **ਸਰਸੀ**—ਅਨੰਦ ਪ੍ਰਸੰਨ ਹੋ ਕੇ; **ਧਨ**—ਇਸਤ੍ਰੀ; **ਨਾਹ**—ਪਤੀ; **ਰਸ**—ਚਉ ਨਾਲ; **ਰੰਗੇਤੀ**—ਰੰਗੀ ਹੋਈ; **ਵੈਣ**—ਬਚਨ; **ਚਵੇ**—ਬੋਲੇ; **ਅਲਾਵੈ**—ਬੋਲੇ; **ਵਿਧਣ**—ਧਨੀ ਤੋਂ ਬਿਨਾਂ, ਪਤੀ ਤੋਂ ਬਿਨਾਂ, ਨਿਖਸਮੀ, ਦੁਖੀ; **ਫਾਹੀ ਫਾਥੀ**—ਬੰਧਨਾਂ ਵਿਚ ਫਸੀ ਹੋਈ; **ਭਾਇ ਭਗਤਿ**—ਭਗਤੀ ਭਾਵ ਕਰਕੇ; **ਰਲੀਆਲਾ**—ਪ੍ਰੇਮ-ਰਲੀਆਂ ਦਾ ਘਰ; **ਵਿਗਾਸੀ**—ਖਿੜ ਗਈ; **ਰਾਵਾਸੀ**—ਮਾਣਿਆ ।

## ਟੀਕਾ

੧. ਹੇ ਵਿਸ਼ਿਆਂ ਵਿਚ ਮੋਹੀਏ, ਪਤੀ ਤੇਰੇ ਨਾਲ ਹੈ, ਪਰ ਤੈਨੂੰ ਪਤਾ ਹੀ ਨਹੀਂ ਲਗਾ ।

੨. ਤੇਰੇ ਪਿਛਲੇ ਕਮਾਏ ਕਰਮਾਂ ਅਨੁਸਾਰ, ਤੇਰੇ ਮੱਥੇ ਤੇ ਲੇਖ ਹੀ ਅਸਾ ਲਿਖਆ ਸੀ (ਕਿ ਤੂੰ ਪਤੀ ਨੂੰ ਪਛਾਣ ਨਾ ਸਕੇਂ)।

੩. ਪਿਛਲੇ ਕੀਤੇ ਕਰਮਾਂ ਅਨੁਸਾਰ ਮਿਲਿਆ ਲੇਖ ਮਿਟ ਨਹੀਂ ਸਕਦਾ; (ਕਿਸੇ ਨੂੰ ਪਤਾ ਨਹੀਂ ਲਗਦਾ ਕਿ ਅਗੋਂ ਕੀ ਹੋਵੇਗਾ ?)

੪. ਜੋ ਜੀਵ-ਇਸਤ੍ਰੀ ਨਾ ਗੁਣਾਂ ਵਾਲੀ ਹੈ ਤੇ ਨਾ ਉਚੇ ਆਚਰਣ ਵਾਲੀ ਅਤੇ ਨਾ ਭਗਤੀ ਵਿਚ ਲਗੀ ਹੈ, ਉਹ ਮੁੜ ਮੁੜ ਆਪਣੇ ਔਗੁਣਾਂ ਦੇ ਕਾਰਣ ਰੋਵੇਗੀ।

੫. ਦੌਲਤ ਅਤੇ ਜੋਬਨ (ਸੁੰਦਰ ਜਵਾਨੀ) ਅੱਕ ਦੇ ਬੂਟੇ ਦੀ ਛਾਂ ਵਾਂਗ ਹਨ; ਜਦੋਂ (ਜੀਵ) ਬੁੱਢਾ ਹੋ ਜਾਂਦਾ ਹੈ ਤੇ ਮੌਤ ਦਾ ਦਿਨ ਪਹੁੰਚ ਜਾਂਦਾ ਹੈ ਤਾਂ ਦੌਲਤ ਤੇ ਧਨ ਛੱਡ ਕੇ ਟੁਰ ਜਾਂਦਾ ਹੈ।

੬. (ਨਾਨਕ), ਜੀਵ-ਇਸਤ੍ਰੀ ਨਾਮ ਹੀਣ ਹੋਣ ਕਰ ਕੇ ਰੰਡੀ ਰਹਿ ਜਾਂਦੀ ਹੈ, ਪਤੀ ਨੇ ਛੱਡ ਦਿੱਤੀ ਹੈ, ਝੂਠ ਵਿਚ ਲਗਣ ਕਰਕੇ ਉਸ ਤੋਂ ਵਿਛੜੀ ਹੈ।੧।

੭. ਹੇ ਡੁਬੀ ਹੋਈਏ, ਤੂੰ ਘਰ ਨੂੰ ਉਜਾੜ ਦਿੱਤਾ ਹੈ, ਅਜੇ ਵੀ ਗੁਰੂ ਦੇ ਆਸ਼ੇ ਅਨੁਸਾਰ ਚਲ।

੮. ਪ੍ਰਭੂ ਦੇ ਸੱਚੇ ਨਾਮ ਦਾ ਸਿਮਰਨ ਕਰਕੇ ਤੂੰ ਸੁਖ ਵਿਚ ਵਾਸਾ ਲਵੇਂਗੀ।

੯. ਜੋ ਜੀਵ-ਇਸਤ੍ਰੀ ਨਾਮ ਧਿਆਂਦੀ ਹੈ ਉਹ ਸੁਖ ਪਾਂਦੀ ਹੈ, ਪੇਕੇ ਘਰ (ਦੁਨੀਆਂ) ਦਾ ਰਹਿਣਾ ਥੋੜ੍ਹੇ ਚਿਰ ਦਾ ਹੈ।

੧੦. (ਪਰ) ਜੇ ਉਹ ਆਪਣੇ ਸਰੂਪ ਵਿਚ ਜਾ ਕੇ ਟਿਕ ਜਾਏ ਤਾਂ ਉਸ ਨੂੰ ਸੱਚਾ ਪ੍ਰਭੂ ਪ੍ਰਾਪਤ ਹੁੰਦਾ ਹੈ।

੧੧. ਭਗਤੀ ਬਿਨਾਂ ਉਸ ਘਰ ਵਿਚ (ਆਪਣੇ ਸਰੂਪ ਵਿਚ) ਵਾਸਾ ਨਹੀਂ ਮਿਲਦਾ, ਸੁਣੋ ਸਾਰੇ ਲੋਕੋ।

੧੨. (ਨਾਨਕ), ਜੀਵ-ਇਸਤ੍ਰੀ ਅਨੰਦ ਹੋ ਕੇ ਤਾਂ ਪਤੀ ਨੂੰ ਪ੍ਰਾਪਤ ਕਰਦੀ ਹੈ ਜੇ ਸੱਚੇ ਨਾਮ ਵਿਚ ਰਚ ਜਾਏ।੨।

੧੩. ਜੇ ਜੀਵ-ਇਸਤ੍ਰੀ ਨੂੰ ਪ੍ਰਭੂ ਪਤੀ ਚੰਗਾ ਲਗੇ, ਤਾਂ ਪ੍ਰਭੂ ਨੂੰ ਉਹ ਪਿਆਰੀ ਲਗਦੀ ਹੈ।

੧੪. ਉਹ ਪਤੀ ਪ੍ਰੀਤਮ ਦੇ ਰੰਗ ਵਿਚ ਰੰਗੀ ਹੋਈ ਗੁਰੂ ਦੇ ਸ਼ਬਦ ਰਾਹੀਂ ਵਿਚਾਰਵਾਨ ਹੋ ਜਾਂਦੀ ਹੈ।

੧੫. ਜੋ ਗੁਰੂ ਸ਼ਬਦ ਦੁਆਰਾ ਵਿਚਾਰਵਾਨ ਹੋਈ ਹੈ, ਉਹ ਪਤੀ ਪ੍ਰਭੂ ਨੂੰ ਪਿਆਰੀ ਲਗਦੀ ਹੈ ਅਤੇ ਨਿਉਂ ਕੇ, ਨਿਰਮਾਣ ਹੋ ਕੇ ਭਗਤੀ ਕਰਦੀ ਹੈ।

੧੬. ਪ੍ਰਭੂ-ਪ੍ਰੀਤਮ ਉਸ ਦੇ ਅੰਦਰੋਂ ਮਾਇਆ ਦਾ ਪਿਆਰ ਸਾੜ ਦਿੰਦਾ ਹੈ ਅਤੇ ਉਹ ਮੁੜ ਪ੍ਰਭੂ ਦੇ ਪ੍ਰੇਮ ਰਸ ਵਿਚ ਮਿਲਾਪ ਦਾ ਆਨੰਦ ਮਾਣਦੀ ਹੈ।

੧੭. ਉਹ ਸੱਚੇ ਪ੍ਰਭੂ ਦੇ ਪ੍ਰੇਮ ਵਿਚ ਰੰਗੀ ਪਈ ਹੁੰਦੀ ਹੈ ਅਤੇ ਆਪਣੇ ਮਨ ਨੂੰ ਮਾਰ ਕੇ ਸੁਹਣੀ ਬਣਦੀ ਹੈ।

੧੮. (ਨਾਨਕ), ਉਹ ਸੁਹਾਗਣ ਸੱਚ ਵਿਚ ਰਹਿੰਦੀ ਹੈ, ਉਹ ਪ੍ਰਭੂ ਦੀ ਪਿਆਰੀ ਪ੍ਰਭੂ ਨਾਲ ਪ੍ਰੀਤ ਕਰਦੀ ਹੈ । ੩ ।

੧੯. ਪਤੀ ਦੇ ਘਰ ਵਿਚ ਇਸਤ੍ਰੀ ਸੋਭਾ ਪਾਂਦੀ ਹੈ ਜੋ ਪਤੀ ਦੀ ਪ੍ਰਸੰਨਤਾ ਪ੍ਰਾਪਤ ਕਰ ਚੁਕੀ ਹੋਵੇ ।

੨੦. (ਪਰ ਜੋ ਅੰਦਰੋਂ ਸੱਖਣੀ) ਝੂਠੇ ਬੋਲ ਬੋਲੇ, ਉਹ ਕਿਸੇ ਕੰਮ ਨਹੀਂ ਆਉਂਦੇ ।

੨੧. ਝੂਠੇ ਬੋਲੇ ਬਚਨ ਕਿਸੇ ਕੰਮ ਨਹੀਂ ਆਉਂਦੇ, ਨਾ ਹੀ ਪਤੀ ਨੂੰ ਅੱਖੀਂ ਵੇਖੇਗੀ।

੨੨. ਔਗੁਣਾਂ ਵਾਲੀ ਜੀਵ-ਇਸਤ੍ਰੀ ਨੂੰ ਪਤੀ-ਪ੍ਰਭੂ ਭੁਲਾ ਦਿੰਦਾ ਹੈ ਅਤੇ ਉਸ ਦੀ ਰਾਤ (ਉਮਰ ਰੂਪੀ) ਨਿਖਸਮੀ (ਦੁਖੀ) ਲੰਘਦੀ ਹੈ ।

੨੩. ਜੋ ਜੀਵ ਇਸਤ੍ਰੀ ਗੁਰ ਸ਼ਬਦ ਨੂੰ ਮਨ ਵਿਚ ਵਸਾਂਦੀ ਨਹੀਂ ਅਤੇ ਬੰਧਨਾਂ ਵਿਚ ਫਸੀ ਹੈ, ਉਹ ਪਤੀ ਦਾ ਘਰ ਨਹੀਂ ਪਾ ਸਕਦੀ ।

੨੪. (ਨਾਨਕ), ਜੋ ਜੀਵ-ਇਸਤ੍ਰੀ ਆਪਣੇ ਅਸਲ ਆਪੇ ਨੂੰ ਪਛਾਣ ਲੈਂਦੀ ਹੈ, ਉਹ ਗੁਰੂ ਦੁਆਰਾ ਪ੍ਰਭੂ ਵਿਚ ਸਮਾ ਜਾਂਦੀ ਹੈ । ੪ ।

੨੫. ਭਾਗਾਂ ਵਾਲੀ ਹੈ ਉਹ ਸੁਹਾਗਣ ਇਸਤ੍ਰੀ ਜਿਸ ਨੇ ਪਤੀ ਨੂੰ ਪਛਾਣਿਆ ਹੈ ।

੨੬. ਪਰ ਨਾਮ ਤੋਂ ਬਿਨਾਂ ਜੀਵ ਇਸਤ੍ਰੀ ਝੂਠੀ ਰਹਿੰਦੀ ਹੈ ਅਤੇ ਝੂਠ ਕਮਾਉਂਦੀ ਹੈ ।

੨੭. ਪ੍ਰਭੂ ਦੀ ਭਗਤੀ ਦੁਆਰਾ ਜੋ ਜੀਵ ਇਸਤ੍ਰੀ ਸੁਹਣੀ ਹੋ ਗਈ ਹੈ ਉਹ ਸੱਚੇ ਪ੍ਰਭੂ ਨੂੰ ਪਸੰਦ ਹੈ ਅਤੇ ਭਗਤੀ ਭਾਵ ਕਰ ਪ੍ਰਭੂ ਦੀ ਪ੍ਰੇਮਣ ਹੋ ਜਾਂਦੀ ਹੈ।

੨੮. ਪ੍ਰਭੂ-ਪਤੀ (ਪ੍ਰੇਮ ਦੀਆਂ) ਰੰਗ ਰਲੀਆਂ ਮਾਨਣ ਵਾਲਾ ਹੈ, ਨਵ-ਜੋਬਨ ਵਾਲਾ ਹੈ, ਪ੍ਰੇਮ ਵਿਚ ਰੰਗੀ ਹੋਈ ਜੀਵ ਇਸਤ੍ਰੀ ਨੂੰ ਮਾਣਦਾ ਹੈ ।

੨੯. ਜੋ ਜੀਵ-ਇਸਤ੍ਰੀ ਗੁਰ ਸ਼ਬਦ ਦੁਆਰਾ ਖਿੜ ਗਈ ਹੈ, ਉਸ ਨੇ ਪਤੀ ਨੂੰ ਮਾਣਿਆ ਹੈ ਅਤੇ ਗੁਣਾਂ ਦੇ ਪੈਦਾ ਕਰਨ ਵਾਲੇ ਹਰੀ ਨੂੰ ਪ੍ਰਾਪਤ ਕਰ ਲਇਆ ਹੈ ।

੩੦. (ਨਾਨਕ), ਉਸ ਜੀਵ ਇਸਤ੍ਰੀ ਨੂੰ ਸੱਚ ਰੂਪ ਵਡਿਆਈ ਪ੍ਰਾਪਤ ਹੁੰਦੀ ਹੈ ਅਤੇ ਉਹ ਪਤੀ ਦੇ ਘਰ ਵਿਚ ਸ਼ੋਭਾ ਪਾਂਦੀ ਹੈ । ੫ । ੩ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ।

## ਰਾਗੁ ਤਿਲੰਗ ਮਹਲਾ ੧

## ਚਉਪਦੇ

੧

੧. ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ।
੨. ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ । ੧ ।
੩. ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ।
੪. ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ । ੧ । ਰਹਾਉ ।
੫. ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ।
੬. ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ । ੨ ।
੭. ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ।
੮. ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ।੩।
੯. ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ ।
੧੦. ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ । ੪ । ੧ ।

### ਪਦ-ਅਰਥ

**ਯਕ**—ਇਕ; **ਅਰਜ**—ਬੇਨਤੀ; **ਗੁਫਤਮ**—ਮੈਂ ਕੀਤੀ ਹੈ; **ਪੇਸਿ**—ਪਾਸ, ਅਗੇ; **ਤੋ**—ਤੇਰੇ; **ਦਰ ਗੋਸ ਕੁਨ**—ਕੰਨ ਵਿਚ ਕਰ, ਕੰਨ ਲਾ ਕੇ ਸੁਣ; **ਹਕਾ**—ਸੱਚਾ; **ਕਬੀਰ**—ਵਡਾ; **ਕਰੀਮ**—ਦਇਆਲੂ; **ਬੇਐਬ**—ਨੁਕਸ ਤੋਂ ਰਹਿਤ;

**ਪਰਵਦਗਾਰ**—ਪਾਲਣਹਾਰ; **ਮੁਕਾਮੇ ਫਾਨੀ**—ਨਾਸਵਾਨ ਥਾਂ; **ਤਹਕੀਕ**—ਸੱਚ; **ਦਾਨੀ**—ਜਾਣ; **ਮਮ**—ਮੇਰੇ; **ਸਰ ਮੂਇ**—ਸਿਰ ਦੇ ਵਾਲ; **ਅਜਰਾਈਲ**—ਮੌਤ ਦਾ ਫ਼ਰਿਸ਼ਤਾ; **ਗਿਰਫ਼ਤਹ**—ਫੜੇ ਹੋਏ ਹਨ; **ਦਿਲ**—ਹੇ ਮਨ; **ਹੇਚਿ ਨ**—ਕੁਝ ਭੀ ਨਹੀਂ; **ਦਾਨੀ**—ਤੂੰ ਸਮਝਦਾ; **ਜਨ**—ਇਸਤ੍ਰੀ; **ਪਿਸਰ**—ਪੁੱਤਰ; **ਪਦਰ**—ਪਿਤਾ; **ਬਿਰਾਦਰਾਂ**—ਭਾਈ; **ਕਸ**—ਕੋਈ ਭੀ; **ਨੇਸ**—ਨੇਸਤ, ਨਹੀਂ ਹੈ; **ਦਸਤੰਗੀਰ**—ਸਹਾਈ; **ਆਖਿਰ**—ਅੰਤ ਨੂੰ; **ਬਿਅਫਤਮ**—ਡਿਗ ਪਇਆ, ਢੱਠ ਗਇਆ; **ਕਸ**—ਕੋਈ; **ਨਦਾਰਦ**—ਬਚਾ ਨਹੀਂ ਸਕਦਾ; **ਸਵਦ**—ਹੋ ਜਾਂਦਾ ਹੈ; **ਤਕਬੀਰ**—ਦੱਬਣ ਦੇ ਵੇਲੇ ਪੜ੍ਹੀ ਨਿਮਾਜ਼; **ਸਬਰੋਜ਼**—ਦਿਨ ਰਾਤ; **ਗਸਤਮ**—ਫਿਰਦਾ ਹਾਂ; **ਦਰ ਹਵਾ**—ਲਾਲਚ ਵਿਚ; **ਕਰਦੇਮ**—ਕਰਦਾ ਹਾਂ; **ਬਦੀ ਖਿਆਲ**—ਬੁਰਾਈ ਦਾ ਧਿਆਨ; **ਗਾਹੇ**—ਕਦੇ; **ਨੇਕੀ ਕਾਰ**—ਨੇਕੀ ਦਾ ਕੰਮ; **ਮਮਈਂ ਚਿਨੀ ਅਹਵਾਲ**—ਮੇਰਾ ਇਹੋ ਜਿਹਾ ਹਾਲ ਰਹਿਆ ਹੈ; **ਬਦਬਖ਼ਤ**—ਅਭਾਗਾ; **ਹਮਚੁ**—ਸਾਡੇ ਜਿਹਾ; **ਬਖੀਲ**—ਚੁਗਲਖ਼ੋਰ; **ਗਾਫਿਲ**—ਲਾਪਰਵਾਰ; **ਬੇਨਜਰ**—ਨਿਲੱਜ; **ਬੇਬਾਕ**—ਨਿਡਰ; **ਬੁਗੋਯਦ**—ਕਹਿੰਦਾ ਹਾਂ; **ਜਨੁ**—ਦਾਸ; **ਤੁਰਾ**—ਤੈਨੂੰ; **ਚਾਕਰਾਂ**—ਦਾਸਾਂ; **ਪਾਖਾਕ**—ਚਰਨ ਧੂੜੀ।

## ਟੀਕਾ

੧. ਹੇ ਕਰਤਾਰ ਮੈਂ ਤੇਰੇ ਪਾਸ ਇਕ ਬੇਨਤੀ ਕੀਤੀ ਹੈ, ਇਸ ਨੂੰ ਕੰਨ ਲਾ ਕੇ ਸੁਣ।

੨. ਤੂੰ ਸੱਚਾ ਹੈਂ, ਵਡਾ ਹੈਂ, ਦਇਆਲੂ ਹੈਂ, ਨੁਕਸ ਤੋਂ ਰਹਤ ਹੈਂ ਅਤੇ ਪਾਲਣਹਾਰ ਹੈਂ। ੧।

੩. ਹੇ ਮੇਰੇ ਮਨ, ਦੁਨੀਆਂ ਨਾਸਵਾਨ ਥਾਂ ਹੈ, ਇਹ ਗੱਲ ਤੂੰ ਸੱਚ ਕਰਕੇ ਜਾਣ।

੪. ਮੇਰੇ ਸਿਰ ਦੇ ਵਾਲ ਮੌਤ ਦੇ ਫਰਿਸ਼ਤੇ, ਅਜ਼ਰਾਈਲ, ਨੇ ਫੜੇ ਹੋਏ ਹਨ; ਪਰ ਹੇ ਮਨ, ਤੂੰ ਕੁਝ ਨਹੀਂ ਸਮਝਦਾ। ੧। ਰਹਾਉ।

੫. ਇਸਤ੍ਰੀ, ਪੁਤਰ, ਪਿਤਾ, ਭਾਈ ਕੋਈ ਭੀ ਸਹਾਈ ਨਹੀਂ ਹੈ।

੬. ਜਦੋਂ ਆਖਰ ਮੈਂ ਡਿੱਗ ਪਇਆ, ਜਦੋਂ ਮੌਤ ਦਾ ਵੇਲਾ ਆ ਜਾਂਦਾ ਹੈ ਤਾਂ ਉਸ ਵੇਲੇ ਕੋਈ ਰੱਖ ਨਹੀਂ ਸਕਦਾ। ੨।

੭. ਦਿਨ ਰਾਤ ਮੈਂ ਲਾਲਚ ਵਿਚ ਫਿਰਦਾ ਰਹਿਆ ਤੇ ਬੁਰਾਈ ਸੋਚਦਾ ਰਹਿਆ।

੮. ਕਦੇ ਨੇਕੀ ਦਾ ਕੰਮ ਮੈਂ ਨਹੀਂ ਕੀਤਾ; ਮੇਰਾ ਇਹੋ ਜਿਹਾ ਹਾਲ ਰਹਿਆ ਹੈ।੩।

੯. ਮੇਰੇ ਜਿਹਾ ਅਭਾਗਾ, ਚੁਗਲਖੋਰ, ਲਾਪਰਵਾਹ, ਨਿਲੱਜ ਅਤੇ ਨਿਡੱਰ (ਕੌਣ ਹੋ ਸਕਦਾ ਹੈ) ?

੧੦. ਦਾਸ (ਨਾਨਕ) ਕਹਿੰਦਾ ਹੈ ਕਿ ਹੇ ਪ੍ਰਭੂ, ਮੈਂ ਤੇਰੇ ਦਾਸਾਂ ਦੇ ਚਰਨਾਂ ਦੀ ਧੂੜ ਮੰਗਦਾ ਹਾਂ। ੪। ੧।

## ੨

੧. ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ।

੨. ਮੈ ਦੇਵਾਨਾ ਭਇਆਤੀਤੁ ।

੩. ਕਰ ਕਾਸਾ ਦਰਸਨ ਕੀ ਭੂਖ ।

੪. ਮੈ ਦਰਿ ਮਾਗਉ ਨੀਤਾ ਨੀਤ । ੧ ।

੫. ਤਉ ਦਰਸਨ ਕੀ ਕਰਉ ਸਮਾਇ ।

੬. ਮੈ ਦਰਿ ਮਾਗਤੁ ਭੀਖਿਆ ਪਾਇ । ੧ । ਰਹਾਉ ।

੭. ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਨਾ ।

੮. ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ । ੨ ।

੯. ਘਿਅ ਪਟ ਭਾਂਡਾ ਕਹੈ ਨ ਕੋਇ ।

੧੦. ਐਸਾ ਭਗਤੁ ਵਰਨ ਮਹਿ ਹੋਇ ।

੧੧. ਤੇਰੈ ਨਾਮ ਨਿਵੇ ਰਹੇ ਲਿਵ ਲਾਇ ।

੧੨. ਨਾਨਕ ਤਿਨ ਦਰਿ ਭੀਖਿਆ ਪਾਇ । ੩ । ੧ । ੨ ।

## ਪਦ-ਅਰਥ

**ਭਉ**—ਡਰ; **ਭਾਂਗ**—ਭੰਗ (ਨਸ਼ਾ); **ਖਲੜੀ**—ਭੰਗ ਵਾਲੀ ਗੁਥੀ; **ਆਤੀਤੁ**—ਤਿਆਗੀ; **ਕਾਸਾ**—(ਮੰਗਤੇ ਦਾ) ਪਿਆਲਾ; **ਸਮਾਇ**—ਸਦਾਇ, ਸਦਾਅ, ਆਵਾਜ਼; **ਦਰਿ**—ਦਰਵਾਜ਼ੇ ਤੇ; **ਕੁਸਮ**—ਫੁਲ; **ਮਿਰਗਮੈ**—ਮਿਰਗ-ਮਦ, ਕਸਤੂਰੀ; **ਹਰਣਾ**—ਸੋਨਾ; **ਪਰਮਲੁ**—ਸੁਗੰਧੀ; **ਪਟ**—ਰੇਸ਼ਮ; **ਭਾਂਡਾ**—ਨਿੰਦਦਾ ਨਹੀਂ; **ਵਰਨ**—ਜ਼ਾਤ ।

## ਟੀਕਾ

੧. ਹੇ ਪ੍ਰਭੂ, ਮੇਰੇ ਲਈ ਤੇਰਾ ਡਰ ਭੰਗ (ਨਸ਼ਾ) ਹੈ, ਮੇਰਾ ਮਨ ਭੰਗ ਰਖਣ ਵਾਲੀ ਗੁੱਥੀ ਹੈ ।

੨. ਮੈਂ (ਇਸ ਤਰ੍ਹਾਂ ਦਾ) ਨਸ਼ਈ ਹੋ ਕੇ ਤਿਆਗੀ (ਅਤੀਤ) ਹੋ ਗਇਆ ਹਾਂ ।

੩. ਮੇਰੇ ਦੋਵੇਂ ਹੱਥ ਤੇਰੇ ਦਰ ਦੇ ਮੰਗਤੇ ਦਾ ਪਿਆਲਾ ਹਨ ਅਤੇ ਮੈਨੂੰ ਤੇਰੇ ਦਰਸ਼ਨ ਦੀ ਭੁੱਖ ਹੈ ।

੪. ਮੈਂ ਤੇਰੇ ਦਰਵਾਜ਼ੇ ਤੇ ਨਿਤ ਇਹੋ ਮੰਗਦਾ ਹਾਂ । ੧ ।

੫. ਮੈਂ ਤੇਰੇ ਦਰ ਤੇ ਦਰਸ਼ਨ ਦੀ ਸਦਾਅ ਕਰਦਾ ਹਾਂ ।

੬. ਮੈਂ ਮਾਂਗਤ ਨੂੰ ਆਂਪਣੇ ਦਰੋਂ ਇਹੋ ਭਿਖਿਆ ਪਾਓ । ੧ । ਰਹਾਉ ।

੭. ਕੇਸਰ, ਫੁਲ, ਕਸਤੂਰੀ ਅਤੇ ਸੋਨਾ ਸਾਰੇ ਸਰੀਰਾਂ ਤੇ ਚੜ੍ਹਦੇ ਹਨ (ਸਾਰੇ ਇਹ ਸ਼ੌਕ ਨਾਲ ਵਰਤਦੇ ਹਨ ਤੇ ਇਨ੍ਹਾਂ ਦੀ ਭਿੱਟ ਨਹੀਂ ਮੰਨਦੇ)।

੮. ਚੰਦਨ ਦੀ ਚੰਗਿਆਈ ਭੀ ਐਸੀ ਹੈ ਕਿ ਸਭ ਨੂੰ ਸੁਗੰਧਤ ਕਰ ਦਿੰਦੀ ਹੈ, ਇਹੋ ਵਡਿਆਈ ਤੇਰੇ ਭਗਤਾਂ ਦੀ ਹੈ। ੨।

੯. ਘਿਓ ਅਤੇ ਰੇਸ਼ਮ ਨੂੰ ਕੋਈ ਨਿੰਦਦਾ (ਭੰਡਦਾ) ਨਹੀਂ (ਘਿਓ ਅਤੇ ਰੇਸ਼ਮ ਸੁੱਚੇ ਸਮਝੇ ਜਾਂਦੇ ਹਨ)।

੧੦. ਇਹੋ ਹੀ ਹਾਲ ਤੇਰੇ ਭਗਤ ਦਾ ਹੈ ਭਾਵੇਂ ਉਹ ਕਿਸੇ ਜਾਤ ਵਿਚੋਂ ਹੋਵੇ।

੧੧. ਜੋ ਭਗਤ ਨੀਵੇਂ ਹੋ ਕੇ ਤੇਰੇ ਨਾਮ ਵਿਚ ਲਿਵ ਲਾਈ ਰਖਦੇ ਹਨ,

੧੨. (ਨਾਨਕ, ਆਖ ਕਿ) ਹੇ ਪ੍ਰਭੂ, ਮੈਨੂੰ ਉਨ੍ਹਾਂ ਦੇ ਦਰ ਤੇ ਲਿਜਾ ਕੇ ਭਿਖਿਆ ਪਾ। ੩। ੧। ੨।

## ੩

੧. ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ।

੨. ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ।੧।

੩. ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ।

੪. ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ।

੫. ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ। ੧। ਰਹਾਉ।

੬. ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ।

੭. ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ। ੨।

੮. ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ।

੯. ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ।੩।

੧੦. ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ।

੧੧. ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ। ੪। ੧। ੩।

## ਪਦ-ਅਰਥ

**ਪਾਹਿਆ**—ਪਾਹ ਲਗੀ ਹੈ; **ਲਬਿ**—ਲੋਭ ਵਿਚ; **ਚੋਲੜਾ**—ਚੋਲਾ (ਜੀਵਨ); **ਸਦ**—ਹਮੇਸ਼ਾ; **ਰੰਙਣਿ**—ਰੰਗਣ ਵਾਲੀ ਮੱਟੀ; **ਥੀਐ**—ਬਣ ਜਾਵੇ; **ਡੀਠ**—ਦੇਖਿਆ; **ਰਤੜੇ**—ਰੰਗੇ ਹੋਏ; **ਕਾਮਣਿ**—ਇਸਤ੍ਰੀ; **ਰਾਵੇਇ**—ਮਾਣਦਾ ਹੈ।

## ਟੀਕਾ

੧. ਇਸ ਸਰੀਰ (ਜੀਵਨ) ਨੂੰ ਮਾਇਆ ਦੀ ਪਾਹ ਲਗੀ ਹੋਈ ਹੈ ਅਤੇ ਲੋਭ ਵਿਚ ਇਹ ਰੰਗਿਆ ਹੋਇਆ ਹੈ ।

੨. ਮੇਰੇ ਪਤੀ ਪ੍ਰਭੂ ਨੂੰ ਇਹ ਚੋਲਾ (ਜੀਵਨ) ਚੰਗਾ ਨਹੀਂ ਲਗਦਾ; ਇਸ ਲਈ ਅਜੇਹੀ ਜੀਵ ਇਸਤ੍ਰੀ ਨੂੰ ਕਿਸ ਤਰ੍ਹਾਂ ਪਤੀ ਦੀ ਸੇਜਾ ਤੇ ਜਾਣਾ ਮਿਲੇ (ਮਿਲਾਪ ਹੋਵੇ) ? । ੧ ।

੩. ਹੇ ਮਿਹਰਬਾਨ ਪ੍ਰਭੂ, ਮੈਂ ਉਨ੍ਹਾ ਤੋਂ ਕੁਰਬਾਨ ਹਾਂ, ਸਦਕੇ ਹਾਂ,

੪. ਉਨ੍ਹਾਂ ਤੋਂ ਵਾਰਨੇ ਜਾਂਦੇ ਹਾਂ, ਜੋ ਤੇਰਾ ਨਾਮ ਜਪਦੇ ਹਨ ।

੫. ਜੋ ਤੇਰਾ ਨਾਮ ਜਪਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ । ੧ । ਰਹਾਉ ।

੬. ਹੇ ਪਿਆਰੇ ਪ੍ਰਭੂ, ਜੇ ਮੇਰਾ ਸਰੀਰ ਰੰਗ ਵਾਲੀ ਮੱਟੀ ਬਣ ਜਾਏ ਤੇ ਉਸ ਵਿਚ ਨਾਮ ਦਾ ਮਜੀਠੀ ਪੱਕਾ ਰੰਗ ਪਾਇਆ ਜਾਵੇ,

੭. ਜੇ ਰੰਗਣ ਵਾਲਾ ਮਾਲਕ ਪ੍ਰਭੂ (ਮੇਰੇ ਹਿਰਦੇ ਨੂੰ ਇਸ ਵਿਚ) ਰੰਗ ਦੇਵੇ; ਤਾਂ (ਇਹ ਐਸਾ ਰੰਗ ਹੋਵੇਗਾ) ਜੋ ਕਦੇ ਪਹਿਲਾਂ ਨਹੀਂ ਦੇਖਿਆ ਗਇਆ ਹੋਵੇਗਾ । ੨ ।

੮. ਜਿਨ੍ਹਾਂ ਦੇ ਜੀਵਨ ਐਸੇ ਰੰਗ ਵਿਚ ਰੰਗੇ ਹੋਏ ਹਨ, ਪਤੀ-ਪ੍ਰਭੂ ਉਨ੍ਹਾਂ ਦੇ ਪਾਸ ਹੈ ।

੯. (ਹੇ ਭਾਈ), ਆਖ ਕਿ ਨਾਨਕ ਦੀ ਇਹੋ ਅਰਦਾਸ ਹੈ ਕਿ ਕਿਤੇ ਉਸ ਨੂੰ ਉਨ੍ਹਾਂ (ਪ੍ਰਭੂ ਵਿਚ ਰੰਗਿਆਂ ਦੀ) ਚਰਨ ਧੂੜ ਮਿਲ ਜਾਵੇ । ੩ ।

੧੦. ਪ੍ਰਭੂ ਆਪ ਹੀ ਜੀਵਾਂ ਨੂੰ ਬਣਾਂਦਾ ਹੈ, ਆਪ ਹੀ ਕਈਆਂ ਨੂੰ ਰੰਗ ਚਾੜ੍ਹਦਾ ਹੈ ਜਦੋਂ ਆਪ ਹੀ ਉਨ੍ਹਾਂ ਤੇ ਮਿਹਰ ਦੀ ਨਜ਼ਰ ਕਰਦਾ ਹੈ ।

੧੧. (ਨਾਨਕ), ਜੇ ਜੀਵ ਇਸਤ੍ਰੀ ਪ੍ਰਭੂ ਪਤੀ ਨੂੰ ਪਿਆਰੀ ਲਗ ਜਾਵੇ ਤਾਂ ਉਹ ਆਪ ਹੀ ਉਸ ਨੂੰ ਮਾਣਦਾ ਹੈ । ੪ । ੧ । ੩ ।

### ੪

**੧. ਇਆਨੜੀਏ ਮਾਨੜਾ ਕਾਇ ਕਰੇਹਿ ।**
**੨. ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ।**
**੩. ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ।**
**੪. ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ।**
**੫. ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ । ੧ ।**
**੬. ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ।**

੭. ਕਰਣ ਪਲਾਹ ਕਰੈ ਬਹੁਤੇਰੇ ਸਾਧਨ ਮਹਲੁ ਨ ਪਾਵੈ ।
੮. ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ।
੯. ਲਭ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ।
੧੦. ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ।੨।
੧੧. ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ।
੧੨. ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ।
੧੩. ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ।
੧੪. ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ।
੧੫. ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ।੩।
੧੬. ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।
੧੭. ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ।
੧੮. ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ।
੧੯. ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ।
੨੦. ਸੁੰਦਰਿ ਸਾਇ ਸਰਪ ਬਿਚਖਣਿ ਕਹੀਐ ਸਾ ਸਿਆਣੀ ।੪।੨।੪।

## ਪਦ-ਅਰਥ

**ਇਆਨੜੀਏ**—ਅੰਜਾਣ, ਬੇਸਮਝ; **ਘਰਿ**—ਮਨ ਵਿਚ; **ਸਹੁ**—ਪਤੀ-ਪ੍ਰਭੂ; **ਸਲਾਈਆ**—ਸੁਰੱਮਚੂ; **ਬਾਲੀ**—ਜੁਆਨ ਇਸਤ੍ਰੀ; **ਕਰਣਪਲਾਹੁ**—ਦੁਖ ਦੇ ਕੀਰਨੇ; **ਕਰਮਾ**—ਭਾਗਾਂ; **ਧਾਵੈ**—ਭੱਜ ਨੱਠ ਕਰੇ; **ਮਾਤੀ**—ਮਸਤ ਹੋਈ; **ਸਮਾਣੀ**—ਖੁੱਭੀ ਹੋਈ; **ਬਾਤੀ**—ਗੱਲਾਂ; **ਵਾਹੈ**—ਉਨ੍ਹਾਂ ਨੇ; **ਚੁਕਾਈਐ**—ਛਡ ਦੇਈਏ; **ਪਰਮਲ**—ਸੁਗੰਧ; **ਆਪੁ**—ਆਪਾ ਭਾਵ; **ਅਉਰੁ**—ਹੋਰ; **ਦਿਨੁ ਲੇਖੈ**—ਸਮਾਂ ਸਫਲ ਹੈ; **ਨਉਨਿਧਿ**—ਨੌ ਖਜ਼ਾਨੇ; **ਸਭਰਾਈ**—ਭਰਾਵਾਂ ਵਾਲੀ, ਵਡੇ ਪਰਤਾਪ ਵਾਲੀ; **ਬਿਚਖਣਿ**—ਅਕਲ ਵਾਲੀ ।

## ਟੀਕਾ

੧. ਹੇ ਅੰਜਾਣ ਜੀਵ ਇਸਤ੍ਰੀ, ਤੂੰ ਕਾਹਦਾ ਹੰਕਾਰ ਕਰਦੀ ਹੈਂ ?
੨. ਤੂੰ ਆਪਣੇ ਹੀ ਘਰ (ਮਨ) ਵਿਚ ਹਰੀ ਦੇ ਪ੍ਰੇਮ ਦਾ ਰਸ ਕਿਉਂ ਨਹੀਂ ਮਾਣਦੀ ।

੩. ਹੇ ਕਮਲੀ ਜੀਵ ਇਸਤ੍ਰੀਏ, ਪਤੀ ਪ੍ਰਭੂ ਨੇੜੇ ਹੀ (ਤੇਰੇ ਅੰਦਰ) ਹੈ, ਬਾਹਰ ਕਿਉਂ ਟੋਲਦੀ ਹੈਂ ?

੪. ਅੱਖਾਂ ਵਿਚ ਭੈ ਦੇ ਸੁਰੱਮਚੂ ਪਾ ਅਤੇ ਪ੍ਰੇਮ ਦਾ ਸ਼ਿੰਗਾਰ ਕਰ ।

੫. ਜੀਵ ਇਸਤ੍ਰੀ ਪਤੀ ਪ੍ਰਭੂ ਦੀ ਸੁਹਾਗਣ ਤੇ ਉਸ ਦੇ ਕੰਮ ਵਿਚ ਲਗੀ ਕਹੀ ਜਾਏਗੀ ਜੇ ਪ੍ਰਭੂ-ਪਤੀ ਉਸ ਨਾਲ ਪ੍ਰੇਮ ਕਰੇ । ੧ ।

੬. ਇਆਣੀ ਜੁਆਨ ਜੀਵ ਇਸਤ੍ਰੀ ਕੀ ਕਰਨ ਜੋਗੀ ਹੈ ਜੇ ਉਹ ਪਤੀ ਪ੍ਰਭੂ ਉਸ ਨੂੰ ਪਸੰਦ ਨਾ ਕਰੇ (ਜੇ ਉਹ ਪਤੀ ਦੀ ਪ੍ਰਸੰਨਤਾ ਪ੍ਰਾਪਤ ਨਾ ਕਰ ਸਕੀ ਹੋਵੇ) ।

੭. ਉਹ ਬਥੇਰੇ ਤਰਲੇ, ਰੋਣੇ, ਕੀਰਨੇ ਕਰੇ ਪਰ ਉਸ ਨੂੰ ਪਤੀ ਦੇ ਘਰ ਵੜਨਾ ਨਹੀਂ ਮਿਲਦਾ ।

੮. ਬਿਨਾਂ ਭਾਗਾਂ ਦੇ ਕੁਝ ਪ੍ਰਾਪਤ ਨਹੀਂ ਹੁੰਦਾ ਭਾਵੇਂ ਕਿੰਨੀ ਹੀ ਉਹ ਭੱਜ ਨੱਠ ਪਈ ਕਰੇ ।

੯. ਜੇ (ਇਸਤ੍ਰੀ) ਲਬ ਲੋਭ ਹੰਕਾਰ ਵਿਚ ਮਸਤ ਹੈ ਅਤੇ ਮਾਇਆ ਵਿਚ ਫਾਥੀ ਹੋਈ ਹੈ,

੧੦. ਤਾਂ ਇਨ੍ਹਾਂ ਗੱਲਾਂ ਨਾਲ ਪਤੀ ਪ੍ਰਭੂ ਨਹੀਂ ਮਿਲਦਾ; ਜੀਵ ਇਸਤ੍ਰੀ ਅੰਜਾਣੀ ਹੀ ਰਹਿੰਦੀ ਹੈ । ੨ ।

੧੧. ਹੇ ਸਹੇਲੀਓ, ਜਾ ਕੇ ਸੁਹਾਗਣਾਂ ਨੂੰ ਪੁਛੋ ਕਿ ਉਨ੍ਹਾਂ ਨੇ ਕਿਨ੍ਹਾਂ ਗੱਲਾਂ ਕਰਕੇ ਪ੍ਰਭੂ ਪਤੀ ਨੂੰ ਪਾਇਆ ਹੈ ।

੧੨. (ਉਹ ਜਵਾਬ ਦਿੰਦੀਆਂ ਹਨ ਕਿ) ਜੋ ਕੁਝ ਪ੍ਰਭੂ ਕਰੇ ਉਹ ਭਲਾ ਕਰ ਕੇ ਮੰਨੀਏ ਅਤੇ ਸਿਆਣਪਾਂ, ਚਤੁਰਾਈਆਂ ਤੇ ਜ਼ੋਰਾਵਰੀ ਛੱਡ ਦੇਈਏ ।

੧੩. ਜਿਸ ਦੇ ਪ੍ਰੇਮ ਕਰਕੇ (ਨਾਮ ਜਾਂ ਮੁਕਤੀ ਦੀ) ਅਮੋਲਕ ਵਸਤੂ ਪਾਈਦੀ ਹੈ, ਉਸ ਦੇ ਚਰਨਾਂ ਵਿਚ ਮਨ ਜੋੜੀਏ ।

੧੪. ਜੋ ਕੁਝ ਪਤੀ ਹੁਕਮਕ ਰੇ, ਉਹ ਕਰੀਏ, ਤਨ ਮਨ ਉਸ ਦੇ ਅਰਪਨ ਕਰ ਦੇਈਏ, ਬਸ ਇਹੋ ਸੁਗੰਧੀ ਮੰਨੀਏ ।

੧੫. ਇਸ ਤਰ੍ਹਾਂ ਉੱਤਰ ਦੇਂਦੀਆਂ ਹਨ ਉਹ ਸੁਹਾਗਣਾਂ ਕਿ ਹੇ ਭੈਣੇ, ਇਨ੍ਹਾਂ ਤਰੀਕਿਆਂ ਨਾਲ ਹੀ ਪਤੀ ਪਾਈਦਾ ਹੈ । ੩ ।

੧੬. ਆਪਾ ਭਾਵ ਮਿਟਾ ਦੇਈਏ ਤਾਂ ਪਤੀ ਮਿਲਦਾ ਹੈ; ਹੋਰ ਚਤੁਰਾਈਆਂ ਕਿਸ ਕੰਮ ਹਨ ?

੧੭. ਜਦੋਂ ਪਤੀ ਮਿਹਰ ਨਾਲ ਵੇਖੇ, ਉਹ ਸਮਾਂ ਸਫਲ ਹੈ; ਉਦੋਂ ਇਸਤ੍ਰੀ ਨੂੰ ਮਾਨੋ ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ ।

੧੮. ਜੋ ਆਪਣੇ ਪਤੀ ਨੂੰ ਪਿਆਰੀ ਲਗਦੀ ਹੈ, ਉਹ ਸੁਹਾਗਣ ਹੈ; (ਨਾਨਕ), ਉਹੋ ਭਰਾਵਾਂ ਵਾਲੀ ਹੈ (ਵਡੇ ਪਰਤਾਪ ਵਾਲੀ ਹੈ) ।

੧੯. ਜੋ ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੀ ਰਹਿੰਦੀ ਹੈ, ਸਹਜ ਦੀ ਹਾਲਤ ਵਿਚ ਮਸਤ ਹੈ ਅਤੇ ਦਿਨ ਰਾਤ ਪ੍ਰੀਤ ਵਿਚ ਜੁੜੀ ਰਹਿੰਦੀ ਹੈ,

੨੦. ਉਹੋ ਹੀ ਸੁਹਣੀ ਹੈ, ਸੁੰਦਰ ਸੂਰਤ ਵਾਲੀ ਹੈ, ਅਕਲ ਵਾਲੀ ਹੈ ਤੇ ਉਹੋ ਅਸਲ ਸਿਆਣੀ ਕਹੀ ਜਾਂਦੀ ਹੈ । ੪ । ੨ । ੪ ।

## ੫

੧. **ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।**

੨. **ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।**

੩. **ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।**

੪. **ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ।**

੫. **ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।**

੬. **ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ।**

੭. **ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ । ੧ ।**

੮. **ਸਾਹਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ।**

੯. **ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ।**

੧੦. **ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ।**

੧੧. **ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ।**

੧੨. **ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ।**

੧੩. **ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ । ੨ । ੩ । ੫ ।**

## ਪਦ-ਅਰਥ

**ਖਸਮ ਕੀ ਬਾਣੀ**—ਮਾਲਕ-ਪ੍ਰਭੂ ਦਾ ਹੁਕਮ; **ਕਰੀ ਗਿਆਨੁ**—ਦਸਦਾ ਹਾਂ; **ਪਾਪ ਕੀ ਜੰਞ**—ਜ਼ੁਲਮ ਦੀ ਫ਼ੌਜ; **ਸਰਮੁ**—ਸ਼ਰਮ, ਹਯਾ, **ਗਲ ਥਕੀ**—ਗਲ (ਪੁਛ) ਮੁਕ ਗਈ; **ਅਗਦ**—ਵਿਆਹ; **ਸੈਤਾਨੁ**—ਸ਼ੈਤਾਨ; **ਜਾਤਿ ਸਨਾਤੀ**—ਉਚੀ ਨੀਵੀਂ ਜ਼ਾਤ ਦੀਆਂ; **ਲੇਖੈ**—ਗਿਣਤੀ; **ਸੋਹਿਲੇ**—ਗੀਤ; **ਕੁੰਗੂ**—ਕੇਸਰ; **ਆਖੁ**—ਆਖੇਗਾ, ਕਰੇਗਾ; **ਮਾਸਪੁਰੀ**—ਲੋਥਾਂ ਭਰੀ ਨਗਰੀ; **ਮਸੋਲਾ**—ਮਸਲਾ, ਅਸੂਲ ਦੀ ਗੱਲ; **ਰਵਾਈ**—ਲਾਈ ਹੈ; **ਤਪਾਵਸੁ**—ਨਿਆਂ; **ਕਾਇਆ**—ਸਰੀਰ; **ਸਮਾਲਸੀ ਬੋਲਾ**—ਮੇਰਾ ਬਚਨ ਯਾਦ ਕਰੇਗਾ; **ਬੇਲਾ**—ਸਮੇਂ ।

## ਟੀਕਾ

(ਇਹ ਸ਼ਬਦ ਬਾਬਰ ਪਾਤਸ਼ਾਹ ਦੇ ਸੈਦਪੁਰ (ਐਮਨਾਬਾਦ) ਵਾਲੇ ਹਮਲੇ ਦੇ ਮੌਕੇ ਤੇ ਭਾਈ ਲਾਲੋ ਪ੍ਰਤੀ ਉਚਾਰਨ ਹੋਇਆ) ।

੧. ਹੇ ਲਾਲੋ, ਜਿਵੇਂ ਮੈਨੂੰ ਖਸਮ ਦਾ ਹੁਕਮ ਪਹੁੰਚਦਾ ਹੈ, ਤਿਵੇਂ ਉਸਦਾ ਪਤਾ ਦਿੰਦਾ ਹਾਂ ।

੨. (ਬਾਬਰ) ਜ਼ੁਲਮ ਦੀ ਫ਼ੌਜ ਲੈ ਕੇ ਕਾਬਲ ਤੋਂ ਹਿੰਦ ਤੇ ਚੜ੍ਹ ਆਇਆ ਹੈ ਅਤੇ ਜ਼ਬਰਦਸਤੀ ਹਿੰਦ ਰੂਪੀ ਵਹੁਟੀ ਦਾ ਕੰਨਿਆ-ਦਾਨ ਮੰਗਦਾ ਹੈ ।

੩. ਸ਼ਰਮ ਅਤੇ ਧਰਮ ਦੋਵੇਂ ਨਸ ਗਏ ਹਨ, ਝੂਠ ਚੌਧਰੀ ਬਣਿਆ ਫਿਰਦਾ ਹੈ ।

੪. ਕਾਜ਼ੀਆਂ ਤੇ ਬ੍ਰਾਹਮਣਾਂ ਦੀ ਪੁੱਛ ਪਰਤੀਤ ਮੁਕ ਗਈ ਹੈ (ਅਗੇ ਉਹ ਵਿਆਹ ਪੜ੍ਹਾਉਂਦੇ ਸਨ, ਹੁਣ ਸ਼ੈਤਾਨ ਵਿਆਹ ਪੜ੍ਹਾਉਂਦਾ ਹੈ, ਔਰਤਾਂ ਨੂੰ ਹੁਣ ਜ਼ਬਰਦਸਤੀ ਚੁੱਕ ਲੈਂਦੇ ਹਨ) ਤੇ ਅਗਦ ਪੜਨ ਦੀ ਲੋੜ ਹੀ ਨਹੀਂ ਰਹਿੰਦੀ ।

੫. ਮੁਸਲਮਾਣੀਆਂ ਦੁਖੀ ਹੋ ਕੇ (ਰੱਬ ਤੋਂ ਤਰਸ ਮੰਗਣ ਲਈ) ਕੁਰਾਨ ਪੜ੍ਹਦੀਆਂ ਹਨ, ਖ਼ੁਦਾ ਖ਼ੁਦਾ ਕਹਿੰਦੀਆਂ ਹਨ ।

੬. ਉਚੀ ਤੇ ਨੀਵੀਂ ਜ਼ਾਤ ਦੀਆਂ ਤੇ ਹੋਰ ਹਿੰਦੂ ਇਸਤ੍ਰੀਆਂ ਵੀ ਇਸੇ ਗਿਣਤੀ ਵਿਚ ਸ਼ਾਮਲ ਸਮਝ ਲਵੋ (ਉਨ੍ਹਾਂ ਦਾ ਵੀ ਇਹੋ ਹਾਲ ਹੈ) ।

੭. (ਨਾਨਕ) ਖ਼ੁਸ਼ੀ ਦੇ ਗੀਤਾਂ ਦੀ ਥਾਂ ਇਸ ਅਨੋਖੇ ਵਿਆਹ ਵਿਚ ਖ਼ੂਨ ਦੇ ਗੀਤ (ਵੈਣ) ਗਾਏ ਜਾ ਰਹੇ ਹਨ ਅਤੇ ਕੇਸਰ ਦੀ ਥਾਂ ਲਹੂ ਪੈ ਰਹਿਆ ਹੈ ।੧।

੮. (ਹੁਣ ਤਸਵੀਰ ਦਾ ਦੂਜਾ ਪਾਸਾ ਸਾਹਮਣੇ ਆ ਖਲੋਂਦਾ ਹੈ । ਬਾਬਰ ਦੇ ਅਤਿਆਚਾਰ ਪ੍ਰਭੂ ਦੇ ਹੁਕਮ ਅਨੁਸਾਰ ਹੀ ਵਰਤਦੇ ਦਿਸਦੇ ਹਨ ਤੇ ਲਾਲੋ ਨਾਲ ਇਸ ਦੀ ਸਾਂਝ ਕਰਦੇ ਹਨ) ਹੇ ਲਾਲੋ, ਨਾਨਕ ਤਾਂ ਹੁਣ ਪ੍ਰਭੂ ਦੇ ਗੁਣ ਹੀ ਗਾਉਂਦਾ ਹੈ (ਉਸਨੇ ਪ੍ਰਭੂ ਦਾ ਹੁਕਮ ਵਰਤਦਾ ਵੇਖ ਲਇਆ ਹੈ) ।

ਇਸ ਲੋਥਾਂ ਭਰੀ ਨਗਰੀ ਵਿਚ ਖੜਾ ਉਹ ਅਜ ਇਕ ਰੱਬੀ ਮਸਲਾ ਦੁਨੀਆਂ ਨੂੰ ਦਸੇਗਾ।

੯. (ਉਹ ਇਹ ਹੈ ਕਿ) ਜਿਸ ਹਰੀ ਨੇ ਇਹ ਦੁਨੀਆਂ ਬਣਾਈ ਹੈ ਅਤੇ ਆਹਰਾਂ ਵਿਚ ਲਾਈ ਹੈ, ਉਹ ਆਪ ਹੀ ਇਸਨੂੰ ਤੋਰ ਰਹਿਆ ਹੈ ਭਾਵੇਂ ਵਖਰਾ ਬੈਠਾ (ਖੇਡ) ਵੇਖ ਰਹਿਆ ਹੈ, (ਜੋ ਇਥੇ ਵਰਤ ਰਹਿਆ ਹੈ ਉਸਦੇ ਹੁਕਮ ਵਿਚ ਵਰਤ ਰਹਿਆ ਹੈ)।

੧੦. ਕਿਉਂਕਿ ਉਹ ਮਾਲਕ ਸੱਚਾ ਹੈ, ਜੋ ਹੋਇਆ ਹੈ ਉਹ ਸੱਚਾ ਨਿਆਉਂ ਹੀ ਹੋਇਆ ਹੈ। ਜੋ ਉਹ ਅਗੋਂ ਕਰੇਗਾ ਉਹ ਵੀ ਸੱਚਾ ਨਿਆਉਂ ਹੋਵੇਗਾ— ਇਹ ਹੈ ਰੱਬੀ ਅਸੂਲ।

੧੧. (ਇਸ ਦੇਸ਼ ਵਿਚ) ਸਰੀਰ ਰੂਪੀ ਕਪੜਾ (ਅਜੇ ਹੋਰ) ਟੁਕੜੇ ਟੁਕੜੇ ਹੋਵੇਗਾ, ਹਿੰਦੁਸਤਾਨ ਮੇਰੇ ਇਸ ਬਚਨ ਨੂੰ ਯਾਦ ਕਰੇਗਾ (ਕਿ ਸੱਚਾ ਬਚਨ ਸੀ)।

੧੨. (ਹੁਕਮ ਇਉਂ ਚਲਦਾ ਹੈ ਕਿ) ਜੋ ਸੰਮਤ ੧੫੭੭ ਵਿਚ ਆਉਣ (ਬਾਬਰ ਨੇ ਹਿੰਦ ਤੇ ਕਈ ਹਮਲੇ ਕੀਤੇ, ੭੭ ਦਾ ਹਮਲਾ ਗੁਰੂ ਜੀ ਨੇ ਆਪ ਡਿਠਾ ਤੇ ਬਿਆਨ ਕੀਤਾ ਹੈ) ਉਹ ੧੫੯੭ ਵਿਚ ਚਲੇ ਵੀ ਜਾਣ (ਪਾਪ ਦਾ ਰਾਜ ਕਾਇਮ ਨਹੀਂ ਰਹਿ ਸਕਦਾ। ਜਿਵੇਂ ਬੁਜ਼ਦਿਲ ਪਠਾਣਾਂ ਦੇ ਰਾਜ ਨੂੰ ਬਾਬਰਕਿਆਂ ਨੇ ਉਖੇੜਿਆ ਹੈ ਤਿਵੇਂ ਇਨ੍ਹਾਂ ਨਵੇਂ ਆਏ ਜ਼ਾਲਮਾਂ ਦਾ ਰਾਜ ਉਖੇੜਨ ਲਈ) ਕੋਈ ਹੋਰ ਮਰਦ ਦਾ ਚੇਲਾ ਉਠੇਗਾ। (ਸ਼ਾਇਦ ਸ਼ੇਰ ਸ਼ਾਹ ਵਲ ਇਸ਼ਾਰਾ ਹੈ ਕਿ ਇਸਨੇ ੧੫੯੭ ਵਿਚ ਹਮਾਯੂੰ ਨੂੰ ਹਰਾਇਆ ਸੀ)

੧੩. ਨਾਨਕ ਸੱਚੀ ਗੱਲ ਆਖ ਰਹਿਆ ਹੈ ਅਤੇ ਅਗੋਂ ਵੀ ਸੱਚ ਸੁਣਾਵੇਗਾ, ਜਦੋਂ ਵੀ ਸੱਚ ਸੁਣਾਉਣ ਦਾ ਸਮਾਂ ਹੋਵੇਗਾ।੨।੩।੫।

## ੬

**੧. ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ।**

**੨. ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ।੧।**

**੩. ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ।੧। ।ਰਹਾਉ।**

**੪. ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ।**

**੫. ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ।੨।**

**੬. ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ।**

**੭. ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ।੩।**

**੮. ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀਏਹ।**

**੯. ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ।੪।**

੧੦. ਜਿਨਿ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ।
੧੧. ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ । ੫ ।
੧੨. ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ।
੧੩. ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ । ੬ ।
੧੪. ਜੋ ਦਿਲਿ ਮਿਲਿਆ ਸੁ ਮਿਲ ਰਹਿਆ ਮਿਲਿਆ ਕਹੀਐ ਰੇ ਸੋਈ ।
੧੫. ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ । ੭ ।
੧੬. ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ।
੧੭. ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ । ੮ ।
੧੮. ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ।
੧੯. ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ । ੯ ।
੨੦. ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ।
੨੧. ਸਹਜੇ ਸਹਜੇ ਮਿਲਿ ਰਹੇ ਅਮਰਾਪਦੁ ਪਾਵੈ । ੧੦ । ੧ ।

## ਪਦ-ਅਰਥ

**ਵਾੜੀ**—ਖੇਤੀ, ਦੁਨੀਆਂ; **ਰਾਇਸਾ**—ਰਾਇਸੋ, ਕਥਾ, ਪ੍ਰਸੰਗ; **ਪਛੋੜੇ**—ਪਟਕਦੀ ਹੈ; **ਧੁਣੈ**—ਮਾਰਦੀ ਹੈ; **ਸਾਰੀ**—ਨਰਦ, ਜੀਵਨ; **ਵਾਰੀ**—ਮੁੜ ਜਨਮ; **ਵਧਵੀਏਹ**—ਚੰਗੇਰੀਆਂ; **ਪੰਥੁ**—ਰਸਤਾ; **ਭਉ**—ਡਰ; **ਕਾਮਣ**—ਟੂਣੇ; **ਲਿਵ**—ਪਿਆਰ; **ਅਨੁਭਉ**—ਡਰ ਰਹਤ ਹਰੀ; **ਪਾਨਾ ਵਾੜੀ**—ਪਾਨਾਂ ਦੀ ਕਿਆਰੀ; **ਖਰੁ**—ਖੋਤਾ; **ਸਾਰ**—ਕਦਰ; **ਮੁਸਕ**—ਸੁਗੰਧ; **ਅਪਿਉ**—ਅੰਮ੍ਰਿਤ; **ਅਮਰਾਪਦੁ**—ਅਟਲ ਪਦਵੀ ।

## ਟੀਕਾ

੧. ਜਿਸ ਹਰੀ ਨੇ ਸੰਸਾਰ ਬਣਾਇਆ ਹੈ ਉਸੇ ਨੇ ਇਸ ਦੀ ਖ਼ਬਰਦਾਰੀ ਕੀਤੀ ਹੈ, (ਕਿੰਨੀ ਅਸਚਰਜ ਉਸ ਦੀ ਵਡਿਆਈ ਹੈ) ਉਸ ਦੀ ਵਡਿਆਈ ਕਿੰਨੀ ਕੁ ਕਹਿ ਸਕਦੇ ਹਾਂ, ਭਾਈ ?

੨. ਉਹ ਆਪ ਹੀ ਸਭ ਕੁਝ ਜਾਣਦਾ ਹੈ, ਆਪ ਹੀ ਸਭ ਕੁਝ ਕਰਦਾ ਹੈ, ਜਿਸ ਨੇ ਇਹ ਸੰਸਾਰ ਖੇਤੀ ਲਾਈ ਹੈ । ੧ ।

੩. ਹੇ ਭਾਈ, ਉਸ ਪਿਆਰੇ ਪ੍ਰਭੂ ਦਾ ਪ੍ਰਸੰਗ ਗਾਵੋ ਜਿਸ ਕਰਕੇ ਸਦਾ ਸੁਖ ਪ੍ਰਾਪਤ ਹੁੰਦਾ ਹੈ। ੧। ਰਹਾਉ।

੪. ਜਿਸ ਜੀਵ ਇਸਤ੍ਰੀ ਨੇ ਪ੍ਰੇਮ ਨਾਲ ਪਤੀ ਪ੍ਰਭੂ ਨੂੰ ਨਹੀਂ ਮਾਣਿਆ (ਮੇਲ ਦਾ ਅਨੰਦ ਨਹੀਂ ਮਾਣਿਆ) ਉਹ ਪਛਤਾਂਦੀ ਹੈ।

੫. ਜਦੋਂ, ਉਹ ਦੀ ਉਮਰ-ਰਾਤ ਗੁਜ਼ਰ ਜਾਂਦੀ ਹੈ, ਉਹ ਹੱਥ ਪਟਕਦੀ ਹੈ, ਸਿਰ ਮਾਰਦੀ ਹੈ। ੨।

੬. ਜਦੋਂ ਜੀਵ-ਨਰਦ ਸੰਸਾਰ ਚੌਪੜ ਤੋਂ ਚੁਕ ਲਈ ਜਾਏਗੀ (ਮਨੁੱਖਾ ਜਨਮ ਦੀ ਵਾਰੀ ਮੁਕ ਜਾਵੇਗੀ) ਤਾਂ ਪਛਤਾਵਾ ਵੀ ਨਹੀਂ ਹੁੰਦਾ (ਪਛਤਾਵੇ ਦਾ ਸਮਾਂ ਹੀ ਨਹੀਂ ਹੁੰਦਾ)।

੭. ਫਿਰ ਤਾਂ ਪਿਆਰੇ ਨੂੰ ਤਦ ਹੀ ਮਾਣਿਆ ਜਾ ਸਕਦਾ ਹੈ, ਜਦੋਂ ਮੁੜ ਮਨੁੱਖਾ ਜਨਮ ਦੀ ਵਾਰੀ ਆਵੇਗੀ। ੩।

੮. ਜਿਨ੍ਹਾਂ ਸੁਹਾਗਣਾਂ ਨੇ ਪ੍ਰਭੂ ਪਤੀ ਪ੍ਰਾਪਤ ਕੀਤਾ ਹੈ, ਉਹ ਮੈਥੋਂ ਚੰਗੀਆਂ ਹਨ।

੯. (ਜੋ ਗੁਣ ਉਨ੍ਹਾਂ ਵਿਚ ਹਨ) ਉਹ ਗੁਣ ਮੈਨੂੰ ਨਹੀਂ ਆਉਂਦੇ; ਮੈਂ ਕਿਸ ਨੂੰ ਦੋਸ਼ ਦੇਵਾਂ? (ਕਿ ਪ੍ਰਭੂ ਪ੍ਰਾਪਤੀ ਨਹੀਂ ਹੋਈ)। ੪।

੧੦. ਜਿਨ੍ਹਾਂ ਸਤਸੰਗੀਆਂ ਸਹੇਲੀਆਂ ਨੇ ਪ੍ਰਭੂ-ਪਤੀ ਨੂੰ ਮਾਣਿਆ ਹੈ, ਉਨ੍ਹਾਂ ਨੂੰ ਜਾ ਕੇ (ਮਿਲਾਪ ਦਾ ਸਾਧਨ) ਪੁਛਾਂਗੀ।

੧੧. ਮੈਂ ਉਨ੍ਹਾਂ ਦੀ ਪੈਰੀਂ ਪਵਾਂਗੀ, ਬੇਨਤੀ ਕਰਾਂਗੀ ਅਤੇ ਉਨ੍ਹਾਂ ਤੋਂ (ਮੇਲ ਦਾ) ਰਸਤਾ ਪੁਛਾਂਗੀ। ੫।

੧੨. (ਰਸਤਾ ਇਹ ਹੈ ਕਿ ਨਾਨਕ), ਜੋ ਇਸਤ੍ਰੀ ਪ੍ਰਭੂ ਹੁਕਮ ਨੂੰ ਪਛਾਣਦੀ ਹੈ, ਉਸ ਦੇ ਡਰ ਦਾ ਚੰਦਨ ਮਲਦੀ ਹੈ,

੧੩. ਅਤੇ (ਉਸ ਨੂੰ ਵਸ ਕਰਨ ਲਈ) ਗੁਣਾਂ ਰੂਪ ਜਾਦੂ ਟੂਣੇ ਕਰਦੀ ਹੈ, ਉਹ ਪਿਆਰੇ ਨੂੰ ਪਾ ਲੈਂਦੀ ਹੈ। ੬।

੧੪. ਜੋ ਮਨੁੱਖ ਦਿਲੋਂ ਹਰੀ ਨੂੰ ਮਿਲਦਾ ਹੈ ਉਹ ਹਰੀ ਨਾਲ ਜੁੜਿਆ ਰਹਿੰਦਾ ਹੈ, ਅਸਲੀ ਮਿਲਿਆ ਉਹ ਹੀ ਸਮਝਿਆ ਜਾਂਦਾ ਹੈ।

੧੫. ਪਰ ਨਿਰੀਆਂ ਗੱਲਾਂ ਨਾਲ ਮੇਲ ਨਹੀਂ ਹੁੰਦਾ, ਭਾਵੇਂ ਕਿੰਨਾ ਯਤਨ ਕਰੀਏ? । ੭।

੧੬. ਜਿਵੇਂ ਧਾਤ (ਕੁਠਾਲੀ ਵਿਚ ਗਲ ਕੇ) ਮੁੜ ਧਾਤ ਨੂੰ ਮਿਲ ਜਾਂਦੀ ਹੈ, ਤਿਵੇਂ ਪਿਆਰ ਪਿਆਰ ਵਲ ਖਿਚਿਆ ਜਾਂਦਾ ਹੈ।

੧੭. ਗੁਰੂ ਦੀ ਕਿਰਪਾ ਦੁਆਰਾ ਜਦ ਇਹ ਸਮਝ ਆ ਜਾਂਦੀ ਹੈ ਤਾਂ ਡਰ ਰਹਤ ਹਰੀ ਮਿਲ ਜਾਂਦਾ ਹੈ। ੮।

੧੮. ਭਾਵੇਂ ਕਿਸੇ ਘਰ ਵਿਚ ਪਾਨਾਂ ਦੀ ਕਿਆਰੀ ਹੋਵੇ ਪਰ ਉਸ ਘਰ ਦੇ ਖੋਤੇ ਨੂੰ ਉਸ ਦੀ ਕੋਈ ਕਦਰ ਨਹੀਂ ਹੁਦੀ ।

੧੯. ਜੋ ਮਨੁੱਖ ਸੁਗੰਧ ਦਾ ਪ੍ਰੇਮੀ ਹੋਵੇ, ਉਹ ਹੀ ਫੁਲ ਨੂੰ 'ਪਛਾਣ ਸਕਦਾ ਹੈ । ੯ ।

੨੦. (ਨਾਨਕ), ਜੋ (ਨਾਮ) ਅੰਮ੍ਰਿਤ ਪੀਂਦਾ ਹੈ, ਉਸ ਦੇ ਅੰਦਰ ਦੀ ਭਟਕਣਾ ਅੰਦਰ ਹੀ ਮੁਕ ਜਾਂਦੀ ਹੈ ।

੨੧. ਉਹ ਸਹਜ ਦੁਆਰਾ ਹਰੀ ਨਾਲ ਸਤੇ ਹੀ ਮਿਲ ਜਾਂਦਾ ਹੈ ਅਤੇ ਅਟਲ ਪਦਵੀ ਪਾ ਲੈਂਦਾ ਹੈ । ੧੦ ' ੧ ।